



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

# ਵਡਪਰਤਾਪੀ

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦਾ

# ਜੱਸ-ਜੀਵਨ

ਹਿੱਸਾ ਤੀਜਾ

ਲੇਖਕ—
ਤਰਨ ਸਿੰਘ 'ਵਹਿਮੀ'

ਮਿਲਣ ਦਾ ਪਤਾ—
ਸੰਤ ਤਰਨ ਸਿੰਘ 'ਵਹਿਮੀ' ਪਿੰਡ ਰਾਮਪੁਰ, ਡਾਕਘਰ ਅਮਰਾਸਰ ਵਡਾ,
ਤਹਿਸੀਲ ਸਰਸਾ, ਜ਼ਿਲਾ ਹਿਸਾਰ (ਹਰਿਆਣਾ)
ਤੇ ਨਾਮਧਾਰੀ ਮੇਲੇ

## ਏਸੇ ਕਲਮ ਤੋਂ

੧. ਨਦੇੜੋਂ ਬਾਦ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ
੨. ਨਦੇੜੋਂ ਬਾਦ ਦਸਮ ਗੁਰ ਦਰਸ਼ਨ
੩. ਇਤਿਹਾਸਕ ਕ਼ਾਵਿ-ਸੰਗ੍ਰਹਿ
੪. ਸਚਹੁ ਓਰੈ ਸਭੁ ਕੋ
੫. ਪੰਜ ਨਿਰਨੇ
੬. ਗੁਰ ਪ੍ਰਕਾਸ਼
੭. ਇੱਛਾ ਪੂਰਕ
੮. ਸੋਰਠ ਬੀਜਾ
੯. ਸਾਫ ਪਾਣੀ
੧੦. ਪ੍ਰੇਮ ਅੱਖਰ (ਪ੍ਰੈਸ ਵਿਚ)
੧੧. ਸੁਹੇਵਾ ਸਾਹਿਬ ,,
੧੨. ਜੱਸ-ਜੀਵਨ ,,
੧੩. ਅੱਖੀਆਂ ,,

ੴ
ਸ੍ਰੀ ਸਤਿ ਗੁਰੂ ਰਾਮ ਸਿੰਘ ਜੀ ਸਹਾਇ
੧੯੯੫ ਬਿਕ੍ਰਮੀ

ਫੁਨਹੇ ਮਹਲਾ ੫ :

ਹਰਿ ਗੁਣ ਰਮਤ ਪਵਿਤ੍ਰ ਸਗਲ ਕੁਲ ਤਾਰਈ ॥
ਹਰਿਹਾਂ ਸੁਨਤੇ ਭਏ ਪੁਨੀਤ ਪਾਰਬ੍ਰਹਮੁ ਬੀਚਾਰਈ ॥

ਸਾਰੰਗ ਮਹਲਾ ੫ :

ਊਤਮ ਕਥਾ ਸੁਣੀਜੈ ਸ੍ਰਵਣੀ ਮਇਆ ਕਰਹੁ ਭਗਵਾਨ ॥
ਆਵਤ ਜਾਤ ਦੋਊ ਪਖ ਪੂਰਨ ਪਾਈਐ ਸੁਖ ਬਿਸ੍ਰਾਮ ॥

੧੯੯੫ ਸਾਲ ਦਾ ਆਰੰਭ ਮੈਂ ਇਨ੍ਹਾਂ ਗੁਰਵਾਕਾਂ ਤੋਂ ਕਰਦਾ ਹਾਂ ਤੇ ਕਰਤੇ ਨੂੰ ਮਨ ਵਸਾ ਇਹਨਾਂ ਗੁਰਵਾਕਾਂ ਦਾ ਹੀ ਆਸ਼ਾ ਮੈਥੋਂ ਪੂਰਨ ਹੋਵੇ। ਸਤਿਗੁਰੂ ਜੀ ਪਾਸ ਅਰਜ਼ ਕਰਦਾ ਹਾਂ ਕਿ ਆਪਣੇ ਇਸ ਗੁਰੂ ਜੱਸ ਲਿਖੇ ਦੇ ਪਾਠਕਾਂ ਅਗੇ ਭੀ ਇਨ੍ਹਾਂ ਗੁਰਵਾਕਾਂ ਦੇ ਆਸ਼ੇ ਨੂੰ ਅੰਦਰ ਵਸਾਉਣ ਦੀ ਅਰਜ਼ ਕਰਦਾ ਹਾਂ ਤਾਕਿ ਉਨ੍ਹਾਂ ਦੇ ਭੀ ਦੋਵੇਂ ਪੱਖ ਪੂਰਨ ਹੋਣ। ਤੇ ਸੁਖ ਬਿਸ੍ਰਾਮ ਉਨ੍ਹਾਂ ਨੂੰ ਭੀ ਪ੍ਰਾਪਤ ਹੋਵੇ।

ਸਤਿਗੁਰੂ ਜੀ ੪ ਚੇਤ੍ਰ ਅਬਲਕ ਘੋੜੇ ਤੇ ਸਵਾਰ ਹੋਏ। ਇਹ ਘੋੜਾ ਘਰ ਦਾ ਦੁਧ ਮੱਖਣ ਤੇ ਨਿਹਾਰੀ ਦਾ ਪਾਲਿਆ ਬੜਾ ਤਿੱਖਾ ਤਾਕਤ-ਵਰ ਤੇਜ਼ ਤੇ ਗਜਣ ਭਜਣ ਵਾਲਾ ਸੀ। ਸਾਧ ਸੰਗਤ ਸੋਟੇ, ਸੇਲ੍ਹੇ, ਬਰਛੇ ਕ੍ਰਿਪਾਨਾਂ ਤੇ ਸਫਾਜੰਗ ਆਦਿ ਲੈ ਕਈ ਸੈਂਕੜੇ ਨਿਸੰਗ ਹੋ ਪਿਛੇ ਲਗ ਟੁਰੀ ਸ਼ੇਖੂਪੁਰੇ ਦੇ ਸੂਰਮੇ ਤੇ ਜੋਸ਼ੀਲੇ ਸੁਭਾ ਨੂੰ ਜਾਣ ਕੇ ਸਤਿਗੁਰੂ ਜੀ ਬਾਹਰ ਹੋ ਮੀਲ ਕੁ ਘੋੜਾ ਖਲ੍ਹਾਰ ਸਭ ਨੂੰ ਕਿਹਾ ਤੇ ਸਮਝਾਇਆ, ਅਸਾਂ ਲੰਦੀ ਸਾਧਾਂ ਵਲ ਜਾਣਾ ਹੈ ਤੇ ਹੋਲੇ ਦੇ ਆਵਣ ਸਮੇਂ ਅਸਾਂ ਤਤੇ ਘਾਲ ਤੋਂ ਵਲਾ ਕੀਤਾ ਸੀ ਪਰ ਤੇਜੀ ਤੇ ਵਾਧਾ ਕੀਤਿਆਂ ਫਿਰ ਦੁਖ ਤੇ ਘਾਓ ਫੁਟ ਪੈਂਦੇ ਹਨ। ਅਸਾਂ ਜਾਣਾ ਤੇ ਆਪਣੇ ਸਿੱਖਾਂ ਵਲ ਕੋਲ ਦੇ ਨੱਗਰ ਏ, ਪਰ ਤੁੰਗਾਂ ਵਾਲੇ ਜੋ ਗਲਾਂ ਕੱਢਦੇ ਨੇ, ਸੁਣਿਆ ਏ, ਉਨ੍ਹਾਂ ਤੋਂ ਬਚਣਾ ਹੈ। ਛੇੜ ਨਹੀਂ ਅਵਲ ਛੇੜਨੀ ਤੇ ਵਾਧਾ ਨਹੀਂ ਕਰਨਾ ਤੇ ਵਿਰੋਧੀ ਨੂੰ ਮੌਕਾ ਨਹੀਂ ਦੇਣਾ। ਆਪਣੇ ਸਿਰ ਹੋਵਣ ਦਾ। ਸਭ ਸੋਚ ਸੰਭਲ ਕੇ ਰਵੋ ਮੱਤ ਕੋਈ ਵਿਚੋਂ ਨਾਜਾਇਜ਼ ਹਰਕਤ ਕਰੇ। ਸਤਿਗੁਰੂ ਜੀ ਦੇ ਸਾਥ ਐਸਾ ਜਲ-ਜਲੌ ਸੀ ਕਿ ਵਿਰੋਧੀ ਨੂੰ ਦੇਖ ਹੀ ਭੈ ਉਪਜਦਾ ਸੀ। ਸਤਿਗੁਰੂ ਜੀ ਹੋਲੇ ਤੇ ਬਚਨ ਭੀ ਇਕ ਦਿਨ ਦੇ ਇਕਠ ਵਿਚ ਕੀਤਾ ਸੀ ਜਿਸ ਦਾ ਰੋਬ੍ਹ ਨਾ ਜਰਨਾ ਹੋਵੇ ਜਿਸ ਤੇ ਵਾਧਾ ਨਾ ਕਰਨਾ ਹੋਵੇ, ਜਿਸ ਨਾਲ ਨਾ ਲੜਨਾ ਹੋਵੇ ਤੇ ਆਪਣਾ ਭੜ ਉਸ ਨੂੰ ਐਸਾ ਤੇਜ਼ ਤੇ ਪ੍ਰਭਾਵ ਦਿਖਾਉਣਾ ਚਾਹੀਦਾ ਹੈ ਕਿ ਉਹ ਦੇਖ ਹੀ ਦੜ੍ਹਕ ਜਾਏ। ਸੋ ਸਤਿਗੁਰੂ ਜੀ ਇਸੇ ਤਰ੍ਹਾਂ ਵਿਉਂਤ ਬਣਾਈ ਸੀ। ਤੁੰਗਾਂ ਦੇ ਸਿੱਖਾਂ ਕ੍ਰਿਪਾਲ ਸਿੰਘ ਕਰਤਾਰ ਸਿੰਘ ਮਾਈ ਹਜਰਾਂ ਦੇ ਪੁਤਰਾਂ ਤੇ ਬੀਬੀ ਬਾਲ ਕੌਰ ਵਿਧਵਾ ਪਿਆਰਾ ਸਿੰਘ ਦੀ ਨੇ ਸਭ ਦੌਰੇ ਦੀ ਸੇਵਾ ਦਾ ਸਾਂਭਾ ਅਗੇ

ਕੀਤਾ ਹੀ ਹੋਇਆ ਸੀ। ਸਤਿਗੁਰੂ ਜੀ ਦੇ ਸਾਥ ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਜੀ, ਸੇਵਾ ਸਿੰਘ, ਅਰੂੜ ਸਿੰਘ ਤੇ ਕਰਤਾਰ ਸਿੰਘ ਜੀ ਜਲ੍ਹਣ ਵਾਲਿਆਂ ਦੇ ਜਥਿਆਂ ਤੋਂ ਬਿਨਾਂ ਮਦਾਰ, ਵਰਣ, ਗਰਮੂਲੇ, ਲਾਲੇਪੁਰ, ਖਾਰੇ ਨਸ਼ਹਿਰੇ ਮੁਕਤੇ, ਜਾਮਕੇ, ਹਿੰਦੂ ਚੱਕ ਆਦਿ ਦੇ ਬਹੁਤ ਸਿੱਖ ਸੀ ਤੇ ਉਨ੍ਹਾਂ ਸ਼ਰਾਬੀਆਂ ਤੁੰਗਾਂ ਵਾਲਿਆਂ ਦੇ ਹਿਤੀ ਭੀ ਕਈ, ਰਾਤ ਲੰਵੀ ਪੁਜ ਗਏ। ਰਾਤ ਦੀ ਚੜ੍ਹਤਲ ਤੇ ਧੂੜ ਰੌਣਕ ਤੇ ਉਜਾਗਰ ਨਜ਼ਾਰਾ ਦੇਖ ਸਾਰੇ ਦਵਾਲੇ ਦੇ ਨਗਰਾਂ ਨੇ ਤੁੰਗਾਂ ਵਾਲਿਆਂ ਨੂੰ ਕਿਹਾ, ਤੁਸੀਂ ਹੋਈ ਭੁਲ ਦੀ ਮਾਫੀ ਸਤਿਗੁਰੂ ਜੀ ਤੋਂ ਮੰਗ ਲਵੋ। ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਮੈਂ ਸਤਿਗੁਰੂ ਜੀ ਦੇ ਨੇੜੇ ਬੈਠਾ ਸੁਣਦਾ ਸਾਂ। ਕਈਆਂ ਕਿਹਾ ਸੀ, ਜੇ ਸਾਨੂੰ ਹੁਕਮ ਦਿਓ ਤਾਂ ਤੁੰਗਾਂ ਵਾਲਿਆਂ ਨੂੰ ਅਸੀਂ ਫੜ ਲੈ ਆਉਂਦੇ ਹਾਂ। ਪਰ ਸਤਿਗੁਰੂ ਜੀ ਉਨ੍ਹਾਂ ਵਲੋਂ ਆਏ ਸਜਣਾਂ ਦੇ ਸੁਨੇਹੇ ਤੇ ਤਸੱਲੀ ਕਰ ਕਿਹਾ ਸੀ। ਅਸੀਂ ਕਿਸੇ ਨੂੰ ਭੈ ਤੇ ਸ਼ਰਮਾਉਣਾ ਨਹੀਂ ਦੇਣਾ ਚਾਹੁੰਦੇ। ਉਹ ਅਗੋਂ ਨਾ ਐਸਾ ਚਾਲਾ ਕਰਨ। ਕਹਿ ਪਾਠ ਦਾ ਭੋਗ ਪਾ ਵਿਦਾ ਹੋਏ। ਮੈਂ ਆਮ ਕਵੀਆਂ ਵਾਂਗੂੰ ਸੱਜ ਧੱਜ ਜੋ ਮੈਂ ਅਖੀਂ ਵੇਖੀ ਹੈ, ਇਸ ਲਈ ਨਹੀਂ ਲਿਖੀ ਕਿ ਸਤਿਗੁਰੂ ਜੀ ਦਾ ਅਵਤਾਰ ਹੀ ਸੁਖ ਸ਼ਾਂਤੀ ਤੇ ਸਲੂਕ ਵਾਲਾ ਸੀ।

ਕਾਮੋਕੀ ਆਏ। ਗੁਜਰਾਂਵਾਲੇ ਦੇ ਗੁਰਦਿਤ ਸਿੰਘ ਜੀ ਘਿਓ ਵਾਲੇ ਤੇ ਸੁੰਦਰ ਸਿੰਘ ਜੀ ਵਾਜੇ ਵਾਲਿਆਂ ਤੇ ਬਾਬੇ ਗੁਪਾਲ ਸਿੰਘ ਮਿਲ ਕੇ ਦੀਵਾਨ ਲਾਇਆ। ਬਹੁਤ ਰਸ ਬਣਿਆ ਸੀ। ਉਨ੍ਹਾਂ ਦੇ ਮਨ ਵਿਚ ਮਾਣ ਉਗਿਆ ਵੇਖ ਇਕ ਸਿੱਖ ਕਿਹਾ, ਤੁਸੀਂ ਗੁਰੂ ਅਗੇ ਅਰਜ਼ ਕਰੋ, ਤੁਹਾਡਾ ਰਸ ਇਵੇਂ ਹੀ ਬਣਿਆ ਰਹੇ। ਉਨ੍ਹਾਂ ਕਿਹਾ ਰਸ ਬਣੇ ਵਿਚ ਕਿਉਂ ਬੋਲਦਾ ਹੈਂ, ਕੁਝ ਮਿੰਟਾਂ ਬਾਅਦ ਤਿੰਨਾਂ ਦਾ ਗਲਾ ਬੈਠ ਗਿਆ ਤੇ ਲੋਕ ਉਠ ਕੇ ਤੁਰ ਗਏ। ਉਹ ਤਿੰਨੇ ਪਛਤਾਵਾ ਕਰਕੇ ਬੈਠ ਗਏ ਕਿ ਅਸਾਂ ਕਿਉਂ ਨਾ ਸਿੱਖ ਦੀ ਦਿੱਤੀ ਸਿਖਿਆ ਵਲ ਧਿਆਨ ਦਿਤਾ।

ਸਤਿਗੁਰੂ ਜੀ ਦੇ ਪ੍ਰਕਾਸ਼ ਪੁਰਬ ਤੇ ਚੇਤਵਦੀ ਤੀਜ ਨੂੰ ਬੰਕੋਕ ਸੇਠ ਮੋਹਰ ਸਿੰਘ ਜੀ ਹੋਲੇ ਦਿਵਸ ਤੋਂ ਸ਼ੁਰੂ ਕਰ ਮੇਲੇ ਦਾ ਭੋਗ ਪਾਇਆ ਤੇ ਲਖਨਊ ਤੇ ਰਾਵਲਪਿੰਡੀ ਭੀ ਸੰਗਤ ਵਲੋਂ ਭੋਗ ਪਾਠਾਂ ਦੇ ਪਾਏ। ਸਤਿਗੁਰੂ ਜੀ ਭੈਣੀ ਸਾਹਿਬ ਆਏ। ਕੁਝ ਦਿਨ ਨਹਿਰ ਤੇ ਬੀੜ ਤੇ ਭੈਣੀ ਸਾਹਿਬ ਟਿਕ ਆਰਾਮ ਕੀਤਾ ਤੇ ਸੰਤ ਆਲਾ ਸਿੰਘ, ਵਰਿਆਮ ਸਿੰਘ, ਹਜ਼ੂਰਾ ਸਿੰਘ ਜੀ, ਸੁੰਦਰ ਸਿੰਘ ਜੀ ਭੂਰੀ ਵਾਲੇ, ਹਾਕਮ ਸਿੰਘ ਜੀ ਨੂੰ ਸਿੱਖ ਭੇਜ ਸੱਦ ੨੬ ਚੇਤ੍ਰ ਤੋਂ ਵਰਨੀਆਂ ਦੇ ਪ੍ਰਯੋਗ ਦਾ ਮੇਲਾ ਆਰੰਭਿਆ। ਰੋਜ਼ ਕਥਾ ਕੀਰਤਨ ਨੇਮ ਇਕ ਰਸ ਹੁੰਦਾ। ਇਸ ਮੇਲੇ ਤੇ ਸਤਿਗੁਰੂ ਜੀ ਆਈ ਸੰਗਤ ਨੂੰ ਗੜਵਾ, ਮਾਲਾ ,ਪਊਏ, ਡੋਰੀ, ਆਸਣ, ਸੇਲਾ ਰਖਣ ਦੇ ਸੁਖ ਸਮਝਾਏ। ਤੇ ਹੁਕਮ ਦਿੱਤਾ ਕਿ ਇਸ ਮਰਯਾਦਾ ਨਾਲ ਬੇਮੁਹਤਾਜ ਰਹੀਦਾ ਤੇ ਬਦਬੂ ਤੋਂ ਤੇ ਧੂੜ ਆਲਸ ਤੋਂ ਬਚਿਆਂ ਹੀ ਰਹੀਦੈ ਤੇ ਅਰਦਾਸਾ ਛਾਪ ਹਰ ਸਿੱਖ ਦੇ ਹੱਥ ਦਿਤਾ। ਤੇ ਸਤਿਜੁਗ ਤੇ ਲਿਖਿਆ ਭੀ ਭੇਜਿਆ ਤੇ ਕਿਹਾ, ਪਾਠ ਦੇ ਆਰੰਭ ਤੇ ਸਮਾਪਤੀ ਤੇ ਕਰਨਾ ਸਮਝਾਇਆ, ੧੧ਵੀਂ ਪਾਤਸ਼ਾਹੀ ਸ੍ਰੀ ਗੁਰੂ ਬਾਲਕ ਸਿੰਘ ਜੀ ਜਿਨ੍ਹਾਂ ਮਾਰਗ ਦੀਆ ਬਤਾਇ, ੧੨ਵੀਂ ਪਾਤਸ਼ਾਹੀ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ ਜਿਨ੍ਹਾਂ ਜੰਮ ਤੋਂ ਲਿਆ ਛੁਡਾਏ। ਜੋਤ ਕਾ ਜਾਮਾ ਗੁਰੂ ਹਰੀ ਸਿੰਘ ਜੀ ਸਿਮਰੀਏ ਜਿਨ੍ਹਾਂ ਟੁਟੀ ਲਈ ਮਿਲਾਏ। ਸਭ ਥਾਈਂ ਹੋਈ ਸਹਾਇ ਕਹਿਣਾ।

ਸੰਤ ਹਾਕਮ ਸਿੰਘ ਜੀ ਕਾਲੋਕੇ ਜ਼ਿਲਾ ਸ਼ੇਖੂਪੁਰੇ ਵਾਲਿਆਂ ਹੱਥ ਜੋੜ ਅਰਜ਼ ਕੀਤੀ, ਅਸੀਂ

ਨਾਮਧਾਰੀ ਦਸਮ ਜੀ ਦੀ ਉਚਾਰੀ ਪਉੜੀ ਨੂੰ ਪਾਤਸ਼ਾਹੀ ੧੨ਵੀਂ ਦਾ ਉਚਾਰਨ ਕਿਵੇਂ ਕਹਿ ਸਕਦੇ ਹਾਂ। ਤਾਂ ਸਤਿਗੁਰੂ ਜੀ ਉਤਰ ਦਿਤਾ, ਸੰਤ ਜੀ ਸਿਆਣਿਆਂ ਨੂੰ ਸੈਨਤ ਹੀ ਕਰ ਸਮਝਾਉਣ ਦੀ ਲੋੜ ਹੁੰਦੀ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੋਂ ਹੁਕਮਨਾਮੇ ਵਿਚ ਜੋ ਕਾਨ੍ਹ ਸਿੰਘ ਗੁਰਜ, ਅੰਮ੍ਰਿਤਸਰ, ਨਥਾ ਸਿੰਘ ਜੀ ਗਾਧਤੀ, ਫੀਰੋਜ਼ਪੁਰ ਹਥੀਂ ਗੁਰੂ ਹਰੀ ਸਿੰਘ ਜੀ ਵਲ ਭੇਜਿਆ ਸੀ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸ੍ਰੀ ਅਕਾਲਪੁਰਖ ਜੀ ਸਭ ਥਾਈਂ ਹੋਈਂ ਸਹਾਇ ਕਹਿ। ਭਗਉਤੀਆਂ ਦੀ ਮਾਲਾ ਕਰਨ ਦਾ ਹੁਕਮ ਦੇ ਕੇ ਲਿਖ ਭੇਜਿਆ ਹੈ ਤੇ ਭਗਉਤੀ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਨਾਮ ਹੈ, ਭੀ ਸਤਿਗੁਰੂ ਰਾਮ ਸਿੰਘ ਜੀ ਇਕ ਹੁਕਮਨਾਮੇ ਵਿਚ ਲਿਖਿਆ ਹੈ।

ਸੰਤ ਜੀ ਜਿਵੇਂ ਮਹਲੇ ਪਹਿਲੇ ਦਾ ਸ਼ਲੋਕ 'ਪਵਨ ਗੁਰੂ' ਵਾਲਾ ਰਾਗ ਮਾਝ ਵਿਚ ਪਉਣ ਗੁਰੂ ਤੇ ਦਿਵਸ ਦੇ ਥਾਂ ਦਿਨਸ ਤੇ (ਹੋਰ) ਕੇਤੀ ਛੁਟੀ ਨਾਲ ਲਿਖ ਮਹਲਾ ਦੂਜਾ ਲਿਖ ਦਿੱਤਾ ਹੈ ਤੇ ਜਿਵੇਂ ਗਉੜੀ ਦੀ ਵਾਰ ਵਿਚ ਪਉੜੀ ਮਹਲਾ ੪ ਦੀ ਜੋ ਹੈ, ਸੋ ਭੀ ਸੰਤ ਜਨ ਦੇ ਥਾਂ ਸੰਤ ਮੁਨਜਨਾ ਪ੍ਰਗਟ ਪਹਾਰਾ ਜਾਪਦਾ ਦੇ ਥਾਂ ਪਰਗਟ ਪਹਾਰਾ ਜਾਪਦੈ ਤੇ ਵੈਰ ਕਰਹਿ ਦੀ ਥਾਂ ਵੈਰ ਕਰਨੈ ਲਿਖ ਮਹਲਾ ਪਵਾਂ ਹੋ ਗਿਆ ਹੈ। ੩੦੬ ਪੰਨੇ ਤੋਂ ੩੧੬ ਪੰਨੇ ਤੈ, ਤਿਵੇਂ ਗੁਰੂ ਹਰੀ ਸਿੰਘ ਜੀ ਇਹ ਦੋ ਗੁਰੂਆਂ ਦਾ ਨਾਮ ਸਤਿਗੁਰੂ ਰਾਮ ਸਿੰਘ ਜੀ ਵਲੋਂ ਲਿਖਿਆ ਜਾਣ ਇਹ ਪਾਤਸ਼ਾਹੀ ੧੨ਵੀਂ ਦਾ ਉਚਾਰਣ ਹੋਈ ਪਉੜੀ ਮੰਨ ਪਾਤਸ਼ਾਹੀ ੧੨ਵੀਂ ਲਿਖਿਆ ਹੈ। ਗੁਰੂ ਜੀ ਤੇ ਬਿਨ ਤੁਕ ਅਖਰ ਬਦਲਾਏ ਭੀ ਆਦਿ ਸੱਚ ਜੁਗਾਦਿ ਸੱਚ ਸੁਖਮਨੀ ਵਿਚ ਮਹਲੇ ਪਵੇਂ ਦੀ ਬਾਣੀ ਹੀ ਲਿਖ ਦਿੱਤਾ ਹੋਇਆ ਹੈ। ਗੁਰੂ ਹਰੀ ਸਿੰਘ ਜੀ ਨੂੰ ਜਦ ਅਸੀਂ ਸਿਰ ਕਰਤਾ ਮੰਨਦੇ ਹਾਂ ਤਾਂ ਉਨ੍ਹਾਂ ਜੋਗ ਪਿਛਲੇ ਗੁਰਾਂ ਦੇ ਆਸ਼ੇ ਅਨੁਸਾਰ ਲਿਖਿਆ ਹੈ, ਠੀਕ ਹੈ। ਸੰਤ ਜੀ ਅਰਜ਼ ਕੀਤੀ, ਅਕਾਲ ਪੁਰਖ ਲਿਖਿਆ ਹੈ। ਗੁਰੂ ਬਾਲਕ ਸਿੰਘ ਜੀ ਦਾ ਨਾਮ ਨਹੀਂ ਤਾਂ ਸਤਿਗੁਰੂ ਜੀ ਕਿਹਾ, ਸੰਤ ਜੀ, ਗੁਰੂ ਪਰਮੇਸ਼ਰ ਇਕੋ ਜਾਣਦੇ ਭਾਵ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਆਪਣੇ ਗੁਰੂ ਬਾਲਕ ਸਿੰਘ ਜੀ ਨੂੰ ਅਕਾਲ ਪੁਰਖ ਹੀ ਲਿਖਿਆ ਹੈ। ਜਿਵੇਂ ਗੁਰਵਾਕ ਹੈ, "ਕਰ ਪੂਜਾ ਹੋਮ ਇਹੋ ਮਨੂੰਆ ਅਕਾਲ ਮੂਰਤ ਗੁਰਦੇਵਾ।" ਤੇ ਗੁਰ ਗੋਬਿੰਦ ਗੋਬਿੰਦ ਗੁਰੂ ਹੈ। ਇਹ ਸੁਣ ਸੰਤ ਜੀ ਕਿਹਾ, ਮੇਰਾ ਸ਼ੰਕਾ ਮੁਕ ਗਿਆ ਹੈ।

ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਨੇੜੇ ਸੱਦ ਕਿਹਾ, ਅਸਾਂ ੧੧ਵੀਂ ਪਾਤਸ਼ਾਹੀ ਗੁਰੂ ਬਾਲਕ ਸਿੰਘ ਜੀ ਜਿਨ੍ਹਾਂ ਮਾਰਗ ਦੀਆ ਬਤਾਇ ੧੨ਵੀਂ ਪਾਤਸ਼ਾਹੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਜਿਨ੍ਹਾਂ ਜੰਮ ਤੋਂ ਲਿਆ ਛੁਡਾਇ, ਇਸ ਵਾਸਤੇ ਛਪਵਾ ਦਿੱਤਾ ਹੈ ਕਿ ਕਿਸੇ ਨੂੰ ਸ਼ੰਕਾ ਨਾ ਗੁਜਰੇ ਅਕਾਲ ਪੁਰਖ ਲਿਖਿਆਂ ੧੧ਵੇਂ ਗੁਰਾਂ ਦਾ ਨਾਮ ਨਹੀਂ ਤੇ ਸਤਿਗੁਰੂ ਜੀ ਕਿਹਾ, ਮਰਯਾਦਾ ਤੇ ਜੁਗਤ ਦਾ ਤੇ ਇਹ ਉਤਰ ਹੈ ਤੇ ਸ਼ਰਧਾ ਨਾਲ ਗੁਰੂ ਅੰਗਦ ਤੋਂ ਗੁਰੂ ਹਰੀ ਸਿੰਘ ਜੀ ਤੱਕ ਜਿਵੇਂ ਅਰਦਾਸਾ ਬਦਲਦਾ ਰਿਹਾ ਹੈ, ਭਾਵੇਂ ਕੋਈ ਕਿਵੇਂ ਪਿਆ ਕਹੇ।*

---

*ਰਾਮ ਦੀ ਰਜਾਇ ਇਨ੍ਹਾਂ ਦੋ ਗੁਰੂਆਂ ਦਾ ਨਾਮ ਟਹਿਲ ਸਿੰਘ ਤੇ ਗੰਡਾ ਸਿੰਘ ਨੇ ਭੀ ਲਿਖ ਦਿਤੇ। ਹੁਕਮਨਾਮਿਆਂ ਵਿਚ ਜਿਵੇਂ ਉਨ੍ਹਾਂ ਪੁਜਾਰੀਆਂ ਦਾ ਨਾਂ ਵਾਲਾ ਹੁਕਮਨਾਮਾ ਨਹੀਂ ਛਾਪਿਆ। ਉਨ੍ਹਾਂ ਨੂੰ ਸਣੇ ਪੁਜਾਰੀਆਂ ਦੇ ਕੋਸਦਾ......

ਸਤਿਗੁਰੂ ਜੀ ਪਾਸ ਇਸ ਮੇਲੇ ਸਮੇਂ ਪਹਿਰੂ ਸਿੱਖ ਅਰਜ਼ ਕੀਤੀ ਕਈ ਮੁੰਡੇ ਸ਼ੌਕੀਨ ਬੀਬੀਆਂ ਦੇ ਵਿਚ ਭੀ ਖਹਿ ਲੰਘਦੇ ਹਨ ਤੇ ਸੰਗਤ ਵਿਚ ਬੈਠੇ ਭੀ ਬਿਟ ਬਿਟ ਬੀਬੀਆਂ ਵਲ ਹੀ ਤੱਕਦੇ ਹਨ। ਸਤਿਗੁਰੂ ਜੀ ਬਚਨ ਕੀਤਾ, ਹੱਡ ਚੰਮ ਦੇ ਸਾਕ ਨਾਲੋਂ ਧਰਮ ਦਾ ਸਾਕ ਵਡਾ ਹੈ ਤੇ ਸਾਧ ਸੰਗਤ ਸਭ ਤੀਰਥਾਂ ਤੋਂ ਵਡਾ ਤੀਰਥ ਹੈ ਜੋ ਐਸਾ ਕਰਦੇ ਹਨ, ਉਹ ਵਡੇ ਬੇਸ਼ਰਮ ਹਨ। ਇਕ ਵਾਰ ਸਹਿਜ ਨਾਲ ਅਰਜ ਕਰ ਦਿਓ। ਜੇ ਫੇਰ ਭੀ ਨਾ ਰੁਕਣ ਤਾਂ ਧੱਕੇ ਮਾਰ ਸੰਗਤ ਤੋਂ ਬਾਹਰ ਦੂਰ ਕਰ ਦਿਓ। ਇਕ ਸਿੱਖ ਅਰਜ ਕੀਤੀ, ਕਈ ਸਿੱਖ ਸਾਧ ਸੰਗਤ ਵਿਚ ਮੂੰਹ ਵਲੇਟ ਬੈਠਦੇ ਹਨ ਤੇ ਵਰਨੀ ਵਿਚ ਅੱਖਾਂ ਮੀਟ ਲੈਂਦੇ ਹਨ। ਜੇ ਹਲਾਈਏ ਤਾਂ ਗਿਲਾ ਕਰਦੇ ਹਨ। ਸਤਿਗੁਰੂ ਜੀ ਬਚਨ ਕੀਤਾ, ਸਾਧ ਸੰਗਤ ਵਿਚ ਮੂੰਹ ਕਿਉਂ ਵਲ੍ਹੇਟਣਾ ਹੋਇਆ। ਸਾਧ ਸੰਗਤ ਦੇ ਦਰਸ਼ਨ ਲਈ ਤਾਂ ਭਜਨ ਬਾਣੀ ਕਰੀਦੀ ਏ। ਹਾਂ ਮੰਦੇ ਦਰਸ਼ਨਾਂ ਵਲੋਂ ਮੂੰਹ ਨੂੰ ਢੱਕਣਾ ਹੀ ਠੀਕ ਹੈ। ਮੂੰਹ ਵਲ੍ਹੇਟਣ ਨਾਲ ਨੀਂਦ ਤੇ ਆਲਸ ਆਉਂਦੇ ਹਨ ਤੇ ਵਰਨੀ ਵਿਚ ਅਖਾਂ ਨਾ ਮਿਚਣ। ਮਾਲਾ ਫਿਰਦੀ ਤੇ ਰਸਨਾ ਚਲਦੀ ਤੇ ਅੱਖ ਖੁਲ੍ਹੀ ਰਹਿਣੀ ਚਾਹੀਦੀ ਹੈ। ਨੀਂਦ ਤੇ ਹੋਰ ਵਿਘਨ ਸਤਿਸੰਗ ਵਿਚ ਮੰਦੇ ਭਾਗਾਂ ਨੂੰ ਲਾਭ ਵਾਲੀ ਥਾਈਂ ਪੈਂਦੇ ਹਨ।

ਇਕ ਸਿੱਖ ਦੱਸਿਆ ਹਜਰੋ ਸਾਹਿਬ ਬਾਬਾ ਵਜੀਰ ਸਿੰਘ ਜੀ ਤੇ ਬੀਬੀ ਕਰਤਾਰ ਕੌਰ ਦੇ ਉਦਮ ਨਾਲ ਸਤਿਜੁਗ ਤੋਂ ਪੜ੍ਹ ਵਰਨੀਆਂ ਦੇ ਪਾਠ ਗੁਰੂ ਬਾਲਕ ਸਿੰਘ ਜੀ ਦੇ ਅੰਤਲੇ ਅਸਥਾਨ ਤੇ ਇਸੇ ਮਰਯਾਦਾ ਨਾਲ ਸੰਗਤ ਕਰਦੀ ਹੈ ਤਾਂ ਸਤਿਗੁਰੂ ਜੀ ਬਚਨ ਕੀਤਾ, ਹਜਰੋ ਵਲ ਦੀ ਸੰਗਤ ਹੈ ਤੇ ਖੁਲ੍ਹੀ ਪਰ ਸ਼ਰਧਾ ਬਹੁਤ ਰਖਦੀ ਹੈ। ਸਤਿਗੁਰੂ ਜੀ ਸੇਠ ਪ੍ਰੀਤਮ ਸਿੰਘ ਜੀ ਗੁਰੂ ਕੀ ਹੱਟੀ ਦੇ ਸੇਵਕ ਨੂੰ ਪੁਛਿਆ, ਸਾਨੂੰ ਇਕ ਮਹੀਨੇ ਦਾ ਖਰਚ ਹਵਨ ਤੇ ਸਾਧ ਸੰਗਤ ਉਸ ਸੇਵਾ ਤੇ ਲਗੀ ਤੇ ਕਿਤਨਾ ਆਉਂਦਾ ਹੈ, ਦੱਸ। ਸੇਠ ਜੀ ਰੋਜ਼ ਦੇ ਹਿਸਾਬ ਵਾਲਾ ਰਜਿਸਟਰ ਲੈ ਹਾਜ਼ਰ ਹੋਏ ਤਾਂ ਸਤਿਗੁਰੂ ਜੀ ਕਿਹਾ, ਜੋ ਮਹੀਨਾ ਨਿਕਲੇ ਉਹਦਾ ਖਰਚ ਸੁਣਾ। ਸੇਠ ਜੀ ਪੱਤ੍ਰੇ ਖੋਲ੍ਹੇ ਤੇ ਮੱਘਰ ਦਾ ਮਹੀਨਾ ਨਿਕਲਿਆ। ਪੜ੍ਹ ਸੁਣਾਇਆ ਜੋੜ, ਬਾਰਾਂ ਮਣ ਪੱਕਾ ਘਿਓ। ਇਕ ਮਣ ਦੋ ਸੇਰ ੧੦ ਛਟਾਂਕਾਂ ਬਦਾਮ। ਢਾਈ ਮਣ ਪੱਕੀ ਖੰਡ, ਦੁਧ ਅੱਠ ਮਣ, ਚੌਲ ਤਰੀਹ ਸੇਰ, ਤੇਲ ਅਠਾਰਾਂ ਸੇਰ ਸਰ੍ਹੋਂ ਦਾ, ਸਾਬਣ ੧੭ ਸੇਰ, ਸ਼ਰਦਾਈ ੧੨ ਸੇਰ, ਕਾਲੀ ਮਰਚ ੪ ਸੇਰ, ਡੱਬੀਆਂ ਚਾਰ ਦਰਜਨਾਂ, ਗਰੀ ੧੦ ਸੇਰ, ਧੂਪ ੧੫ ਸੇਰ, ਗੁੜ ਨੌ ਸੇਰ, ਮਸਾਲਾ ੫ ਸੇਰ, ਹਰੜਾਂ ੮ ਛਟਾਂਕ, ਸੁੰਢ ੮ ਛਟਾਂਕ, ਬਨਫਸ਼ਾ ੮ ਛਟਾਂਕ, ਨਰੇਲ ੩੦, ਚਾਹਟਾ ਡੇਢ ਸੇਰ। ਖੱਦਰ ੧੫ ਗਜ਼, ਮਣੱਕਾ ੧ ਸੇਰ, ਤੇਲ ਮਿੱਟੀ ਦਾ ਪੀਪਾ। ਊਨੀ ਆਸਣ ਪੰਜ, ਪੰਝੀ ਕਛਹਿਰੇ ਤੇ ਕਿਹਾ, ਮੈਂ ਇਸੇ ਤਰ੍ਹਾਂ ਹਰ ਮਹੀਨੇ ਦਾ ਜੋੜ ਵਡੇ ਲੰਗਰੋਂ ਵੱਖ ਇਵੇਂ ਕੀਤਾ ਹੋਇਆ ਹੈ।

ਇਕ ਸਿੱਖ ਸਤਿਗੁਰੂ ਜੀ ਪਾਸ ਅਰਜ਼ ਕੀਤੀ। ਸੰਤ ਸੇਵਾ ਸਿੰਘ ਜੀ ਦੇ ਦੀਵਾਨ ਤੋਂ ਪ੍ਰਭਾਵਤ ਹੋ ਚੂਹੰਗ ਜ਼ਿਲਾ ਲਾਇਲਪੁਰ ਦੇ ਇਕ ਕਾਕੇ ੧੨ ਸਾਲ ਦੇ ਛੇਵੀਂ ਪੜ੍ਹਦੇ ਰਾਜਪਾਲ ਸਿੰਘ ਨੇ ਪਿਤਾ ਨੂੰ ਕਿਹਾ, ਤੂੰ ਭੀ ਮਾਸ ਸ਼ਰਾਬ ਛੱਡ, ਭਜਨ ਪੁਛ, ਪਿਤਾ ਨਾ ਮੰਨਿਆ। ਤਾਂ ਬੱਚੇ ਅਨ ਜਲ ਛੱਡ ਦਿੱਤਾ। ਅੰਤ ਪਿਤਾ ਹੀ ਹਾਰਿਆ ਤੇ ਸਾਰੇ ਟੱਬਰ ਨੂੰ ਨਾਮਧਾਰੀ ਸਜਣਾ ਪਿਆ। ਪਰ ਰਾਮਾਇਣ ਵਿਚ ਲਿਖਿਆ ਹੈ, "ਉਚਿਤ ਅਨੁਚਿਤ ਵਿਚਾਰ ਤਜ ਜੋ ਮਾਨੈ ਪਿਤੂ ਬੈਨ। ਤੇ ਭਾਜਨ ਸੁਖ ਸੁਜੱਸ ਕੋ ਬਸੇ ਸੋ ਸੁਰਪਤ ਐਨ।" ਪਰ ਉਸ ਬਚੇ ਤਾਂ ਗਾਂਧੀ ਵਾਂਗੂੰ ਸਤਿਆਗ੍ਰਹਿ

ਪਿਤਾ ਦੇ ਮੁਕਾਬਲੇ ਵਿਚ ਕੀਤਾ। ਸਤਿਗੁਰੂ ਜੀ ਉਤਰ ਦਿੱਤਾ, "ਮਾਤ ਪਿਤਾ ਜੋ ਚਲੈ ਕੁਪੰਥ। ਤੋ ਪੂਤ ਨਾ ਚਾਲੈ ਕਹੈ ਗ੍ਰੰਥ।" ਭੀ ਬੁਧੀਮਾਨਾਂ ਲਈ ਇਸੇ ਲਈ ਲਿਖਿਆ ਹੈ ਤੇ ਬਰਜੈ ਲੋਗ ਅੰਜਾਣ ਦਾ ਭੀ ਇਹੋ ਆਸ਼ਾ ਹੈ। ਪਰ ਇਹੋ ਜਿਹੇ ਸਪੂਤ ਹੁੰਦੇ ਵਿਰਲੇ ਹਨ।

ਸਤਿਗੁਰੂ ਜੀ ਇਸੇ ਇਕੱਠ ਤੇ ਇਸੇ ਮੇਲੇ ਵਿਚ ਕਥਾ ਤੇ ਸਤਿਸੰਗ ਕਰਦਿਆਂ ਕਿਹਾ, ਜੰਗ ਜਾਪਾਨ ਤੇ ਚੀਨ ਦਾ ਛਿੜਿਆ ਹੈ, ਜਰਮਨੀ, ਅਮਰੀਕਾ, ਰੂਸ ਦਾ ਭੇੜ ਸਿਰ ਤੇ ਹੈ ਤੇ ਦੇਸ਼ ਵਿਚ ਹਿੰਦੂ ਮੁਸਲਮਾਨਾਂ ਵਿਚ ਭੀ ਛੁਰੇ ਮਾਰ, ਲੁਟ ਮਾਰ ਤੇ ਹੋਰ ਵਾਰਦਾਤਾਂ ਕਈ ਸ਼ਹਿਰਾਂ ਵਿਚ ਹੋ ਰਹੀਆਂ ਹਨ। ਸਾਨੂੰ ਉਸ ਸਮੇਂ ਤੋਂ ਬਚਾਅ ਲਈ ਸੁਹੇਵੇ ਸਾਹਿਬ ਤੇ ਰਵਾਲ ਸਰ ਵਲ ਹੁਣੇ ਨੇੜੇ ਹੋ ਰਹਿਣਾ ਚਾਹੀਦਾ ਹੈ। ਤੇ ਅੰਗ੍ਰੇਜ਼ ਮੁਸਲਮਾਨਾਂ ਨੂੰ ਕਾਂਗਰਸ ਨਾਲੋਂ ਪਾੜ ਵਖਰਾ ਪਾਕਿਸਤਾਨ ਦੀ ਮੰਗ ਲੈਣ ਵਲ ਲਾਇਆ ਹੈ ਤੇ ਉਹ ਬਣ ਭੀ ਜਾਣਾ ਹੈ।

ਸਤਿਗੁਰੂ ਜੀ ਦੱਸਿਆ, ਬਿਰਧ ਸਾਧੂ ਤੇ ਸੇਠ ਮਹਿਲ ਸਿੰਘ ਜੀ ਗੁਜਰਾਂਵਾਲੀਏ ਦੱਸਦੇ ਹਨ. ਰਾਵੀ ਹੱਦ ਹੋਵੇਗੀ, ਲਾਹੌਰ ਦਾ ਜ਼ਿਲਾ ਥੋੜ੍ਹਾ ਹੀ ਸ਼ਾਇਦ ਹਿੰਦੁਸਤਾਨ ਵਲ ਰਵ੍ਹੇ। ਵਡੇ ਭਾਣੇ ਤੋਂ ਪਹਿਲਾਂ ਇਹ ਪਾਸਾ ਤੁਰਕਾਂ ਦੇ ਰਾਜ ਵਿਚ ਹੋ ਜਾਵੇਗਾ। ਕੀ ਪਤਾ ਹੈ ਉਸ ਵੇਲੇ ਕੁਝ ਸੰਭਲਣਾ, ਲੈਣਾ ਨਾ ਮਿਲੇ। ਇਸ ਲਈ ਹੁਣੇ ਹੀ ਬਿਆਸਾ ਤੋਂ ਪਾਰ ਸੁਹੇਵੇ ਸਾਹਿਬ ਤੇ ਰਵਾਲਸਰ ਦੇ ਨੇੜੇ ਹੋ ਰਹਿਣਾ ਚਾਹੀਦਾ ਹੈ। ਕੀ ਜਾਣੀਏ ਫੇਰ ਓਧਰ ਜਾਣਾ ਹੀ ਜਾਂ ਟਿਕਾਣਾ ਹੀ ਨਾ ਮਿਲੇ। ਪਿਸ਼ੌਰ ਤੋਪ ਤੇ ਦਗੇਗੀ ਪਰ ਪਿਛੋਂ। ਪਹਿਲੋਂ ਜਦੋਂ ਭਾਰੀ ਮਾਰ ਸਭ ਦੇਸਾਂ ਨੂੰ ਪਵੇਗੀ ਤੇ ਰੁਲਣਗੇ ਤੇ ਦੱਸਿਆ ਸਤਿਗੁਰੂ ਰਾਮ ਸਿੰਘ ਜੀ ਲਿਖਿਆ ਹੈ। ਈਸ਼ਰਾਂ ਦੇ ਤੇ ਸਾਧੂਆਂ ਦੇ ਬਚਨ ਅਨਥਾ ਤੇ ਝੂਠੇ ਨਹੀਂ ਹੁੰਦੇ। ਪ੍ਰਰ ਦ੍ਰਿਸ਼ਟ ਕੂੜਾ ਦੀ ਸਮਝ ਪਹਿਲੋਂ ਨਹੀਂ ਪੈਂਦੀ। ਭਵਿਖਤ ਵਾਕਾਂ ਦਾ ਪਤਾ ਤੇ ਵਰਤਣ ਦੇ ਮਗਰੋਂ ਹੀ ਲਗਦਾ ਹੈ ਇਸ ਲਈ ਨਾਮਧਾਰੀਆਂ ਨੂੰ ਚਾਹੀਦਾ ਹੈ ਹੁਣੇ ਹੀ ਰਾਵੀ ਤੋਂ ਉਰੇ ਉਨ੍ਹਾਂ ਥਾਵਾਂ ਨੇੜੇ ਹੋ ਵਸਣ। ਅੰਗ੍ਰੇਜ਼ ਭਾਰਤ ਨੂੰ ਪਾੜ ਉਜਾੜ ਹੀ ਦਏਗਾ। ਜਿਵੇਂ ਇਸ ਪਾੜ ਉਜਾੜ ਰਾਜ ਲਿਆ ਸੀ। ਭਵਿਖਤ ਵਾਕ ਭਾਵੇਂ ਅੰਗ੍ਰੇਜ਼ਾਂ ਆਖੇ ਸਿੰਘ-ਸਭੀਆਂ ਵਗਾੜ ਦਿਤੇ ਹਨ ਪਰ ਸਾਡੇ ਨਿਸਚੇ ਨੂੰ ਤੇ ਨਹੀਂ ਕੋਈ ਵਿਗਾੜ ਸਕਦਾ। ਤੁਸੀਂ ਭਜਨ ਬਾਣੀ ਕਰੋ ਤੇ ਸਤਿਗੁਰੂ ਜੀ ਦੇ ਬਚਨਾਂ ਤੇ ਪਰਤੀਤ ਰਖੋ। ਹੋਵੇਗਾ ਤੇ ਸੱਚ ਸਭੋ ਕੁਝ ਪਰ ਸਾਨੂੰ ਸਮੇਂ ਦਾ ਪਤਾ ਨਹੀਂ। ਇਸ ਲਈ ਆਸ਼ਕੀ ਸੁਭਾ ਨੂੰ ਨਿਭਾਂਦਿਆਂ ਜਿਵੇਂ ਮਜਨੂੰ ਨੇ ਲੇਲਾ ਦੀ ਉਡੀਕ ਵਿਚ ਉਮਰ ਹੀ ਜੰਗਲ ਵਿਚ ਖਲੋ ਗੁਜ਼ਾਰ ਦਿੱਤੀ ਸੀ ਤੇ ਸੁਕ ਕੇ ਕਾਠ ਜਿਹਾ ਹੋ ਗਿਆ ਸੀ। ਅੰਤ ਲੇਲੀ ਆ, ਬੁਲਾ ਉਸ ਨੂੰ ਆਪਣੇ ਸ਼ਹਿਰ ਲੈ ਹੀ ਗਈ ਸੀ। ਤਿਵੇਂ ਉਹ ਤੇ ਸੱਚੇ ਪ੍ਰੀਤਮ ਰਾਮ ਜੀ ਹਨ ਉਹ ਕਿਉਂ ਨਾ ਸਾਨੂੰ ਦਰਸ਼ਨ ਦੇ ਸਨਾਥ ਸਕਾਰਥ ਕਰਨਗੇ।

ਰਾਇਵਿੰਡ ਹੋਏ ਇਕਠ ਵੇਲੇ ਵਾਢੀਆਂ ਦਾ ਮਹੀਨਾ ਕਿਸੇ ਨਾ ਮੰਨਿਆ ਜਾਣ ਸੰਤ ਅਰੂੜ ਸਿੰਘ ਜੀ ਬੌਰੇ ਪਿਆਰੇ ਜ਼ਿਲਾ ਗੁਜਰਾਂਵਾਲੀਏ ਨੇ ਮੱਲਿਆ ਹੋਇਆ ਸੀ, ਇਸ ਲਈ ਸੰਤ ਜੀ ਸਮੇਤ ਸੰਤ ਪ੍ਰੀਤਮ ਸਿੰਘ ਜੀ ਚੇਲੇਕੇ ਜ਼ਿਲਾ ਅੰਮ੍ਰਿਤਸਰ ਵਾਲਿਆਂ ਦੇ ਵਿਸਾਖ ਦਾ ਮਹੀਨਾ ਭੈਣੀ ਸਾਹਿਬ ਪਾਠਾਂ ਅਤੇ ਹਵਨ ਨੇਮ ਦਾ ਸਮੇਤ ਕੁਝ ਮੇਰੇ ਜਿਹੇ ਸੰਗੀਆਂ ਦੇ ਚੰਗੇ ਰਸ ਰੰਗ ਵਿਚ ਨਿਭਾਉਣਾ ਅਰੰਭਿਆ। ਸਤਿਗੁਰੂ ਜੀ ਮੰਡੀ ਬਿਆਸ ਦੇ ਕੰਢੇ ਤੇ ਇਕ ਕੋਠੀ ਜਾ ਕਿਰਾਏ

ਤੇ ਲਈ ਤੇ ਸਕੇਤ ਭੀ ਆਪਣੇ ਚੋਦੇ ਦੇ ਜ਼ੰਗ ਵੇਲੇ ਦੇ ਲਈ ਮਕਾਨ ਵਿਚ ਜਾ ਕੁਝ ਵਸਤਰ ਤੇ ਗ੍ਰੰਥ ਰਖੇ। ਸੰਤ ਹਰਬੰਸ ਸਿੰਘ ਜੀ ਪੁਲ ਕੰਜਰੀ ਵਾਲੇ ਤੇ ਸਾਹਿਬ ਸਿੰਘ ਲਾਭ ਸਿੰਘ ਜੀ ਬੱਚੋਮਲੀ ਵਾਲੇ ਆਦਿ ਸਿੱਖ ਜੋ ਟਿਕੇ ਸੀ, ਉਨ੍ਹਾਂ ਹੋਰ ਸਿੱਖਾਂ ਦੇ ਆਉਣ ਜੋਗ ਜਗ੍ਹਾ ਲੈ ਰਖਣ ਦੀ ਸਲਾਹ ਦਿੱਤੀ ਤੇ ਸੁਹੇਵੇ ਸਾਹਿਬ ਨੇੜੇ ਨੌਹਰ ਟਿਬੀ ਵਲ ਭੀ ਫੇਰਾ ਮਾਰਿਆ। ਇਹ ਫੇਰਾ ਸ੍ਰੀ ਦਸਮੇਸ਼ ਜੀ ਦੀ ਯਾਤਰਾ ਤੇ ਗ੍ਰੰਥਾਂ ਦੀ ਸੰਭਾਲ ਦਾ ਪੂਰਾ ਨਮੂਨਾ ਸੀ। ਜਿਵੇਂ ਉਨ੍ਹਾਂ ਰਵਾਲਸਰ ਸੰਕੇਤ ਮੰਡੀ ਵਲ ਤੇ ਸੁਹੇਵਾ ਸਾਹਿਬ ਵਲ ਫਿਰ ਜਗ੍ਹਾ ਵੇਖੀਆਂ ਤੇ ਭਵਿਖਤ ਵਾਕ ਭੀ ਕੀਤੇ ਜੋ ਸੌ ਸਾਖੀ ਤੇ ਗੁਰਿੰਡ ਨਾਮੇ ਤੇ ਵਡ ਤੀਰਥ ਵਾਲੀ ਸਾਖੀ ਵਿਚ ਆਮ ਮਿਲਦੇ ਹਨ। ਤੇ ਗ੍ਰੰਥਾਂ ਦਾ ਜਿਵੇਂ ਉਲਥਾ ਕਰਵਾ ਕਰਵਾ ਵਿਦਿਆ ਅਤੇ ਧਰਮ ਪੁਰਾਤਨ ਸਨਾਤਨ ਨੂੰ ਸਾਂਭ ਰਖਣ ਦਾ ਉਪਰਾਲਾ ਕੀਤਾ ਸੀ, ਤਿਵੇਂ ਸਤਿਗੁਰੂ ਪਰਤਾਪ ਸਿੰਘ ਜੀ ਇਹ ਉਦਮ ਤੇ ਫੇਰਾ ਕੀਤਾ।

ਸਤਿਗੁਰੂ ਜੀ ਕਪੂਰ ਸਿੰਘ ਵਲਟੋਹੇ ਦੇ ਸਾਧੂ ਨੂੰ ਤਲਵਾੜਿਓਂ ਟਿੱਬੀ ਜਾ ਰਹਿਣ ਦੀ ਸਲਾਹ ਦਿੱਤੀ ਕਿਉਂਕਿ ਸਤਿਗੁਰੂ ਜੀ ਤੇ ਮਾਤਾ ਜੀ ਦੇ ਬਚਨ ਹੁੰਦੇ ਤਾਂ ਆਪੋ ਵਿਚ ਕਹਿੰਦੇ, ਰਵਾਲਸਰ ਵਲ ਅੰਨ ਦੀ ਤੰਗੀ ਹੈ ਤੇ ਰਹੇਗੀ। ਤੇ ਸੁਹੇਵਾ ਸਾਹਿਬ ਵਲ ਜਲ ਦੀ ਤੰਗੀ ਹੈ ਤੇ ਰਹੇਗੀ। ਸੰਕੇਤ ਮੰਡੀ ਵਲ ਅਮੀਰ ਖਤਰੀ ਵਪਾਰੀ ਤੇ ਦੁਕਾਨਦਾਰ ਜਾ ਸਕਦੇ ਹਨ ਤੇ ਕੱਟਣਗੇ। ਸੁਹੇਵੇ ਸਾਹਿਬ ਵਲ ਜ਼ਿਮੀਂਦਾਰ ਤੇ ਕਿਰਤੀ ਲੋਕ ਕੱਟ ਸਕਣਗੇ। ਸਤਿਗੁਰੂ ਜੀ ਕਹਿੰਦੇ ਮੈਂ ਤੇ ਪਹਾੜਾਂ ਵਲ ਹੀ ਰਹਿ ਸਕਦਾ ਹਾਂ। ਮਾਤਾ ਜੀ ਕਹਿੰਦੇ ਮੈਂ ਮਾਲਵੇ ਦੇ ਜੱਟਾਂ ਦੀ ਧੀ ਹਾਂ। ਰੇਤੇ ਵਾਲੀ ਧਰਤੀ ਵਲ ਹੀ ਰਾਜ਼ੀ ਰਹਾਂਗੀ। ਤੁਸੀਂ ਅਮੀਰ ਅਮੀਰਾਂ ਵਾਲੇ ਪਾਸੇ ਜਾਓ।

ਕਪੂਰ ਸਿੰਘ ਹੋਰੀਂ ਤਲਵਾੜਿਓਂ ਟਿੱਬੀ ਜਾ ਟਿਕੇ। ਮਣਫੂਲ ਨੇ ਖੂਹ ਤੇ ਹਲਟੀ ਪਾ ਦਿੱਤੀ, ਵਖਰ ਵਾੜੀ ਕਰਦੇ ਫੇਰ ਤਾਰਾ ਸਿੰਘ ਤੇ ਦਿਆਲਾਂ ਕਪੂਰ ਸਿੰਘ ਦੀ ਧੀ ਲਹੀਆਂ ਜ਼ਿਲਾ ਅੰਮ੍ਰਿਤਸਰ ਦੇ ਕੋਲ ਆਏ ਤੇ ਟਿਬੀਓਂ ਉਠ ਲਹਿੰਦੇ ਲਾਧੂ ਜ਼ੈਲਦਾਰ ਦੀ ਜ਼ਮੀਨ ਤੇ ਜਾ ਬੈਠੇ ਕਿਉਂਕਿ ਟਿਬੀ ਪੁਲਸ ਦੀ ਚੌਂਕੀ ਸੀ ਤੇ ਸਿਪਾਹੀ ਮਨ ਮਰਜ਼ੀ ਨਾਲ ਵਾੜੀ ਖੋਹ ਖੜਦੇ ਤੇ ਲੋਕਾਂ ਦੇ ਹੁਕੀਆਂ ਦੇ ਧੂਏਂ ਦਾ ਭੀ ਅਉਖ ਹੁੰਦਾ ਸੀ। ਕੁਝ ਚਿਰ ਜ਼ੈਲਦਾਰ ਦੇ ਮੁਜ਼ਾਰੇ ਹੀ ਬਣੇ ਰਹੇ ਫਿਰ ਜ਼ਮੀਨ ਮੁਲ ਲੈ ਨਾਲੀ ਦੇ ਵਾਹ ਤੋਂ ਕੰਢੇ ਤੇ ਕੋਠੇ ਪਾਏ। ਸਤਿਗੁਰੂ ਜੀ ਭੀ ਕਦੇ ਸਰਸੇ ਵਲੋਂ ਨਹਿਰੇ ਓਟੂਓਂ ਚੜ੍ਹ ਆਉਂਦੇ ਦਰਸ਼ਨ ਦਿੰਦੇ। ਕਾਰ ਰਾਹੇ ਚੰਚਾਲ, ਕੋਟਲੀ, ਜਗ, ਮਲੇਰੇ, ਹਲੀਪੁਰ, ਕੰਜਰਵਾਲੇ ਦੇ ਪੁਲਾਂ ਤੇ ਕਾਰ ਖਲ੍ਹਾਰ ਜ਼ਮੀਨ ਵੇਖ ਕਹਿੰਦੇ ਇਹ ਜ਼ਮੀਨ* ਚੀਮੇਵਣ ਤੇ ਚਰਖੜੀ ਮਹੱਲ ਵਰਗੀ ਏ। ਹੁਣ ਤੇ ਨਖਸਮੀ ਏ ਪਰ ਕਦੇ ਬਣ ਬੜਾ ਅੰਨ ਧਨ ਦੇਣ ਵਾਲੀ ਹੋ ਸਕਦੀ ਏ ਭਾਵੇਂ ਮੇਰਾ ਏਧਰ ਔਣ ਦਾ ਰੁਖ ਨਹੀਂ ਪਰ ਜ਼ਮੀਨ ਦੇਖ ਖਿਚ ਲਗਦੀ ਏ।

ਕਪੂਰ ਸਿੰਘ ਜੀ ਦੇ ਪੁਤ੍ਰ ਸੰਤਾ ਸਿੰਘ, ਭਾਨ ਸਿੰਘ, ਧਾਰਾ ਸਿੰਘ, ਜੌਹ ਸਿੰਘ ਤੇ ਭਗਵੰਤ ਕੌਰ ਨੂੰਹ ਕਦੇ ਕੋਲ ਆ ਟਿਕਦੇ। ਪਰ ਤਾਰਾ ਸਿੰਘ ਉਕਾ ਹੀ ਆ ਟਿਕਿਆ, ਜ਼ਮੀਨ ਲਈ ਕਾਰਨ। ਨਾਲੀ ਘੱਘਰ ਕਦੀ ਹੀ ਆਉਂਦੀ। ਆਮ ਔੜ ਤੇ ਧੂੜ ਧੁਪ ਤੇ ਕਾਲ ਹੀ ਏਧਰ

---

*ਸਿਆਲਕੋਟ ਦਾ ਐਕ ਦਾ ਕੰਢਾ ਜਿਥੇ ਆਮ ਚੀਮੇ ਜ਼ਿਮੀਂਦਾਰ ਸਨ ਤੇ ਜਿਥੇ ਖੂਹਾਂ ਦੀ ਵਾਰੀ ਸੀ, ਗੁਜਰਾਂਵਾਲੇ ਦੇ ਜ਼ਿਲੇ ਦੀ ਚੰਗੀ ਜ਼ਮੀਨ।

ਪਰਤਦੇ ਰਹਿੰਦੇ। ਤੇ ਬੇਸੁਆਦੀ ਬਣੀ ਰਹਿੰਦੀ। ਜਿਨਸਾਂ ਤੇ ਭਾਅ ਵੀ ਕਦੇ ਹੀ ਕੁਝ ਬਦਲਦੇ ਨਹੀਂ ਤਾਂ ਸੇਵਾ ਜੀ ਮਰਹੱਟਾ ਤੋਂ ਲੈ ਭਾਵ ਦਸਮ ਜੀ ਦੇ ਸਮੇਂ ਕਣਕ। )॥। ਮਣ ਸੀ ਜੌਂ ≡ ) ਮਣ ਸੀ ਜਵਾਰ = )। ਮਣ ਸੀ। ਚਾਵਲ ॥ )॥ ਮਣ ਸੀ ਤੇ ਵਧੀਆ ਚੋਲ ੧। – )॥ ਮਣ ਸਨ। ਘਿਉ ੨॥ = )॥ ਮਣ ਸੀ ਤੇਲ ੨। – ) ਮਣ ਸੀ, ਦਾਲ।), ਗੁੜ ੧। = ) ਮਣ, ਲੂਣ। = ) ਮਣ, ਹਲਦੀ। ) ਮਣ ਸੀ।

੧੯੫੯ ਹੋਲਾ ਨਾਮਧਾਰੀ ਪੰਥ ਦਾ ਮਟਵੀਂ ਜਦ ਹੋਇਆ ਗੁਰੂ ਹਰੀ ਸਿੰਘ ਜੀ ਸਮੇਂ। ਕਣਕ ੨॥।) ਦੀ ਮਣ ਪੱਕੀ ਮਕੀ ੧) ਦੀ ਮਣ। ਕਪਾਹ ੪) ਤੋਂ ਮਣ, ਗੁੜ ੧॥।) ਤੋਂ ਮਣ ਸਕਰ ੨) ਤੋਂ ਮਣ ਸੀ। ਘਿਉ ॥ ) ਸੇਰ ਤੇਲ ਮਿਠਾ। ) ਤੋਂ ਸੇਰ। ਛੋਲੇ ੧) ਮਣ, ਜੌਂ ॥। ) ਆਨੇ। ਸਰਹੋਂ ੧) ਦੀ ਪੰਜ ਸੇਰ ਸੀ। ਦਿਹਾੜੀ ਕਾਰੀਗਰ ਦੀ ॥ ) ਸੀ ਤੇ ਮਜੂਰ ਦੀ।) ਸੀ। ਕਾਮਾ ੧) ਮਹੀਨੇ ਦਾ ਲੈਂਦਾ ਸੀ ਤੇ ਇਕ ਲਵੇਰੀ ਵਗ ਵਿਚੋਂ ਦੁਧ ਲਈ ਜਾਂ ੧॥) ਲੈਂਦਾ ਸੀ ਮਹੀਨਾ ਪ੍ਰਤੀ।

ਘਿਉ ਫੇਰ ਮੇਰੇ ਵੇਖਣ ਸਮੇਂ ੧) ਸੀ ਜਾਂ ੧ = ) ਤੇ ਫੇਰ ੧।) ਤੋਂ ਸੇਰ। ਕਣਕ ੨॥) ਜਾਂ ੨॥।) ਤੋਂ ਮਣ। ਦਾਲਾਂ ੪—੫) ਤੋਂ ਮਣ ਤੇ ਖੰਡ। ) ਸੇਰ ਸੀ। ਸਕਰ ਗੁੜ ੩।) ੪) ਤੋਂ ਮਣ ਬਹੁਤ ਚਿਰ ਰਹੇ। ਵਿਚ ਜਹੇ ਭਾ ਟੁਟੇ ਤਾਂ ਕਣਕ ੧ ) ਤੋਂ ਮਣ ॥। ) ਮਣ ਹੋ ਗਈ ਸੀ। ਛੋਟੇ ਜੋ ॥। ) ਮਣ ਜਾਂ ॥ ) ਹੋ ਗਏ ਸੀ। ਬਦਾਮ। = ) ਸੇਰ ਖੰਡ ਪੰਜ ਸੇਰ ੧ ) ਦੀ। ਗੁੜ ੧) ਜਾਂ ੧। ) ਤੋਂ ਮਣ। ਕਪਾਹ ੨-੩) ਤੋਂ ਮਣ। ਸਰ੍ਹੋਂ ੧। ) ਮਣ ਤੋਂ। ਇਸ ਸਮੇਂ ਘਰ ਪ੍ਰਤੀ ੧) ਲਾ ਹੋਲਾ ਨਾਮਧਾਰੀ ਪੰਥ ਵਲੋਂ ਹੁੰਦਾ ਰਿਹਾ। ਭੈਣੀ ਸਾਹਿਬ ੧੯੮੮ ਤੋਂ ੧੯੯੨ ਤੱਕ ਫਿਰ ਜੰਗ ਲਗਣ ਕਰ ਤੁਰਤ ਭਾਅ ਚੜ੍ਹੇ ਤਾਂ ੧੦) ਮਣ ਕਣਕ, ਛੋਲੇ ੫-੬) ਰੁਪਏ ਹੋਏ ਤੇ ਸਰ੍ਹੋਂ ੨੦) ਤੋਂ ੨੫) ਰੁਪਏ ਤੱਕ ਤੇ ਕਪਾਹ ੧੬) ਤੋਂ ੧੮) ਤੱਕ ਹੋਈ। ਨਰਮਾ ੨੫) ਤੋਂ ੩੦) ਤੱਕ। ਇਸੇ ਤਰ੍ਹਾਂ ਹਰ ਜਿਨਸ ਤੇ ਚੀਜ਼ ਮਹਿੰਗੀ ਹੋ ਗਈ। ਕਈ ਇਸ ਸਸਤਾ ਮਹਿੰਗਾ ਕਾਰਨ ਸ਼ਾਹੋਂ ਕੰਗਾਲ ਤੇ ਕੰਗਾਲਾਂ ਤੋਂ ਸ਼ਾਹ ਹੋ ਗਏ। ਸੋਨਾ ਕਦੇ ੧੮) ਜਾਂ ੨੫) ਰੁਪਏ ਸੀ। ਫਿਰ ੭੫) ੮੦) ਹੋਇਆ। ਹੁਣ ੧੫੦) ਹੈ। ਹੁਣ ਜਿਸ ਸਮੇਂ ਮੈਂ ਪਹਿਲੇ ਲਿਖੇ ਨੋਟ ਸਾਫ ਕਰ ਲਿਖੇ ਭਾਅ ਕਣਕ ਦੇ ਮਣ ਦਾ ੧੫) ਤੋਂ ੧੮) ਤੱਕ, ਛੋਲੇ ੧੦) ਤੋਂ ੧੪) ਤੱਕ, ਸਰ੍ਹੋਂ ੨੫) ਤੋਂ ੩੦) ਤੱਕ ਮਣ। ਕਪਾਹ ਵੀ ਇਹੋ ਭਾਅ। ਨਰਮਾ ੪੨) ਤੋਂ ੪੮) ਤੱਕ। ਘਿਓ ੭) ਤੋਂ ਸੇਰ। ਬਦਾਮ ੭-੮ ਰੁਪਏ ਸੇਰ, ਗੁੜ ੧੫-੧੭) ਮਣ। ਇਸੇ ਤਰ੍ਹਾਂ ਹੋਰ ਜਿਨਸਾਂ। ਪਰ ਅਚਾਨਕ ਚੀਨ ਦਾ ਵਸਾਹ-ਘਾਤ ਕਰਨ ਤੇ ਭੀ ਆਪਣੀ ਸਰਕਾਰ ਭਾਅ ਨਹੀਂ ਵਧਣ ਦਿੱਤੇ ਸੀ। ਸਗੋਂ ਸਾਨੂੰ ਇਸ ਜੰਗ ਜਗਾ ਹੀ ਦਿੱਤਾ। ਤੇ ਵਖੇਵੇਂ ਮੇਟ ਇਕ ਕਰ ਦਿੱਤਾ। ਅਜ਼ਾਦੀ ਨੂੰ ਕਾਇਮ ਰਖਣ ਲਈ।

ਹੁਣ ਫਿਰ ਪਾਕਿਸਤਾਨ ਨੇ ਲੰਡਨ ਤੇ ਅਮਰੀਕਾ ਦੀ ਸ਼ਹਿ ਤੇ ਸਾਡੇ ਤੇ ਚੜ੍ਹਨ ਦਾ ੧੯੬੫ ਈ: ਨੂੰ ਹੌਂਸਲਾ ਕੀਤਾ। ਕਸ਼ਮੀਰ ਵਲੋਂ ਅਚਾਨਕ। ਪਰ ਸਾਡੀਆਂ ਫੌਜਾਂ ਹਵਾਈ ਜਹਾਜ਼ਾਂ ਨਾਲ ਉਨ੍ਹਾਂ ਦੇ ਟੈਂਕ ਭੰਨ ਤਰੋੜ ਦਿੱਤੇ ਤੇ ਲਾਹੌਰ ਸਿਆਲਕੋਟ ਤੱਕ ਧਸ ਬੱਸ ਬੱਸ ਕਰਾ ਦਿੱਤੀ। ਸਾਡੀ ਸਰਕਾਰ ਭਾਅ ਨਹੀਂ ਵਧਣ ਦਿੱਤੇ। ਪਰ ਸਾਡੇ ਦੇਸ਼ ਵਿਚ ਮਾਇਆ ਦਾ ਲਾਲਚ ਏਨਾਂ

ਵਧਿਆ ਹੈ ਕਿ ੧੯੬੨ ਈ: ਵਿਚ ਚੀਨ ਦੀ ਜੰਗ ਛਿੜੀ ਸਮੇਂ ਜੋ ਨਾ ਸੀ ਹੋਇਆ, ਆਪਣੇ ਲੋਕਾਂ ਭੇੜ ਕੀਤੇ। ਵਿਰੋਧੀ ਤੋਂ ਮਾਇਆ ਲੈ ਧ੍ਰੋਹ ਕਮਾਇਆ ਹੈ। ਵਾਇਰਲੈਂਸਾਂ ਤੇ ਪਾਕਿਸਤਾਨ ਨੂੰ ਭੇਜ ਦਿੱਤੇ ਪਰ ਪਾਕਿਸਤਾਨ ਵਿਚੋਂ ਕਿਸੇ ਐਸਾ ਨਹੀਂ ਕੀਤਾ। ਹਾਂ ਕਿਤੇ ਕਿਤੇ ਹਿੰਦੂਆਂ ਦੀ ਅੰਸ਼ ਜੋ ਬਟਵਾਰੇ ਸਮੇਂ ਉਧਰ ਰਹਿ ਗਈ ਸੀ, ਉਸ ਹੀ ਏਧਰ ਦਾ ਹਿਤ ਕੀਤਾ ਹੈ। ਹੁਣ ਸਾਡੇ ਦੇਸ਼ ਵਿਚ ਮਾਇਆ ਨੇ ਧਰਮ ਸ਼ਰਮ ਨੂੰ ਜਿੱਤ ਲਿਆ ਹੈ। ਸਿਫਾਰਸ਼ ਲਿਹਾਜ਼ ਵੀ ਮੁਕ ਗਏ ਹਨ।

ਹੁਣ ਜਿਨਸ ਕੁਇੰਟਲਾਂ ਤੇ ਗ੍ਰਾਮਾਂ ਨਾਲ ਤੁਲ ਵਿਕਦੀ ਏ। ਘਿਓ (੯-੧੦) ਰਹਿੰਦਾ ਹੈ ਤੇ ਦੁਧ ॥) ਤੋਂ ॥।) ਤੱਕ ਸੇਰ ਰਹਿੰਦਾ ਹੈ। ਸ਼ਹਿਰੀ ਦੁਧ ਤੇ ਜ਼ਮੀਨ ਵੇਚਣ ਨੂੰ ਹੁਣ ਲੋਕਾਂ ਬਪਾਰ ਬਣਾ ਰਖਿਆ ਹੈ। ਕਦੇ ਇਹ ਕੰਮ ਮਿਹਣਾ ਅਖਵਾਉਂਦੇ ਸਨ। ਅੰਗ੍ਰੇਜ਼ ਧਰਮ ਤੋਂ ਹਟਾ ਮਾਇਆ ਵਲ ਹੀ ਮੂੰਹ ਲਾ ਗਿਆ ਹਿੰਦ ਦਾ। ਮੈਂ ੨੦੨੨ ਬਿਕ੍ਰਮੀ ਦੇ ਮੱਘਰ ਵਿਚ ਤੇ ੧੯੬੫ ਈ: ਦੇ ਦਸੰਬਰ ਤਕ ਦਾ ਪਤਾ ਲਿਖਿਆ ਹੈ। ਸਮਾਂ ਬੜਾ ਤਿੱਖਾ ਹੈ ਕਲ ਦਾ। ਇਸ ਮੇਲੇ ਤੋਂ ਸਤਿਗੁਰੂ ਜੀ ਵਲੋਂ ਭੀ ਤੇ ਨਾਮਧਾਰੀ ਦਰਬਾਰ ਵਲੋਂ ਭੀ ਨਾਮਧਾਰੀਆਂ ਵਿੱਚ ਲਿਸ਼ਕ ਪੁਸ਼ਕ ਬੜੀ ਵੇਖ ਸਤਿਜੁਗ ਤੇ ਲਿਖਵਾਇਆ, ਤੁਸੀਂ ਅਜ਼ਾਦੀ ਦੀ ਲਹਿਰ ਦੇ ਮੋਢੀ ਤੇ ਆਦੀ ਹੋ। ਸਾਦਾ ਲਿਬਾਸ ਤੇ ਖਾਸ ਪਹਿਰਾਵਾ ਰਖੋ, ਨਾਮਧਾਰੀਓ। ਇਸ ਮੇਲੇ ਤੋਂ ਸ੍ਰ: ਲਛਮਣ ਸਿੰਘ ਜੀ ਦੀ ਦੇਹ ਵਡੇਰੀ ਹੋ ਜਾਣ ਕਾਰਨ ਆਲਮ ਜੀ ਨੂੰ ਨਾਮਧਾਰੀ ਦਰਬਾਰ ਦਾ ਪ੍ਰਧਾਨ ਥਾਪਿਆ ਗਿਆ ਤੇ ਡੇਢ ਸਾਲ ਮਹਾਰਾਜ ਨਿਹਾਲ ਸਿੰਘ ਜੀ ਭੈਣੀ ਸਾਹਿਬੋਂ ਰਹਿ ਲਾਹੌਰ ਜਾ ਕੇ ਤੇ ਇਹ ਸਾਰੇ ਟੱਬਰ ਦਾ ਨੇਮ ਬਣਿਆ ਤੇ ਬਦੇਸ਼ੀ ਪਹਿਰਨ ਛੱਡਿਆ ਉਸ ਨੂੰ ਹੱਥ ਭੀ ਨਹੀਂ ਲਾਉਣਾ। ਸਤਿਗੁਰੂ ਜੀ ਭੀ ਕਿਹਾ, ਕੁੜਤੇ ਕੋਈ ਅੱਧੀਆਂ ਬਾਹਾਂ ਵਾਲੇ ਨਾ ਪਾਏ। ਕਲੀਆਂ ਵਾਲੇ ਤੇ ਸੌੜੀਆਂ ਬਾਹਵਾਂ ਤੇ ਫੱਟੀ ਵਾਲੇ ਗਲਮੇ ਪਾਓ। ਬਟੂਏ ਭੀ ਜੋ ਚਮੜੇ ਦੇ ਜਾਂ ਘੜੀ ਨੂੰ ਚਮੜਾ ਹੋਵੇ, ਉਹ ਵੀ ਨਾ ਰਖੋ। ਤਿੱਖੇ ਲਿਬਾਸ ਤੋਂ ਆਪ ਰੁਕੋ ਤੇ ਸੰਗੀਆਂ ਨੂੰ ਰੋਕੋ।

ਏਨ੍ਹੀਂ ਦਿਨੀਂ ਜਰਮਨੀ ਦੇ ਹਿਟਲਰ ਨੇ ਜ਼ੋਰ ਨਾਲ ਆਪਣੇ ਦੁਆਲੇ ਦੇ ਕਈ ਮੁਲਖ ਮਾਰ ਲਏ ਹਨ। ਲੰਡਨ ਤੇ ਫਰਾਂਸ ਭੀ ਉਸ ਤੋਂ ਕੰਬਦੇ ਹਨ। ਅਮਰੀਕਾ ਤੇ ਰੂਸ ਵੀ ਲੰਗੋਟੇ ਕੱਸ ਰਹੇ ਹਨ ਤੇ ਆਪੋ ਆਪਣੀ ਰਖਿਆ ਦਾ ਸਾਂਬਾ ਰਖ ਰਹੇ ਹਨ। ਏਨ੍ਹੀਂ ਦਿਨੀਂ ਹੀ ਪਤਾ ਲਗਾ ਕਿ ਸਿੰਘ-ਸਭੀਏ ਤੇ ਸਮਾਚਾਰ ਵਾਲੇ ਭਾਈ ਵੀਰ ਸਿੰਘ ਜੀ ਟਹਿਲ ਸਿੰਘ ਤੋਂ ਮਿਲੇ ਗਲਤ ਮਨ ਮਰਜ਼ੀ ਦੀ ਮਿਲਾਵਟ ਵਾਲੇ ਹੁਕਮਨਾਮੇ ਸਤਿਗੁਰੂ ਰਾਮ ਸਿੰਘ ਜੀ ਦੇ ਕਹਿ ਲਿਖ ਛਪਵਾਣਗੇ। ਸਤਿਗੁਰੂ ਜੀ ਤੇ ਨਾਮਧਾਰੀ ਦਰਬਾਰ ਨੇ ਸਤਿਜੁਗ ਤੇ ਲਿਖਵਾਇਆ ਕਿ ਸਰਕਾਰ ਉਸ ਪੰਥ ਨੂੰ ਧੱਕੇ ਦੇ ਲਿਖੇ ਤੇ ਝੂਠੇ ਹੁਕਮਨਾਮੇ ਨਾ ਛਪਣ ਦੇਵੇ ਤੇ ਸਿੰਘ-ਸਭੀਏ ਇਹ ਸ਼ਰਾਰਤ ਨਾ ਕਰਨ। ਪਰ ਕਿਸੇ ਨਾ ਗੌਲਿਆ, ਕਿਉਂਕਿ ਅੰਗਰੇਜ਼ ਹੀ ਤੇ ਸਭ ਕਰਾ ਰਿਹਾ ਸੀ। ਅਗੇ ਭਾਈ ਵੀਰ ਸਿੰਘ ਜੀ ਨੇ ਸੇਵਾ ਸਿੰਘ ਵਲੋਂ ਦੋ ਗੁਰੂ ਪਦ ਨਿਰਨੈ ਛਪਵਾ ਵੇਖੇ ਤੇ ਆਲਮ ਜੀ ਵਲੋਂ ਤਿੰਨ ਗੁਰੂ ਪਦ ਪ੍ਰਕਾਸ਼ ਛਪੇ ਸੀ। ਲਾਹੌਰ ਗੋ ਸਵਾਮੀ ਗਣੇਸ਼ ਦੱਤ ਦੇ ਘਰ ਹੀ ਦੇਸ਼ ਦੇ ਭਲੇ ਹਿਤ ਵਿਚਾਰ ਕਰਨ ਲਈ ਇਕੱਠੇ ਹੋਏ ਤੇ ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸਭਾ ਦੇ ਉਠਣ ਬਾਅਦ ਸਤਿਗੁਰੂ ਜੀ ਤੇ ਮਾਸਟਰ ਤਾਰਾ ਸਿੰਘ ਜੀ ਨੂੰ ਉਸ ਅਰਜ਼ ਕਰ ਬਿਠਾਇਆ ਤੇ ਸਤਿਗੁਰੂ ਜੀ ਤੋਂ ਪੁਛਿਆ ਆਪ ਆਦ ਤੇ ਦਸਮ ਗ੍ਰੰਥ ਵਿਚ ਕੁਝ ਫਰਕ ਸਮਝਦੇ ਹੋ। ਸਤਿਗੁਰੂ ਜੀ ਕਿਹਾ, ਜੋ ਆਦਿ



ਸੰਤ ਤਰਨ ਸਿੰਘ ਜੀ 'ਵਹਿਮੀ'

ਬਿਨਾ ਆਨੰਦ ਗ੍ਰਿਹਸਤ ਦਾ ਮੁਢ ਨਹੀਂ ਸ਼ੁਰੂ ਹੁੰਦਾ ਤਾਂ ਦਸਮ ਗ੍ਰੰਥ ਬਿਨਾ ਅੰਮ੍ਰਿਤ ਤੇ ਅਰਦਾਸੇ ਦਾ ਮੁਢ ਨਹੀਂ ਤੁਰਦਾ। ਇਸ ਲਈ ਸਾਨੂੰ ਦੋਵੇਂ ਏਕ ਸਮਾਨ ਮੰਨਣ ਜਾਨਣ ਦਾ ਹੁਕਮ ਹੈ ਤੇ ਅਸੀਂ ਮੰਨਦੇ ਹਾਂ। ਮਾਸਟਰ ਜੀ ਕਿਹਾ, ਉਸ ਦਸਮ ਗ੍ਰੰਥ ਵਿਚ ਕਵੀਆਂ ਦੀ ਬਾਣੀ ਹੈ। ਸਤਿਗੁਰੂ ਜੀ ਕਿਹਾ, ਆਦਿ ਵਿਚ ਭੀ ਸੁੰਦਰ, ਸੱਤੇ ਬਲਵੰਡ ਤੇ ਭੱਟਾਂ ਆਦਿ ਦੀ ਬਾਣੀ ਬਹੁਤ ਹੈ। ਤਾਂ ਮਾਸਟਰ ਜੀ ਕਿਹਾ, ਦਸਮ ਜੀ ਦੀ ਕੋਈ ਬਾਣੀ ਜ਼ਰੂਰ ਲੋੜੀਂਦੀ ਤੇ ਨਿਰੋਲ ਹੈ। ਤਾਂ ਸਤਿਗੁਰੂ ਜੀ ਕਿਹਾ, ਤਾਂ ਇਸ ਦੀ ਕਸਵੱਟੀ ਕਿਦ੍ਹੇ ਕੋਲ ਹੈ ਤਾਂ ਮਾਸਟਰ ਜੀ ਕਿਹਾ, ਸਾਡੀ ਬੁਧੀ ਹੀ ਉਸ ਦੀ ਵੰਡ ਪਰਖ ਲਈ ਤੇ ਤੋਲ ਕਸਵੱਟੀ ਹੈ। ਇਹ ਸੁਣ ਸਤਿਗੁਰੂ ਜੀ ਤੇ ਗਣੇਸ਼ ਦੱਤ ਜੀ ਕਿਹਾ, ਗੁਰੂ ਕੀ ਮੱਤ ਤੋਂ ਜੇ ਆਪ ਦੀ ਮੱਤ ਵਧ ਪਾਰਖੂ ਹੈ ਤਾਂ ਇਹ ਤੇ ਸੁਥਰੇ ਦੀ ਚਿੜੀ ਮੁਠ ਵਿਚ ਲਈ ਵਾਲੀ ਗਲ ਹੈ। ਜੀਅ ਕਰੇ ਮਾਰ ਦਿਓ ਜੀ ਕਰੇ ਉਡਾ ਦਿਓ। ਇਹ ਕਹਿ ਸਤਿਗੁਰੂ ਜੀ ਤੇ ਸਵਾਮੀ ਜੀ ਪਰੇ ਹਟ ਗਏ। ਇਹ ਸਵਾਮੀ ਜੀ ਹੁਣ ਡੇਹਰਾਦੂਨ ਹਨ ਤੇ ਪਿਛਾ ਉਨ੍ਹਾਂ ਦਾ ਚਨਸੋਟ ਹੈ। ਇਨ੍ਹਾਂ ਹਿੰਦੂ ਸਭਾ ਦਾ ਮੁਢ ਬੱਧਾ ਹੈ। ਬਾਅਦ ਗਣੇਸ਼ ਦੱਤ ਜੀ ਤੇ ਸਤਿਗੁਰੂ ਜੀ ਮਿਲੇ ਤਾਂ ਗਣੇਸ਼ ਦੱਤ ਜੀ ਕਿਹਾ, ਇਹੋ ਜਿਹੇ ਆਗੂ ਪੰਥਾਂ ਤੇ ਧਰਮਾਂ ਨੂੰ ਅੰਤ ਧੋਖਾ ਦਿੰਦੇ ਹਨ। ਜਿਨ੍ਹਾਂ ਦੇ ਅੰਦਰ ਧਰਮ ਨਾਲੋਂ ਹੰਗਤਾ ਦਾ ਮਾਦਾ ਚੋਖਾ ਹੁੰਦਾ ਹੈ।

ਜੀਉਣ ਸਿੰਘ ਪੱਖੋਕੇ, ਜ਼ਿਲਾ ਲਾਹੋਰ ਦਾ ਜਟਾਂ ਨਾਲ ਲੜ ਬਾਂਹ ਵਢਾ ਹਸਪਤਾਲੇ ਪਿਆ। ਮਰਨ ਨੇੜੇ ਪੁਜਾ, ਰੋ ਹੋਕਾ ਭਰ ਕਿਹਾ ਸੂ, ਹੇ ਸੱਚੇ ਪਾਤਸ਼ਾਹ ਮੈਂ ਨਰਕ ਸਮਾਨ ਇਸ ਅਸਥਾਨ ਹੀ ਨਾ ਮਰਾਂ। ਮੈਨੂੰ ਆਪ ਜੀ ਦਾ ਦਰਸ਼ਨ ਹੋਵੇ ਤੇ ਮੈਨੂੰ ਇਥੋਂ ਕੱਢੋ। ਸਤਿਗੁਰੂ ਜੀ ਸੂਬਾ ਲੱਧਾ ਸਿੰਘ ਜੀ ਸਮੇਤ ਪਿਓ ਹਸਪਤਾਲ ਵਿਚ ਜਾ ਜੀਉਣ ਸਿੰਘ ਦੇ ਮੂੰਹ ਤੋਂ ਕਪੜਾ ਲਾਹ ਕਿਹਾ, ਹੌਸਲਾ ਕਰ, ਤੂੰ ਮਰਦਾ ਨਹੀਂ। ਇਸੇ ਤਰ੍ਹਾਂ ਜੇ ਪਹਿਲੋਂ ਹਿਰਦਿਓਂ ਚਿਤਾਰਦੋਂ ਤਾਂ ਇਸ ਸਜ਼ਾ ਤੋਂ ਬਚ ਜਾਂਦੋਂ। ਜੀਉਣ ਸਿੰਘ ਜੀ ਦੱਸਦੇ ਹਨ, ਸਾਰੇ ਦੁਖ ਮੇਰੇ ਨੂੰ ਸਤਿਗੁਰੂ ਜਾਪਦਾ ਜਿਵੇਂ ਨਾਲ ਹੀ ਲੈ ਗਏ। ਮੈਂ ਅਗਲੇ ਰੋਜ਼ ਹੀ ਰਾਜ਼ੀ ਹੋ ਉਠ ਬੈਠ ਗਿਆ। ਹੁਣ ਇਹ ਜੀਉਣ ਸਿੰਘ ਜੀ ਗੜਵੇ ਜਾਂ ਬਸਤਰ ਮੇਲਿਆਂ ਤੇ ਵੇਚਦੇ ਹਨ। ਦਾਓਕਿਆਂ ਦਾ ਸ਼ਿੰਗਾਰਾ ਸਿੰਘ ਬਹੁਤਾ ਸੁਖਾ ਪੀ ਮਰਨ ਲਗਾ ਤੇ ਅਰਜ਼ ਕੀਤੀ, ਮੈਨੂੰ ਹੇ ਗੁਰੂ ਹੁਣ ਰਖ ਮੈਂ ਅਗੋਂ ਨਾ ਇਸ ਤਰ੍ਹਾਂ ਪੀਆਂਗਾ। ਸਤਿਗੁਰੂ ਜੀ ਬਾਹੋਂ ਫੜ ਕਿਤੇ ਜਾਂਦੇ ਨੂੰ ਮੋੜ। ਹੋਸ਼ ਵਿਚ ਆਂਦਾ ਤੇ ਕਿਹਾ, ਸੌਂਹ ਨਾ ਪਾ ਪਰ ਹੋਸ਼ ਰਖੀਂ। ਇਸ ਸ਼ਿੰਗਾਰਾ ਸਿੰਘ ਨੇ ਏਕ ਸਮੇਂ ਇਕ ਜਾਦੂ ਕੀਤੇ ਦੇ ਉਤੋਂ ਵੀ ਆਪਣੇ ਹੋਰ ਸਾਥੀ ਨੂੰ ਆਪਣੇ ਸਮੇਤ ਲੰਘਾਇਆ। ਸਾਥੀ ਨੂੰ ਭੂਤ ਚੰਬੜਿਆ ਤੇ ਉਸ ਕਿਹਾ ਤੂੰ ਗੁਰੂ ਦਾ ਸਿੱਖ ਸੈਂ ਇਹ ਤੇਰੀ ਰੀਸ ਐਵੇਂ ਕਰਦਾ ਸੀ। ਮੈਂ ਇਸ ਨੂੰ ਸਜ਼ਾ ਦੇਣੀ ਹੈ। ਇਹ ਸ਼ਿੰਗਾਰਾ ਸਿੰਘ ਬਟਵਾਰੇ ਸਮੇਂ ਛੋਟੇ ਭਰਾ ਸਮੇਤ ਲੜ ਮਰ ਗਿਆ ਸੀ ਤੁਰਕਾਂ ਨਾਲ ਤੇ ਇਸ ਦੇ ਪੁਤਰ ਹੁਣ ਕਰੀ ਵਾਲੇ ਮੈਥੋਂ ਨੇੜੇ ਹੀ ਰਹਿੰਦੇ ਹਨ।

ਖੁਸ਼ਹਾਲ ਸਿੰਘ ਕਲਾਸਵਾਲੇ ਦੇ, ਜੋ ਏਨੀਂ ਦਿਨੀਂ ਗੁਰੂ ਕੀ ਹੱਟੀ ਵਿਕਰੀ ਵਾਲੀ ਦੇ ਸੇਵਕ ਸੀ, ਨੇ ਅਰਜ਼ ਕੀਤੀ। ਮੈਂ ਸੋਧ ਦਾ ਨ੍ਹਾਤਾ ਸਾਂ ਤੇ ਤਾਪ ਚੜ੍ਹੇ ਕਰ ਮੁੜ੍ਹਕਾ ਆ ਕੁੜਤਾ ਭਿਜ ਗਿਆ ਹੈ। ਹੁਣ ਕੀ ਹੁਕਮ ਹੈ। ਤਾਂ ਕਿਹੋ ਨੇ, ਸੋਧ ਮਨੋ ਨਾ ਢਿਲਾ ਹੋ ਛੱਡੇ ਸਿੱਖ, ਪ੍ਰਸ਼ਾਦ ਛਕ ਲੈ।

ਇਕ ਸਿੱਖ ਨੇ ਦੱਸਿਆ ਕਿ ਇਕ ਸਿੱਖ ਬੜਾ ਢਿੱਲਾ ਹੋ ਗਿਆ ਹੈ। ਸਤਿਗੁਰੂ ਜੀ ਕਿਹਾ, ਉਸ ਨੂੰ ਕਹਿਣਾ ਉਹ ਇਕ ਅਰਦਾਸਾ ਬਾਰ੍ਹਾਂ ਪਾਤਿਸ਼ਾਹੀਆਂ ਦਾ ਨਾਮ ਲੈ ਕਰੇ ਤੇ ਦੂਜਾ ਸਭ ਤੋਂ ਪ੍ਰਸ਼ਾਦਿ ਵਖਰਾ ਪਕਾ ਛਕੇ। ਜਿਵੇਂ ਰੁਖ ਦੋ ਜੜ੍ਹਾਂ ਭੀ ਅਡ ਰਹਿਣ ਤਾਂ ਉਕਾ ਨਹੀਂ ਸੁਕਦਾ, ਤਿਵੇਂ ਕੂਕੇ ਸਿੱਖ ਜੋਗ ਇਹ ਦੋ ਜੜ੍ਹਾਂ ਹਨ। ਜਿਵੇਂ ਉਹ ਬਿਰਖ ਬਰਖਾ ਹੋਈ ਸਮਾਂ ਪਾਏ ਹਰਾ ਹੋ ਜਾਂਦਾ ਹੈ, ਤਿਵੇਂ ਸਿੱਖ ਵੀ ਭਲੇ ਸਮੇਂ ਮਿਲੇ ਹਰਾ ਹੋ ਜਾਂਦਾ ਹੈ।

ਏਕ ਸਮੇਂ ਇਕ ਮਸਤਾਨਾ ਜਿਸ ਦਾ ਭਾਈ ਵੀਰ ਸਿੰਘ ਜੀ ਨਾਲ ਬੜਾ ਸਨੇਹ ਸੀ, ਭੈਣੀ ਸਾਹਿਬ ਜਲ ਦਾ ਗੜਵਾ ਇਹ ਰਿਦੇ ਧਾਰ ਭਰ ਲਿਆਇਆ। ਅੱਜ ਸਤਿਗੁਰੂ ਜੀ ਜੇ ਮੈਥੋਂ ਜਲ ਮੰਗ ਛਕਣ ਤਾਂ ਰੀਝ ਪੂਰੀ ਹੁੰਦੀ ਹੈ। ਸਤਿਗੁਰੂ ਜੀ ਕੋਠੀ ਰਾਮਸਰ ਵਾਲੀ ਮੂਹਰੇ ਖੜੇ ਸੀ। ਮਸਤਾਨੇ ਨੂੰ ਵੇਖ ਕਿਹੋ ਨੇ, "ਅਸਾਂ ਜਲ ਛਕਣਾ ਹੈ।" ਮਸਤਾਨੇ ਕਿਹਾ, ਲਓ ਸਚੇ ਪਾਤਿਸ਼ਾਹੋ, ਸਤਿਗੁਰੂ ਜੀ ਬੁਕ ਭਰ ਛਕ ਲਿਆ ਤਾਂ ਇਕ ਸਿੱਖ ਕਿਹਾ, ਸੱਚੇ ਪਾਤਸ਼ਾਹੋ, ਇਹ ਤਾਂ ਮਸਤਾਨਾ ਖੁਲ੍ਹਾ ਹੈ। ਸਤਿਗੁਰੂ ਜੀ ਕਿਹਾ, ਮੈਂ ਜਾਣਿਆ ਭਾਈ ਜੀ ਦਾ ਪ੍ਰੇਮੀ ਹੈ, ਸੋਧੀ ਹੀ ਹੈ। ਅੱਛਾ ਭਾਈ ਤਨਖਾਹ ਲਾ ਲਵੋ ਤੇ ਅੰਮ੍ਰਿਤ ਛਕਾ ਲਵੋ। ਪਰ ਤੁਸੀਂ ਸੋਧੀ ਮੈਨੂੰ ਪਰ੍ਹੇ ਰਹੋ ਨਾ ਆਖਿਆ ਜੇ। ਏਦਾਂ ਮੈਂ ਔਖਾ ਹੁੰਦਾ ਹਾਂ। ਸਤਿਗੁਰੂ ਜੀ ਮੰਡੀ ਸਕੇਤ ਸੰਗਤ ਭੇਜਣੀ ਸੀ। ਸੋ ਬਿਧ ਬਣਾਈ ਭਾਵੇਂ ਆਪਣੇ ਕਰਾਏ ਤੇ ਲੈ ਕੋਠੇ ਵਿਚ ਸਕੇਤ ਅਗੇ ਭੀ ਕੁਝ ਗੁੱਥਾਂ ਤੇ ਸਬਾਬ ਰਖਿਆ ਸੀ ਤੇ ਪਹਾੜਾ ਸਿੰਘ ਲਾਂਗਰੀ, ਸੁੰਦਰ ਸਿੰਘ ਆਸਣਾਂ ਵਾਲਾ ਤੇ ਹਰਨਾਮ ਸਿੰਘ ਕੁੰਡਾ* ਆਦਿ ਉਥੇ ਰਹਿੰਦੇ ਸੀ। ਸਤਿਗੁਰੂ ਜੀ ਭੀ ਮੰਡੀ ਸ਼ਿਮਲੇ ਕੁਲੂ ਮਨਾਲੀ ਤੇ ਅਗੇ ਉਪਰ ਨੂੰ ਜਾਂਦੇ ਆਉਂਦੇ ਪਰ ਰਾਜੇ ਸਕੇਤ ਦੇ ਲਛਮਣ ਸੈਨ ਨੂੰ ਕੋਈ ਸਤਿਗੁਰੂ ਜੀ ਦੀ ਸੋਹ ਸਨਾਸ ਨਾ ਸੀ। ਜੋ ਭੀਮ ਸੈਨ ਮੰਡੀ ਵਾਲਾ ਸਤਿਗੁਰੂ ਜੀ ਦਾ ਸ਼ਨਾਸੀ ਸੀ, ਸੋ ਚੜ੍ਹ ਗਿਆ। ਇਨ੍ਹਾਂ ਦੋਨਾਂ ਰਾਜਿਆਂ ਦਾ ਮੁਢ ਇਕੋ ਹੈ, ਤਦੋਂ ਰਾਜ ਵਿਚ ਤਿੰਨ ਦਿਨ ਓਮੀਂ ਨੂੰ ਜਾਂ ਹਫਤਾ ਰਹਿਣ ਦਾ ਹੁਕਮ ਸੀ। ਭਾਵੇਂ ਹਰਬੰਸ ਸਿੰਘ ਜੀ ਪੁਲ ਵਾਲੇ ਆਦਿ ਨਾਮਧਾਰੀ ਸਿੰਘ ਰਹਿੰਦੇ ਸੀ ਪਰ ਰਾਜੇ ਨੂੰ ਕੋਈ ਖਬਰ ਨਾ ਸੀ। ਮਾਸਟਰ ਸੁਹਾਵਾ ਸਿੰਘ ਜੀ ਜਾਮਨ ਜ਼ਿਲਾ ਲਾਹੌਰ ਵਾਲੇ ਜੋ ਸੰਤ ਮੰਜੀ ਤੋੜ ਵਾਲਿਆਂ ਦੀ ਸੰਗਤੋਂ ਕੂਕੇ ਸਜ ਸਰਕਾਰੀ ਸਕੂਲੋਂ ਪਿਨਸ਼ਨੀ ਹੋ ਪਰ ਦੇ ਭੈਣੀ ਸਾਹਿਬ ਹੀ ਆਪਣੇ ਜੀਵਨ ਦਾ ਅਰਦਾਸਾ ਕਰਾ ਗੁਰੂ ਲੇਖੇ ਰਹਿੰਦੇ ਸਨ। ਸੋ ਸਤਿਗੁਰੂ ਜੀ ਤੋਂ ਛੁਟੀ ਲੈ ਸਕੇਤ ਸੈਰ ਕਰਨ ਆਏ। ਕੁਝ ਦਿਨਾਂ ਬਾਅਦ ਨੌਕਰਾਂ ਤੇ ਹਾਕਮਾਂ ਦੇ ਪੁਛਣ ਤੇ ਮਾਸਟਰ ਜੀ ਦੱਸਿਆ, ਮੈਂ ਭੈਣੀ ਸਾਹਿਬ ਰਹਿੰਦਾ ਹਾਂ ਤੇ ਮੇਰੇ ਵਿਚ ਇਹ ਗੁਣ ਹਨ। ਮੈਂ ਖੇਡਾਂ ਤੇ ਫੁਲ ਬੂਟੇ ਬਨਾਣਾਂ ਤੇ ਸਿਖਾਣ ਦਾ ਉਸਤਾਦ ਹਾਂ। ਹਾਕਮਾਂ ਨੌਕਰਾਂ, ਰਾਜੇ ਲਛਮਣ ਸੈਨ ਨੂੰ ਦਸਿਆ। ਰਾਜੇ ਦਾ ਸਕੂਲ ਐਸੇ ਮਾਸਟਰ ਦੀ ਥੁੜੋਂ ਕਾਰਨ ਹਾਈ ਨਾ ਬਣਦਾ ਸੀ ਉਸ ਨੇ ਸੁਹਾਵਾ ਸਿੰਘ ਜੀ ਨੂੰ ਸੱਦ ਕਿਹਾ, ਤੂੰ ਏਥੇ ਹੀ ਰਹੁ। ਸੁਹਾਵਾ ਸਿੰਘ ਜੀ ਦਸਿਆ ਕਿ ਮੈਂ ਗੁਰੂ ਕਾ ਹੁਕਮੀ ਬੰਦਾ ਹਾ ਤੇ ਗੁਰੂ ਕੇ ਵਿਦਿਆਲੇ ਦੇ ਬੱਚਿਆਂ ਨੂੰ ਇਹ ਗੁਣ ਸਿਖਾਂਦਾ ਤੇ ਵਿਦਿਆਲੇ ਤੇ ਹੋਰ ਡੇਰੇ ਦਾ ਹਿਸਾਬ ਮੇਰੇ ਜ਼ਿਮੇ ਹੈ ਤੇ ਟੇਸ਼ਨ ਸਾਹਨੇ ਵਾਲੋਂ ਵਸਤਾਂ ਆਦਿ ਲਿਆਉਣ ਦਾ ਬਹੁਤ ਕੰਮ ਹੈ। ਜੇ ਆਪ ਨੂੰ ਮੇਰੀ ਲੋੜ ਹੀ ਹੈ ਤਾਂ ਮੇਰੇ ਸਤਿਗੁਰਾਂ ਨੂੰ ਲਿਖ

---

*ਇਹ ਹਰਨਾਮ ਸਿੰਘ ਮੋਗੇ ਦੇ ਕੋਲ ਰਉਂਤੇ ਪਿੰਡ ਦਾ ਸੀ ਤੇ ਰੌਤੇ ਕੁੰਡੇ ਚੰਗੇ ਬਣਦੇ ਸੀ ਇਸੇ ਕਾਰਨ ਹੀ ਹਰਨਾਮ ਸਿੰਘ ਦਾ ਨਾਮ ਹੀ ਕੰਡਾ ਪੈ ਗਿਆ ਹੋਇਆ ਸੀ।

ਤੁਸੀਂ ਆਪ ਹੀ ਆਗਿਆ ਮੰਗਵਾ ਲਵੋ।

ਰਾਜੇ ਲਛਮਣ ਸੈਨ ਭੈਣੀ ਸਾਹਿਬ ਚਿੱਠੀ ਭੇਜ ਸਤਿਗੁਰੂ ਜੀ ਪਾਸੋਂ ਮਾਸਟਰ ਜੀ ਦੇ ਓਥੇ ਹੀ ਟਿਕਣ ਦੀ ਮੰਗ ਕੀਤੀ। ਸਤਿਗੁਰੂ ਜੀ ਮਾਸਟਰ ਜੀ ਨੂੰ ਲਿਖ ਭੇਜਿਆ ਕਿ ਤੂੰ ਸਕੇਤ ਹੀ ਰਹੁ, ਪਰ ਰਾਜੇ ਨੂੰ ਆਪਣੇ ਪੰਥ ਨਾਮਧਾਰੀ ਦੀ ਪ੍ਰਭੁਤਾ ਦੱਸ, ਵਸੀਕਾਰ ਕਰਨਾ ਹੈ ਕਿਉਂਕਿ ਸੰਗਤ ਨੂੰ ਅਸਾਂ ਓਧਰ ਵਸਾਣਾ ਹੈ। ਮਾਸਟਰ ਜੀ ਕੁਝ ਦਿਨ ਰਾਜੇ ਦੇ ਸਕੂਲ ਵਿਚ ਬੱਚਿਆਂ ਨੂੰ ਫੁਲ ਬੂਟੇ ਬਨਾਉਣੇ ਦੱਸ ਤੇ ਖੇਡਾਂ ਦੱਸ ਰਾਜੇ ਦੇ ਬਾਲਕਾਂ ਨੂੰ ਮਹੱਲਾਂ ਵਿਚ ਜਾ ਸੇਵਾ ਦੇ ਭੈਣੀ ਸਾਹਿਬ ਸਤਿਗੁਰੂ ਜੀ ਪਾਸ ਆਏ ਤੇ ਸਭ ਹੋਰ ਸਬਾਬ ਤੇ ਸਤਿਗੁਰੂ ਜੀ ਦੀ ਸਲਾਹ ਭੀ ਲੈ ਸਕੇਤ ਗਏ। ਸਕੇਤ ਦੇ ਸਕੂਲ ਦੇ ਲੜਕੇ ਸਭ ਸਕੂਲਾਂ ਤੋਂ ਚੰਗੇ ਨੰਬਰ, ਪੜ੍ਹਾਈ, ਖੇਡਾਂ, ਚਿਤ੍ਰ-ਕਾਰੀ ਵਿਚ ਨਿਕਲੇ। ਰਾਜੇ ਹਿਰਦਿਉਂ ਖੁਸ਼ ਹੋ ਮਾਸਟਰ ਜੀ ਨੂੰ ਸੁਚੱਜੇ ਤੇ ਸੱਚ ਬੋਲਣ ਤੇ ਧਰਮ ਵਾਨ ਜਾਣ ਡਿਪੂ ਤੇ ਭੀ ਹਿਸਾਬ ਲਿਖਣ ਵੇਖਣ ਤੇ ਲਾਇਆ।

ਸਤਿਗੁਰੂ ਜੀ ਨੇ ਨਾਮਧਾਰੀ ਕਈ ਘਰ ਸਕੇਤ ਭੇਜੇ। ਗੇਂਡਾ ਸਿੰਘ, ਆਸਾ ਸਿੰਘ ਢੋਟੀਆਂ ਅਮਰ ਸਿੰਘ ਘਣੀਏ ਕੇ, ਆਸਾ ਸਿੰਘ ਕੱਕੜ ਆਦਿ ਲੋਕਾਂ ਦੀਆਂ ਸ਼ਕਾਇਤਾਂ ਸੁਣ ਰਾਜੇ ਮਾਸਟਰ ਜੀ ਨੂੰ ਪੁਛਿਆ ਤਾਂ ਮਾਸਟਰ ਜੀ ਨਾਲੇ ਜ਼ਮਾਨਤਾਂ ਦਿੱਤੀਆਂ ਤੇ ਨਾਲੇ ਆਪਣੇ ਨਾਮਧਾਰੀ ਧਰਮ ਦੇ ਮੁਢਲੇ ਉਚ ਅਸੂਲ ਸੱਚ ਬੋਲਣਾ, ਸੁਚ ਰਖਣੀ, ਧੀ ਭੈਣ ਦਾ ਵੱਟਾ ਨਾ ਕਰਨਾ ਤੇ ਆਪ ਭਜਨ ਬਾਣੀ ਕਰਨਾ, ਹੋਰਨਾਂ ਨੂੰ ਪ੍ਰਮੇਸ਼ਰ ਵਲ ਲਾਉਣਾ ਤੇ ਅੰਗ੍ਰੇਜ਼ ਦੇ ਧਰਮ ਕਾਨੂੰ ਨੂੰ ਨਾ ਮੰਨਣਾ ਆਦਿ ਦੱਸੇ। ਸੰਤ ਮੋਹਣ ਸਿੰਘ ਜੀ ਭਾਗੋ ਵਾਲੇ ਮਸਤਾਨੇ ਸਣੇ ਸੰਤ ਉਜਾਗਰ ਸਿੰਘ ਜੀ, ਜੋ ਸੰਘੇੜਿਆਂ ਦੇ ਸੀ, ਤੇ ਤੇਜਾ ਸਿੰਘ ਜੀ ਮਹੀਓਂ ਦਾਤੇ ਵਾਲਿਆਂ, ਜੋ ਹੁਣ ਨਕੋੜੇ ਜੀਵਣ ਨਗਰ ਨੇੜੇ ਰਹਿੰਦੇ ਹਨ, ਰਵਾਲਸਰ ਸ੍ਰੀ ਦਸਮ ਜੀ ਦੇ ਗੁਰਦੁਆਰੇ ਰਹਿੰਦੇ ਸੀ, ਤੇ ਹਰਬੰਸ ਸਿੰਘ ਤੇ ਹਰਨਾਮ ਸਿੰਘ ਜੀ ਆਦਿ ਆਪੋ ਵਿਚ ਮਿਲਦੇ ਭੀ ਸੀ।

ਰਾਜੇ ਆਪਣੇ ਜਨਮ ਦਿਨ ਤੇ ਮਾਸਟਰ ਜੀ ਨੂੰ ਕਹਿ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਵਾਇਆ। ਖੁਲ੍ਹੀਆਂ ਰਸਤਾਂ ਦਿੱਤੀਆਂ ਤੇ ਮਾਸਟਰ ਜੀ ਸੰਤ ਜੀ ਨੇ ਹੋਰ ਸਿੱਖਾਂ ਨੂੰ ਆਪਣੇ ਵਲੋਂ ਰਸਦ ਦੇ ਲੰਗਰ ਅੱਡ ਹੀ ਛਕਾਇਆ ਤੇ ਰਾਜੇ ਵਲੋਂ ਮਿਲੀ ਰਸਦ ਆਏ ਅਮਲੇ ਨੌਕਰਾਂ ਤੇ ਮਾਂਗਤਾਂ ਨੂੰ ਛਕਾਈ। ਰਾਜੇ ਪਾਸ ਸ਼ਕਾਇਤ ਪੁਜੀ ਤੇ ਉਸ ਮਾਸਟਰ ਜੀ ਨੂੰ ਕਿਹਾ, ਤੁਸੀਂ ਕਹਿੰਦੇ ਹੋ ਅਸੀਂ ਸੱਚ ਬੋਲਦੇ ਹਾਂ, ਦੱਸੋ ਮੇਰੀ ਰਸਦ ਕਿਉਂ ਨਹੀਂ ਜੇ ਨਾਮਧਾਰੀਆਂ ਵਿਚ ਵਰਤੀ। ਮਾਸਟਰ ਜੀ ਕਿਹਾ, ਤੇਰਾ ਪਦਾਰਥ ਪਾਪ ਦੀ ਖੱਟੀ ਵਾਲਾ ਹੈ ਤੇ ਤੁਸੀਂ ਆਪ ਭੀ ਗੁਰੂ ਨਹੀਂ ਧਾਰਿਆ। ਰਾਜੇ ਕਿਹਾ, ਕਿਵੇਂ, ਮਾਸਟਰ ਜੀ ਦਸਿਆ, ਜੋ ਆਪਦੇ ਰਾਜ ਵਿਚ ਕੁੜੀਆਂ ਵਿਕ-ਦੀਆਂ ਹਨ। ਉਸ ਵਿਚੋਂ ਚੌਥਾ ਹਿੱਸਾ ਤੇਰੇ ਖਜ਼ਾਨੇ ਪੈਂਦਾ ਹੈ। ਇਹ ਭਾਰਾ ਪਾਪ ਹੈ। ਤੇ ਭਜਨ ਪੁਛੇ ਬਿਨਾ ਕਰਨਾ, ਮਹਾਂ ਪਾਪ ਹੈ। ਸਤਿਗੁਰੂ ਜੀ ਲਿਖਿਆ ਹੈ, "ਭਜਨ ਬਿਨਾ ਪੁਛੇ ਕਰਨਾ ਵੇਸਵਾ ਦੇ ਕਰਮ ਵਾਂਗੂ ਨਾਖਸਮੇ ਹੋਣ ਦਾ ਸਬੂਤ ਹੈ।" ਰਾਜੇ ਪੁਛਿਆ, ਇਹ ਕਰਮ ਕਿਵੇਂ ਦੋਸ਼ ਹੈ ? ਤੇ ਬਿਨ ਭਜਨ ਪੁਛੇ ਕਰਨ ਵਾਲੇ ਤੋਂ ਅੰਨ ਲੈ ਖਾਣ ਕਰ ਕੀ ਹਰਜ ਹੁੰਦਾ ਹੈ। ਤਾਂ ਮਾਸਟਰ ਜੀ ਤੁਕਾਂ :

ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥
ਫਿਟਕ ਫਿਟਕਾ ਕੋੜੁ ਬਦੀਆਂ ਸਦਾ ਸਦਾ ਅਭਮਾਨੁ ॥

ਪਾਹਿ ਏਤੇ ਜਾਹਿ ਵੀਸਰਿ ਨਾਨਕਾ ਇਕੁ ਨਾਮੁ ॥

ਜੋ ਪੁਤਰੀ ਜਜਮਾਨ ਕੀ ਸਾ ਤੇਰੀ ਏਤ ਧਾਨ ਖਾਧੇ ਤੇਰਾ ਜਨਮ ਗਿਆ। ਆਦਿ ਸੁਣਾ ਕਿਹਾ, ਬ੍ਰਾਹਮਣ ਤੇ ਗਊ ਦੇ ਮਾਰਨ ਧੀ ਮਾਰਨ ਵੇਚਣ ਤੇ ਐਸੇ ਮੰਦ ਕਰਮ ਕਰਨ ਵਾਲੇ ਦਾ ਪਦਾਰਥ ਖਾਂਦਿਆਂ ਐਸੇ ਪਾਪਾਂ ਦਾ ਪ੍ਰਾਪਤ ਕੀਤਾ ਪਦਾਰਥ ਖਾਣ ਕਰ ਪ੍ਰਮੇਸ਼ਰ ਦਾ ਨਾਂ ਵਿਸਰ ਜਾਂਦਾ ਹੈ। ਦਸਵੇਂ ਗੁਰੂ ਜੀ ਲਿਖਿਆ ਹੈ,

ਜਾਂ ਕੀ ਰਹਿਤ ਨਾ ਜਾਣੀਐ, ਗੁਰ ਮੰਤਰ ਨਹਿ ਚੀਤ।
ਤਾਂ ਕਾ ਭੋਜਨ ਖਾਇਕੈ, ਵਿਸਰੈ ਹਰਿ ਸਿਉ ਪ੍ਰੀਤ।

ਤੇ ਕਿਹਾ ਮਤੇ ਸਾਨੂੰ ਤੇਰਾ ਪਾਪ ਦਾ ਪਦਾਰਥ ਸ਼ਕ ਰਾਮ ਦਾ ਨਾਮ ਭੁਲੇ। ਅਸਾਂ ਇਸ ਡਰੋਂ ਤੇਰਾ ਦਿੱਤਾ ਪਦਾਰਥ ਨਹੀਂ ਛਕਿਆ। ਇਹ ਸੁਣ ਰਾਜੇ ਹਉਕਾ ਭਰ ਕਿਹਾ, ਮੈਨੂੰ ਮੇਰੇ ਕੁਲ ਪ੍ਰੋਹਤਾਂ ਇਹ ਕਿਉਂ ਨਹੀਂ ਦੱਸਿਆ। ਤਾਂ ਮਾਸਟਰ ਜੀ ਕਿਹਾ, ਉਨ੍ਹਾਂ ਦੀ ਆਮਦਨ ਵਿਚ ਫਰਕ ਪੈਂਦਾ ਹੈ ਇਸ ਤਰ੍ਹਾਂ। ਤਾਂ ਰਾਜੇ ਕਿਹਾ ਜੇ ਮੈਂ ਤੁਹਾਨੂੰ ਨੌਕਰੀ ਤੋਂ ਹਟਾ ਦਿਆਂ ਤਾਂ ਤੁਸੀਂ ਕੀ ਕਰੋਗੇ ? ਮਾਸਟਰ ਜੀ ਕਿਹਾ, ਮੈਂ ਤੇਰੇ ਕਹੇ ਤੇ ਗੁਰੂ ਜੀ ਤੋਂ ਛੁਟੀ ਲੈ ਟਿਕਿਆਂ ਹਾਂ। ਮੈਂ ਜਾਣ ਨੂੰ ਤੁਰਤ ਤਿਆਰ ਹਾਂ। ਤਾਂ ਰਾਜੇ ਕਿਹਾ, ਮੈਨੂੰ ਭਜਨ ਪੁਛਾਓ, ਪਰ ਜਾਓ ਨਾ। ਮੈਂ ਵੇਖ ਲਿਆ ਹੈ ਤੁਸੀਂ ਬੇਲੇਸ ਤੇ ਸੱਚੇ ਪੁਰਸ਼ ਹੋ। ਮਾਸਟਰ ਸੁਹਾਵਾ ਸਿੰਘ ਜੀ ਨੇ ਸੰਤ ਮੋਹਣ ਸਿੰਘ ਜੀ ਤੋਂ ਰਾਜੇ ਲਛਮਣ ਸੈਨ ਨੂੰ ਭਜਨ ਦਿਵਾਇਆ। ਤੇ ਰਾਜੇ ਅਗੋਂ ਕੰਨਿਆਂ ਦਾ ਵੇਚਣਾ ਹੀ ਰਾਜ ਚੋਂ ਹੁਕਮ ਦੇ ਬੰਦ ਕਰ ਦਿਤਾ। ਤੇ ਮਾਸਟਰ ਜੀ ਅਗੇ ਅਰਜ਼ ਕੀਤੀ, ਆਪਣੇ ਸਤਿਗੁਰੂ ਜੀ ਦਾ ਮੈਨੂੰ ਦਰਸ਼ਨ ਕਰਾਓ। ਹੁਣ ਉਹ ਜਦੋਂ ਏਧਰ ਆਉਣ।

ਰਾਜੇ ਵਲੋਂ ਪਹਿਲਾਂ ੨੫) ਤਨਖਾਹ ਮਿਲਦੀ ਸੀ ਫਿਰ ੩੫) ਹੋਈ ਕੰਮ ਤੇ ਸੁਮੱਤ ਵੇਖ। ਇਸ ਸਮੇਂ ਸਕੇਤ ਮੰਡੀ ਵਲ ਹਰ ਜਿਨਸ ਸਸਤੀ ਸੀ। ੨੪ ਸੇਰ ਇਕ ਰੁਪਏ ਦੀ ਕਣਕ ਸੀ। ੩੫ ਸੇਰ ਮੱਕੀ ਸੀ, —) ਸੇਰ ਮਾਂਹ ਸੀ। ਦੋ ਪੈਸੇ ਸੇਰ ਦੁਧ ਸੀ, ਘਿਓ ੧੬) ਰੁਪਏ ਦਾ ਮਣ ਪੱਕਾ ਸੀ ਤੇ ਰਾਜੇ ਵਲੋਂ ਮਾਸਟਰ ਜੀ ਨੂੰ ਮਕਾਨ ਮੁਫਤ ਮਿਲਿਆ ਹੋਇਆ ਸੀ। ਮਾਸਟਰ ਜੀ ਸਫੈਦ ਤੇ ਸਾਦੇ ਗੁਰਮੁਖੀ ਬਾਣੇ ਵਿਚ ਸਦਾ ਰਹਿੰਦੇ ਤੇ ਮਹਿਲਾਂ ਵਿਚ ਜਾ ਰਾਜ ਬਾਲਕਾਂ ਨੂੰ ਪੜ੍ਹਾਉਂਦੇ ਸੀ। ਸਕੇਤ ਮੰਡੂ ਤੇ ਰਤਨੇ ਤੋਂ ੩੦੦) ਤੋਂ ਜ਼ਮੀਨ ਲੈ ਧਰਮਸਾਲਾ ਤਿਆਰ ਕੀਤੀ। ਇਸ ਦੇ ਸੇਵਕ ਪੰਡਤ ਹਰੀ ਸਿੰਘ ਜੀ ਵਰਣਾਂ ਦੇ ਤੇ ਫੇਰ ਅਰਜਨ ਸਿੰਘ ਜੀ ਰਹੇ। ਹੋਰ ਕੁਝ ਜ਼ਮੀਨ ਭੀ ਮਾਸਟਰ ਜੀ ਲਈ ਤੇ ਸਿੱਖਾਂ ਦੀ ਹੋਰ ਰਿਹਾਇਸ਼ ਭੀ ਵਧਾਈ। ੨੫—੨੭ ਘਰ ਜਾ ਵੱਸੇ ਸਕੇਤ ਤੇ ਮੰਡੀ। ਮਾਸਟਰ ਜੀ ੯ ਸਾਲ ਰਹੇ। ਅੰਤ ੧੫੦) ਤੱਕ ਤਨਖਾਹ ਹੋਈ। ਸਤਿਗੁਰੂ ਜੀ ਕਈ ਸਾਲ ਕਈ ਘਰ ਕੂਕਿਆਂ ਦੇ ਤੇ ਭੈਣੀ ਸਾਹਿਬੋਂ ਮਾਈਆਂ ਤੇ ਬੱਚੇ ਗਰਮੀਆਂ ਵਿਚ ਸਕੇਤ ਮੰਡੀ ਭੇਜਦੇ ਰਹੇ ਤੇ ਆਪਣੀ ਕੋਠੀ ਕਰਾਏ ਤੇ ਲਈ ਦੇ ਕੋਲ। ਹੋਰ ਥਾਂ ਠੇਕੇ ਤੇ ਲੈ ਲਕੜ ਦਾ ਦੋ-ਮੰਜ਼ਲਾ ਮੰਦਰ ਭੀ ਛੱਤਿਆਂ। ਹੁਣ ਇਹ ਮਾਸਟਰ ਜੀ ਜੀਵਨ ਨਗਰ ਰਹਿੰਦੇ ਹਨ ਤੇ ਗੁਰੂ ਕੇ ਵਿਦਿਆਲੇ ਵਿਚ ਓਵੇਂ ਸੇਵਾ ਕਰਦੇ ਹਨ।

ਨੌਹਰ ਟਿਬੀ ਵਲ ਮਾਤਾ ਜੀਉਣ ਕੌਰ ਜੀ ਦਾ ਰੁਖ ਦੇਖ ਸਤਿਗੁਰੂ ਜੀ ਸਿੱਖਾਂ ਨੂੰ ਭੀ

ਸਲਾਹ ਦਿੱਤੀ। ਮਾਤਾ ਜੀ ਨਾਲ ਸੇਵਕ ਸੁੰਦਰ ਸਿੰਘ ਬਿਸਕੁਟ ਸੇਖਵਾਂ ਦਾ ਤੇ ਸ਼ਿੰਗਾਰਾ ਸਿੰਘ ਕਮਾਲਪੁਰ ਦਾ ਲੈ ਕਬੂੜ ਸਰ ਗੁਰਦੁਆਰੇ ਦਸਮ ਜੀ ਦੇ ਵਿਚ ਨੋਹਰ ਆ ਟਿਕੇ। ਕੁਝ ਚਿਰ ਬਾਦ ਹਰਨਾਮ ਸਿੰਘ ਨਥਾਣੀਆ ਤੇ ਸੰਤੋ ਭੀ ਆਇ ਟਿਕੇ। ਮਾਤਾ ਜੀ ਆਏ। ਅਤਿਥੀ ਨੂੰ ਪ੍ਰਸਾਦਾ ਤੇ ਸਥਾਨ ਦਿੰਦੇ। ਰੌਣਕ ਵਧੀ, ਗੁਰਦੁਆਰਾ ਵੱਸਿਆ। ਘੱਟਾ ਵਿਠਾਂ ਹਟੀਆਂ। ਅਕਾਲੀਆਂ ਨੇ ਦਾਹਵਾ ਕੀਤਾ, ਇਸ ਗੁਰਦੁਆਰੇ ਤੇ ਸਾਡਾ ਹੱਕ ਏ। ਰਾਜੇ ਵਲੋਂ ਕੁਝ ਚਿਰ ਦਾ ਕਬਜ਼ਾ ਕੂਕਿਆਂ ਦਾ ਹੋਣ ਕਾਰਨ ਅਕਾਲੀਆਂ ਨੂੰ ਜਵਾਬ ਹੋਇਆ। ਜਾਇਦਾਦ ਕੋਈ ਇਸ ਗੁਰਦੁਆਰੇ ਦੇ ਨਾਮ ਨਹੀਂ ਸੀ। ਇਸ ਲਈ ਸਖਣੀ ਖੇਚਲ ਤੋਂ ਅਕਾਲੀਏ ਭੀ ਕੰਨੀ ਕਤਾਰਾ ਗਏ। ਸਤਿਗੁਰੂ ਜੀ ਕੁਝ ਗ੍ਰੰਥ ਭੀ ਨੋਹਰ ਭੇਜੇ।

ਟਿਬੀ ਰਿਆਸਤ ਬੀਕਾਨੇਰ ਦੇ ਬਾਹਰ ਪੈ ਡੇਰੇ ਤਾਰਾ ਸਿੰਘ ਦੇ ਤੇ ਹੋਰ ਘਰ ਨਾਮਧਾਰੀਆਂ ਦੇ ਆ ਟਿਕੇ। ਖਾਰੇ ਦੇ ਪੰਜੇ ਭਰਾ, ਉਜਾਗਰ ਸਿੰਘ ਮੱਘਰ ਸਿੰਘ ਆਦਿ ਵਰਨਾਂ ਦੇ ਲਾਭ ਸਿੰਘ, ਸੰਤਾ ਸਿੰਘ, ਵਰਿਆਮ ਸਿੰਘ ਆਦਿ ਤੇ ਮਾਂਗੇ ਦੇ ਸੰਤਾ ਸਿੰਘ, ਸੁਰੈਣ ਸਿੰਘ ਪਹਿਲੋਂ ਟਿਬੀ ਪਿੰਡ ਭੀ ਕੁਝ ਚਿਰ ਰਹੇ, ਪਰ ਪੂਰਾ ਟਿਕਾ ਤਾਰਾ ਸਿੰਘ ਕੋਲ ਟਿਬੀਓਂ ਬਾਹਰ ਕੀਤਾ। ਸਤਿਗੁਰੂ ਜੀ ਤਾਰਾ ਸਿੰਘ ਜੀ ਨਾਲ ਸਿੱਖਾਂ ਦਾ ਸੀਰ ਪਵਾ ਖੂਹ ਲਾ ਰਹਿਣ ਦੀ ਗਲ ਕਰਾਈ ਤੇ ਕਿਹਾ, ਏਥੋਂ ਕਮਾਈ ਕਰ, ਰਕਮ ਤੈਨੂੰ ਦੇ ਦੇਣਗੇ। ਸਮੇਂ ਸਸਤੇ ਸੀ, ਹਥੀਂ ਕਿਰਤ ਤੇ ਕਰੜੀ ਕਾਰ ਔੜਾਂ ਸਮੇਂ ਕਰ ਸਿੱਖਾਂ ਡੂੰਘੇ ਪਾਣੀ ਨੂੰ ਤਰੱਦਦ ਕਰ ਪ੍ਰਾਪਤ ਕੀਤਾ। ਫੇਰ ਹੋਰ ਘਰ ਭੀ ਬਹੁਤ ਕੱਟਿਆਂ ਵਾਲੀ ਵਰਨਾਂ ਜੋੜੂ ਨੁਸ਼ਹਿਰ ਮਦਾਰ ਆਦਿ ਦੇ ਆ ਟਿਕੇ। ਘਸੀਟਾ ਸਿੰਘ ਆਪਣੀ ਸਿੱਖਣੀ ਅਮਰ ਕੌਰ ਦੇ ਨਾਨਕੇ ਜੋੜਕੀ ਤਿੰਨ ਸਾਲ ਰਹਿ, ਫੇਰ ਟਿੱਬੀ ਆ ਟਿਕਿਆ। ਸੰਤ ਆਲਾ ਸਿੰਘ ਜੀ ਬੁਧ ਸਿੰਘ ਬਜਾਜ ਮੰਡੀ ਚੂਹੜਕਾਣੇ ਵਾਲੇ ਦੇ ਘਰੋਂ ਵਿਧਵਾ ਸਾਹਿਬ ਕੌਰ ਆਦਿ ਭੀ ਟਿਬੀ ਆ ਟਿਕੇ। ਸਤਿਗੁਰੂ ਜੀ ਭੀ ਮਾਤਾ ਜੀ ਸੰਤ ਆਲਾ ਸਿੰਘ ਜੀ ਤੇ ਹੋਰ ਸਿੱਖਾਂ ਦੇ ਪਿਆਰ ਕਾਰਨ ਬਹੁਤ ਵਾਰੀ ਦਰਸ਼ਨ ਦਿੰਦੇ। ਮੈਂ ਸੰਖੇਪ ਵਿਚ ਏਥੇ ਟਿਬੀ ਨੋਹਰ ਤੇ ਸਕੇਤ ਮੰਡੀ ਵਲ ਵਸਦੇ ਸਿੱਖਾਂ ਦਾ ਤੇ ਮਾਤਾ ਜੀ ਦਾ ਹਾਲ ਲਿਖਿਆ ਹੈ। ਅਗੋਂ ਸਮੇਂ ਸਮੇਂ ਜਿਵੇਂ ਸਰੇਗਾ। ਸਤਿਗੁਰੂ ਜੀ ਇਸ ਸਮੇਂ ਕਿਦਾਰਾ ਮਹਲਾ ਚੌਥਾ :

ਮਿਲਿ ਸਤਸੰਗਤ ਕੀਜੈ ਹਰਿ ਗੋਸਟਿ ਸਾਧੂ ਸਿਓ ਗੋਸਟ

ਹਰਿ ਪ੍ਰੇਮ ਰਸਾਇਣੁ ਰਾਮ ਨਾਮੁ ਰਸਾਇਣ ਹਰਿ ਰਾਮ ਰਾਮ ਤਮਹੁਰੇ ॥

ਤੇ ਰਾਮਕਲੀ ਮਹਲਾ ੧ ਦੇ ਗੁਰਵਾਕ :

ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨਕੀ ਸੰਗਤਿ ਖੋਜੁ ਭਇਆ ॥ ਦੀ ਵਰਤੋਂ ਕਰਦੇ। ਸਤਿਸੰਗਤ ਗੋਸ਼ਟ ਕਰਦੇ ਤੇ ਮਾਤਾ ਜੀ ਬਿਰਧ ਸਾਧਾਂ ਤੋਂ ਸੁਣੇ ਬਚਨ ਕਿ ਜੋ ਸਿੱਖ ਅੱਠਾਂ ਪਹਿਰਾਂ ਵਿਚ ਦੋ ਵਾਰੀ ਜਾਂ ਇਕ ਵਾਰੀ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਮਿਲਾਪ ਤੇ ਭਾਣੇ ਦੇ ਬਚਨ ਨਹੀਂ ਕਰਦਾ, ਉਹ ਸਿੱਖ ਹੀ ਨਹੀਂ ਰਹਿੰਦਾ। ਇਸ ਭਾਵ ਨੂੰ ਮਨ ਵਿਚ ਵਸਾ ਸੰਤਾਂ ਸਿੱਖਾਂ ਸਾਧਾਂ ਨਾਲ ਬਚਨ ਕਰਦੇ ਕਈ ਵਾਰੀ ਵਿਰਾਗੀ ਭੀ ਹੋ ਜਾਂਦੇ ਤੇ ਕਈ ਵਾਰ ਕਈ ਕਈ ਘੰਟੇ ਦਿਨੇ ਰਾਤੀਂ ਇਕੋ ਥਾਂ ਟਿਕੇ ਹੋਰ ਸੁਰਤ ਭੁਲਾ ਗੁਜ਼ਾਰ ਦਿੰਦੇ ਤੇ ਬਚਨ ਕਰਦੇ, ਜਿਵੇਂ ਅਤਿ ਦੀ ਔੜ ਲਗੀ ਸਮੇਂ

ਜ਼ਿਮੀਂਦਾਰ ਵਾਹੀ ਵਾਹੁਣ ਵਾਲਾ ਚਾਹੁੰਦਾ ਹੈ, ਹੁਣੇ ਹੀ ਬਰਖਾ ਹੋਵੇ ਤੇ ਕਾਲ ਕੱਟਿਆ ਜਾਵੇ, ਅਸੀਂ ਤਾਂ ਤਿਵੇਂ ਦੂਰ ਜੰਗ ਲਗੀ ਤੋਂ ਚਾਹੁੰਦੇ ਹਾਂ ਉਹ ਸਮਾਂ ਆਵੇ ਜ਼ਦ ਸਾਡੇ ਸਤਿਗੁਰੂ ਜੋ ਸੰਬਰਸੂਰੀ ਫਿਰੀ ਤੇ ਰੂਸਾਂ ਨਾਲ ਅਸਾਂ ਨੂੰ ਦਰਸ਼ਨ ਦੇਣਾ ਹੈ ਤੇ ਕਹਿੰਦੇ ਅਸੀਂ ਮੌਤੋਂ ਡਰਦੇ ਨਹੀਂ। ਸੁਹੇਵੇ ਸਾਹਿਬ ਤੇ ਓਧਰ ਰਵਾਲਸਰ ਵਲ ਸੰਗਤ ਨੂੰ ਭੇਜਦੇ ਤੇ ਆਪ ਜਾਂਦੇ। ਅਸੀਂ ਤਾਂ ਉਸ ਆਪਣੇ ਰਾਮ ਦੇ ਦਰਸ਼ਨ ਦੀ ਆਸ ਸੀਤਾ ਦੀ ਤਰ੍ਹਾਂ ਰੱਖ ਕਹਿੰਦੇ ਹਾਂ ਕਿ ਸਾਡੇ ਪ੍ਰਾਣ ਪੰਖੇਰੂ ਇਹ ਪ੍ਰੀਤਮ ਦਰਸ਼ਨ ਦੀ ਉਡੀਕ ਵਿਚ ਜੀਉਂਦੇ ਰਹਿਣ। ਕਿਤੇ ਅਗਦੀਂ ਹੀ ਨਾ ਨਾਸ ਹੋ ਜਾਣ। ਜਿਵੇਂ ਫਰੀਦ ਜੀ ਕਾਗ ਨੂੰ ਕਹਿੰਦੇ ਸੀ, ਇਹ ਨੈਣਾਂ ਮੱਤ ਛਹਿਓ ਪ੍ਰਿਅ ਦੇਖਣ ਕੀ ਆਸ। ਤੇ ਸਤਿਗੁਰੂ ਜੀ ਕਹਿੰਦੇ ਆਸ਼ਕ ਲੋਕ ਈਸਾਈ ਆਪਣੇ ਪਿਆਰੇ ਈਸਾ ਜੀ ਦੀ ਉਡੀਕ ਵਿਚ ਰਾਤ ਬੱਤੀ ਬਾਲ ਬੂਹੇ ਖੁਲ੍ਹੇ ਰਖਦੇ ਹਨ ਮੱਤ ਈਸਾ ਜੀ ਆਏ ਇਹ ਵੇਖ ਹੀ ਵਾਪਸ ਨਾ ਹੋ ਜਾਣ। ਕਿ ਮੇਰੀ ਤੇ ਕਿਸੇ ਨੂੰ ਲੋੜ ਉਡੀਕ ਹੀ ਨਹੀਂ। ਬਿਰਧ ਠੀਕ ਹੀ ਆਖਦੇ ਸੀ, ਜੋ ਪ੍ਰੇਮੀ ਆਪਣੇ ਪ੍ਰੀਤਮ ਨੂੰ ਧੰਦਿਆ ਤੋਂ ਵਿਹਲਾ ਹੋ ਅੱਠਾਂ ਪਹਿਰਾਂ ਵਿਚ ਇਕ ਦੋ ਵਾਰੀ ਭੀ ਹੌਕਾ ਭਰ ਯਾਦ ਨਹੀਂ ਕਰਦਾ, ਉਸ ਦੇ ਅੰਦਰ ਪ੍ਰੇਮ ਹੀ ਨਹੀਂ ਰਹਿੰਦਾ। ਸਤਿਗੁਰੂ ਜੀ ਵੈਰਾਗੀ ਸੁਭਾ ਜਿਹਾ ਹੋਇ ਰਹਿੰਦੇ, ਰਾਤ ਜਾਗ ਦੇ ਦੌਰੇ ਵਿਚ, ਭੈਣੀ ਸਾਹਿਬ ਦੁਨੀਆਂ ਦੇ ਸੌਂ ਜਾਣ ਬਾਅਦ ਡੇਰਿਓਂ ਉਠ ਦੂਰ ਟਿਬਿਉਂ ਖੁਰਲੀਆਂ ਵਿਚ ਜਾ ਬੈਠ ਭਜਨ ਕਰਦੇ ਤੇ ਘੋੜਿਆਂ ਦੇ ਪਹਿਰੂਆਂ ਨੂੰ ਚੋਕੰਨਾ ਕਰਨ ਲਈ ਉਨ੍ਹਾਂ ਦੀਆਂ ਚੀਜ਼ਾਂ ਚੁਕ ਲਿਆਉਂਦੇ ਤੇ ਕਹਿੰਦੇ : ਪਹਿਰਾ ਪਏ ਰਾਤ ਤੇ ਟੁਰਦੇ ਰਹਿਣ ਦਾ ਨਾਮ ਹੈ।

ਸਤਿਗੁਰੂ ਜੀ ਦੇ ਸੰਗਤੀ ਸਾਧੂ ਸੰਤ ਆਲਾ ਸਿੰਘ ਜੋ, ਅਜਾਇਬ ਸਿੰਘ ਜੀ, ਮੋਹਣ ਸਿੰਘ ਜੀ ਆਦਿ ਭੀ ਸਤਿਸੰਗ ਗੋਸ਼ਟ ਕਰਦੇ ਕੀਰਤਨ ਕਰਦੇ, ਰਾਤਾਂ ਜਾਗਦੇ ਹੀ ਗੁਜ਼ਾਰ ਦੇਂਦੇ ਸੀ। ਸਤਿਗੁਰੂ ਜੀ ਥੋੜ੍ਹਾ ਬੋਲਦੇ ਮਗਨ ਮਨ ਰਹਿੰਦੇ, ਕਈ ਵਾਰ ਸ਼ਬਦ ਕੀਰਤਨ ਹੁੰਦਿਆਂ ਵਿਚ ਚੁਪ ਜਾ ਬੈਠ ਸੰਗਤ ਨਾਲ ਮਿਲ ਸ਼ਬਦ ਪੜ੍ਹਦੇ। ਕਦੀ ਮਗਨ ਹੀ ਸ਼ਬਦ ਸੁਣ ਉਠ ਆਉਂਦੇ। ਕਦੇ ਸ਼ਬਦ ਪ੍ਰੇਮ ਵਿਚ ਉਚੀ ਰਸੀਲੀ ਰਸਨਾ ਤੋਂ ਜਦ ਪ੍ਰਮਾਣ ਤੁਕ ਲਾਉਂਦੇ ਤਾਂ ਹੀ ਸਿੱਖਾਂ ਨੂੰ ਪਤਾ ਲਗਦਾ ਤੇ ਹੱਥ ਜੋੜ ਆਦਰ ਕਰ ਆਸਣ ਦਿੰਦੇ। ਕਈ ਸਿੱਖ ਭੀ ਕਈ ਹੋਰ ਮੇਲੀ ਭੀ ਸਤਿਗੁਰੂ ਜੀ ਨੂੰ ਪੁਛਦ ਆਪ ਸੁਹੇਵੇ ਸਾਹਿਬ ਰਵਾਲ ਸਰ ਵਲ ਕਿਉਂ ਜਾਂਦੇ ਹੋ। ਡਰਦੇ ਕਿ ਹੋਰ ਗਲ ਏ? ਸਤਿਗੁਰੂ ਜੀ ਉਤਰ ਦਿੰਦੇ, 'ਸੱਸੀ ਪੁਨੂੰ ਪਿਛੇ ਨੱਸੀ ਸੀ, ਪੁਨੂੰ ਮਰੀ ਬਾਅਦ ਆ ਉਸ ਦੀ ਕਬਰ ਤੇ ਰੋ ਕਬਰ ਵਿਚ ਪੈ ਗਿਆ, ਪਰ ਜੋ ਸੱਸੀ ਨੂੰ ਜਿਊਂਦਿਆਂ ਪੁਨੂੰ ਮਿਲੇ ਤੇ ਅਨੰਦ ਸੁਖ ਤੇ ਜੱਸ ਪ੍ਰਾਪਤ ਹੋਣਾ ਸੀ, ਉਸ ਤੋਂ ਸੋ ਵਾਂਜੀ ਹੀ ਰਹੀ। ਜਿਵੇਂ ਕਿਸੇ ਕਿਹਾ ਹੈ :

ਕਿਸ ਭਾਅ ਸੱਸੀ ਦੇ ਮਰਿਆਂ ਪਿਛੋਂ ਆ ਪੁਨੂੰ ਕਬਰ ਤੇ ਰੋਇਆ।
ਨਾ ਦੁਨੀਆਂ ਦੇ ਲਹੇ ਉਲਾਂਭੇ ਨਾ ਗਲ ਮਿਲ ਦੁਖ ਖੋਇਆ।
ਇਹ ਨਾ ਹੋਇਆ।

ਅਸੀਂ ਉਸ ਰਾਮ ਦੇ ਨਾਮ-ਲੇਵਾ ਉਸ ਦੇ ਬਚਨਾਂ ਤੇ ਵਿਸ਼ਵਾਸ ਕਰ ਹੀ ਆਮ ਦੀ ਆਸ ਰਖ ਦੁਨੀਆਂ ਤੋਂ ਵੱਖ ਹੋ ਰਹਿਣਾ ਪਸੰਦ ਕਰਦੇ ਹਾਂ ਤੇ ਜੀਉਂਦੇ ਰਹਿਣਾ ਚਾਹੁੰਦੇ ਹਾਂ ਕਿ ਉਸ ਆਉਂਦੇ ਮਾਹੀ ਦਾ ਸਵਾਗਤ ਤੇ ਦਰਸ਼ਨ ਕਰ ਸਕੀਏ। ਜੇ ਮੁਕ ਮਰ ਹੀ ਗਏ ਤਾਂ ਕੀ ਜਾਣੀਏ, ਫੇਰ ਕੀ ਗੱਤ ਹੋਵੇ। ਜ਼ਾਂ ਦਰਸ਼ਨ ਹੀ ਨਾ ਹੋਵੇ ਜਾਂ ਸਾਨੂੰ ਸੁਰਤ ਸੋਝੀ ਨਾ ਹੋਵੇ ਭਾਵੇਂ ਸਭ ਕਿਰਪਾ

ਉਸ ਆਪ ਹੀ ਕਰਨੀ ਹੈ ਪਰ ਸਾਡਾ ਵੀ ਇਹ ਆਹਰ ਬਣਦਾ ਹੈ। ਸਤਿਗੁਰੂ ਜੀ ਦਾ ਜ਼ੋਰ ਕਰਨ ਵੇਲੇ ਦਾ ਸੰਗੀ ਦੋਸਤ ਨੀਲੋਂ ਦਾ ਅਰਜਨ ਸਿੰਘ ਸਤਿਗੁਰੂ ਜੀ ਦੇ ਹੁਕਮ ਦੇਣ ਤੇ ਕਿ ਜਿਸ ਮੇਰੇ ਨਾਲ ਦੋਸਤੀ ਰਖਣੀ ਹੈ, ਉਹ ਮਾਸ ਸ਼ਰਾਬ ਛੱਡੇ, ਨੇੜੇ ਆਉਣੋਂ ਘਟ ਗਿਆ ਤੇ ਕਸੋਭਾ ਭੀ ਕਰੇ। ਇਸ ਤਰ੍ਹਾਂ ਕਿਉਂ ਕਹਿੰਦੇ ਹਨ। ਆਤਮਾ ਸਿੰਘ ਮਸਤਾਨਾ ਖਿਆਲੇ ਦਾ ਅਰਜਨ ਸਿੰਘ ਨਾਲ ਝਗੜਿਆ। ਸਤਿਗੁਰੂ ਜੀ ਮਸਤਾਨੇ ਨੂੰ ਕਿਹਾ, ਤੂੰ ਉਹਦਾ ਔਗਣ ਨਾ ਵੇਖ, ਮੇਰੀ ਦੋਸਤੀ ਉਸ ਨਾਲ ਕਦੀ ਜੋ ਰਹੀ ਹੈ, ਉਸ ਵਲ ਵੇਖ। ਮਸਤਾਨੇ ਅਰਜਨ ਸਿੰਘ ਤੋਂ ਜਾ ਬਖਸ਼ਾਇਆ। ਇਹ ਕਹਿ, ਜੇ ਮੈਂ ਤੇਰੇ ਨਾਲ ਖਹਿ ਰਖਾਂ ਤਾਂ ਸਤਿਗੁਰੂ ਜੀ ਵਲੋਂ ਕਸਰ ਲਗਦੀ ਏ। ਅਰਜਨ ਸਿੰਘ ਇਹ ਸੁਣ ਭੈਣੀ ਸਾਹਿਬ ਆ ਸਤਿਗੁਰੂ ਜੀ ਤੋਂ ਭੁਲ ਬਖਸ਼ਾਈ ਤੇ ਕਿਹਾ, ਮੈਂ ਤਦੋਂ ਭੁਲ ਕੀਤੀ ਸੀ, ਜੋ ਕਿਹਾ ਆਪ ਦਾ ਨਾ ਮੰਨਿਆਂ। ਤੇ ਸੰਗ ਘਟਾਇਆ। ਅਸਲ ਸਾਰ ਇਹ ਸੀ ਕਿ ਮਸਤਾਨਾ ਗੁਰੂ ਕੇ ਨਿੰਦਕਾਂ ਨੂੰ ਕਰੜੀ ਸਜ਼ਾ ਦੇਣ ਤੱਕ ਪੁਜਣ ਵਾਲਾ ਸੀ। ਸਤਿਗੁਰੂ ਜੀ ਦੋਨਾਂ ਦਾ ਭਲਾ ਲੋੜਿਆ। ਕੂਮਪੁਰ ਦਾ ਚੌਧਰੀ ਉਧੋ ਖਾਂ ਸਤਿਗੁਰੂ ਜੀ ਤੇ ਬੜੀ ਸ਼ਰਧਾ ਰਖਦਾ ਸੀ। ਜਦ ਕੋਈ ਖੁਸ਼ੀ ਸ਼ਾਦੀ ਇਸ ਦੇ ਘਰ ਹੁੰਦੀ, ਸਤਿਗੁਰੂ ਜੀ ਦੇ ਘਰ ਸੱਦ ਚਰਨ ਪਵਾਂਦਾ, ਭੇਟ ਧਰਦਾ ਤਾਂ ਸਤਿਗੁਰੂ ਜੀ ਉਸ ਦੇ ਘਰ ਦਾ ਕੋਈ ਪਦਾਰਥ ਮੁਖ ਨਾ ਪਾਂਦੇ। ਉਸ ਸਿੱਖਾਂ ਤੋਂ ਪੁਛ ਅਰਜ ਕੀਤੀ ਆਪ ਮੇਰਾ ਗੁੜ ਸ਼ਕਰ ਹੀ ਮੁਖ ਪਾਓ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਮੇਰਾ ਨੇਮ ਹੈ, ਮੈਂ ਬਿਨਾਂ ਭਜਨ ਪੁਛੇ ਵਾਲੇ ਦਾ ਕੁਝ ਮੁਖ ਨਹੀਂ ਪਾਉਂਦਾ ਤੇ ਜੋ ਭੇਟਾ ਵੀ ਉਸ ਵਲੋਂ ਧਰੀ ਜਾਏ ਜਾਂ ਬਿਹੰਗਮਾਂ ਦੇ ਜੋੜੇ ਬਸਤਰਾਂ ਨੂੰ ਦੇਂਦਾ ਹਾਂ ਜਾਂ ਸਤਿਗੁਰੂ ਜੀ ਦੇ ਲੰਗਰ ਲੋਹ ਰਾਹੀਂ ਵਰਤ ਦੇਂਦਾ ਹਾਂ। ਮੈਂ ਸਦਾ ਇਹੋ ਸੋਚਦਾ ਹਾਂ ਮੱਤ ਮੈਨੂੰ ਭਜਨ ਭੁਲੇ ਇਸ ਪਦਾਰਥ ਦੇ ਮੁਖ ਪਾਇਆਂ। ਜਾਂ ਇਸ ਕੇ ਕਰਮ ਕਮਾਇਆਂ। ਉਸ ਕਿਹਾ ਭਜਨ ਦਿਵਾ ਲਵੋ। ਸਤਿਗੁਰੂ ਜੀ ਉਸ ਨੂੰ ਸਾਧ ਤੋਂ ਭਜਨ ਦਿਵਾਇਆ ਤੇ ਹੁਕਾ ਛੁਡਾਇਆ। ਤੇ ਉਸ ਦਾ ਪਦਾਰਥ ਮੁਖ ਪਾਇਆ।

ਮੈਂ ਦੋਇ ਬਚਨ ਕਰਮ ਸਿੰਘ ਮੁਨੀਮ ਜੋ ਜਨਮ ਦਾ ਮੁਸਲਮਾਨ ਹੈ ਤੇ ਹੁਣ ਸ੍ਰੀ ਜੀਵਨ ਨਗਰ ਰਹਿੰਦਾ ਹੈ ਉਸ ਤੋਂ ਸੁਣ ਇਸ ਅਰਥ ਲਿਖੇ ਹਨ ਕਿ ਸਤਿਗੁਰੂ ਜੀ ਆਪ ਭੀ ਦੋਸਤ ਦਾ ਅੰਗ ਇਸ ਤਰ੍ਹਾਂ ਪਾਲਦੇ ਸੀ ਤੇ ਉਨ੍ਹਾਂ ਦੇ ਦੋਸਤ ਭੀ ਇਸ ਤਰ੍ਹਾਂ ਉਨ੍ਹਾਂ ਦੀ ਪ੍ਰੀਤ ਪਾਲਦ ਸੀ। ਅਸੀਂ ਦੋਸਤਾਂ ਦੇ ਮੰਦੇ ਵਲ ਟੁਰਦੇ ਹਾਂ। ਬੁਰੇ ਦਾ ਭਲਾ ਕਰਨਾ ਤੇ ਕਿਤੇ ਰਿਹਾ।

ਸਤਿਗੁਰੂ ਜੀ ਦਾ ਜੱਸ ਕੋਈ ਲਿਖਣਾ ਚਾਹੇ ਸਤਿਗੁਰੂ ਆਪ ਉਸ ਦੀ ਮਦਦ ਕਰਦਾ ਹੈ। ਮੈਂ ਤਰਨ ਸਿੰਘ ਅੱਜ ੨੮ ਮੱਘਰ, ੨੦੨੨ ਬਿਕ੍ਰਮੀ ਸੋਮਵਾਰ ਅਸਚਰਜ ਹੋਇਆ, ਪੜ੍ਹੇ ਸੁਣੇ ਬਚਨ ਪੂਰੇ ਵੇਖ ਲਿਖ ਰਿਹਾ ਹਾਂ। ਜੈਦੇਵ ਜੀ ਕਿਸ਼ਨ ਜੀ ਦਾ ਜੱਸ ਲਿਖਦੇ ਸੀ। ਇਕ ਦਿਨ ਪ੍ਰਸੰਗ ਉਨ੍ਹਾਂ ਨੂੰ ਪੂਰਾ ਜਚਦਾ ਨਾ ਸੀ। ਉਹ ਉਦਾਸ ਹੋ ਉਜਾੜ ਨੂੰ ਫਿਰਨ ਤੁਰਨ ਗਏ। ਤਾਂ ਉਸੇ ਗੋਬਿੰਦ ਜੀ ਨੇ ਉਹ ਉਹ ਅੱਖਰ ਤੇ ਜੱਸ ਉਸ ਨੂੰ ਪੱਤ ਪੱਤ ਤੇ ਲਿਖਿਆ ਦਿਖਾ ਕੇ ਉਸ ਦੀ ਚਿੰਤਾ ਹਟਾਈ ਤੇ ਪ੍ਰਤੀਤ ਬੰਧਾਈ। ਕਈਆਂ ਸਾਖੀਆਂ ਵਿਚ ਲਿਖਿਆ ਹੈ ਕਿ ਮਹਾਰਾਜ ਉਸ ਦੇ ਘਰ ਆਪ ਪੁਸਤਕ ਮੰਗ ਕੇ ਉਹ ਪ੍ਰਸੰਗ ਪੂਰਾ ਕਰ ਦਿੱਤਾ ਸੀ। ਉਸੇ ਦਾ ਰੂਪ ਧਾਰ। ਭਾਵੇਂ ਕਿਵੇਂ ਹੋਇਆ, ਪਰ ਉਸ ਦੀ ਮਦਦ ਆਪ ਉਸ ਦੇ ਪ੍ਰੀਤਮ ਕੀਤੀ।

ਏਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਤ ਗੋਸ਼ਟੀ ਵਿਚ ਸੰਤ ਮਹਿਤਾਬ ਸਿੰਘ

ਲਾਹੌਰ ਵਾਲਿਆਂ ਕਿਹਾ, ਕਿ ਦੋ ਬੀਬੀਆਂ ਲਾਹੌਰ ਸਕੂਲੋਂ ਮਿਲੇ ਸਬਕ ਵਿਚ ਡਾਕਟਰ ਇਕਬਾਲ ਦੀ ਗਜ਼ਲ ਪਕਾ ਰਹੀਆਂ ਇਹ ਕਹਿ ਰਹੀਆਂ ਸੀ ਜਦ ਸਾਨੂੰ ਮਿਸਰਾ ਭੁਲ ਜਾਂਦਾ ਹੈ ਤਾਂ ਚਿਤਵਨੀ ਕਰਨ ਤੇ ਡਾਕਟਰ ਜੀ ਦੀ ਰੂਹ ਸਾਡੀ ਮਦਦ ਕਰਦੀ ਹੈ ਤੇ ਉਹ ਮਿਸਰਾ ਸਿਮ੍ਰਤੀ ਦਾ ਆਪੇ ਆ ਜਾਂਦਾ ਹੈ। ਇਹ ਸੁਣ ਸਤਿਗੁਰੂ ਜੀ ਉਤਰ ਦਿੱਤਾ ਹਾਂ ਜਿਸ ਦੀ ਸਿਮ੍ਰਤੀ ਕਰੀਏ, ਉਸ ਦੀ ਰੂਹ ਮਦਦ ਕਰਦੀ ਹੈ। ਰੂਹ ਸਕਤ ਰੂਪ ਏ ਮੈਂ ਨਾਮਧਾਰੀ ਇਤਿਹਾਸ ਸੰਤ ਸੰਤੋਖ ਸਿੰਘ ਜੀ ਦੇ ਲਿਖੇ ਵਿਚ ਪੜ੍ਹਿਆ ਹੈ ਉਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਕਈ ਪੁਰਜ਼ੇ ਕਾਗਤਾਂ ਦੇ ਗਵਾਚੇ ਰਾਤ ਲੱਭ ਕੇ ਦੇ ਜਾਂਦੇ ਸੀ। ਤਿਵੇਂ ਹੀ ਮੇਰੀ ਮਦਦ ਹੋਈ ਹੈ। ਮੈਨੂੰ ਇਤਿਹਾਸ ਲਿਖਣ ਸਮੇਂ ੧੯੮੮-੮੯, ੯੦ ਬਿਕ੍ਰਮੀ ਦੀ ਲਿਖਤ ਨਾ ਕੋਲੋਂ ਕੀਤੇ ਨੋਟਾਂ ਵਿਚੋਂ ਮਿਲੀ ਤੇ ਨਾ ਸਤਿਜੁਗ ਦੀ ਫਾਈਲ ਇਨ੍ਹਾਂ ਤਿੰਨਾਂ ਸਾਲਾਂ ਦੀ ਕਿਤੋਂ ਮਿਲੀ। ਮੈਂ ਸਤਿਜੁਗ ਤੇ ਛਪਵਾਇਆ ਕਿ ਇਨ੍ਹਾਂ ਤਿੰਨ ਸਾਲਾਂ ਦੀ ਫਾਈਲ ਸਾਨੂੰ ਜ਼ਰੂਰ ਕੋਈ ਦੇਣ ਦੀ ਕ੍ਰਿਪਾ ਕਰੇ। ਭਾਦਰੋਂ ਦੇ ਮੇਲੇ ਤੇ ਪਤਾ ਨਹੀਂ ਕੋਈ ਮੇਰੇ ਤੱਕ ਪੁਜਣ ਲਈ ਇਨ੍ਹਾਂ ਤਿੰਨਾਂ ਸਾਲਾਂ ਦੀ ਫਾਈਲ ਦੇ ਗਿਆ। ਮੈਂ ਪਤਾ ਕਰ ਰਿਹਾ ਹਾਂ, ਕੋਈ ਨਹੀਂ ਦੱਸਦਾ ਮੈਂ ਪੁਚਾਈ ਸੀ। ਪਰ ਮੈਨੂੰ ਦੇਣ ਵਾਲੇ ਸਿੱਖ ਨੇ ਕੇਵਲ ਏਨਾ ਹੀ ਦੱਸਿਆ, ਇਕ ਸਿੱਖ ਤੈਨੂੰ ਦੇਣ ਦੀ ਹੀ ਪੱਕੀ ਕਰ ਗਿਆ। ਮੈਂ ਪਹਿਲੇ ਨੋਟ ਨਰਮ ਜਹੇ ਹਿਸਾਬ ਤਰੀਕੇ ਵਿਚ ਨਾਲੋ ਨਾਲ ਸਮੇਂ ਦੇ ਕੀਤੇ ਸੀ, ਕਿਸੇ ਵਿਦਵਾਨ ਭੀ ਕਿਹਾ ਤੇ ਮੈਂ ਭੀ ਸੋਚਿਆ ਇਹ ਕੁਝ ਭੀ ਨਹੀਂ ਕਿਸੇ ਦੇ ਪੱਲੇ ਪਾਉਣਗੇ। ਮੈਂ ਦੁਬਾਰਾ ਚੁਣ ਸੋਚ ਦੂਜਾ ਖਰੜਾ ਦੋ ਤਿੰਨਾਂ ਸਾਲਾਂ ਵਿਚ ਲਿਖਿਆ ਪਰ ਉਸ ਵਿਚ ਵੀ ਕਈ ਪ੍ਰਸੰਗ ਪੁਰਜਿਆਂ ਤੇ ਲਿਖ ਧਰਨੇ ਪਏ। ਜੋ ਫੇਰ ਮਿਲੇ ਤੇ ਕਈ ਮਹੀਨ ਨੋਟ ਕੋਨਿਆਂ ਤੇ ਕਰਨੇ ਪਏ। ਮੈਂ ਛੋਟੇ ਪੁਸਤਕ ਛਾਪਣੇ ਸ਼ੁਰੂ ਕੀਤੇ ਤੇ ਵਡਾ ਖਰੜਾ ਤੀਜੀ ਵਾਰ ਸੁਥਰਾ ਲਿਖਣਾ ਸ਼ੁਰੂ ਕੀਤਾ ਤੇ ਚਿਤ ਵਿਚ ਧਾਰੀ ਕਿ ਛੋਟੇ ਆਪਣੇ ਲਿਖੇ ਪਹਿਲੋਂ ਛਾਪ ਕੱਢ ਦੇਵਾਂ। ਕਈ ਵਿਦਵਾਨਾਂ ਕਿਹਾ, ਤੂੰ ਵਡਾ ਹੀ ਛੇਤੀ ਛਪਵਾ। ਮਨ ਸੋਚਾਂ ਵਿਚ ਪੈ ਗਿਆ ਤੇ ਮੈਂ ਕਈ ਦਿਨ ਚਿੰਤਾ ਕੀਤੀ ਪਰ ਲਿਖਦਾ ਰਿਹਾ ਤਾਂ ਸਤਿਗੁਰੂ ਜੀ ਇਕ ਰਾਤ ਦਰਸ਼ਨ ਦੇ ਹਸਮੁਖੇ ਸੁਭਾ ਪਾਸ ਆ ਖੜੇ। ਤੇ ਕਿਹੁ ਨੇ ਤੂੰ ਲਿਖੀ ਜਾ। ਬੜਾ ਚੰਗਾ ਕੰਮ ਏ। ਮੈਨੂੰ ਜਾਗ ਆਈ ਤੇ ਸਵਾਦ ਸਵਾਦ ਹੋਇਆ ਮੈਂ ਕਈ ਦਿਨ ਉਸੇ ਤਰ੍ਹਾਂ ਹੀ ਰਿਹਾ ਤੇ ਲਿਖਣ ਦਾ ਉਤਸ਼ਾਹ ਵਧ ਗਿਆ। ਇਕ ਸਿੱਖ ਦਾ ਪ੍ਰਸੰਗ ਮੈਂ ਪੜ੍ਹ ਸਾਂਭ ਰਖਿਆ ਤੇ ਚਾਹਿਆ ਜੋਗ ਜਗ੍ਹਾ ਦੇਵਾਂਗਾ। ਪਰ ਉਹ ਪੁਰਜ਼ਾ ਫਿਰ ਲਭੇ ਹੀ ਨਾ। ਨਾ ਪੂਰਾ ਚੇਤੇ ਹੀ ਆਵੇ। ਮੈਂ ਹਾਰ ਹਿਰਸ ਹੀ ਲਾਹ ਦਿੱਤੀ ਤੇ ਜਾਣਿਆ ਉਹ ਪ੍ਰਸੰਗ ਗੁਰੂ ਜੀ ਨੂੰ ਨਹੀਂ ਮਨਜ਼ੂਰ ਹੋਣਾ ਤਾਂ ਹੀ ਕਿਤੇ ਦੂਰ ਹਥੋਂ ਤੇ ਚੇਤਿਓਂ ਚਲਾ ਗਿਆ ਹੈ। ਅੱਜ ਅਚਾਨਕ ਓਹੀ ਪ੍ਰਸੰਗ ਸਿੱਖ ਤੇ ਸਤਿਗੁਰੂ ਜੀ ਦਾ ਮੇਰੇ ਹਥਲੇ ਕਾਗਤਾਂ ਨਿਤ ਦਿਆਂ ਵਿਚੋਂ ਜਿਉਂ ਦਾ ਤਿਉਂ ਮਿਲ ਗਿਆ। ਮੈਂ ਪੜ੍ਹ ਅਸਚਰਜ ਹੋ ਇਹ ਉਪਰ ਲਿਖੇ ਵਰਕੇ ਆਪਣੇ ਨਾਲ ਉਸ ਸਤਿਗੁਰੂ ਜੀ ਦੀ ਕ੍ਰਿਪਾ ਤੇ ਮਦਦ ਕੀਤੀ ਦੇ ਬਚਨ ਲਿਖੇ ਹਨ। ਤੇ ਪ੍ਰਤੀਤ ਆਈ ਹੈ :

ਸੋ ਸੇਵਕ ਜੋ ਲਾਇਆ ਸੇਵ। ਤੇ<br>
ਸੋਈ ਮਰਦ ਮਰਦਨਾਂਜਿਸ ਨੂੰ ਮਿਹਰ ਮਿਹਰਬਨਾਂ।

ਗੁਰਵਾਕਾਂ ਅਨੁਸਾਰ ਗੁਰੂ ਦੀ ਮਿਹਰ ਮਦਦ ਹੀ ਹੋਵੇ ਜਿਸ ਤੇ ਸੋਈ ਕੁਝ ਕਰ ਸਕਦਾ ਹੈ ਤੇ ਜਿਸ ਨੂੰ ਚਿਤੋਂ ਹੋ ਕੇ ਚਿਤਵੀਏ, ਜਿਸ ਦੀ ਸਿਮ੍ਰਤੀ ਕਰੀਏ ਸੋ ਠੀਕ ਹੀ ਉਸ ਦੀ ਰੂਹ ਆਸਵੰਦ ਦੀ

ਮਦਦ ਕਰਦੀ ਹੈ। ਪ੍ਰਸੰਗ ਇਹ ਹੈ :—

ਭੈਣੀ ਸਾਹਿਬ ਆਇਆ। ਉਟਾਲਾਂ ਜੋ ਸਮਰਾਲੇ ਕੋਲ ਨੇ, ਉਥੋਂ ਦਾ ਇੰਦਰ ਸਿੰਘ ਜੋ ਸੁਚਾ ਸਿੰਘ ਦਿੱਲੀ ਵਾਲੇ ਦਾ ਭਰਾ ਗੰਗਾਨਗਰ ਪਹਿਲੇ ਓਵਰਸੀਅਰ ਲੱਗਾ ਸੀ ਤੇ ਫੇਰ ਦਿੱਲੀ ਲਗਾ ਸੀ ਚਿਤ ਵਿਚ ਚਾਹ ਸੀ ਸੁਣਿਆਂ ਮੰਨਣ ਤੋਂ ਵੇਖ ਪਰਖ ਮੰਨਣ ਵਿਚ ਵਧ ਸੁਆਦ ਤੇ ਸ਼ਰਧਾ ਹੁੰਦੀ ਹੈ। ਮੈਂ ਭੈਣੀ ਸਾਹਿਬ ਜੀ ਜਾ ਪਹਿਲਾਂ ਮਾਤਾ ਜੀਉਣ ਕੌਰ ਜੀ ਨੂੰ ਵੇਖਾਂ ਜਿਸ ਨੂੰ ਜਗਤ ਮਾਤਾ ਸਿੱਖ ਆਖਦੇ ਹਨ ਤੇ ਫੇਰ ਸਤਿਗੁਰੂ ਜੀ ਨੂੰ ਵੇਖ ਮੰਨਾਂਗਾ। ਵੇਖੋ ਵੇਖੀ ਤੇ ਲਕੀਰ ਦੀ ਫਕੀਰੀ ਤਾਂ ਅਗੇ ਕੁਝ ਮੰਨੀ ਹੀ ਹੋਈ ਹੈ। ਮਾਤਾ ਜੀ ਬਿਰਧਾਂ ਤੇ ਬਾਲਕਾਂ ਨੂੰ ਦੁਧ ਮਿੱਠਾ ਘਿਓ, ਬਦਾਮ ਗੁਰੂ ਕੀ ਹੱਟੀ ਤੋਂ ਵੱਖ ਵਰਤਾਂਦਿਆਂ ਵੇਖ ਕਿਹਾ, ਕਿ ਤੁਸੀਂ ਵੱਖ ਹੋ। ਮਾਤਾ ਜੀ ਕਿਹਾ, 'ਮੈਂ ਭੀ ਬਿਰਧ ਹਾਂ ਤੇ ਬਾਲਕ ਭੀ ਬਿਰਧਾਂ ਸਮਾਨ ਹੀ ਹੁੰਦੇ ਹਨ, ਜਾਣ ਬੁਝੇ ਵੇਖ ਬਿਰਧਾਂ ਤੇ ਬਾਲਕਾਂ ਨੂੰ ਸੰਭਾਲਦੀ ਹਾਂ। ਮੇਲੇ ਬੀਬਾ ਝਮੇਲੇ ਹੁੰਦੇ ਨੇ, ਇਕ ਇਕ ਦੀ ਸੇਵਕਾਂ ਤੋਂ ਸੁਰਤ ਕਿਤੇ ਨਹੀਂ ਭੀ ਕੀਤੀ ਜਾਂਦੀ। ਫੇਰ ਇੰਦਰ ਸਿੰਘ ਜੀ ਹਰਿਮੰਦਰ ਵਿਚ ਗਏ। ਸਤਿਗੁਰ ਜੀ ਦਸਮ ਗ੍ਰੰਥ ਤੋਂ ਸ਼ਬਦ ਪੜ੍ਹ ਉਸ ਤੇ ਵਿਚਾਰ ਤੇ ਕਥਾ ਕਰ ਰਹੇ ਸੀ। ਇਹ ਸੀਸ ਨਿਵਾ ਪਿਛੇ ਬੈਠ ਗਏ। ਸਤਿਗੁਰੂ ਜੀ ਕਥਾ ਬਾਅਦ ਇਹ ਬਚਨ ਕਰ ਕਿ ਸਰਦਾਰ ਜੀ ਆਇਆਂ ਨਾਲ ਕੰਮ ਹੈ, ਕਹਿ, ਉਨ੍ਹਾਂ ਨੂੰ ਕਿਹਾ ਤੁਸੀਂ ਓਵਰ-ਸੀਅਰ ਜੋ ਹੋਏ ਆਓ ਸਕੂਲ ਵਲ ਚਲੀਏ। ਤੁਹਾਥੋਂ ਕੁਝ ਪੁਛਾਂਗੇ। ਜਾ ਸਕੂਲ ਦੇ ਛੱਪਰ ਦਿਖਾ ਕਿਹਾ, ਕੋਈ ਨਵੀਂ ਸੋਝੀ ਦਿਓ, ਮਨ ਤੇ ਮੰਨ ਗਿਆ ਕਿ ਅੰਤਰਜਾਮੀ ਹਨ ਪਰ ਉਪਰੋਂ ਅਜੇ ਲਾਜ ਨਾ ਲਹਿੰਦੀ ਸੀ। ਉਟਾਲੀ ਪਰਤ ਆਏ।

ਦਿੱਲੀ ਲਗਿਆਂ ਸਮੇਂ ਟਾਂਗੇ ਤੇ ਜਾ ਰਹੇ ਸੀ। ਸੜਕ ਦੇ ਨੇੜੇ ਹੀ ਦੀਵਾਨ ਲਗਾ ਸੁਣ ਜਾ ਸਤਿਗੁਰੂ ਜੀ ਦੀ ਚਰਨੀਂ ਲਗੇ ਪਰ ਪਤਾ ਕੁਝ ਨਾ ਲਗੇ ਤੇ ਰੋਈ ਹੀ ਜਾਵੇ। ਟਾਂਗੇ ਤੇ ਚੜ੍ਹ ਬੰਗਲੇ ਆਪਣੇ ਜਾਣਾ ਛੱਡ ਸਿਨੇਮਾ ਵੇਖਣ ਟੁਰ ਪਿਆ। ਓਥੇ ਭੀ ਓਹੋ ਦਰਸ਼ਨ ਹੋਵੇ ਗੁਰੂ ਕਾ ਤੇ ਦਿਲ ਨਾ ਖਲੋਵੇ। ਬੰਗਲੇ ਗਿਆਂ ਭੀ ਰਾਤ ਨੀਂਦ ਨਾ ਪਈ। ਸੁਰਤ ਉਚਾਟ ਹੀ ਰਹੀ। ਸਵੇਰੇ ਜਿੱਥੇ ਦੀਵਾਨ ਸੀ, ਆਸਾ ਦੀ ਵਾਰ ਲੱਗੀ ਵਿਚ ਚਰਨੀਂ ਜਾ ਲਗ ਰੱਜ ਕੇ ਰੋਏ। ਸਤਿਗੁਰੂ ਜੀ ਭਜਨ ਸਾਧ ਤੋਂ ਦਿਵਾਇ ਦਿੱਤਾ। ਘਰ ਵਾਲਿਆਂ ਸੰਭਾਲ ਘਰ ਲਿਆਂਦਾ। ੧੫ ਦਿਨ ਪਿਆ ਰਿਹਾ। ਹਸਪਤਾਲ 'ਚ ਨਾ ਜਾਏ, ਕਈ ਦਿਨਾਂ ਬਾਅਦ ਫੁਲਾਂ ਫਲਾਂ ਦਾ ਰਸ ਦੇ ਸਰੀਰ ਵਿਚ ਤਾਕਤ ਦੇ ਹੋਸ਼ ਵਿਚ ਆਂਦਾ। ਫੇਰ ਕਦੇ ਨਿਸਚਾ ਨਾ ਡੋਲਿਆ ਤੇ ਰਸਨਾ ਦਾ ਰਸ ਤੇ ਰਟ ਨਾ ਖਲਾ। ਹੁਣ ਇਹ ਸੰਤ ਇੰਦਰ ਸਿੰਘ ਜੀ ਬਿਰਧ ਪਿਨਸ਼ਨੀ ਹੋ ਉਟਾਲੀ ਰਹਿੰਦੇ ਹਨ ਪਰ ਆਪਣਾ ਭੇਦ ਇਨ੍ਹਾਂ ਆਮ ਕਿਤੇ ਨਹੀਂ ਖੋਹਲਿਆ। ਜੇ ਕੋਈ ਸਹਿਜ ਬਿਰਤੀ ਤੇ ਰਸਨਾ ਦੀ ਰਟ ਦੇਖ ਪੁਛਦਾ ਏ ਤਾਂ ਆਖਦੇ ਹਨ "ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ" ਤੇ ਕਹਿੰਦੇ ਹਨ ਜੋ ਥੋੜੀ ਜਿਹੀ ਭੀ ਸਵਾਦ ਦੀ ਚੱਜ ਪੈ ਦਸਦੇ ਹਨ ਉਹ ਕਸਰ ਖਾਂਦੇ ਹਨ। ਫਕੀਰ ਵਾਰਸ ਸ਼ਾਹ ਲਿਖਿਆ ਹੈ, "ਚੋਰ ਯਾਰ ਜੂ ਦੱਸ ਕੇ ਭੇਤ ਮਰਦਾ, ਫਕਰ ਮਰੇ ਜ਼ਬਾਨ ਤੋਂ ਬੋਲ ਆਈ। ਉਹ ਖੂਬ ਸਵਾਦ ਵੰਜਾ ਬਹਿੰਦੇ, ਜਿਨ੍ਹਾਂ ਭੇਤ ਮਹਿਬੂਬ ਦਾ ਖੋਹਲਿਆ ਈ।" ਤੇ ਕਹਿੰਦੇ ਹਨ ਜੋ ਸਵਾਦ ਮੈਨੂੰ ਸਤਿਗੁਰੂ ਜੀ ਬਖਸ਼ਿਆ ਹੈ, ਮੈਂ ਗੂੰਗੇ ਦੀ ਮਠਿਆਈ ਵਾਂਗੂੰ ਦੱਸ ਨਹੀਂ ਸਕਦਾ।

ਸਤਿਗੁਰੂ ਜੀ ਵਿਸਾਖ ਚੜ੍ਹਦੇ ਮੇਲੇ ਤੇ ਭੀ ਮਤਾ ਪਾਸ ਕੀਤਾ ਤੇ ਹਰ ਜ਼ਿਲੇ ਵਿਚ ਸੰਗਤ

ਦਾ ਇਕੱਠ ਕਰ ਲਿਖਾ ਭੇਜਿਆ, ਉਪਰ ਸਰਕਾਰ ਵਲ ਕਿ ਸਾਡਾ ਇਤਿਹਾਸ ਵਿਗਾੜਨ ਵਾਲਾ ਤੇ ਸਿੱਖਾਂ ਦੀ ਆਪੋ ਵਿਚ ਦੁਬਿਧਾ ਦੇ ਵਧਾਉਣ ਵਾਲਾ ਹੁਕਮਨਾਮੇ ਗਲਤ ਛਾਪਣ ਦਾ ਕੰਮ ਸਰਕਾਰ ਰੋਕੇ ਪਰ ਕਿਸੇ ਕੋਈ ਨਾ ਉਤਰ ਦਿੱਤਾ ਨਾ ਮੰਨੀ ਕਿਉਂਕਿ ਅੰਗ੍ਰੇਜ਼ ਤੇ ਸਗੋਂ ਇਹ ਗਲ ਚਾਹੁੰਦੇ ਸੀ ਤੇ ਸਿੰਘ-ਸਭੀਏ ਪੈਦਾਇਸ਼ ਹੀ ਇਸੇ ਗਲ ਦੇ ਸੀ। ਸਗੋਂ ਉਨ੍ਹਾਂ ਟਹਿਲ ਸਿੰਘ ਨੂੰ ਥਾਪੜਾ ਦੇ ਰਕਮ ਤੇ ਪ੍ਰੈਸ ਦੇਣ ਦਾ ਹੀ ਰੁਕ ਰਖਿਆ। ਫਿਰ ਸਤਿਗੁਰੂ ਜੀ ਮੋਟੇ ਅਖਰਾਂ ਵਿਚ "ਇਸ ਸ਼ਰਾਰਤ ਨੂੰ ਰੋਕੋ" ਪ੍ਰੈਸ ਅਰ ਸਰਕਾਰ ਦੇ ਧਿਆਨ ਜੋਗ ਸਤਿਜੁਗ ਤੇ ਸੰਤ ਇੰਦਰ ਸਿੰਘ ਜੀ ਤੋਂ ਵਧੀਆ ਲੇਖ ਉਚੇਚਾ ਛਪਵਾਇਆ ਤੇ ੨੫ ਵੈਸਾਖ ਭੈਣੀ ਸਾਹਿਬ ਪੰਥ ਦੇ ਸੂਬੇ ਜਥੇਦਾਰ ਸੱਦ ਮਤਾ ਪਾਸ ਕੀਤਾ :—

(੧) ਟਹਿਲ ਸਿੰਘ ਨਾਲ ਰਲ ਜੋ ਸ਼ਰਾਰਤ ਕਿਸੇ ਕਰਨੀ ਹੈ, ਨਾ ਕਰੇ ਕਿਉਂਕਿ ਇਹ ਨਾਮਧਾਰੀ ਪੰਥ ਵਲੋਂ ਧੱਕਿਆ ਹੋਇਆ ਹੈ।

(੨) ਕੋਈ ਪ੍ਰੈਸ ਹੁਕਮਨਾਮਾ ਨਾ ਛਾਪੇ ਜਿਚਰ ਨਾਮਧਾਰੀ ਦਰਬਾਰ ਵਲੋਂ ਉਸ ਨੂੰ ਅਸਲ ਕਾਪੀ ਨਾ ਪ੍ਰਾਪਤ ਹੋਵੇ।

(੩) ਨਾਮਧਾਰੀ ਦਰਬਾਰ ਸਰਕਾਰ ਨੂੰ ਕਹਿੰਦਾ ਹੈ, ਉਹ ਟਹਿਲ ਸਿੰਘ ਤੇ ਉਸ ਦੇ ਸਾਥੀਆਂ ਨੂੰ ਇਸ ਸ਼ਰਾਰਤ ਤੋਂ ਰੋਕੇ।

ਜਿਵੇਂ ਇਹ ਮਤੇ ਪਾਸ ਕੀਤੇ ਸਭ ਅਖਬਾਰਾਂ ਆਖੇ ਲਗਣ ਵਾਲਿਆਂ ਨੂੰ ਭੀ ਦਿੱਤੇ। ਤੇ ਸਤਿਜੁਗ ਤੇ ਭੀ ਛਾਪਿਆ। ਹਰ ਜ਼ਿਲੇ ਵਿਚ ਫੇਰ ਮੇਲੇ ਭੀ ਕਰ ਇਹ ਪ੍ਰਚਾਰ ਕਰਾਇਆ। ਪਰ ਸਰਕਾਰ ਤੇ ਸਿੰਘ-ਸਭੀਏ ਉਕਾ ਨਾ ਮਨ-ਆਈ ਤੋਂ ਟਲੇ।

ਸਤਿਗੁਰੂ ਜੀ ਅੰਮ੍ਰਿਤਸਰ ਭਾਈ ਵਜ਼ੀਰ ਸਿੰਘ ਜੀ ਨੂੰ ਸਮਾਚਾਰ ਦੇ ਦਫਤਰ ਵਿਚ ਭੀ ਮਿਲਣ ਗਏ। ਇਸ ਤਰ੍ਹਾਂ ਦਾ ਮਨ ਬਣਾ ਕਿ ਅਗੇ ਭੀ ਹੁਕਮਨਾਮੇ ਤੁਹਾਡੇ ਵਲੋਂ ਛਪਣੇ ਸੁਣੇ ਸੀ ਤੇ ਅਸੀਂ ਹੈਰਾਨ ਸਾਂ, ਸਾਨੂੰ ਮਸਾਂ ਕੁਝ ਮਿਲੇ ਹੈਨ ਤੇ ਉਹ ਭੀ ਗਲਤ ਹਨ। ਬਹੁਤ ਮਿਲਾਵਟ ਵੇਖਣ ਵਾਲੀ ਹੈ ਤੇ ਭਾਈ ਜੀ ਨੂੰ ਕਿਥੋਂ ਖਾਸ ਮਿਲ ਗਏ ਪਰ ਤੁਸਾਂ ਚੰਗਾ ਕੀਤਾ, ਜੋ ਉਨ੍ਹਾਂ ਛਾਪੇ ਤਦੋਂ। ਹੁਣ ਟਹਿਲ ਸਿੰਘ ਨਾਮਧਾਰੀ ਪੰਥ ਦਾ ਤਨਖਾਹੀਆ ਛਾਪਣੇ ਚਾਹੁੰਦਾ ਹੈ। ਤੁਸਾਂ ਨਾ ਵਿਚ ਦਖਲ ਦੇਣਾ, ਸਗੋਂ ਜੇ ਉਹ ਮਿਲੇ ਤਾਂ ਉਸ ਨੂੰ ਰੋਕਣਾ। ਪਰ ਭਾਈ ਵੀਰ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੱਥੇ ਹੀ ਨਾ ਲਗੇ। ਇਸ ਕਰਕੇ ਕਿ ਉਹ ਤੇਜ ਪ੍ਰਤਾਪ ਤੇ ਐਸੇ ਪ੍ਰਭਾਵ ਵਾਲੇ ਹਨ ਕਿ ਉਨ੍ਹਾਂ ਦੇ ਮੱਥੇ ਲਗੇ, ਖਿਆਲ ਸੁਣੇ, ਉਨ੍ਹਾਂ ਦੇ ਅਸਰ ਹੇਠ ਆ ਹੀ ਜਾਂਦਾ ਹੈ। ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੇ ਭਜਨ ਦੱਸਣ ਵਿਚ ਸਕਤ ਸੀ। ਉਨ੍ਹਾਂ ਦੇ ਬੋਲਣ, ਮਿਲਣ ਤੇ ਸੰਗਤ ਕਰਨ ਵਿਚ ਅਸਰ ਏ। ਅੰਦਰੇ ਬੈਠਾ ਰਿਹਾ, ਨਾ ਨਿਕਲ ਉਠ ਮਿਲਿਆ, ਤੇ ਸੇਵਾ ਸਿੰਘ ਸਰਸਰੀ ਜਿਹਾ ਆਦਰ ਦੇ ਸਤਿਗੁਰੂ ਜੀ ਨੂੰ ਇਹ ਕਹਿ ਕਿ ਉਹ ਇਸ ਵਕਤ ਨਹੀਂ ਮਿਲ ਸਕਦੇ, ਇਕ ਕਾਪੀ ਗੁਰੂ ਪਦ ਨਿਰਣੇ ਦੀ ਆਪਣੀ ਛਪਵਾਈ ਦਿੱਤੀ ਜਿਦ੍ਹਾ ਭਾਵ ਸੀ, ਮੰਦਾ ਕਿਹੜਾ ਗੰਦਾ ਕੰਮ ਕਰਨੋ ਰੁਕਦਾ ਏਂ। ਸਤਿਗੁਰੂ ਜੀ ਜਾਣ ਲਿਆ ਕਿ ਬਹਾਨਾ ਕੀਤਾ ਨੇ। ਅਛਾ ਦਿਮਾਗ ਫਿਰੇ ਤੇ ਕੀ ਅਸਰ ਹੋ ਸਕਦਾ ਹੈ, ਕਹਿ ਪਰਤ ਆਏ। ਭਾਈ ਵੀਰ ਸਿੰਘ ਜੀ ਦਿਮਾਗ ਫਿਰੇ ਕਰ ਅੰਮ੍ਰਿਤਸਰ ਬਜ਼ਾਰਾਂ ਵਿਚ ਨੰਗੇ ਤਨ ਫਿਰਦੇ ਹੀ ਬੇਸੁਧ ਹੋਏ ਚੜ੍ਹੇ।

ਅਗੇ ਇਨ੍ਹਾਂ ਲੋਕਾਂ ਸ਼ੇਖੂਪੁਰੇ ਹੋਲੇ ਤੇ, ਮੁਕਾਬਲੇ ਦੇ ਦੀਵਾਨ ਵਿਚ ਟਹਿਲ ਸਿੰਘ ਨੂੰ ਕੂਕਾ ਪੰਥ ਦੇ ਖਿਲਾਫ ਕਰੜਾ ਬੁਲਾਇਆ, ਸਣੇ ਕਰਤਾਰ ਸਿੰਘ ਝੱਬਰ ਦੇ। ਤਿਵੇਂ ਭੀ ਸਤਿਗੁਰੂ ਜੀ ਆਪਣੇ ਮੇਲੇ ਦੀ ਬੇਰਸੀ ਨਾ ਹੋਵੇ, ਸੱਚ ਜਰੇ। ਤੇ ਸੰਗਤ ਨੂੰ ਸ਼ਾਂਤ ਦਿੱਤੀ ਰਖੀ। ਹੁਣ ਭੀ ਚਾਰਾ ਕੀਤਾ ਪਰ ਕੋਈ ਨਾ ਮੰਦ ਕਰਤੂਤ ਤੋਂ ਮੁੜੇ ਜਾਣ ਸੁੰਦਰ ਸਿੰਘ ਜੀ ਮਜੀਠਾ ਨੂੰ ਭੀ ਕਿਹੋ ਨੇ ਕਿਉਂਕਿ ਉਹ ਭੀ ਵੋਟ ਲੈਣ ਲਈ ਕੋਲ ਆਇਆ ਸੀ, ਪਰ ਉਸ ਵੀ ਕੁਝ ਅਸਰ ਨਾ ਕੀਤਾ। ਸਰਕਾਰੀ ਕਾਰਦਾਰ ਜੁ ਸੀ। ਸੰਤ ਇੰਦਰ ਸਿੰਘ ਜੀ ਅੱਕ ਕੇ ਲਿਖਿਆ, ਜੇ ਤੁਸੀਂ ਇਸ ਤਰ੍ਹਾਂ ਮਨ-ਮਰਜ਼ੀ ਕਰੋਗੇ ਤਾਂ ਅਸੀਂ ਭੀ ਤੁਸਾਂ ਦਾ ਗੁਰੂ ਘਰਾਂ 'ਚੋਂ ਕੱਢ ਦੇਵਾਂਗੇ ਤੇ ਕਿਸੇ ਕੂਕੇ ਨੂੰ ਬਾਣੀ ਨਾ ਪੜ੍ਹਨ ਦਿਆਂਗੇ। ਤਾਂ ਸਤਿਗੁਰੂ ਜੀ ਉਨ੍ਹਾਂ ਨੂੰ ਭੀ ਰੋਕਿਆ। ਅਸਾਂ ਉਨ੍ਹਾਂ ਮਗਰ ਟੁਰ ਕੇ ਆਪਣੇ ਗੁਰੂ ਦੇ ਹੁਕਮ ਵਲੋਂ ਤੇ ਨਹੀਂ ਹਟਣਾ। ਗੁਰਬਾਣੀ ਪੜ੍ਹਨਾ ਸਾਡਾ ਪਰਮ ਧਰਮ ਹੈ। ਤੇ ਉਸ ਦਾ ਅਦਬ ਸਾਡਾ ਮੁਢਲਾ ਅਸੂਲ ਹੈ। ਗੁਰੂ ਅਸੀਂ ਉਸ ਨੂੰ ਅਗੇ ਹੀ ਨਹੀਂ ਮੰਨਦੇ ਤੇ ਅਗੋਂ ਐਸਾ ਲਿਖਣੋ ਭੀ ਰੋਕ ਦਿੱਤਾ ਸੰਤ ਜੀ ਨੂੰ, ਪਰ ਸਤਿਗੁਰੂ ਜੀ ਦੇ ਮਨ ਵਿਚ ਗਿਲਾ ਜ਼ਰੂਰ ਆਇਆ ਕਿ ਭਾਈ ਵੀਰ ਸਿੰਘ ਤੇ ਸ: ਸੁੰਦਰ ਸਿੰਘ ਜੀ ਵਡੇ ਅਖਵਾਉਂਦੇ ਹਨ, ਪਰ ਵਡਿਆਂ ਵਾਲੀ ਮੱਤ ਨੀਤ ਰੀਤ ਉਕਾ ਨਹੀਂ ਇਨ੍ਹਾਂ ਵਿਚੋਂ ਵਰਤੀ ਜਾਪੀ।

ਸੰਤ ਆਲਾ ਸਿੰਘ ਜੀ ਵਰਨਾ ਵਾਲੇ ਚੂੜ੍ਹਕਾਣੇ ਮੰਡੀ ਦੇ ਬੁਧ ਸਿੰਘ ਬਜਾਜ ਦੀ ਸੁਪੱਤਨੀ ਵਿਧਵਾ ਸਾਹਿਬ ਕੌਰ ਕੋਲ ਸਾਧਾਂ ਸਮੇਤ ਰਹਿੰਦੇ। ਨਾਮਧਾਰੀ ਪੰਥ ਦੀ ਪੱਤ ਬਦਲੇ ਆਪਣੀ ਸ਼ੋਭਾ ਤੇ ਇੱਜ਼ਤ ਦਾ ਬਲੀਦਾਨ ਕਰ ਕਿਉਂਕਿ ਬੁਧ ਸਿੰਘ ਦੰਪਤੀ ਬੜੇ ਸਾਧ ਸੰਗਤ ਦੇ ਸੇਵਕ ਅਤੇ ਪ੍ਰੇਮੀ ਸੀ। ਸਾਹਿਬ ਕੌਰ ਅਜੇ ਜਵਾਨ ਸੀ ਤੇ ਬੱਚੇ ਦੋ ਗੁਰਬਚਨ ਸਿੰਘ ਤੇ ਵਰਿਆਮ ਸਿੰਘ ਭੀ ਅਨਜਾਣ ਸੀ। ਜਾਣ ਤੇ ਅਨਜਾਣ ਦਾ ਆਪਣਾ ਭੀ ਮਨ ਸੰਭਲ ਗੁਜ਼ਾਰਾ ਕਰਨ ਵਾਲਾ ਨਹੀਂ ਹੁੰਦਾ ਤੇ ਲੋਕ ਭੀ ਇਨ੍ਹਾਂ ਨੂੰ ਨੁਕਸਾਨ ਪਹੁੰਚਾਣੋ ਨਹੀਂ ਮੁੜਦੇ ਤੇ ਬਦਨਾਮੀ ਕੁਟੰਬ ਤੇ ਪੰਥ ਦੀ ਸਾਂਝੀ ਸੂਝਵਾਨ ਜੋਗ ਹੁੰਦੀ ਹੈ,। ਸੱਚ ਸੰਤ ਜੀ ਜਿਵੇਂ ਭੀਸ਼ਮ ਪਿਤਾਮਾ ਜੀ ਨੇ ਆਪਣੀ ਮਤਈ ਮਾਤਾ ਦੀ ਮੱਤ ਪੱਤ ਦੀ ਰਾਖੀ ਲਈ ਉਸ ਨੂੰ ਸਿਖਿਆ ਤੇ ਸਾਂਤ ਹੋਰ ਸਭ ਸਹੂਲਤ ਦਾ ਸਾਥ ਦਿੱਤਾ ਸੀ, ਆਪ ਨਿੰਦਾ ਤੇ ਅਪਮਾਨ ਸਹਿ, ਤਿਵੇਂ ਇਨ੍ਹਾਂ ਦੀ ਸੰਭਾਲ ਲਈ ਸੰਤ ਜੀ ਇਨ੍ਹਾਂ ਦੇ ਸੰਗ ਲਗ ਗਏ ਹੋਏ ਸੀ। ਸੰਤ ਜੀ ਨੇ ਸਾਹਿਬ ਕੌਰ ਨਾਲ ਸਲਾਹ ਮੇਲ ਚੂਹੜਕਾਣੇ ੨੯ ਵੈਸਾਖ ਤੋਂ ੧੩ ਜੇਠ ਤੱਕ ਅਖੰਡ ਪਾਠ ਸਾਧ ਸੰਗਤ ਜੋੜ ਕਰਨਾ ਆਰੰਭ ਕੀਤਾ ਤੇ ਅਰਦਾਸਾ ਕੀਤਾ, "ਸੱਚੇ ਪਾਤਸ਼ਾਹ ਅਸੀਂ ਤੇ ਆਪ ਨਾਲ ਨਹੀਂ, ਸਲਾਹ ਮੇਲ ਮੇਲਾ ਮਿਥ ਸਕੇ, ਆਪ ਹੀ ਹੁਣ ਮਿਹਰ ਕਰੋ, ਸਾਨੂੰ ਦਰਸ਼ਨ ਦਿਓ, ਸਾਡਾ ਮੇਲਾ ਬਣਾਓ। ਇਕ ਸਿੱਖ ਕੋਲੋਂ ਕਿਹਾ, ਹੁਣ ਜੁ ਏਨੇ ਤਰਲੇ ਕਰਦੇ ਹੋ, ਅਗਦੀ ਹੀ ਇਕ ਦੋ ਦਿਨ ਭੰਨ ਕੇ ਅਰਜ਼ ਮਨਾਉਣੀ ਸੀ। ਸੰਤ ਜੀ ਕਿਹਾ, ਜੇ ਮੇਰੀ ਅਰਜ਼ ਮਨਜ਼ੂਰ ਪੈ ਗਈ, ਤਾਂ "ਅਨਬੋਲਤ ਮੇਰੀ ਬਿਰਥਾ ਜਾਨੀ" ਦੇ ਪਾਲਣ ਵਾਲੇ ਜ਼ਰੂਰ ਦਰਸ਼ਨ ਦੇਣਗੇ।

**ਸਤਿਗੁਰੂ ਜੀ ਸਰਗੋਧੇ ਵਲ ਦੌਰੇ ਜਾਣਾ ਸੀ। ਰਾਤ ਨੌਂ ਵਜੇ ਮੰਡੀ ਦਰਸ਼ਨ ਦਿੱਤੇ। ਸਵੇਰੇ ਸੰਤ ਗਿਆਨਾ ਸਿੰਘ ਦੀ ਰਜ਼ਾਦੇ ਵਾਲਿਆਂ ਜੋ ਸ਼ੇਖੂਪੁਰੇ ਗੁਰਦੁਆਰੇ ਰਹਿੰਦੇ ਸੀ, ਨੇ ਆਸਾ ਦੀ ਵਾਰ ਦਾ ਰਸ ਬੰਨ੍ਹੀ ਰਖਿਆ। ਚੰਗੇ ਦਿਨ ਚੜ੍ਹੇ ਤੱਕ। ਸਤਿਗੁਰੂ ਜੀ ਆਦਿ ਗ੍ਰੰਥ ਸਾਹਿਬ ਦੇ**

ਅਖੰਡ ਪਾਠ ਹੁੰਦੇ ਨੂੰ ਨਮਸਕਾਰ ਕਰ ਟੁਰੇ। ਤਾਂ ੩੦ ਨੂੰ ਸਾਹਿਬ ਕੌਰ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਭੋਗ ਸਮੇਂ ਭੀ ਦਰਸ਼ਨ ਦੇਣਾ। ਤਾਂ ਸਤਿਗੁਰੂ ਜੀ ਕਿਹਾ, ਬੀਬੀ ਖੁਲ੍ਹਾ ਹੀ ਬਚਨ ਰਿਹਾ। ਸੰਤ ਆਲਾ ਸਿੰਘ ਜੀ ਕਿਹਾ, ਮੈਂ ਤੇ ਜੋ ਧਾਰੀ ਸੀ ਸਭ ਪਦਾਰਥ ਜਿਨ੍ਹਾਂ ਦੇ ਨਮਿਤ ਖਰਚ ਕਰਨਾ ਹੈ, ਉਹ ਅਜੇ ਦਰਸ਼ਨ ਦੇਣ ਤਾਂ ਸਵਾਦ ਬਣਦਾ ਹੈ। ਮੇਰੀ ਤਾਂ ਮਨਸ਼ਾ ਪੂਰੀ ਹੋ ਹੀ ਗਈ ਹੈ, ਅਗੋਂ ਇਹ ਰਜ਼ਾ ਵਾਲੇ ਹਨ।

੧੩ ਜੇਠ ਪਾਠਾਂ ਦੇ ਭੋਗ ਸਮੇਂ ਸੰਗਤ ਸਤਿਗੁਰੂ ਜੀ ਦੀ ਉਡੀਕ ਵਿਚ ਸ਼ਬਦ ਲਿਆ। "ਤੂੰ ਘਰ ਆ ਸਜਣਾ ਦਰਸ਼ਨ ਦੇਖਾਂ ਤੇਰਾ ਰਾਮ।" ਸਤਿਗੁਰੂ ਜੀ ਉਸੇ ਸਮੇਂ ਦਰਸ਼ਨ ਦਿੱਤੇ। ਸੰਤ ਗਿਆਨਾ ਜੀ ਅਰਜ਼ ਕੀਤੀ ਸਚੇ ਪਾਤਿਸ਼ਾਹੋ ਆਪ ਸ਼ਬਦ ਸੁਣਾਓ। ਸਤਿਗੁਰੂ ਜੀ "ਲਗੀ ਪੀਆ ਦੇ ਮਿਲਣ ਵਾਲੀ ਆਸ, ਅਖੀਆਂ ਮੋਰੀਆਂ ਨੂੰ", ਸ਼ਬਦ ਬੜੇ ਸਵਾਦ ਰਸ ਵਿਚ ਪੜ੍ਹਿਆ। ਇਹ ਮੇਲਾ ਬੜੇ ਰਸ ਭਰਿਆ ੧੫ ਦਿਨ ਰਿਹਾ, ਸਤਿਗੁਰੂ ਜੀ ਜਿਵੇਂ ਆਪ ਵੈਰਾਗੀ ਸੁਭਾ ਰਹਿੰਦੇ ਸੀ, ਇਸ ਮੇਲੇ ਤੇ ਆਉਣ ਜਾਣ ਸਮੇਂ ਸੰਗਤ ਭੀ ਵੈਰਾਗੀ ਕੀਤੀ ਰਖੀ। ਆਪ ਫਿਰ ਸਰਗੋਧੇ ਨੂੰ ਹੀ ਪਧਾਰ ਗਏ, ਭੋਗ ਮੇਲੇ ਦਾ ਪਾ। ਜੇਠ ਦਾ ਮਹੀਨਾ ਜ਼ਿਲਾ ਅੰਬਾਲਾ ਦੀ ਸੰਗਤ ਨੇ ਪਾਠਾਂ ਹਵਨ ਦੀ ਸੇਵਾ ਭੈਣੀ ਸਾਹਿਬ ਸੂਬਾ ਗੁਰਬਖਸ਼ ਸਿੰਘ ਜੀ, ਗਜਣ ਸਿੰਘ ਤੇ ਹਜੂਰਾ ਸਿੰਘ ਜੀ ਠਹਿਰ ਆਦਿ ਸਾਧਾਂ ਪੂਰਾ ਕੀਤਾ। ਕੁਝ ਸਾਧ ਭੈਣੀ ਸਾਹਿਬ ਦੇ ਵੀ ਵਿਚ ਲਗੇ। ਹਾੜ ਦਾ ਮਹੀਨਾ ਲਾਹੌਰ ਤੇ ਲੁਧਿਆਣੇ ਦੀ ਸੰਗਤ ਲਗੀ। ਇਸੇ ਸੇਵਾ ਬੰਦਗੀ ਤੇ ਸਤਿਗੁਰੂ ਜੀ ਦੂਣਾ ਪਾਠ ਕਰਨ ਦਾ ਹੁਕਮ ਕੀਤਾ।

ਇਨ੍ਹੀਂ ਦਿਨੀਂ ਰਾਸ਼ਟਰਪਤੀ ਸੁਭਾਸ਼ ਚੰਦਰ ਬੋਸ ਜੀ ਬੰਗਾਲ ਦਾ ਦੋਰਾ ਕਰ ਰਹੇ ਸੀ ਤੇ ਲੋਕ ਉਨ੍ਹਾਂ ਦਾ ਬੜਾ ਸਵਾਗਤ ਕਰਦੇ ਸੀ। ਸਰਕਾਰ ਅੰਗ੍ਰੇਜ਼ੀ ਨੇ ਮੁਸਲਮਾਨਾਂ ਨੂੰ ਕਾਂਗਰਸ ਨਾਲੋਂ ਪਾੜ ਭੜਕਾਉਣਾ ਸਿਖਾਇਆ। ਏਥੋਂ ਤੱਕ ਕਿ ਬੰਗਾਲ ਦੇ ਬਰਮੰਗ ਬੌਰੀਆ ਵਿਚ ਜਲੂਸ ਨੂੰ ਜਿਨਾਹ ਤੇ ਮਿਸਟਰ ਫਜ਼ਲ ਹੱਕ ਨੇ ਪੱਥਰ ਮਰਵਾਏ। ਸੁਭਾਸ਼ ਜੀ ਤੇ ਹੋਰ ੧੫ ਕੁ ਬੰਦੇ ਜ਼ਖਮੀ ਭੀ ਹੋਏ। ਮੈਂ ਸਤਿਜੁਗ ਦੇ ਪੱਤਰਿਆਂ ਤੋਂ ਪੜ੍ਹ ਲਿਖਿਆ ਹੈ, ਕੋਲੋਂ ਨਹੀਂ ਘੜਿਆ। ਭੈਣੀ ਸਾਹਿਬ ਤੋਂ ਨੇੜੇ ਛੋਟੀ ਕਟਾਲੀ ਸੰਤ ਭਗਵਾਨ ਸਿੰਘ ਜੀ ਨੇ ਆਪਣੇ ਪੁਤਰ ਸ੍ਰ: ਬਚਨ ਸਿੰਘ ਦੇ ਅਫਰੀਕਾ ਜਾ ਰੁਜ਼ਗਾਰ ਮਿਲਣ ਦੀ ਖੁਸ਼ੀ ਵਿੱਚ ਸੰਤ ਗਿਆਨਾ ਸਿੰਘ ਜੀ ਤੋਂ ਅਖੰਡ ਪਾਠ ੨੪ ਜੇਠ ਆਰੰਭ ਕਰਵਾਇਆ। ੨੬ ਜੇਠ ਸਤਿਗੁਰੂ ਜੀ ਸੰਤ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਵਡੀ ਕਟਾਣੀ ਤੋਂ ਭੀ ਕਈ ਸ਼ਰਧਾਲੂ ਆਏ। ਸ੍ਰ: ਕਰਤਾਰ ਸਿੰਘ ਤੇ ਡਾਕਟਰ ਹਰਿਦਾਸ ਜੀ ਭੀ ਆਏ ਚਰਨੀਂ ਲਗੇ। ਪਰਸਪਰ ਪ੍ਰੇਮ ਪਰਚਾ ਚਰਚਾ ਹੋਇਆ। ਇਨ੍ਹਾਂ ਸਰਦਾਰ ਜੀ ਆਪਣੇ ਵਲੋਂ ਹਸਪਤਾਲ ਧਰਮ ਅਰਥ ਖੋਲ੍ਹ ਇਹ ਡਾਕਟਰ ਜੀ ਰਖੇ ਹੋਏ ਹਨ। ਆਏ ਦਿਨ ਮੁਫਤ ਦਵਾਈ ਹੁੰਦੀ ਹੈ ਤੇ ਦੂਜੇ ਨਗਰ ਜਾਣ ਦੀ ਦੋ ਰੁਪਏ ਫੀਸ ਰਖੀ ਹੈ। ਭੈਣੀ ਸਾਹਿਬ ਜੋਗ ਰਾਤੀਂ ਦਿਨੇ ਉਕਾ ਫੀਸ ਉਜਰ ਨਹੀਂ। ਪੰਡਿਤ ਵੈਦ ਹਰਿਦਾਸ ਜੀ ਮਾੜਿਆਂ ਤੋਂ ਦੋ ਰੁਪਏ ਵੀ ਨਹੀਂ ਲੈਂਦੇ, ਬੜੇ ਦਰਦਮੰਦ ਹਨ। ਇਕ ਬੀਬੀ ਦੇ ਇਲਾਜ ਸਮੇਂ ਬੀਬੀ ਹਾਏ ਕੀਤੀ। ਕੰਪੋਂਡਰ ਕਿਹਾ, ਜੇ ਹਾਏ ਕਰਨੀ ਸੀ ਤਾਂ ਏਥੇ ਕਿਉਂ ਆਉਣਾ ਸੀ। ਡਾਕਟਰ ਜੀ ਕੰਪੋਂਡਰ ਨੂੰ ਝਿੜਕਿਆ ਕਿ ਅਸੀਂ ਦੁਖੀਆਂ ਨੂੰ ਸੁਖ ਦੇਣ ਲਈ ਵੈਦਗੀ ਸਿੱਖੇ ਹਾਂ ਕਿ ਸਗੋਂ ਦੁਖਾਣ ਲਈ। ਖਬਰਦਾਰ ਅਗੋਂ ਐਸਾ ਬੋਲੇਂ ਕਿਸੇ ਨੂੰ ਝਿੜਕੇਂ। ਸ੍ਰ: ਭਗਤ ਸਿੰਘ ਜੀ ਭੈਣੀ ਸਾਹਿਬ ਦੇ ਮੁਖਤਿਆਰ ਇਕ ਦਿਨ ਪਰਚੀ ਲਿਖ ਭੇਜੀ ਕਿ ਜੋ ਭੈਣੀ

ਸਾਹਿਬੋਂ ਪਰਚੀ ਲਿਆਵੇ ਉਸ ਨੂੰ ਦਵਾਈ ਦੇਣੀ। ਹਰਿਦਾਸ ਜੀ ਕਿਹਾ, ਪਰਚੀ ਕੇਹੀ, ਮੈਂ ਤੇ ਦੁਸ਼ਮਣ ਨੂੰ ਭੀ ਆਦਰ ਭਾ ਨਾਲ ਦਵਾਈ ਦੇਣੀ ਧਾਰੀ ਹੋਈ ਹੈ। ਇਹ ਕਿਧਰ ਦਾ ਧਰਮ ਹੈ। ਸੱਜਣ ਨੂੰ ਆਦਰ ਤੇ ਦੁਸ਼ਮਣ ਨੂੰ ਜਵਾਬ। ਸਤਿਗੁਰੂ ਜੀ ਇਹ ਉਚੇ ਆਦਰਸ਼ ਵਾਲਾ ਉਤਰ ਸੁਣ ਕਿਹਾ, ਜੋ ਐਸਾ ਸਰੀਰ ਹੈ ਉਹ ਸਤਿਗੁਰੂ ਰਾਮ ਸਿੰਘ ਜੀ ਦੇ ਉਚੇ ਆਦਰਸ਼, ਸਭ ਆਏ ਨੂੰ ਆਦਰ ਨਾਲ ਜਲ ਪ੍ਰਸ਼ਾਦਾ ਦੇਣਾ ਭਾਵੇਂ ਕੋਈ ਗਊ ਘਾਤੀ ਭੀ ਹੋਵੇ, ਭਾਵੇਂ ਕੋਈ ਤੁਹਾਡੀ ਨਿੰਦਾ ਭੀ ਕਰਨ ਵਾਲਾ ਹੋਵੇ। ਤੁਹਾਨੂੰ ਤੁਹਾਡੀ ਸੇਵਾ ਦਾ ਫਲ ਉਹਨੂੰ ਉਸਦੀ ਨਿੰਦਾ ਦਾ ਫਲ। ਹੁਕਮ ਵਰਤਦਾ ਏ। ਸਤਿਗੁਰੂ ਜੀ ਕਿਹਾ, ਜਦ ਤੱਕ ਇਹ ਆਪ ਵਿਥ ਨਾਲ ਵਰਤਦਾ ਹੈ ਇਸ ਨੂੰ ਭੀ ਉਸ ਸਰਬ ਦੇ ਪ੍ਰੀਤਮ ਵਲੋਂ ਵਿਥ ਹੀ ਰਹਿੰਦੀ ਹੈ। ਕਿਉਂਕਿ ਗੁਰਵਾਕ ਹੈ: "ਜਉ ਲਉ ਭਾਉ ਅਭਾਉ ਇਹੁ ਮਾਨੈ ਤਉ ਲਉ ਮਿਲਣ ਦੂਰਾਈ॥"ਤੇ ਜੋ ਇਸੇ ਤਰ੍ਹਾਂ ਉਚਾ ਆਦਰਸ਼ ਰੱਖ ਵਰਤਦਾ ਹੈ, ਉਹ ਨਾਮਧਾਰੀ ਧਰਮ ਦੀ ਮੱਤ ਹੀ ਵਰਤਾ ਹੈ ਭਾਵੇਂ ਕਿਸੇ ਮੱਤ ਵਿਚ ਹੋਵੇ।

ਮੈਂ ਭੀ ਇਸ ਪਾਠ ਵਿਚ ਕਟਾਣੀ ਗਿਆ ਸਾਂ ਤੇ ਇਨ੍ਹਾਂ ਪਾਠਾਂ ਦੇ ਸਮੇਂ, ਵਿਚ ਰਹਿ ਸਵਾਦ ਵੇਖਿਆ ਹੈ। ਜੋ ਮਹੀਨਾ ਇਹ ਭਜਨ ਬਾਣੀ ਦਾ ਨੇਮ ਕਰ ਟੁਰਦੇ ਉਹ ਭੀ ਵੈਰਾਗੀ ਹੁੰਦੇ ਸੀ ਤੇ ਜੋ ਵਿਦਾ ਕਰਨ ਵਾਲੇ ਹੁੰਦੇ ਸੀ, ਸੋ ਭੀ ਵੈਰਾਗੀ ਹੁੰਦੇ ਸੀ। ਮੈਂ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਰਖ ਕੇ ਟੁਰਨ ਸਮੇਂ ਰੋ ਰਿਹਾ ਸਾਂ ਤੇ ਸੰਤ ਅਮਰ ਸਿੰਘ ਜੀ ਜਲਨਵਾਲੇ ਖੜੇ ਗਲ ਕੇਸੀਂ ਲਮਕੀਂ ਰੋ ਰਹੀ ਰਹੇ ਸੀ। ਤੇ ਸਤਿਗੁਰੂ ਜੀ ਕੰਡ ਤੇ ਹੱਥ ਫੇਰ ਮੈਨੂੰ ਕਹਿ ਰਹੇ ਸੀ, ਭਾਈ ਘਰੀਂ ਜ਼ਰੂਰ ਜਾਓ ਮਤੇ ਘਰਾਂ ਵਾਲੇ ਤੁਹਾਨੂੰ ਫੇਰ ਆਉਣ ਦੀ ਛੁਟੀ ਹੀ ਨਾ ਦੇਣ। ਇਹ ਘਰਾਂ ਨਾਲ ਭੀ ਸਾਡੀ ਭਾਰੀ ਸਾਂਝ ਏ। ਮੈਂ ਵਡੇ ਬਾਬਾ ਜੀ ਨੂੰ ਬਾਗ ਵਿਚ ਜੋਰ ਕਰਦਿਆਂ ਨੂੰ ਰੋਂਦਾ ਮੱਥਾ ਟੇਕਣ ਗਿਆ ਸਾਂ ਤੇ ਚਰਨੀਂ ਲਗ ਰੋ ਰਿਹਾ ਸਾਂ। ਬਾਬਾ ਜੀ ਬੋਲੇ ਤੇ ਨਾ ਪਰ ਅੱਖਾਂ ਮੁੰਦ ਮਗਨ ਜਹੇ ਜ਼ਰੂਰ ਹੋ ਗਏ। ਮੈਂ ਵੇਖਿਆ, ਸਤਿਗੁਰੂ ਜੀ ਦਾ ਭੀ ਗਲਾ ਭਰਿਆ ਹੋਇਆ ਸੀ ਤੇ ਨੇਤਰ ਸੱਜਲ ਸੀ। ਤੇ ਇਕ ਇਕ ਪ੍ਰੇਮੀ ਸਿੱਖ ਨੂੰ ਪਿਆਰ-ਥਾਪੜਾ ਦੇ ਕਹਿੰਦੇ ਸੀ, ਭਾਈ ਸਿੱਖੀ ਤੇ ਇਸੇ ਦਾ ਨਾਮ ਹੈ, ਆਪਸ ਵਿਚ ਐਸਾ ਹੀ ਸਨੇਹ ਹੋਵੇ।

ਹਾੜ ਦਾ ਮਹੀਨਾ, ਜ਼ਿਲਾ ਲਾਹੌਰ ਤੇ ਭੈਣੀ ਸਾਹਿਬ ਦੇ ਸਾਧਾਂ ਪਾਠ ਸੇਵਾ ਕੀਤੀ, ਸਉਣ ਦਾ ਮਹੀਨਾ ਗੁਰਦਾਸਪੁਰ ਤੇ ਸ਼ੇਖੂਪੁਰੇ ਦੀ ਸੰਗਤ ਨੇ, ਭਾਦਰੋਂ ਸਿਆਲਕੋਟ ਜ਼ਿਲੇ ਦੀ ਸੰਗਤ ਨੇ ਮੈਂ ਸਭ ਸਿੱਖਾਂ ਦੇ ਨਾਮ ਗਾਂਵ ਵਿਸਥਾਰ ਦੇ ਭੈ ਤੋਂ ਤੀਜੇ ਇਸ ਖਰੜੇ ਵਿਚ ਨਹੀਂ ਲਿਖੇ। ਦੂਜੇ ਵਿਚ ਤੇ ਲਿਖੇ ਹਨ। ਹਾਂ ਜੇ ਸੰਗਤ ਚਾਹਿਆ ਤਾਂ ਲਿਖ ਦਿਆਂਗਾ।

ਸਤਿਗੁਰੂ ਜੀ ਤਿੰਨ ਸੌਣ ਤੋਂ ਆਪਣਾ ਸਦਾ ਵਾਲਾ ਨੇਮ ਅਰਦਾਸਾ ਕਰ ਅਰੰਭਿਆ ਤੇ ਸੰਤ ਪ੍ਰੇਮੀ ਸੇਵਕ ਰਾਮ ਰਸੀਏ ਭੀ ਸਾਥ ਆਇ ਰਲੇ। ਰੋਜ਼ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ। ਸਤਿਗੁਰੂ ਜੀ ਆਪਣਾ ਵਖਰਾ ਦੋ ਘੰਟੇ ਨੇਮ ਕਰ ਆਸਾ ਦੀ ਵਾਰ ਵੇਲੇ ਨਿਤ ਦਰਸ਼ਨ ਦੇਂਦੇ। ਚੰਡੀ ਦੀ ਵਾਰ ਦਾ ਪਾਠ ਤੇ ਅਰਦਾਸਾ ਕਰਕੇ ਹੀ ਬੋਲਦੇ। ਗੁਰਵਾਰ ਸਭ ਪਾਠੀਆਂ ਸੇਵਕਾਂ ਦਾ ਸਮੇਤ ਸਤਿਗੁਰੂ ਜੀ ਮੋਨਵਰਤ ਹੁੰਦਾ। ਰੋਜ਼ ਸੂਰਜ ਪ੍ਰਕਾਸ਼ ਦੀ ਕਥਾ ਹੁੰਦੀ। ਸਤਿਗੁਰੂ ਜੀ ਅਰਥ ਤੇ ਵਿਆਖਿਆ ਕਰਦੇ। ਸਭ ਨਿਰਣੈ ਕਰਦੇ ਤੇ ਘੁੰਡੀਆਂ ਖੋਲ੍ਹਦੇ। ਸੰਤ ਆਲਾ ਸਿੰਘ ਜੀ ਵਰਿਆਮ ਸਿੰਘ, ਸੇਵਾ ਸਿੰਘ, ਭਗਤ ਸਿੰਘ, ਪ੍ਰੀਤਮ ਸਿੰਘ ਨਾਲ ਰਲ ਕੀਰਤਨ ਕਰਦੇ। ਲੌਂਦੇ ਵੇਲੇ

ਵਿਦਿਆਲੇ ਦੇ ਵਿਦਿਆਰਥੀ ਤੇ ਬਾਬੇ ਦੋਨੋਂ ਰਲ ਕੀਰਤਨ ਰਾਗ ਕਰਦੇ। ਭਾਈ ਮੌਲੀ ਸੁੰਦਰ ਸੰਦਲ ਰਲ ਰਬਾਬਾਂ ਦਾ ਰਸ ਬੰਨ੍ਹਦੇ। ਸਭ ਸਾਜ਼ ਤਾਊਸ ਇਕੱਠੇ ਬੋਲਦੇ। ਕਰਤਾਰ ਕਰਤਾਰ ਗਹਿਰ ਗੰਭੀਰ ਗਹਿਰ ਗੰਭੀਰ ਤੂੰ ਹੀ ਤੂੰ ਹੀ ਦੀ ਧੁਨੀ, ਮਨਾਂ ਨੂੰ ਮੋਂਹਦੀ। ਸਰੋਤਿਆਂ ਤੇ ਸਾਜੀਆਂ ਨੂੰ ਮਸਤ ਬਣਾਈ ਰਖਦੀ। ਸਤਿਗੁਰੂ ਜੀ ਜਿਵੇਂ ਵਿਚ ਹੋ ਸੰਗਤ ਨੂੰ ਸਭ ਸੰਥਾ ਦਿੰਦੇ, ਸੰਗਤ ਭੀ ਹਰ ਸਾਲ ਓਸੇ ਉਤਸ਼ਾਹ ਨਾਲ ਸਾਥ ਚਲ ਮਿਲ ਦਿਲ ਲਾ ਭੈਣੀ ਸਾਹਿਬ ਤੇ ਕੁਝ ਨਗਰੀਂ ਭੀ ਓਵੇਂ ਦਾ ਨੇਮ ਕਰਦੀ। ਅਗੇ ਤੋਂ ਜੋ ਪਾਠੀ ਰੋਲ ਤੇ ਹੁੰਦੇ ਸੀ ਸੰਗਤ ਦੇ ਵਧਣ ਤੇ ਵਧ ਪਾਠ ਟੋਰੇ। ਤੇ ਜਿਉਂ ਅਧਿ ਕੋ ਤਿਉਂ ਸੁਖ ਪਾਉਂਦੇ ਸਵਾਦ ਅਨੁਸਾਰ ਸਤਿਗੁਰੂ ਜੀ ਭੀ ਸਮੇਤ ਬਾਬਿਆਂ ਤਿੱਖੇ ਕਦਮੀਂ ਸੇਵਾ ਵਿਚ ਜੁਟਦੇ।

ਦੋ ਪੋਥੀਆਂ ਤੋਂ ਵੱਧ ਬਾਰਾਂ ਹੋਈਆਂ। ਗਿਣਤੀ ਸੈਂਕੜਿਆਂ ਤੋਂ ਵਧ ਹਜ਼ਾਰਾਂ ਦੀ ਹੋਈ। ਗ੍ਰਿਹਸਤੀ ਸਾਧੂ ਸੰਗਤ ਘਰਾਂ ਤੋਂ ਪਦਾਰਥ ਤੇ ਘਰ ਦਾ ਘਿਓ ਲਿਆਉਂਦੀ। ਸਤਿਗੁਰੂ ਜੀ ਭੀ ਪਦਾਰਥ ਕਈ ਪ੍ਰਕਾਰ ਦੇ ਕੜਾਹ ਪ੍ਰਸ਼ਾਦਿ ਜਲੇਬਾਂ, ਲਡੂਆਂ ਆਦਿ ਨਾਲ ਬੱਸ ਬੱਸ ਕਰਾਉਂਦੇ। ਪ੍ਰਸ਼ਾਦਾ ਮਾਂਹ ਦਾ ਦਾਲਾ, ਦੁਧ ਸ਼ਰਦਾਈ ਆਦਿ ਰੋਜ਼ ਇਕ ਰਸ ਵਰਤਦਾ। ਵਰਖਾ ਦੀ ਰੁਤ ਤੇ ਵਟਾਂ ਦੇ ਮੌਸਮ ਆਇ ਕਰ ਗਲੋ ਜਵੈਣ ਭੀ ਸਵੇਰੇ ਸਭ ਨੂੰ ਰਗੜਵਾ ਛਕਵਾਉਂਦੇ। ਸ਼ਬਦ ਕੀਰਤਨ, ਕਥਾ, ਸ਼ਬਦ ਵਿਚਾਰ ਵਲੋਂ ਵਿਹਲ ਹੀ ਨਾ ਹੋਣ ਦਿੰਦੇ। ਜੇ ਕਰ ਕਿਸੇ ਨੂੰ ਵਿਹਲਾ ਫਿਰਦਾ ਤੇ ਬੋਲਦਾ ਦੇਖਦੇ ਤਾਂ ਕਹਿੰਦੇ, ਅਵਾਰਾ ਫਿਰਨ ਬੋਲਣ ਨਾਲੋਂ ਤੇ ਸੌਂ ਰਹਿਣਾ ਭੀ ਚੰਗਾ ਹੁੰਦਾ ਏ। ਥਕੇਵਾਂ ਲਥਦਾ ਤੇ ਤਾਕਤ ਸਰੀਰ ਨੂੰ ਮਿਲਦੀ ਏ। ਕਛੇ ਪਾਉਣ ਤੋਂ ਰੋਕਦੇ, ਕਹਿੰਦੇ ਜੋਰ ਕਰਨ ਸਮੇਂ ਭੀ ਹੇਠ ਹੀ ਕਛਹਿਰੇ ਦੇ ਰਖਣਾ ਚਾਹੀਦਾ ਹੈ ਕੱਛਾ। ਸੇਵਕਾਂ ਬਗੈਰ ਡੇਰੇ ਭੈਣੀ ਸਾਹਿਬ ਕੋਈ ਨਾ ਜਾਂਦਾ। ਲਗੀ ਸੇਵਾ ਤੇ ਸਿੱਖ ਰਹਿੰਦੇ। ਜਾਂ ਆਪਣੇ ਆਸਣਾਂ ਤੇ ਭਜਨ ਬਾਣੀ ਕਰਦੇ। ਮੰਡਲੀ ਬਣ ਫਿਰਨਾ ਭੀ ਮਨ੍ਹਾ ਸੀ। ਸ਼ਹੀਦੀ ਬੁੰਗੇ ਪਾਸ ਘੋੜਿਆਂ ਦੀਆਂ ਫੋਟੋ ਲਈਆਂ। ਬਾਬੇ ਜਗਜੀਤ ਸਿੰਘ ਜੀ ਸਤਿਗੁਰੂ ਜੀ ਇਸ ਸਮੇਂ ਬਿਜਲੀ ਘੋੜੀ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਜੋਗ ਰਖੀ ਸੀ। ਉਸ ਤੇ ਚਾਰ ਜਾਮਾ ਕਸਵਾ ਬਜਵਾ ਦੇਖਿਆ। ਮੱਤ ਕੋਈ ਕਸਰ ਪਈ ਹੋਵੇ। ੧੩ ਘੋੜੇ ਸੀ, ਸਾਧ ਸੰਗਤ "ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥" ਜਾਣ ਸ਼ਰਧਾ ਧਾਰ ਨਮਸਕਾਰ ਕਰ ਜਨਮ ਸਫਲਾ ਕਰਦੀ।

ਸੰਗਤ ਵਧਦੀ ਪੰਜਾਸੀ ਪੋਥੀਆਂ ਤੋਂ ੧੨੦ ਹੋਈਆਂ। ਰੇਲ ਦੋ ਘੰਟੇ ਦੀ ਸੀ। ਬਸਤਰ ਗਵਾਚੇ ਲਿਖਣ ਤੇ ਮੇਰੀ ਸੇਵਾ ਲਾਈ। ਮੈਂ ਸਭ ਡੇਰੀਂ ਫਿਰ ਲਿਖੇ। ਸੋ ਸਤਿਗੁਰੂ ਜੀ ਦਿੱਤੇ ਤੇ ਕਥਾ ਵਿਚ ਕਿਹਾ, ਬੀਬੀਆਂ ਨੂੰ ਮਾਤਾ ਜੀ ਵਲ ਵੇਖ ਸਾਦਾ ਬਾਣਾ ਰਖਣਾ ਚਾਹੀਦਾ ਹੈ। ਗਿਟੇ ਤੇ ਮੁਖ ਹਥਾਂ ਸਿਵਾ ਸਰੀਰ ਨੰਗਾ ਨਾ ਹੋਵੇ ਤੇ ਬਸਤਰ ਪਤਲਾ ਨਾ ਹੋਵੇ ਜਿਸ ਵਿਚੋਂ ਸਰੀਰ ਤੇ ਕੇਸ ਦਿਸਣ। ਕੁਰਤਾ ਭੀ ਗਲਮੇ ਤਰੀਜਾਂ ਵਾਲਾ ਤੇ ਗੁਟ ਤੱਕ ਲੰਮਾ ਪਹਿਰੋ ਕਹਿੰਦੇ। ਸਿੱਖ ਭੀ ਰੰਗਦਾਰ ਬੁਨੈਣ ਤੇ ਨਾਲਾ ਜੋ ਪਹਿਰਦਾ, ਲੁਹਾ ਦਿੰਦੇ ਸਤਿਗੁਰੂ ਜੀ, ਤੇ ਪਤਲਾ ਬਸਤਰ ਨਾ ਪਾਉਣ ਦਿੰਦੇ। ਜੋ ਦੀਵਾਨ ਵਿਚ ਬੋਲੇ ਉਸ ਨੂੰ ਕਹਿੰਦੇ, ਦੂਰ ਜਾ ਕੇ ਗਲ ਕਰ। ਇਹ ਭਜਨ ਕਰਨ ਤੇ ਗੁਰਸ਼ਬਦ ਸੁਣਨ ਦੀ ਜਗ੍ਹਾ ਸਾਧ ਸੰਗਤ ਦਾ ਸਥਾਨ ਹੈ। ਸਤਿਗੁਰੂ ਜੀ ਸੰਤੋਖ ਸਿੰਘ ਜੀ ਦੇ ਲਿਖੰਤੀ ਪੁਸਤਕ ਦੀ ਕਥਾ ਸੁਣਨੀ ਸ਼ੁਰੂ ਕੀਤੀ। ਸਭ ਨੂੰ ਉਚੇਚੇ ਖੱਦਰ ਦੇ ਬਸਤਰ ਕਫਨੀਆਂ

ਸਿਲਾ ਪਹਿਰਾਏ । ਅਠੀਂ ਪਹਿਰੀਂ ਪ੍ਰਸ਼ਾਦ ਕੀਤਾ । ਪਾਠੀਆਂ ਨੂੰ ਪਿਛੇ ਵਲੇ ਵੇਖਣ ਦਾ ਹੁਕਮ ਨਾ ਸੀ ਪੋਥੀ ਵਲੋਂ ਧਿਆਨ ਹਟਾ । ਦਸਮ ਦੇ ਪਾਠ ਵੀ ਤੋਰੇ ਤੇ ਆਦਿ ਗ੍ਰੰਥ ਦੇ ਭੀ ਟੋਰੇ । ੨੫ ਭਾਦਰੋਂ ਤੱਕ ਚੰਡੀ ਦੀ ਵਾਰ ਦੇ ੫ ਲਖ ੨੫ ਹਜ਼ਾਰ, ਚੋਪਈ ਦੇ ੩੦੦੦੦, ਜਾਪ ਸਾਹਿਬ ੪ ਹਜ਼ਾਰ ਜਪੁ ਦਾ ਪ੍ਰਾਰ ਸੋ ਪਾਠ ਹੋਇਆ । ਅਕਾਲ ਉਸਤਤ ਦੇ ੧੨੫ ਪਾਠ ਹੋਏ । ਚੰਡੀ ਚਰਿਤ੍ਰ ਦੇ ੧੨੫, ਉਗਰਦੰਤੀ ਦੇ ੪੫੦੦, ਆਦਿ ਗ੍ਰੰਥ ਸਾਹਿਬ ਦੇ ਪਾਠ ੯੧ ਹੋਏ । ਦਸਮ ਗ੍ਰੰਥ ਦੇ ੧੦ ਅਖੰਡ ਪਾਠ ਹੋਏ. ੨੯, ੩੦, ੩੧ ਭਾਦਰੋਂ ਮੇਲਾ ਭਰਪੂਰ ਸੰਗਤ ਦਾ ਹੋਇਆ । ਨਾਲੋ ਨਾਲ ਸਭ ਆਈ ਸੰਗਤ ਨੂੰ ਸਤਿਗੁਰੂ ਜੀ ਗੁਰਬਾਣੀ ਦੇ ਪਾਠ ਦੇ ਆਹਰੇ ਲਾਈ ਰਖਿਆ । ਪਾਠ ਸੁਣ ਤੇ ਸਾਧੂ ਦੀ ਮਨਸ਼ਾ ਅਨੁਸਾਰ ਸਿੱਖਾਂ ਤੋਂ ਪੁਛ ਪਾਠਾਂ ਤੇ ਲਾਏ ਸੀ ਸਿੱਖ । ਅਰਦਾਸੇ ਸਮੇਂ ਸਭ ਭੈਣੀ ਸਾਹਿਬ ਆਏ ਸਿੱਖਾਂ ਦੀ ਬਖਸ਼ਸ਼ ਕੀਤੀ ਪਰ ਨਾਲ ਇਹ ਵੇਰਵਾ ਕੀਤਾ ਕਿ ਜੋ ਧਾਰੇ ਮੈਂ ਅਗੋਂ ਐਸਾ, ਗੁਰਮਤਿ ਤੋਂ ਉਲਟ ਕਰਮ ਨਾ ਕਰਾਂਗਾ ਤੇ ਜੋ ਕਿਸੇ ਦਾ ਦੇਣਾ ਹੈ, ਉਹ ਦੇਵੇ ਤੇ ਜਿਸ ਕਿਸੇ ਦਾ ਦਿਲ ਦੁਖਾਇਆ ਹੈ, ਉਸ ਤੋਂ ਮਾਫੀ ਮੰਗੇ । ਜੋ ਇਹ ਨਾ ਕਰੇਗਾ ਉਹ ਵਿਖਾਲੇ ਮਾਤਰ ਤੇ ਭਾਵੇਂ ਵਿੱਚ ਸੰਗਤ ਦੇ ਰਲ ਜਾਵੇ, ਪਰ ਅਸਲ ਗੁਰੂ ਦਰੋਂ ਉਸ ਦੀ ਬਖਸ਼ਿਸ਼ ਨਹੀਂ ਹੋਵੇਗੀ ।

ਸਤਿਗੁਰੂ ਜੀ ਜੋ ਬਚਨ ਇਸ ਮੇਲੇ ਵਿਚ ਤੇ ਭੋਗ ਸਮੇਂ ਬਖਸ਼ਿਸ਼ ਕੀਤੀ ਸਮੇਂ, ਕੀਤੇ, ਮੈਂ ਉਹ ਮੋਟੇ ਮੋਟੇ ਆਪਣੀ ਕੰਨੀਂ ਸੁਣੇ ਤੇ ਸਮਝ ਸਵਾਦ ਵਿਚ ਆਏ ਸਾਧ ਸੰਗਤ ਦੇ ਲਾਭ ਜੋਗ ਲਿਖਦਾ ਹਾਂ ।

ਜੋ ਕਿਸੇ ਦਾ ਕਿਸੇ ਦੇਣਾ ਹੈ ਦੇਵੇ ਤੇ ਦਿਲ ਦੁਖਾਏ ਦੀ ਭੁਲ ਮੰਨ ਮਾਫੀ ਮੰਗੇ । ਤੇ ਭਾਵੇਂ ਧੀ ਭੈਣ ਦੇ ਦੰਮ ਭੀ ਲਏ ਹੋਣ ਉਸ ਨੂੰ ਅਸੀਂ ਦੰਡ ਨਹੀਂ ਲਾਉਂਦੇ ਪਰ ਉਹ ਲੇਖਾ ਪਰਤਾ ਦੇਵੇ ਉਜਾਗਰ ਕਰ ।

ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਸੰਤ ਕਿਹਰ ਸਿੰਘ ਜੀ ਚਵਿੰਡੇ ਵਾਲਿਆਂ ਰਾਵਲਪਿੰਡੀ ਦੇ ਹੋਲੇ ਤੇ ਮੋਢੇ ਤੋਂ ਫੜ ਕਿਹਾ ਸੀ ਸਤਿਗੁਰੂ ਰਾਮ ਸਿੰਘ ਜੀ ਦੀ ਬਖਸ਼ਿਸ਼ ਦਾ ਬੂਹਾ ਨਹੀਂ ਬੰਦ ਕਰਨਾ । ਮੇਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਤਲੇ ਉਨ੍ਹਾਂ ਸੰਤਾਂ ਤੇ ਸ਼ਰਧਾ ਸੀ, ਜਿਵੇਂ ਮੈਂ ਉਨ੍ਹਾਂ ਦਾ ਬਚਨ ਮੰਨ ਬਖਸ਼ਿਸ਼ ਕਰਦਾ ਹਾਂ । ਜੇ ਨਾਮਧਾਰੀਓ ਤੁਹਾਡੀ ਮੇਰੇ ਤੇ ਕੁਝ ਸ਼ਰਧਾ ਹੈ ਤਾਂ ਮੇਰੇ ਆਖੇ ਲਗ ਆਪੋ ਵਿਚਦੇ ਵਿਰੋਧ ਛੱਡੋ । ਤੇ ਸਾਫ ਦਿਲ ਹੋ ਕੇ ਦੇਣਾ ਦਿਓ ਤੇ ਭੁਲਾਂ ਮੰਨੋ । ਗਿਲੇ ਗਵਾ ਗਲੀਂ ਮਿਲੋ । ਜੇ ਤੁਸੀਂ ਆਪੋ ਵਿਚ ਇਹ ਮੇਰਾ ਕਿਹਾ ਮੰਨ ਵਰਤੋਂ ਕਰੋਗੇ ਤਾਂ ਤੁਹਾਡਾ ਮਨ ਓਮੀਆਂ ਅਣਪੰਥੀਆਂ ਨਾਲ ਭੀ ਇਹ ਸੰਥਾ ਪੱਕੀ ਅਣਝੱਕ ਹੋ ਵਰਤਣ ਨੂੰ ਮੰਨ ਸਕੇਗਾ । ਕਈਆਂ ਸਿੱਖਾਂ ਭੈਣੀ ਸਾਹਿਬ ਓਸੇ ਸਮੇਂ ਆਪੋ ਵਿਚ ਦੀਆਂ ਵਿਥਾਂ ਮੇਟ ਜੱਫੀਆਂ ਪਾਈਆਂ । ਮੈਂ ਭੀ ਇਕ ਆਪਣੇ ਨੱਗਰ ਦੇ ਸਿੱਖ ਨਾਲ ਕੁਝ ਚਿਰ ਦਾ ਨਰਾਜ਼ ਹੋ ਵਿਟਰਿਆ ਸਾਂ । ਉਸ ਤੇ ਮੈਂ ਇਕ ਦੂਜੇ ਦੀ ਚਰਨੀਂ ਲੱਗ ਗਲੀਂ ਮਿਲ ਗਿਲੇ ਮੁਕਾਏ । ਇਹ ਸਾਰਾ ਸਾਲ ਸੰਗਤ ਨੇ ਹੋਲੇ ਵੈਸਾਖੀ ਤੇ ਇਸ ਮੇਲੇ ਤੱਕ ਜਿਵੇਂ ਰਸ ਦਾ ਸਵਾਦ ਘਰੀਂ ਤੇ ਇਨ੍ਹਾਂ ਮੇਲਿਆਂ ਤੇ ਮਾਣਿਆਂ, ਉਹ ਯਾਦ ਕਰ ਮਨ ਲੋਚਦਾ ਹੀ ਰਹਿੰਦਾ ਹੈ । ਗੁਰੂ ਕਿਰਪਾ ਕਰੇ ਉਹ ਰਸ ਫੇਰ ਆਵੇ ।

ਸਤਿਗੁਰੂ ਜੀ ਬਚਨ ਕੀਤਾ, ਜੋ ਸਿੱਖ ਉਚੇਚੀ ਭੁਲ ਇਸ ਆਸ ਤੇ ਕਰਦਾ ਹੈ ਕਿ

ਬਖਸ਼ਿਸ਼ ਤੇ ਛੇਤੀ ਚਿਰਕੀ ਹੋ ਹੀ ਜਾਣੀ ਹੈ, ਉਸ ਨੂੰ ਚਾਹੀਦਾ ਹੈ ਐਸਾ ਨਾ ਕਰੇ। ਗੁਰੂ ਕੀ ਬਖਸ਼ਿਸ਼ ਨੂੰ ਨਾਜਾਇਜ਼ ਨਾ ਵਰਤੇ ਕਿਉਂਕਿ ਦਮਾਂ ਦਾ ਵਿਸਾਹ ਨਹੀਂ ਹੈ ਤੇ ਅੰਤ ਸਮੇਂ ਪਛਤਾਵਾ ਲਗਦਾ ਹੈ। ਉਸ ਨੂੰ ਅਗੋਂ ਲਈ ਐਸਾ ਕਰਨ ਤੋਂ ਮਨ ਨੂੰ ਡੰਨ ਜ਼ਰੂਰ ਲਾਉਣਾ ਚਾਹੀਦਾ ਹੈ। ਇਕ ਦਿਨ ਦਸਮ ਜੀ ਦੇ ਅਨੰਦਪੁਰ ਕੀਤੇ ਕੌਤਕ ਤੇ ਕਥਾ ਵਿਚ ਕਿਹਾ, ਸਤਿਗੁਰੂ ਜੀ ਦੇ ਪਹਿਰੂ ਨੇ, ਮਸਤ ਰੋਡ ਮੋਡ ਆਏ ਨੂੰ ਨਾ ਅਗੇ ਆਉਣੋ ਰੁਕਦਾ ਜਾਣ ਤਲਵਾਰ ਮਾਰੀ ਤੇ ਮਸਤ ਆਪਣਾ ਸਿਰ ਹਥਾਂ ਨਾਲ ਘੁਟ ਕੇ ਕਿਹਾ ਡਿਗਦੇ, ਤੂੰ ਬਹੁਤ ਭਲਾ ਕੀਤਾ ਹੈ। ਮੈਨੂੰ ਗੁਰੂ ਕੇ ਦਰਸ਼ਨ ਬਿਨਾ ਜੀਉਣ ਦੀ ਲੋੜ ਨਹੀਂ। ਗੁਰੂ ਜੀ ਤੁਰਤ ਬਰਾਜੇ ਉਠ ਆਏ ਤੇ ਮਸਤ ਤੋਂ ਪੁਛਿਆ, ਦੱਸ ਇਸ ਨੂੰ ਕੀ ਸਜ਼ਾ ਦੇਈਏ ? ਗੋਦ 'ਚ ਲਏ ਹੋਏ ਮਸਤ ਨੇ ਕਿਹਾ, ਸੱਚੇ ਪਾਤਿਸ਼ਾਹੋ, ਇਸ ਨੂੰ ਆਪਦੇ ਤੇ ਆਪਣੇ ਪ੍ਰੇਮੀਆਂ ਦੇ ਵੇਖਣ ਵਾਲੀਆਂ ਅਖਾਂ ਬਖਸ਼ੋ। ਤੇ ਕਿਹੋ ਨੇ ਸ਼ਰਹ ਪਉੜੀ ਹੈ ਪਰ ਜਿਹੜਾ ਪਉੜੀ ਹੀ ਮੋਢਿਆਂ ਤੇ ਚੁਕੀ ਰਖੇ ਤੇ ਉਪਰ ਚੜ੍ਹ ਪ੍ਰੀਤਮ ਦਾ ਦਰਸ਼ਨ ਤੇ ਮਿਲਾਪ ਦਾ ਅਸਚਰਜ ਨਜ਼ਾਰਾ ਜੋ ਨਾ ਮਾਣੇ, ਉਸ ਨੇ ਨਿਰੇ ਮੋਢੇ ਹੀ ਥਕਾਣੇ ਹਨ। ਉਸ ਨੂੰ ਸੁਖ ਤੇ ਰਸ ਹੀ ਪ੍ਰਾਪਤ ਨਹੀਂ ਹੁੰਦਾ।

ਇਕ ਦਿਨ ਸਤਿਗੁਰੂ ਜੀ ਅੰਮ੍ਰਿਤ ਬਚਨ ਕਥਾ ਕਰਦਿਆਂ ਕਿਹਾ, ਸਾਨੂੰ ਇਕ ਅਕਾਲੀ ਫੌਜੀ ਭਾਈ ਨਰੈਣ ਸਿੰਘ ਜੀ ਜਖੇਪਾਲ ਦੇ ਸੁਣਾਈ ਸੀ ਕਿ ਸੰਨ ੧੯੦੯ ਈ: ਦੀ ਗਲ ਏ ਇਹ ਮਿਲਟਰੀ ਬਰਮ੍ਹਾ ਦੀ ਵਿਚ ਨੌਕਰ ਸੀ ਤੇ ਵਾਇਸਰਾਏ ਲਾਰਡ ਮਿੰਟੋ ਦਾ ਦੌਰਾ ਸੀ। ਨਰੈਣ ਸਿੰਘ ਜੀ ਮੰਗੋਈ ਸੀ। ਚਾਰ ਪਲਟਨਾਂ ਰੰਗੂਨੋਂ ਤੇ ਮੰਗੋਈ ਤੋਂ ਨਾਲ ਦੌਰੇ ਤੇ ਗਈਆਂ। ੪੫੨ ਸਿਪਾਹੀ ਸੀ। ਮੌਰਮਈ ਤੋਂ ਅੱਧ ਮੀਲ ਤੇ ਕੈਂਪ ਲੱਗਾ। ਮੌਰਮਈ ਇਕ ਸੁਰੰਗ ਹੈ, ਆਖਦੇ ਹਨ ਜੋ ਉਸ ਵਿਚ ਵੜੇ ਗੁੰਗਾ ਹੋ ਜਾਂਦਾ ਹੈ। ਲਾਰਡ ਇਹ ਵੇਖਣ ਲਈ ਗਿਆ ਸੀ, ਸਤਿਗੁਰੂ ਰਾਮ ਸਿੰਘ ਜੀ ਸੇਵਕ ਭੇਜ ਸਿੱਖਾਂ ਦੀ ਪਲਟਣ ਦਾ ਪਰਸ਼ਾਦ ਵਰਜਿਆ। ਦੋ ਅੰਗ੍ਰੇਜ਼ ਉਨ੍ਹਾਂ ਦੇ ਬੰਗਲੇ ਦੇ ਪਹਿਰੇਦਾਰ ਰਹਿੰਦੇ ਸੀ। ਉਨ੍ਹਾਂ ਨੇ ਇਕ ਭਾਂਡੇ ਵਿਚੋਂ ਹੀ ਸਭ ਨੂੰ ਸ਼ਰਦਾਈ ਛਕਾਈ ਤੇ ਇਕ ਕੜਾਹੀ ਵਿਚੋਂ ਹੀ ਸਾਰੀ ਪਲਟਣ ਨੂੰ ਕੜਾਹ ਪ੍ਰਸ਼ਾਦਿ ਵਰਤਾਇਆ। ਅਸਾਂ ਸਭ ਨੇ ਉਨ੍ਹਾਂ ਦੇ ਦਰਸ਼ਨ ਕੀਤੇ, ਅਨੰਦ ਐਸਾ ਆਇਆ, ਸਾਡੇ ਸੁਭਾ ਹੀ ਸਭ ਦੇ ਬਦਲ ਗਏ। ਪਦਾਰਥਾਂ ਦਾ ਸਵਾਦ ਵੀ ਅਸਚਰਜ ਸੀ ਤੇ ਵਿਸਮਾਦਤਾ ਭੀ ਅਸਚਰਜ ਹੀ ਪ੍ਰਾਪਤ ਹੋਈ ਸਭ ਨੂੰ। ਸਭ ਸਿਪਾਹੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦੇ ਨਾਅਰੇ ਲਾਉਂਦੇ ਵਾਪਸ ਉਪਰੋਂ ਕੈਂਪ ਵਿਚ ਆਏ। ਅਫਸੋਸ ਕਿਸੇ ਪੁਛ ਨਾ ਕੀਤੀ ਕਿ ਕਦੋਂ ਦੇਸ਼ ਆਓਗੇ ਤੇ ਇਹ ਸੇਵਕ ਕਿਥੋਂ ਦੇ ਹਨ ? ਜੋ ਆਪ ਦੇ ਪਾਸ ਹਨ। ਉਨ੍ਹਾਂ ਦੀ ਬੋਲੀ ਤੇ ਬਨਾਵਟ ਕੁਝ ਵਿਲੱਖਣ ਸੀ। ਭਾਦਰੋਂ ੧੭, ੧੯੯੫ ਦਾ ਸਤਿਜੁਗ ਪੜ੍ਹ ਮੈਂ ਇਹ ਲਿਖੀ ਹੈ। ਜੋ ਕਹਿੰਦੇ ਹਨ ਗੋਰੇ ਸਤਿਗੁਰੂ ਜੀ ੧੮੮੫ ਵਿਚ ਚੜ੍ਹ ਗਏ ਸੀ, ਉਨ੍ਹਾਂ ਦਾ ਝੂਠ ਸਾਬਤ ਹੁੰਦਾ ਹੈ। ਉਨ੍ਹਾਂ ਦੇ ਨੌਕਰਾਂ ਤੇ ਸਾਡੇ ਵਿਪੱਖੀਆਂ ਦੀ ਜ਼ਬਾਨੀ।

ਸਤਿਗੁਰੂ ਜੀ ਬਚਨ ਕੀਤਾ ਕਥਾ ਵਿਚ। ਜਦ ਗੁਰਦੇਵ ਦਸਮ ਜੀ ਪੂਰਬ ਜਾਮੇ ਬੈਠੇ ਤਪ ਕਰ ਰਹੇ ਸੀ, ਸਪਤ ਸ੍ਰਿੰਗ ਪਰ ਸੁੰਦਰ ਸਪਸ਼ਟ ਜਾਮੇ ਸੁਰਗਾਂ ਵਿਚ ਗਊ ਦਾ ਅਣਪੁਣਿਆਂ ਦੁਧ ਪੀਣ ਕਰ ਮਲੇਸ਼ ਜਾਮੇ ਦਾ ਸਰਾਪ ਲੈ ਟੁਰਿਆ। ਤੇ ਕਿਹਾ ਮੈਂ ਦੋ ਕਾ ਏਕ ਕਰ ਦਿਆਂਗਾ, ਔਰੰਗਜ਼ੇਬ ਨੇ। ਤਾਂ ਧਰਮ ਰਖਿਅਕ ਦਸਮ ਜੀ ਕਿਹਾ, ਮੈਂ ਦੋ ਤੋਂ ਤੀਨ ਕਰ ਦੇਵਾਂਗਾ। ਤਾਂ ਉਸ ਕਿਹਾ, ਮੈਂ ਤੇ ਹੁਣੇ ਜਾ ਰਿਹਾ ਹਾਂ। ਤਾਂ ਗੁਰੂ ਜੀ ਕਿਹਾ, ਮੈਂ ਤੇਰੇ ਮਗਰੇ ਆਉਂਦਾ ਹਾਂ, ਰਹਿੰਦਾ

ਤਪ ਫੇਰ ਕਰ ਲਵਾਂਗਾ। ਸੋ ਉਸ ਇਕ ਕਰਨਾ ਚਾਹਿਆ ਤੇ ਗੁਰੂ ਜੀ ਭੀ ਸਾਰਾ ਖਾਲਸਾ ਪੰਥ ਸਾਜਿਆ। ਜਦ ਗੁਰੂ ਜੀ ਦਾ ਦਦਿਆ ਸਿੰਘ ਹਥੀਂ ਪੁਜਾ ਜ਼ਫਰਨਾਮਾ ਉਸ ਪੜ੍ਹਿਆ ਔਰੰਗੇ, ਤਾਂ ਕਿਹਾ :—

ਅਗੇ ਹੀ ਤੇ ਕਿਉਂ ਕੀਆ ਭਲਾ ਨਾ ਕੀਆ ਗੋਬਿੰਦ।
ਬਚਨ ਪਾਲ ਨਹੀਂ ਸਕੇਂਗੇ ਬਹੁਤ ਖਾਏਂਗੇ ਗੰਮ।

ਅਰਥਾਤ ਗੁਰ ਕਾ ਬਚਨ ਸਿੰਘ ਪਾਲ ਨਹੀਂ ਸਕਣਗੇ। ਬਹੁਤ ਘਾਟਾ ਖਾਣਗੇ। ਤਾਂ ਗੁਰੂ ਜੀ ਕਿਹਾ ਸੀ, 'ਮੈਂ ਫੇਰ ਕਰੂੰਗਾ ਖਾਲਸਾ ਵੱਸੇ ਵਿਚ ਪੰਜਾਬ।' ਸੋ ਪੰਜਾਬ ਵਿਚ ਫੇਰ ਖਾਲਸਾ ਸਤਿਗੁਰੂ ਰਾਮ ਸਿੰਘ ਜੀ ਸਮੇਂ ਸਾਜਿਆ। ਉਸੇ ਵੈਸਾਖ ਵਾਲੇ ਦਿਨ ੧੫੮ ਸਾਲ ਬਾਅਦ ੧੯੧੪ ਬਿਕ੍ਰਮੀ ਨੂੰ ਤੇ ਜੋ ਕਿਹਾ ਸੀ ਰਹਿੰਦਾ ਤਪ ਫੇਰ ਕਰ ਲਵਾਂਗਾ, ਸੋ ਨੰਦੇੜ ਤੋਂ ਗੁਪਤ ਹੋ ੧੭੬੫ ਤੋਂ ੧੮੬੯ ਤੱਕ ਦਸਮ ਜੀ ਗੁਪਤ ਰਹੇ। ਭਾਦਰੇ, ਜੀਂਦ, ਪਟਿਆਲੇ ਤੇ ਨਾਭੇ ਆਦਿ ਥਾਈਂ ਰਹਿ ਕੀਤਾ ਤੇ ਸਤਿਗੁਰੂ ਜੀ ਬਚਨ ਕੀਤਾ, ਜੋ ਕਹਿੰਦੇ ਹਨ ਦਸਮ ਜੀ ਨੰਦੇੜ ਚੜ੍ਹੇ ਸੀ, ਉਹ ਇਹ ਨਹੀਂ ਸੋਚਦੇ ਕਿ ਦਸਮ ਜੀ ਚਿਖਾ ਵਿਚ ਪੈ ਆਤਮਘਾਤ ਕਿਉਂ ਕਰਨਾ ਸੀ ਤੇ ਜਿਸ ਤੁਰਕ ਰਾਜ ਨੂੰ ਉਹ ਮੇਟਣਾ ਚਾਹੁੰਦੇ ਸੀ ਸੋ ਤੇ ਤਦੋਂ ਪੂਰਾ ਚਲ ਰਿਹਾ ਸੀ। ਮਜ਼ੂਮਾਂ ਨੂੰ ਮਾਰਨ ਵਾਲਾ ਤੇ ਆਪ ਨੂੰ ਕਟਾਰ ਮਰਵਾਉਣ ਵਾਲਾ ਬਹਾਦਰਸ਼ਾਹ ਬੇਜ਼ਬਾਨਾ ਅਜੇ ਜੀਉਂਦਾ ਸੀ। ਤੁਰਕ ਹਿੰਦ ਕਾ ਸਗਲ ਝਗੜਾ ਮਿਟਾਉਣ. ਉਨ੍ਹਾਂ ਦਾ ਵਾਕ ਕੀਤਾ ਤਦੋਂ ਅਜੇ ਪੂਰਾ ਨਹੀਂ ਹੋਇਆ ਸੀ। ਜੇ ੧੭੬੫ ਨੂੰ ਚੜ੍ਹ ਗਏ ਮੰਨੀਏ ਤਾਂ "ਪੂਰੇ ਕਾ ਕੀਆ ਸਭ ਕਿਛੁ ਹੈ ਪੂਰਾ", ਗੁਰਵਾਕ ਪੂਰਾ ਨਹੀਂ ਉਤਰਦਾ। ਇਹ ਵਾਕ ਤਦ ਹੀ ਪੂਰਾ ਉਤਰਦਾ ਹੈ ਜੇ ਤੁਰਕ ਰਾਜ ਦੇ ਖਤਮ ਹੋਣ ਤੇ ਅਗੋਂ ਗੁਰਗੱਦੀ ਦਸਮ ਜੀ ਦੇ ਕੇ ਹੀ ਜੋਤੀ ਜੋਤ ਜੇ ਸਮਾਉਣ। ਜੋ ਉਹ ਆਪ ਲਿਖਦੇ ਹਨ :

ਨਾਨਕ ਅੰਗਦ ਕੋ ਬਪ ਧਰਾ।
ਪੰਥ ਪਰਚੁਰ ਇਹ ਜਗ ਮਹਿ ਕਰਾ।

ਸੋ ਇਹ ਸਭ ਵਾਕ ਤਦੇ ਹੀ ਸੱਚ ਹੋਏ ਮੰਨੇ ਜਾ ਸਕਦੇ ਹਨ ਜੇ ਦਸਮ ਜੀ ਨੂੰ ਗਿਆਰ੍ਹਵੇਂ ਗੁਰੂ ਨੂੰ ਮਿਲਿਆ ਮੰਨੀਏ। ਮੈਂ ਨੰਦੇੜੋਂ ਬਾਅਦ ਦਸਮ ਜੀ ਦਾ ਜੀਵਨ ਇਸੇ ਆਧਾਰ ਤੇ ਲਿਖਿਆ ਹੈ।

ਉਸ ਵਕਤ ਜੋ ਭੈਣੀ ਸਾਹਿਬ ਵਰਤਦਾ ਸੀ, ਮੈਂ ਵਿਚ ਰਹਿ ਵੇਖ ਲਿਖਿਆ ਹੈ :—

ਸੱਚ ਸੱਚ ਆਖਾਂ ਉਹਨੂੰ ਰਖ ਸਾਹਵੇਂ ਭੈਣੀ ਸਾਹਿਬ ਆਇਆਂ ਜੋ ਅਵੱਸ ਹੁੰਦਾ।
ਦਿਲ ਆਖਦਾ ਦੱਸ ਜ਼ਰੂਰ ਤਾਂ ਭੀ, ਭਾਵੇਂ ਨਹੀਂ ਭਰਪੂਰ ਹਾਂ ਦੱਸ ਹੁੰਦਾ।
ਸੰਤ ਮੰਡਲੀਆਂ ਵਰਨੀਆਂ ਕਥਾ ਲੰਗਰ, ਛੱਪਰ ਵੇਖ ਸੁਣਕੇ ਹਰੀਜੱਸ ਹੁੰਦਾ।
ਆਇਆ ਦਿਸਦਾ ਏ ਆਦਿ ਜੁਗ ਏਥੇ, ਪੈਦਾ ਰਿਦੇ ਵਿਸਮਾਦ ਰਹੱਸ ਹੁੰਦਾ।
ਦੇਸ਼ ਪਿਆਰ ਤੇ ਸਾਦਗੀ ਚਿਤ ਵੱਸੇ, ਜਿਵੇਂ ਬਿਨਾਂ ਅਜ਼ਾਦੀਓਂ ਭੱਸ ਹੁੰਦਾ।
ਨਾਵ੍ਹਨ ਰਹਿਤ ਸੇਵਾ ਬਾਣੀ ਨਾਮ ਮੰਨੇ, ਮਨ ਕਿਹਾ ਭਾਵੇਂ ਅਧਘੱਸ ਹੁੰਦਾ।
ਵਾਧੂ ਜੀਭ ਦੇ ਬੰਦ ਸੁਆਦ ਹੁੰਦੇ, ਮੰਦਵਾਦੀਆਂ ਦਾ ਬੰਦ ਝੱਸ ਹੁੰਦਾ।
ਵਹਿਮੀ ਮਨ ਹੁੰਦਾ, ਸੱਚੀ ਰਾਸ ਪਾ ਕੇ, ਨਿਰਮਲ ਜਿਵੇਂ ਅਕਾਸ਼ ਮੀਂਹ ਵੱਸ ਹੁੰਦਾ।

ਸਤਿਗੁਰੂ ਜੀ ਮੰਗਣਾ ਭਾਵੇਂ ਬਿਜਲੀਵਾਲ ਦੇ ਹੋਲੇ ਤੋਂ ਬੰਦ ਕੀਤਾ ਸੀ ਤੇ ਤਨਖਾਹ ਵੀ ਲਾਈ ਸੀ ਬਾਅਦ ਕਈਆਂ ਨੂੰ ਪਰ ਤਾਂ ਭੀ ਸਤਿਗੁਰੂ ਜੀ ਪਾਸ ਸੰਤਾਂ ਸੂਬਿਆਂ ਰਾਹੀਂ ਸੋਆਂ ਪਹੁੰਚ-ਦੀਆਂ ਸਿੱਖ ਅਜੇ ਮੁੜਦੇ ਨਹੀਂ। ਸਤਿਗੁਰੂ ਜੀ ਸਭ ਸੂਬੇ ਤੇ ਜਥੇਦਾਰ ਪੰਥ ਦੇ ਚੋਣਵੇਂ ਸਿੱਖ ਸੱਦ ਕਿਹਾ, ਮੈਂ ਐਸੇ ਦੋਸ਼ੀ ਨੂੰ ਕਦੇ ਮੁਆਫ ਨਹੀਂ ਕਰਨਾ ਕਿਉਂਕਿ ਸਿੱਖਾਂ ਦੀ ਬੇਸੁਆਦੀ ਆਪੋ ਵਿਚ ਹੀ ਕੀਤੀ ਮੰਗਣੇ ਕਰ ਕੱਚੇ ਪਿਆਰ ਵਿਚ ਪੈ ਹੀ ਜਾਂਦੀ ਹੈ। ਤੇ ਮੈਨੂੰ ਭੀ ਅੰਤ ਦੁਖ ਲਗਦਾ ਏ। ਮੈਂ ਤੇ ਸਭ ਭਜਨ ਬਾਣੀ ਅਨੰਦ ਤੇ ਰਹਿਤ ਆਦਿ ਨੂੰ ਮੁੜ ਓਸੇ ਸਿਖਰ ਤੇ ਪਹੁੰਚਾਉਣਾ ਚਾਹੁੰਦਾ ਹਾਂ ਜਿਸ ਤੋਂ ਸਮੇਂ ਦੇ ਚੱਕਰ ਕਰ ਤੁਸੀਂ ਤਲੇ ਉਤਰ ਚੁਕੇ ਹੋ। ਤੁਸੀਂ ਕੁਝ ਹੋਸ਼ ਕਰੋ ; ਹਾਂ ਅਨੰਦ ਤੋਂ ਕੁਝ ਚਿਰ ਪਹਿਲਾਂ ਸੁਰ ਸਲਾਹ ਕਰੋ ਤੇ ਅਨੰਦ ਫੇਰ ਕਰੋ।

ਸਤਿਗੁਰੂ ਜੀ ਦੇ ਹਜ਼ੂਰ ਇਕ ਅਸੂ ਚਾਰ ਜੋੜਿਆਂ ਦੇ ਅਨੰਦ ਨੰਗੇ ਮੁਖ ਸਾਦੇ ਬਸਤਰਾਂ ਨਾਲ ਬਹੁਤ ਸੰਗਤ ਦੀ ਰੌਣਕ ਵਿਚ ਹੋਏ। ਆਸਾ ਦੀ ਵਾਰ ਦੇ ਕੀਰਤਨ ਬਾਅਦ ਵਿਦਿਆਲੇ ਦੇ ਬੱਚਿਆਂ ਨੇ ਦੋਨਾਂ ਬਾਬਿਆਂ ਸਮੇਤ ਰਾਗ ਸ਼ਬਦ ਸੁਣਾਇਆ। ਅੰਮ੍ਰਿਤਸਰੀ ਨਸੀਰ ਤੇ ਤਾਬੇ ਖਾਂ ਸਾਹਿਬ ਊਦੋ ਖਾਂ ਤੇ ਉਹਦੇ ਪੁਤਰ ਰਹੀਮ ਬਖਸ਼ ਰਾਮਪੁਰੀ ਭੈਣੀ ਸਾਹਿਬੋਂ ਨੇੜੇ ਦੇ ਜੋ ਵਿਦਿਆਲੇ ਵਿਚ ਭੀ ਰਾਗ ਸਿਖਾਉਂਦੇ ਹਨ, ਤੇ ਭਾਈ ਕਾਲੂ ਕੋਟਲੀ ਜ਼ਿਲਾ ਸਿਆਲਕੋਟ ਸੁੰਦਰ ਸਿੰਘ ਗੁਜਰਾਂਵਾਲੀਏ ਆਦਿ ਨੇ ਸੰਗੀਤ ਦੇ ਗੁਣ ਸਤਿਗੁਰੂ ਜੀ ਨੂੰ ਹੁਕਮ ਮੰਨ ਹਾਜ਼ਰ ਕੀਤੇ। ਮਸਤਾਨਿਆਂ ਦੀ ਮੰਡਲੀ ਭੀ ਦੀਵਾਨ ਦਾ ਘੇਰਾ ਫੇਰੀਆਂ ਲਾ ਭਰੀ ਰਖਿਆ। ਸਤਿਗੁਰੂ ਜੀ ਸਭ ਨੂੰ ਖੁਸ਼ੀਆਂ ਬਖਸ਼ੀਆਂ ਤੇ ਕਿਹਾ, ਮੇਲੇ ਦਾ ਨਚੋੜ ਤੇ ਅੰਤਲੇ ਇਕੱਠ ਵਿਚ ਹੀ ਹਾਸਲ ਹੁੰਦਾ ਹੈ।

ਇਸ ਮੇਲੇ ਵਿਚ ਦੋ ਬਿਰਧ ਸਾਧਾਂ ਸੂਬਾ ਵਰਿਆਮ ਸਿੰਘ ਜੀ ਸਮਸੇ ਵਾਲਿਆਂ ਅਗੇ ਆਪਣੀ ਭੁਲ ਦਾ ਝੋਰਾ ਝੁਰਿਆ ਤੇ ਕਿਹਾ, ਅਸੀਂ ਸੰਗਤ ਤੋਂ ਦੂਰ ਚੌਥੇ ਦਿਨ ਦੇ ਰਹਿੰਦੇ ਹਾਂ। ਦੂਰ ਖੜੋ ਲੰਗਰੋਂ ਪ੍ਰਸ਼ਾਦ ਲੈਂਦੇ ਹਾਂ ਮਤ ਕੋਈ ਸਾਡ ਨਾਲ ਛੋਹ ਭਿਟਿਆ ਜਾਵੇ। ਸਾਡੀ ਸਤਿਗੁਰੂ ਜੀ ਪਾਸ ਬ੍ਰਿਥਾ ਕਰੋ ਤੇ ਕਵੋ ਅਸੀਂ ਆਪਣੇ ਮੂੰਹੋਂ ਕੀਤੇ ਪਾਪ ਦੱਸ ਨਹੀਂ ਸਕਦੇ। ਸਤਿਗੁਰੂ ਜੀ ਦੀ ਬਖਸ਼ਿਸ਼ ਕੀਤੀ ਬਾਅਦ ਸੂਬਾ ਜੀ ਸਤਿਗੁਰੂ ਜੀ ਨੂੰ ਬਿਰਧਾਂ ਦੀ ਬ੍ਰਿਥਾ ਦੱਸੀ। ਤਾਂ ਸਤਿਗੁਰੂ ਜੀ ਕਿਹਾ, ਤੁਸੀਂ ਉਹਨਾਂ ਨੂੰ ਕਵੋ, ਹੁਣ ਉਹ ਸੰਗਤ ਵਿਚ ਆਉਣ ਤੇ ਤੁਸੀਂ ਭੀ ਉਨ੍ਹਾਂ ਦਾ ਨਾਮ ਕਿਸੇ ਨੂੰ ਨਾਂ ਦੱਸਿਆ ਜੇ। ਇਸ ਤਰ੍ਹਾਂ ਉਨ੍ਹਾਂ ਦੀ ਪੱਤ ਵਿਚ ਫਰਕ ਪੈਂਦਾ ਹੈ। ਪਰ ਉਨ੍ਹਾਂ ਨੂੰ ਕਿਹਾ ਜੇ, ਉਹ ਅਗੋਂ ਨਾ ਐਸਾ ਕਰਮ ਕਰਨ। ਸੂਬਾ ਜੀ ਮੈਨੂੰ ਭੀ ਉਨ੍ਹਾਂ ਦੇ ਦੋਸ਼ ਨਹੀਂ ਦੱਸੇ।

ਸੂਬਾ ਜੀ ਏਕ ਸਮੇਂ ਆਪਣੇ ਨੱਗਰ ਮੇਲਾ ਕੀਤਾ ਤੇ ਰਾਤੀਂ ਦੇਖਦੇ ਫਿਰਦੇ ਸੀ ਮਤੇ ਕੋਈ ਆਇਆ ਮੰਜੇ ਬਿਸਤਰਿਉਂ ਥੁੜਿਆ ਪਿਆ ਹੋਵੇ ਇਕ ਪਰ-ਇਸਤ੍ਰੀ ਨਾਲ ਸਿੱਖ ਪਿਆ ਨੰਗਾ ਹੀ ਸੌਂ ਗਿਆ ਸੀ। ਸੂਬਾ ਜੀ ਆਪਣੀ ਲੋਈ ਉਪਰ ਅਡੋਲ ਪਾ ਗਏ। ਸਵੇਰੇ ਉਸ ਸਿੱਖ ਉਸ ਲੋਈ ਦਾ ਹੋਕਾ ਦਿੱਤਾ ਤੇ ਕਿਹਾ ਜਿਸ ਦੀ ਹੈ ਉਹ ਲੈ ਲਏ। ਸੂਬਾ ਜੀ ਕਿਹਾ ਮੇਰੀ ਹੈ। ਉਸ ਸਿੱਖ ਹਉਕਾ ਭਰ ਕਿਹਾ, ਤੂੰ ਸਾਧਾ ਸਾਡਾ ਪਰਦਾ ਰਖਿਆ ਹੈ ਤੇਰਾ ਗੁਰੂ ਪਰਦਾ ਰਖੇ। ਸੂਬਾ ਜੀ ਇਹ ਦੋਵੇਂ ਬਚਨ ਮੈਨੂੰ ਦੱਸ ਕਿਹਾ, ਸਤਿਗੁਰੂ ਜੀ ਦੀ ਸਿਖਿਆ ਹੈ, ਜਿਸ ਦਾ ਇਕ ਵਾਰੀ ਪਰਦਾ ਰਖੀਏ, ਫਿਰ ਕਦੇ ਵੀ ਉਸ ਦਾ ਨਾ ਚੁਕੀਏ। ਮੈਨੂੰ ਇਨ੍ਹਾਂ ਬਚਨਾਂ ਤੋਂ ਇਕ ਮਹਾਂਪੁਰਖ ਦੀ ਮੱਤ ਚੇਤੇ

ਆਈ। ਮਹਾਂਪੁਰਖ ਏਕ ਸਮੇਂ ਜੰਗਲ ਵਿਚ ਇਕ ਜੋੜੇ ਕੋਲ ਕੁਕਰਮ ਕਰਦੇ ਵਕਤ ਅਣਭੋਲ ਚਲੇ ਗਏ ਤੇ ਉਹ ਕੁਕਰਮੀ ਸ਼ਰਮਸਾਰ ਜਿਹੇ ਹੋਏ ਜਾਣੇ, ਤਾਂ ਸੰਤਾਂ ਨੇ ਕਿਹਾ, ਭਾਈ ਕੋਈ ਏਥੇ ਅਖਾਂ ਵਾਲਾ ਨੇੜੇ ਹੈ। ਮੈਂ ਅੰਧਾ ਰਾਹੋਂ ਭੁਲ ਗਿਆ ਹਾਂ। ਇਹ ਸੁਣ ਉਨ੍ਹਾਂ ਦੀ ਸ਼ਰਮ ਹੱਟ ਗਈ ਤੇ ਸੰਤਾਂ ਨੂੰ ਬਾਹੋਂ ਫੜ ਰਾਹ ਤੇ ਛੱਡ ਗਏ। ਏਕ ਸਮੇਂ ਦਾਦੂ ਭਗਤ ਜੀ ਕੋਲੋਂ ਇਕ ਮੁਟਿਆਰ ਰੂੰ ਪਿੰਜਾਣ ਆਈ ਦਾ ਵਾਉਕਾ ਉਚੀ ਨਿਕਲਿਆ ਤੇ ਉਹ ਸ਼ਰਮਸਾਰ ਜਿਹੀ ਹੋ ਖੜੀ ਤਾਂ ਦਾਦੂ ਜੀ ਕਿਹਾ, ਬੀਬੀ ਜੀ ਮੈਂ ਉਚਾ ਸੁਣਦਾ ਹਾਂ, ਬਹਿਰਾ ਹਾਂ, ਤੂੰ ਉਚੀ ਗਲ ਕਰ। ਇਹ ਸੁਣ ਬੀਬੀ ਦੀ ਸ਼ਰਮ ਘੱਟ ਗਈ। ਮੈਂ ਇਹੋ ਜਿਹੀਆਂ ਸਾਖੀਆਂ ਵਿਚਾਰ ਕਿਸੇ ਸਿੱਖ ਦਾ ਔਗੁਣ ਤੇ ਨਾਮ ਘਟ ਹੀ ਲਿਖਦਾ ਹਾਂ ਤੇ ਦਾਹੁੰਦਾ ਹਾਂ ਗੁਰੂ ਮੇਰਾ ਭੀ ਪਰਦਾ ਹੀ ਰਖੇ। ਮੈਂ ਇਸੇ ਲਈ ਮਹਾਂਪੁਰਖਾਂ ਦਾ ਵਾਕ "ਦੋਖ ਦਿਖਾਵਨ ਨਹਿ ਕਰੇ, ਰਚੇ ਜਗਾਵਨ ਹੇਤ। ਜਿਉਂ ਤਿਉਂ ਕਰੁ ਨਿਜ ਪੰਥ ਦੀ ਕਰੇ ਉਨਤੀ ਚੇਤ।" ਤੇ ਬਹੁਤਾ ਅਮਲ ਕਰਦਾ ਹਾਂ। ਹਾਂ ਜੋ ਗੁਰੂ ਦੋਖੀ ਜਾਂ ਗੁਰੂ ਘਰ ਦੀ ਹੱਤਕ ਦੀ ਕਾਰ ਕਰਨ ਵਾਲੀ ਕਰਤੂਤ ਸਿੱਖ ਕਰੇ, ਮੈਂ ਉਸ ਨੂੰ "ਹਰਣਾਖਸੁ ਦੁਸਟ ਹਰਿ ਮਾਰਿਆ" ਦੇ ਵਾਕ ਆਸਰੇ ਜ਼ਰੂਰ ਲਿਖਦਾ ਹਾਂ।

ਮੈਂ ਗੁਰੂ ਜੀ ਪਾਸ ਅਰਜ਼ ਕਰਦਾ ਹਾਂ, ਹੇ ਸੱਚੇ ਪਾਤਸ਼ਾਹ ਮੇਰੇ ਤੇ ਤੇਰੀ ਮਿਹਰ ਰਵ੍ਹੇ, ਮੈਂ "ਸੇਵਾ ਸੁਰਤਿ ਰਹਸਿ ਗੁਣ ਗਾਵਾ ਗੁਰਮੁਖਿ ਗਿਆਨੁ ਬੀਚਾਰਾ ॥" ਗੁਰਵਾਕ ਦੀ ਵਰਤੋਂ ਹੀ ਕਰਾਂ। ਤੇ ਸਤਿਗੁਰੂ ਜੀ ਆਪ ਵਲੋਂ "ਖੋਜੀ ਉਪਜੈ ਬਾਦੀ ਬਿਨਸੈ" ਦਾ ਵਾਕ ਸਫਲਾ ਹੋਵੇ। ਮੇਰੇ ਜਿਹੇ ਖੋਜੀ ਪੈਦਾ ਹੋਣ ਅਰਥਾਤ ਬੁਧੀ ਮੇਰੇ ਜਿਹਿਆਂ ਦੀ ਵਿਚ ਵਾਧਾ ਹੋਵੇ ਤੇ ਬਾਦੀ ਝਗੜੇ ਵਾਲੇ ਨਾਸ ਹੋਣ। ਹੇ ਸੱਚੇ ਪਾਤਿਸਾਹੋ ਮੈਂ ਆਪ ਤੋਂ ਬਲ ਬਲ ਜਾਂਦਾ ਹਾਂ ਗੁਰ ਕਰਤਾਰ ਰੂਪ ਮੰਨ ਕੇ ਮੈਨੂੰ ਆਪ ਦੇ ਜੱਸ ਦੀ ਦੱਜ ਜਿਹੀ ਲਗੀ ਰਵ੍ਹੇ। ਤੇ ਆਪ ਦੀ ਇਸ ਸੇਵਾ ਗੁਰੂ ਜੱਸ ਤੇ ਗੁਰੂ ਇਤਿਹਾਸ ਦੀ ਸੁਰਤ ਹੀ ਫੁਰੇ ਤੇ ਰਹੱਸ ਨਾਲ ਆਗ ਦੇ ਗੁਣ ਗਾਉਂਦਾ ਰਵ੍ਹਾਂ।

ਸਤਿਗੁਰੂ ਜੀ "ਗਿਆਨ ਅੰਜਨ ਗੁਰਦੀਆ" ਤੇ "ਜਾਹੀ ਕੁਲ ਤੇ ਪ੍ਰਗਟ ਹੋਏ" ਤੋਂ ਕਥਾ ਸ਼ੁਰੂ ਕਰਦੇ ਤੇ "ਰਾਖੇ ਹੀਏ ਪਰੋਏ" ਤੇ ਸਮਾਪਤ ਕਰਦੇ। ਲੰਗਰ ਦੀ ਜੁਗਤ ਸੋਧੀਆਂ ਖੁਲ੍ਹਿਆਂ ਮਾਈਆਂ ਅਤੇ ਪਾਠੀਆਂ ਦੀ ਸਦਾ ਵਖ ਵਖ ਹੁੰਦੀ ਤੇ ਹੱਲੇ ਦੇ ਸ਼ਬਦ ਰਾਤ ਰਸ 'ਚ ਪਏ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਅਰੰਭ ਤੱਕ ਰਹਿੰਦੇ। ਸੰਤ ਬਹਾਦਰ ਸਿੰਘ ਜੀ ਦੇ ੧ਓ ਕਹਿਣ ਵਿਚ ਰਸ ਤੇ ਭਾਰੀ ਵੈਰਾਗਮਈ ਲੈ ਸੀ। ਸਤਿਗੁਰੂ ਜੀ ਭੀ ਵੈਰਾਗੀ ਸੁਭਾ ਹੀ ਰਹਿੰਦੇ ਸੀ ਰਾਮ ਪ੍ਰੇਮ ਵਿਚ। ਸਤਿਗੁਰੂ ਜੀ ਸਮੇਤ ਸਾਹਿਬਜ਼ਾਦਿਆਂ, ਵਿਦਿਆਰਥੀਆਂ ਸੰਤ ਨਿਧਾਨ ਸਿੰਘ ਜੀ ਚੱਕਰਵਰਤੀ ਜੀ ਤੇ ਸ੍ਰ: ਆਤਮਾ ਸਿੰਘ ਜੀ ਦੇ ਸਕੇਤ ਤੇ ਸ਼ਿਮਲੇ ਦਰਸ਼ਨ ਦਿੱਤੇ ਤੇ ਦਿੱਲੀ ਸ੍ਰ: ਕਰਮ ਸਿੰਘ ਜੀ ਵਲੋ ਪਾਠ ਦੇ ਸਮੇਂ ਦਰਸ਼ਨ ਦਿੱਤੇ। ਸਰਦਾਰ ਜੀ ਨੇ ਸਫੈਦ ਘੋੜਾ ਅਰਦਾਸ ਕਰਾਇਆ ਤੇ ਅਰਜ਼ ਕਰ ਉਸ ਤੇ ਸਤਿਗੁਰੂ ਜੀ ਨੂੰ ਦਿੱਲੀ ਦੇ ਬਜ਼ਾਰ ਵਿਚ ਦੀ ਹੋ ਦਰਸ਼ਨ ਦੇਣ ਦੀ ਆਪਣੇ ਘਰ ਤੱਕ ਅਰਜ਼ ਕੀਤੀ। ਸਤਿਗੁਰੂ ਜੀ ਸਰਦਾਰ ਜੀ ਦੀ ਸੋ ਸਰਧਾ ਪੂਰੀ ਕੀਤੀ।

ਬਾਬਾ ਸੁੰਦਰ ਸਿੰਘ ਜੀ ਦੀ ਅਰਜ਼ ਤੇ ਸਾਹਿਬ ਆਣੇ ਦਰਸ਼ਨ ਦਿੱਤੇ। ਸੰਗਤ ਅਗੋਂ ਆਈ। ਸੰਤ ਸੇਵਾ ਸਿੰਘ ਜੀ ਜਥੇ ਸਮੇਤ ਸਾਥ ਸੀ। ਸਤਿਗੁਰੂ ਜੀ ਸੁੰਦਰ ਸਿੰਘ ਜੀ ਤੋਂ ਆਗਿਆ ਮੰਗੀ ਤਾਂ ਸੁੰਦਰ ਸਿੰਘ ਜੀ ਕਿਹਾ, "ਅਜੇ ਤੇ ਕੁਝ ਰੀਝ ਭੀ ਪੂਰੀ ਨਹੀਂ ਹੋਈ। ਜੇ ਜਾਣਾ ਹੀ ਜੇ ਤਾਂ

ਸੰਤ ਸੇਵਾ ਸਿੰਘ ਜੀ ਨੂੰ ਤੇ ਛੱਡ ਜਾਉ । ਸਤਿਗੁਰੂ ਜੀ ਕਿਹਾ, ਜਿਵੇਂ ਆਪਦੀ ਤੇ ਇਨ੍ਹਾਂ ਦੀ ਰਜ਼ਾ, ਤੁਸੀਂ ਜਾਣੋ। ਸਤਿਗੁਰੂ ਜੀ ਨੂੰ ਸੁੰਦਰ ਸਿੰਘ ਜੀ ਤੇ ਸੰਗਤ ਦੂਰ ਤੱਕ ਵਿਦਾ ਕਰਨ ਗਏ ੨੭ ਅਸੂ। ਸੁੰਦਰ ਸਿੰਘ ਜੀ ਪੀਪਾ ਘਿਉ ਦਾ ਤੇ ਹੋਰ ਪਦਾਰਥ ਖੁਲ੍ਹੇ ਸੰਤ ਜੀ ਦੇ ਅਗੇ ਧਰ ਕਿਹਾ, ਵਰਤ ਕੇ ਚਲੋ ਜਾਉ । ਮੇਲਾ ਹੋਇਆ, ਰਸ ਐਸਾ ਦੀਵਾਨ ਦਾ ਬਣੇ ਅਗਲੇ ਰੋਜ਼ ਫੇਰ ਰਹਿਣਾ ਪਵੇ । ਕਈ ਦਿਨਾਂ ਬਾਅਦ ਦੂਰ ਤੱਕ ਅਕਾਲੀ ਤੇ ਕੂਕੇ ਰਲ ਸੰਤ ਜੀ ਦੇ ਜਥੇ ਨੂੰ ਵਿਦਾ ਕਰਨ ਗਏ, ਗਲੀਂ ਲੱਗ ਮਿਲ ਪਰਤੇ ।

ਸਤਿਗੁਰੂ ਜੀ ਦੁਸਹਿਰੇ ਦੇ ਮੇਲੇ ਤੇ ਗੁਜਰਾਂਵਾਲੇ ਦਰਸਨ ਦਿੱਤੇ, ੨੮ ਅਸੂ । ਅਗਲੇ ਭਲਕ ਮਾਈ ਕੇਸਰ ਦੇਈ ਦੀ ਧਰਮਸਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਪਿਛਲੇ ਪਹਿਰ ਗੋਂਦਲਾਂ ਵਾਲੇ ਦੀ ਸੜਕ ਵਾਲੇ ਗੁਰਦੁਆਰੇ ਦੀਵਾਨ ਲੱਗਾ। ਸੋਹਣ ਸਿੰਘ ਚੱਕਰੀ ਦਾ ਜੋ ਮਸਾਂ ਮੇਲੀਆਂ, ਸਰਦਾਰਾ ਸਿੰਘ ਚੱਕਰੀ, ਨਥਾ ਸਿੰਘ ਰਾਮਪੁਰ, ਕਰਤਾਰ ਸਿੰਘ ਕੋਟਲੀ ਨੁਸ਼ਹਿਰਾ ਤੇ ਦੀਵਾਨ ਸਿੰਘ ਮਰੂਾਣੇ ਆਦਿ ਨੇ ਕਹਿ ਕੇ ਲਿਆਂਦਾ ਸੀ। ਇਹ ਪਿਛਲੇ ਸਾਲ ਦਾ ਸਤਿਗੁਰੂ ਜੀ ਤੇ ਰੋਸ ਕਰੀ ਕਿਸੇ ਸੰਗਤ ਦੇ ਮੇਲੇ ਤੇ ਨਾ ਜਾਂਦਾ ਸੀ। ਇਸ ਆਪਣੇ ਨੱਗਰ ਚਰਨ ਪਾਉਣ ਦੀ ਅਰਜ਼ ਕੀਤੀ ਤੇ ਸਤਿਗੁਰੂ ਜੀ ਕਿਹਾ, ਹਾਲੇ ਵਕਤ ਨਹੀਂ। ਇਹ ਬੁੜ ਬੁੜ ਕਰਦਾ ਨੱਗਰ ਨੂੰ ਮੁੜ ਆਇਆ ਗੁਰੂ ਚੱਕੋਂ । ਹੁਣ ਇਸ ਨੇ ਘਰੋਂ ਇਕ ਦਮੜਾ ਤੇ ਰੇਜਾ ਲਿਆ ਪਰ ਧਾਰੀ ਸੀ ਜੇ ਮੰਗਿਓ ਨੇ ਇਹ ਤਾਂ ਦਿਆਂਗਾ। ਸੋਹਣ ਸਿੰਘ ਰੇਜਾ ਹੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਰੇਜਾ ਉਚਾ ਕਰ ਕਿਹਾ, ਓਏ ਰੁਪਿਆ ਕਿੱਥੇ ਈ, ਉਹ ਭੀ ਦੇਹ। ਜੋ ਘਰੋਂ ਸਾਡੇ ਪਰਖਣ ਲਈ ਲਿਆਂਦਾ ਈ। ਸੋਹਣ ਸਿੰਘ ਮਸਤ ਹੋਇ ਲੇਟਦਾ ਰਿਹਾ ਤੇ ਕਈ ਅਸਚਰਜ ਬੋਲੇ ਸਤਿਗੁਰੂ ਜੀ ਦੇ ਜੱਸ ਭਰੇ ਕੀਤਿਓ ਸੂ। ਮੈਂ ਭੀ ਇਸ ਸਮੇਂ ਹਿੰਦੂ ਚਕੋਂ ਪੁਜਾ ਹੋਇਆ ਸਾਂ। ਸਤਿਗੁਰੂ ਜੀ ਬਚਨ ਕੀਤਾ, ਇਸ ਨੂੰ ਓਮੀਆਂ ਵਾਂਗੂ ਨਹੀਂ ਸੀ ਪਰਖਣਾ ਚਾਹੀਦਾ, ਕਿਉਂਕਿ ਇਹ ਪੱਕਾ ਕੂਕਾ ਸੀ। ਸਤਿਗੁਰੂ ਜੀ ਸਮੇਤ ਆਲਮ ਜੀ ਤੇ ਚੱਕਰਵਰਤੀ ਜੀ ਦੇ ਹਜਰੋਂ ਗੁਰੂ ਬਾਲਕ ਸਿੰਘ ਜੀ ਦੇ ਡੇਰੀ ਸਾਹਿਬ ਗੁਰਦੁਆਰੇ ਦਰਸ਼ਨ ਦਿੱਤੇ। ਬਾਬਾ ਵਜ਼ੀਰ ਸਿੰਘ ਜੀ, ਹਰੀ ਸਿੰਘ, ਅਮੀਰ ਸਿੰਘ ਜੀ ਦੀ ਉਡੀਕ ਪੂਰੀ ਹੋਈ। ਹਜਰੋਂ ਤੋਂ ਸ: ਆਤਮਾ ਸਿੰਘ ਜੀ ਦਾ ਰਾਗੀ ਜਥਾ ਭੀ ਰਲ ਪਿਆ। ਕੈਮਲ-ਪੁਰ ਦਰਸ਼ਨ ਦਿੱਤੇ। ਪਿਸ਼ਾਵਰ ਪੁਜੇ। ਸਵੇਰੇ ਤੇ ਸੰਧਿਆ ਮਾਈ ਰਾਜੀ ਦੀ ਧਰਮਸਾਲਾ ਵਿਚ ਦੀਵਾਨ ਵਖਿਆਨ ਹੋਏ। ਆਲਮ ਜੀ ਤੇ ਚੱਕਰਵਰਤੀ ਜੀ ਜਾਂਦੇ। ਬੜਾ ਰਸ ਭਰਿਆ ਮੇਲਾ ਹੋਇਆ। ਬੜੇ ਲੋਕਾਂ ਭਜਨ ਪੁਛਿਆ, ਮਾਸ, ਸ਼ਰਾਬ ਤੇ ਹੁੱਕਾ ਛੱਡਿਆ। ਹਰੀਪੁਰ ਹਜਾਰਿਓਂ ਹੁੰਦੇ ਐਬਟਾਬਾਦ ਸੰਤ ਈਸ਼ਰ ਸਿੰਘ ਜੀ ਨੂੰ ਦਰਸ਼ਨ ਦਿੱਤੇ। ਈਸ਼ਰ ਸਿੰਘ ਜੀ ਤੇ ਨਾਮਧਾਰੀ ਨੌਜਵਾਨਾਂ ਬੜੇ ਉਤਸ਼ਾਹ ਨਾਲ ਸੇਵਾ ਕੀਤੀ ਤੇ ਰਾਵਲਪਿੰਡੀ ਨੂੰ ਵਿਦਾ ਹੋਏ ਸਤਿਗੁਰੂ ਜੀ।

ਰਾਵਲਪਿੰਡੀ ਸ: ਆਤਮਾ ਸਿੰਘ ਜੀ ਦੇ ਕਾਰਖਾਨੇ ਵਡੇ ਸਾਏਬਾਨ ਤਲੇ ਦੀਵਾਨ ਲੱਗਾ ਤੇ ਲੈਕਚਰ ਹੋਏ। ਸਵੇਰੇ ਆਸਾ ਦੀ ਵਾਰ ਦੇ ਬਾਅਦ ਇਕ ਸ: ਅਮਰ ਸਿੰਘ ਜੀ ਨਾਲ ਬੀਬੀ ਮੋਤੀਆਂ ਦਾ ਨਾਮਧਾਰੀ ਮਰਯਾਦਾ ਅਨੁਸਾਰ ਅਨੰਦ ਹੋਇਆ। ਸ: ਆਤਮਾ ਸਿੰਘ ਜੀ ਨਾਮਧਾਰੀ ਪੰਥ ਦੇ ਪੂਰੇ ਆਸ਼ਕ ਸੀ। ਏਡੇ ਵਡੇ ਘਤ ਰਾਇ ਬਹਾਦਰ ਬੂਟਾ ਸਿੰਘ ਦੇ ਨੂੰ ਜਿਵੇਂ ਕੂਕਪੁਣੇ ਦੀ ਜਾਗ ਲਗੀ, ੧੯੭੩ ਬਿ: ਲਾਇਲਪੁਰੇ ਦੇ ਜ਼ਿਲੇ ਵਿਚ ਰੱਤੇ ਚਏ ਹੋਲਾ ਜ਼ੈਲਦਾਰ ਸੋਹਣ ਸਿੰਘ ਵਲੋਂ ਕੀਤੇ ਤੇ ਰਾਇ ਸਾਹਿਬ ਬੂਟਾ ਸਿੰਘ ਜੀ, ਮੂਲ ਸਿੰਘ ਜੀ ਗਰਮੂਲੇ ਵਾਲੇ ਦੇ ਨਾਲ ਕੂਕਿਆਂ

ਦੀ ਬਾਬਤ ਸਰਕਾਰ ਵਲੋਂ ਸੀ-ਆਈ-ਡੀ ਦੇ ਕੰਮ ਗਏ। ਕਿਉਂਕਿ ਬੂਟਾ ਸਿੰਘ ਜੀ ਤੇ ਅੰਗਰੇਜ਼ਾਂ ਨੂੰ ਬੜਾ ਇਤਬਾਰ ਸੀ। ਅੰਗਰੇਜ਼ਾਂ ਨੂੰ ਕੂਕਿਆਂ ਵਲੋਂ ਅਜੇ ਫਿਕਰ ਖਤਰਾ ਰਹਿੰਦਾ ਸੀ ਤੇ ਸਿੰਘ-ਸਭੀਆਂ ਤੇ ਯਕੀਨ ਸੀ। ਬੂਟਾ ਸਿੰਘ ਜੀ, ਮੂਲ ਸਿੰਘ ਜਿਹੇ ਸਿੰਘ-ਸਭੀਆਂ ਦੇ ਭੀ ਗਾੜ੍ਹੇ ਮੇਲੀ ਸੀ। ਮੂਲ ਸਿੰਘ ਭੀ ਕੂਕਿਆਂ ਦੀ ਖਿਲਾਫੀ ਕਰਦਾ ਸੀ। ਮਾਤਾ ਜੀਉਣ ਕੌਰ ਜੀ ਨੇ ਇਨ੍ਹਾਂ ਦੋਨਾਂ ਦਾ ਬੜਾ ਹੀ ਆਦਰ ਟਿਕਾਣੇ ਤੇ ਖਾਣੇ ਦਾ ਕੀਤਾ ਤੇ ਆਪਣੇ ਹਥੀਂ ਸਭ ਸੇਵਾ ਕੀਤੀ। ਬੂਟਾ ਸਿੰਘ ਜੀ ਨੂੰ ਜਦ ਪਤਾ ਲਗਾ ਕਿ ਇਹ ਗੁਰੂ ਹਰੀ ਸਿੰਘ ਜੀ ਦੇ ਮਹਿਲ ਹਨ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ ਜੀ ਹਨ, ਤਾਂ ਉਨ੍ਹਾਂ ਅਸਚਰਜ ਹੋ ਮਾਤਾ ਜੀ ਦੀ ਚਰਨੀਂ ਹੱਥ ਲਾਏ ਤੇ ਹੱਥ ਜੋੜ ਅਰਜ਼ ਕੀਤੀ ਮਾਤਾ ਜੀ ਤੁਸੀਂ ਸਾਡੇ ਤੇ ਇਤਨਾ ਭਾਰ ਨਾ ਚਾੜ੍ਹੋ। ਤਾਂ ਮਾਤਾ ਜੀ ਕਿਹਾ, ਵੀਰਾ ਸਾਨੂੰ ਤੇ ਸਤਿਗੁਰੂ ਰਾਮ ਸਿੰਘ ਜੀ ਇਹੋ ਵਡੀ ਚੀਜ਼ ਦਿੱਤੀ ਹੈ। ਸਭ ਆਇ ਦੀ ਆਦਰ ਨਾਲ ਹੱਥੀਂ ਸੇਵਾ ਕਰਨੀ। ਮੈਂ ਸਤਿਗੁਰੂ ਜੀ ਦਾ ਬਚਨ ਮੰਨ ਆਪਣਾ ਸੇਵਕੀ ਧਰਮ ਕਰਦੀ ਹਾਂ। ਤੁਹਾਡੇ ਤੇ ਕੋਈ ਭਾਰ ਅਹਿਸਾਨ ਨਹੀਂ ਪੈਂਦਾ।

ਬੂਟਾ ਸਿੰਘ ਜੀ ਸਗੋਂ ਹੋਰ ਪ੍ਰਭਾਵਤ ਹੋਏ ਤੇ ਧਾਰੀ ਐਸੀ ਮਾਤਾ ਦੇ ਪੁਤਰ ਜਣੇ ਦੇ ਜ਼ਰੂਰ ਦਰਸ਼ਨ ਕਰਾਂ। ਆਸਾ ਦੀ ਵਾਰ ਦੇ ਦੀਵਾਨ ਵਿਚ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਚੌਰ ਹੋ ਰਿਹਾ ਸੀ। ਤੇ ਰਾਗੀ ਕੀਰਤਨ ਕਰ ਰਹੇ ਸੀ। ਰਾਏ ਬਹਾਦਰ ਜੀ ਨੂੰ ਉਸ ਸਮੇਂ ਦਸਮ ਜੀ ਦੇ ਅਨੰਦਪੁਰ ਵਾਲੇ ਅਨੰਦਮਈ ਸਮੇਂ ਦੇ ਦੀਵਾਨ ਦੇ ਦਰਸ਼ਨ ਹੋਏ। ਤੇ ਸ਼ਰਧਾ ਬੱਝੀ ਕਿ ਕੂਕੇ ਸੱਚੇ ਹੀ ਹਨ। ਬੂਟਾ ਸਿੰਘ ਜੀ ਦੇ ਪਹਿਲੇ ਵਿਆਹ ਵਿਚੋਂ ਹਰਨਾਮ ਸਿੰਘ ਤੇ ਜੈਦੇਵ ਸਿੰਘ ਦੋ ਪੁਤਰ ਸੀ ਤੇ ਦੂਜੀ ਕਰਮਦੇਈ ਵਿਚੋਂ ਵਡਾ ਹਰਦਿਆਲ ਸਿੰਘ ਤੇ ਛੋਟਾ ਆਤਮਾ ਸਿੰਘ ਦੋ ਪੁਤਰ ਹੋਏ। ਪਰ ਹਰਦਿਆਲ ਸਿੰਘ ਬਹੁਤਾ ਢਿਲਾ ਹੀ ਰਹਿੰਦਾ। ਸ੍ਰ: ਆਤਮਾ ਸਿੰਘ ਜੀ ਦਾ ਵਿਆਹ ਲੀਲ੍ਹਾਵੰਤੀ ਨਾਲ ਬ੍ਰਾਹਮਣੀ ਮਰਯਾਦਾ ਦਾ ਹੀ ਹੋਇਆ। ਬੂਟਾ ਸਿੰਘ ਜੀ ਪਾਸ ਹਰ ਭੇਖਾਂ ਪੰਥਾਂ ਦੇ ਸਾਧੂ ਜਾਂਦੇ ਸੀ। ਸੰਤ ਲਾਲ ਸਿੰਘ ਜੀ (ਮੁਬਾਰਕਪੁਰ) ਜੋ ਲਾਹੌਰੋਂ ਪਰ੍ਹੇ ਸ਼ਾਹਦਰੇ ਵਲੋਂ ਨਾਰੋਵਾਲ ਨੂੰ ਜਾਂਦਿਆਂ ਤੀਜੇ ਟੇਸ਼ਨ ਤੇ ਪਿੰਡ ਦੇ ਵਿਦਵਾਨ ਤੇ ਵੈਦ ਗਏ ਹੋਏ ਸੀ। ਬੂਟਾ ਸਿੰਘ ਜੀ ਉਨ੍ਹਾਂ ਪਾਸ ਝੋਰਾ ਝੁਰੇ ਕਿ ਬੱਚਾ ਬਚਦਾ ਨਹੀਂ। ਹਸਪਤਾਲਾਂ ਦੇ ਇਲਾਜ ਕਰ ਹਾਰ ਗਏ ਹਾਂ, ਲਾਲ ਸਿੰਘ ਜੀ ਕਿਹਾ, ਬੱਚੇ ਨੂੰ ਪਹਿਲਾਂ ਭਜਨ ਪੁਛਾਓ, ਮੈਂ ਫੇਰ ਦਵਾਈ ਕਰਾਂਗਾ ਤੇ ਰਾਜ਼ੀ ਭੀ ਹੋ ਜਾਵੇਗਾ। ਹਰਦਿਆਲ ਸਿੰਘ ਨੂੰ ਭਜਨ ਦੱਸ ਸੰਤ ਜੀ ਦਵਾਈ ਕੀਤੀ ਤੇ ਉਹ ਰਾਜ਼ੀ ਹੋ ਗਿਆ। ਤੇ ਉਸ ਦਾ ਅਨੰਦ ਨਾਮਧਾਰੀ ਮਰਯਾਦਾ ਨਾਲ ਸੰਤ ਲਾਲ ਸਿੰਘ ਜੀ ਦੀ ਰਜ਼ਾ ਨਾਲ ਅਵਤਾਰ ਸਿੰਘ* ਜੀ ਦੇ ਪੁਤਰ ਖੁਸ਼ਹਾਲ ਸਿੰਘ ਦੀ ਧੀ ਨਾਲ ਹੋਇਆ। ਸੰਤ ਲਾਲ ਸਿੰਘ ਜੀ, ਸੰਤ ਭਗਤ ਸਿੰਘ ਜੀ ਦਾਤੇ ਵਾਲ, ਸੰਤ ਟਹਿਲ ਸਿੰਘ ਜੀ ਸੱਦੋਵਾਲ, ਸੰਤ ਮੰਗਲ ਸਿੰਘ ਜੀ ਫਤੂਈਚੱਕ, ਸੰਤ ਸ਼ੇਰ ਸਿੰਘ ਜੀ ਦੌਲੋਵਾਲੀ ਨੇ ਕਰਾਇਆ ਸੀ। ਹਵਨ ਵੇਦੀ ਦੀ ਵਿਧੀ ਨਾਲ। ਸੰਤ ਮੰਗਲ ਸਿੰਘ ਜੀ ਦੀ

---

*ਅਵਤਾਰ ਸਿੰਘ ਜੀ ਨੇ ਖਾਲਸਾ ਧਰਮ ਸ਼ਾਸਤ੍ਰ ਤੇ ਗੁਰਦਰਸ਼ਨ ਸ਼ਾਸਤ੍ਰ ਪੁਸਤਕ, ਬੜੇ ਖੋਜ ਭਰਪੂਰ ਲਿਖੇ ਸੀ, ਇਹ ਖੇਮ ਸਿੰਘ ਜੀ ਬੇਦੀ ਹੋਰਾਂ ਦੇ ਉਪਾਸ਼ਕ ਸੰਗਤੀ ਮੇਲੀ ਸੀ। ਇਹ ਪੁਸਤਕ ਸੰਤ ਇੰਦਰ ਸਿੰਘ ਜੀ ਚਕਰਵਰਤੀ ਪਾਸ ਹਨ ਹੁਣ ਭੈਣੀ ਸਾਹਿਬ ਸੰਤ ਜੀ ਆਪਣੇ ਸਭ ਪੁਸਤਕ ਭੇਟਾ ਕਰ ਦਿਤੇ ਹਨ ਤੇ ਸਾਂਭੇ ਹੋਏ ਹਨ ਅਲਮਾਰੀਆਂ ਵਿਚ।

ਅੰਗ੍ਰੇਜ਼ਾਂ ਵਲੋਂ ਰਕਾਬਗੰਜ ਦਿੱਲੀ ਦੇ ਗੁਰਦੁਆਰੇ ਤੇ ਬਿਲਿਆਂ ਦੇ ਖਿਲਾਫ ਬੋਲਣ ਤੋਂ ਜ਼ਬਾਨ ਬੰਦੀ ਹੋਈ ਹੋਈ ਸੀ ਤੇ ਜ਼ਮਾਨਤ ਪੈਣ ਦਾ ਡਰ ਸੀ। ਪਰ ਬੂਟਾ ਸਿੰਘ ਜੀ ਉਚੇਚਾ ਆਖਕੇ ਸੰਤ ਜੀ ਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਅਨੰਦ ਮਰਯਾਦਾ ਤੇ ਅਜ਼ਾਦੀ ਦੀ ਲਹਿਰ ਤੇ ਗੋਰੇ ਨਾਲ ਨਾਂ ਮਿਲਵਰਤਣ ਤੇ ਲੈਕਚਰ ਕਰਾਏ ਸੀ। ਤੇ ਸੰਤ ਮੰਗਲ ਸਿੰਘ ਜੀ ਇਹ ਭੀ ਕਿਹਾ ਸੀ, ਦਰਗਾਹੇ ਮੈਂ ਸਰਕਾਰ ਦੇ ਸੇਵਕਾਂ ਨੂੰ ਮਾਰ ਪੈਂਦੀ ਵੇਖੀ ਹੈ ਜਿਨ੍ਹਾਂ ਅੰਗ੍ਰੇਜ਼ ਆਖੇ ਲਗ ਸਿੱਖਾਂ ਨੂੰ ਕੁਰਾਹੇ "ਸਦ ਪੀੜੀ ਗੁਰੂ ਚਲੇਂਦੀ" ਵਲੋਂ ਹਟਾਇਆ ਹੈ ਤੇ ਕਾਲਜਾਂ 'ਚ ਸਿੱਖਾਂ ਨੂੰ ਪੜ੍ਹਾ ਅੰਗ੍ਰੇਜ਼ ਦੀ ਨੌਕਰੀ ਤੇ ਪੈਰਵੀ ਵਲ ਲਾਇਆ ਹੈ। ਤੇ ਸੰਤ ਜੀ ਨੂੰ ਕਿਹਾ, ਮੇਰੇ ਬੋਲੇ ਆਖਣ ਤੇ ਤੁਹਾਨੂੰ ਕੋਈ ਕੁਝ ਨਹੀਂ ਕਹਿ ਸਕਦਾ। ਸੋ ਕਿਸੇ ਕੁਝ ਹੀ ਨਾ ਕਿਹਾ। ਮੈਨੂੰ ਇਹ ਉਪ੍ਰੋਕਤ ਵਾਕਫੀ ਸੰਤ ਭਾਨ ਸਿੰਘ ਜੀ ਜੋ ਹੁਣ ਰਾਣੀਆਂ ਜੀਵਨ ਨੱਗਰ ਦੇ ਨੇੜੇ ਰਹਿੰਦੇ ਹਨ, ਤੋਂ ਮਿਲੀ ਹੈ। ਇਹ ਸੰਤ ਜੀ ਪਿਛੋਂ ੩੭੨ ਚੱਕ ਗੱਜਰੇ ਲਾਗੇ ਬੁਜਿਆਂ ਵਾਲੀ ਜ਼ਿਲਾ ਲਾਇਲਪੁਰ ਝੰਗ ਬਰਾਂਚ ਦੇ ਹਨ। ਸੰਤ ਨਥਾ ਸਿੰਘ ਜੀ ਪਤੰਗ ਭੀ ਉਨ੍ਹਾਂ ਦੇ ਨਗਰ ਦੇ ਸੀ। ਉਨ੍ਹਾਂ ਸੰਤ ਜੀ ਨੇ ਲਾਲ ਸਿੰਘ ਦੀ ਸੰਗਤ ਭੀ ਕੀਤੀ ਹੈ ਰਾਵਲਪਿੰਡੀ ਰਹਿ। ਤੇ ਸ੍ਰ: ਬੂਟਾ ਸਿੰਘ ਤੇ ਸ੍ਰ: ਆਤਮਾ ਸਿੰਘ ਜੀ ਦੀ ਭੀ। ਸ਼ੇਖੂਪੁਰੇ ਜ਼ਿਲੇ ਤੇ ਸਿਆਲਕੋਟ ਭੀ ਰਹੇ ਹਨ। ਇਨ੍ਹਾਂ ਸੰਤਾਂ ਦੇ ਹੋਰ ਬਚਨ ਭੀ ਸਮੇਂ ਸਮੇਂ ਹੋ ਸਕਿਆ ਤਾਂ ਸੰਗਤ ਦੀ ਸੇਵਾ ਵਿਚ ਅਰਜ ਕਰਾਂਗਾ।

ਸੰਤ ਲਾਲ ਸਿੰਘ ਜੀ ਜਿਵੇਂ ਸ੍ਰ: ਆਤਮਾ ਸਿੰਘ ਜੀ ਨੂੰ ਦਸਮ ਜੀ ਦੀ ਸਾਖੀ ਸੁਣਾਉਂ-ਦਿਆਂ ਕੰਨ ਵਿਚ ਭਜਨ ਦਿੱਤਾ ਸੀ, "ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ ਤਿਨਿ ਬੇਦਹਿ ਤਤੁ ਪਛਾਨਿਆ॥" ਗੁਰਵਾਕ ਅਨੁਸਾਰ ਸਿੱਖ ਨੇ ਦਸਮ ਜੀ ਨੂੰ ਕੰਨ ਵਿਚ ਦੱਸਿਆ ਸੀ। ਗ੍ਰੰਥ ਸਾਹਿਬ ਦੇ ਸਾਰੇ ਪਾਠ ਦਾ ਇਹ ਸਾਰ ਤੇ ਮਹਾਤਮ ਏ। ਇਹ ਬਚਨ ਪਿਛੇ ਆ ਚੁਕਾ ਹੈ। ਸ੍ਰ: ਆਤਮਾ ਸਿੰਘ ਜੀ ਦੀ ਜ਼ਬਾਨੀ ਕਿ ਜੇ ਮੈਂ ਸ਼ਰਧਾ ਨਾਲ ਭਜਨ ਪੁਛਦਾ ਤਾਂ ਏਦੂੰ ਉਚੀ ਹੋਰ ਭੀ ਮਸਤੀ ਤੇ ਦਾਤ ਪ੍ਰਾਪਤ ਹੁੰਦੀ, ਮੈਨੂੰ ਪੱਕ। ਏਕ ਸਮੇਂ ਅੰਗ੍ਰੇਜ਼ਾਂ ਵਲੋਂ ਅਕਾਲੀਆਂ ਦੇ ਵਿਰੁਧ ਚੀਫ ਖਾਲਸੀਏ ਤੇ ਸਿੰਘ-ਸਭੀ ਮੱਤ ਦੇ ਸਿੱਖਾਂ ਵਿਚੋਂ ਗੁਰਦੁਆਰਿਆਂ ਵਿਚ ਦਖਲ ਦੇਣ ਲਈ ਚੋਣ ਵਿਚ ਖੜੇ ਕਰ ਪਾਰਟੀ ਪਿਛਾਂਹ-ਖਿਚੂ ਖੜੀ ਕੀਤੀ। ਸਤਿਗੁਰੂ ਜੀ ਕੱਤਕ ਪੂਰਨਮਾਸ਼ੀ ਤੇ ਨਨਕਾਣੇ ਸਾਹਿਬ ਚੱਕਰਵਰਤੀ ਜੀ, ਸੰਤ ਮੰਗਲ ਸਿੰਘ ਜੀ ਤੋਂ ਪਰਚਾਰ ਕਰਾਇਆ ਕਿ ਸਾਨੂੰ ਜੋ ਸਤਿਗੁਰੂ ਰਾਮ ਸਿੰਘ ਜੀ ਵਲੋਂ ਹੁਕਮ ਹੈ, ਭੈਣੀ ਸਾਹਿਬ ਦੇ ਲੋਹ ਲੰਗਰ ਦੀ ਸੇਵਾ ਕਰਨੀ ਤੇ ਅੰਗ੍ਰੇਜ਼ ਦੀ ਚਾਲ ਸਹੂਲਤ ਤੇ ਮਦਦ ਆਦਿ ਤੋਂ ਬੱਚ ਕੇ ਆਪਣੇ ਧਰਮ ਤੇ ਪੱਕਿਆਂ ਰਹਿ। ਅੰਗ੍ਰੇਜ਼ਾਂ ਦੇ ਬੰਦੇ ਨਹੀਂ ਬਣਨਾ, ਗੋਰੇ ਨਾਲ ਮਿਲਵਰਤਣ ਨਹੀਂ ਕਰਨੀ ਤੇ ਬਿਲਿਆਂ ਦੀ ਮੁਥਾਜੀ ਨਹੀਂ ਕਰਨੀ। ਆਪਣੇ ਭਜਨ ਬਾਣੀ ਕਰਨ ਦੇ ਨੇਮ ਤੇ ਦ੍ਰਿੜ੍ਹ ਰਹਿਣਾ। ਕਿਸੇ ਹੋਰ ਝਮੇਲੇ ਵਿਚ ਨਹੀਂ ਪੈਣਾ। ਇਹ ਸਾਰ ਗੁਰੂ ਹਰੀ ਸਿੰਘ ਜੀ ਨੂੰ ਹੁਕਮਨਾਮਿਆਂ ਰਾਹੀਂ ਸਮਝਾਇਆ ਹੈ ਤੇ ਅਸੀਂ ਸਦਾ ਉਸੇ ਹੁਕਮ ਤੇ ਕਾਰ ਦੇ ਸੇਵਕ ਹਾਂ ਜਿਚਰ ਆਪ ਸੱਚੇ ਪਾਤਸ਼ਾਹ ਨਹੀਂ ਬਦੇਸ਼ੋਂ ਆਉਂਦੇ।

ਸਤਿਗੁਰੂ ਜੀ ਅਕਾਲੀਆਂ ਵਲ ਵੋਟ ਦੇਣ ਦਾ ਨਾਮਧਾਰੀ ਦਰਬਾਰ ਵਲੋਂ ਪੰਥ ਨੂੰ ਹੁਕਮ ਦਿੱਤਾ ਕਿਉਂਕਿ ਸਤਿਗੁਰੂ ਜੀ ਕਹਿੰਦੇ ਸੀ, ਭਾਵੇਂ ਅਕਾਲੀ ਉਸ ਅੰਗ੍ਰੇਜ਼ੀ ਮੱਤ ਨੂੰ ਕਬੂਲ ਅਰਥਾਤ ਗ੍ਰੰਥ ਗੁਰੂ ਮੱਤ ਨੂੰ ਕਬੂਲਦੇ ਹਨ, ਪਰ ਅੰਗ੍ਰੇਜ਼ ਦੀਆਂ ਬੇਈਮਾਨੀਆਂ ਤੋਂ ਕੁਝ ਆਦਮੀ ਇਹਨਾਂ ਵਿਚੋਂ ਜਾਣੂ ਹਨ ਤੇ ਕੁਰਬਾਨੀਆਂ ਵੀ ਦਿਤੀਆਂ ਹਨ। ਚੀਫ ਖਾਲਸੀ ਤੇ ਸਿੰਘ-ਸਭੀ ਤੇ

ਅੰਗਰੇਜ਼ੀ ਚਾਟੜੇ ਹਨ ਤੇ ਟੁਕੜੇ ਦੇ ਭੁਖੇ ਤਬੀਅਤ ਦੇ ਰੁਖੇ ਸਭ ਲਾਂਭਾਂ ਸਿੱਖੀ ਤੇ ਧਰਮ ਸ਼ਰਮ ਆਦਿ ਵਲੋਂ ਉਕਾ ਗਏ ਗੁਜ਼ਰੇ ਹਨ। ਸਤਿਗੁਰੂ ਜੀ ਮੈਂਨਦਾਬ ਦੇ ਦੌਰੇ ਘੋੜਿਆਂ ਤੇ ਗਏ। ਨਾਲ ਸੰਤ ਸੇਵਾ ਸਿੰਘ ਜੀ, ਮਿਹਰ ਸਿੰਘ ਜੀ ਸਿਆੜ, ਜੈ ਸਿੰਘ ਤੇ ਕਕਰਾਲੇ ਵਾਲੇ ਗੁਰਬਖਸ਼ ਸਿੰਘ ਜੀ ਰਾਗੀ ਲੈ ਨੌ ਘੋੜੇ ਸੀ ਕੋਟ ਗੰਗੂ ਰਾਏ ਲਾਗੇ ਦਿਆਲ ਪੁਰ ਆਦਿ ਨਗਰਾਂ ਚੋਂ ਬਸੰਤ ਦੇ ਮੇਲੇ ਇਸ ਸਾਲ ਬਹੁਤੀ ਥਾਈਂ ਲਗਾਉਣ ਹਿਤ ਛੇਤੀ ਹੀ ਪਰਤ ਆਏ ਭੈਣੀ ਸਾਹਿਬ। ਆਲਮ ਜੀ ਨੂੰ ਗੁਰੂ ਨਾਨਕ ਪੁਰਬ ਤੇ ਸਤਿਗੁਰੂ ਜੀ ਫੀਰੋਜ਼ਪੁਰ ਭੇਜਿਆ। ਗੁਰੂ ਨਾਨਕ ਜੁਬਲੀ ਗੁਰਦੁਆਰੇ ਤੇ ਕੰਨਿਆ ਮਹਾਂਵਿਦਿਆਲਾ ਵਿਚ ਆਲਮ ਜੀ ਬੋਲੇ। ੧੫ ਮਿੰਟ ਰੇਡੀਉ ਤੇ ਦਿੱਲੀ ਰਾਗੀ ਇੰਦਰ ਸਿੰਘ ਕੀਰਤਨ ਕਰਨਾ ਸੀ। ਸੋ ਸਭ ਨੂੰ ਸੁਨਾਣਾ ਹੀ ਭੁਲ ਗਿਆ ਤੇ ਗੁਰਬਖਸ਼ ਸਿੰਘ ਜੀ ਨਿਮਰ ਹੋ ਅਰਜ਼ ਕੀਤੀ ਸਾਨੂੰ ਸਦਾ ਹੀ ਸੁਭ ਸਮਾਂ ਦਿਆ ਕਰੋ। ਇਹ ਤਖ਼ਤ ਸਿੰਘ ਜੀ ਦੇ ਸਪੁਤ੍ਰ ਹਨ ਜਿਨ੍ਹਾਂ ਕੰਨਿਆ ਵਿਦਿਆਲਾ ਜਾਰੀ ਕੀਤਾ ਸੀ ਇਹ ਫੀਰੋਜ਼ਪੁਰ ਵਾਲਾ।

ਸਤਿਗੁਰੂ ਜੀ ਇਸ ਸਾਲ ਬਸੰਤ ਦਾ ਮੇਲਾ ਸੰਤ ਹਜ਼ੂਰਾ ਸਿੰਘ ਜੀ, ਆਲਮ ਜੀ, ਚੱਕ੍ਰ-ਵਰਤੀ ਜੀ ਤੇ ਹਜ਼ੂਰੀ ਜਥੇ ਸਮੇਤ ਸੰਗਤ ਦੀ ਮੰਗ ਅਨੁਸਾਰ ਬੰਬਈ, ਝਾਂਸੀ, ਲਖਨਊ, ਦਿੱਲੀ, ਲਾਹੌਰ ਕੀਤਾ। ਦਿਨ ਅਗੇ ਪਿਛੇ ਕਰ। ਲਾਹੌਰ ਸਭ ਦੇਸ਼-ਭਗਤ ਤੇ ਅਖਬਾਰਾਂ ਦੇ ਐਡੀਟਰ ਬੁਲਾਏ। ਸੰਤ ਮੰਗਲ ਸਿੰਘ ਜੀ ਤੇ ਮਹਾਰਾਜਾ ਨਿਹਾਲ ਸਿੰਘ ਦੇ ਉਦਮ ਨਾਲ ਸਭ ਆਏ ਨੂੰ ਫਲ ਵਰਤਾਏ। ਸੰਤ ਮੰਗਲ ਸਿੰਘ ਜੀ ਤੇ ਆਲਮ ਜੀ, ਚੱਕ੍ਰਵਰਤੀ ਜੀ ਵਲੋਂ ਨਾਮਧਾਰੀ ਪੰਥ, ਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਤਿਹਾਸ ਉਘਾ ਕਰ ਸੁਣਾਇਆ। ਅੰਗਰੇਜ਼ਾਂ ਤੇ ਸਿੰਘ-ਸਭੀਆਂ ਦੀ ਕਰਤੂਤ ਦੱਸੀ ਗਈ। ਸਤਿਗੁਰੂ ਜੀ ਰਾਇਵਿੰਡਾਂ ਤੋਂ ਜੋ ਜਥੇ ਜ਼ਿਲੇਵਾਰ ਬਣਨ ਦਾ ਹੁਕਮ ਦਿੱਤਾ ਸੀ ਤੇ ਲਾਹੌਰ ਦੇ ਜ਼ਿਲੇ ਤੋਂ ਮੌਹਤ ਕਰੋ ਕਿਹਾ ਸੀ, ਉਸ ਹੁਕਮ ਦੀ ਪੈਰਵੀ ਕਰ ਸੂਬਾ ਲਾਭ ਸਿੰਘ ਜੀ ਡਫਰਕੇ ਅਤੇ ਸ੍ਰ: ਦਯਾ ਸਿੰਘ ਜੀ ਕੱਕੜ ਨੇ ਰਾਜੇ ਜੰਗ ਖੁਦਪੁਰ, ਭਾਈ ਕੋਟ ਆਦਿ ਨੱਗਰੀਂ ਜਥੇਦਾਰਾਂ ਤੇ ਸੰਗਤ ਦੇ ਇਕੱਠ ਕਰ ਪਹਿਲਾਂ ਉਦਮ ਦਿੱਤਾ, ਫੇਰ ਪੜਤਾਲ ਕੀਤੀ ਤੇ ਫੇਰ ਸਤਿਗੁਰੂ ਜੀ ਦੇ ਹਜ਼ੂਰ ਡਫਰਕੀਂ ਸਭ ਕਾਰਵਾਈ ਦੱਸੀ ਤੇ ਲਿਖ ਕੇ ਦਿੱਤਾ। ਤਸੀਲ ਕਸੂਰ ਵਿਚ ੪੦, ਲਾਹੌਰ ੨੮, ਚੂਨੀਆਂ ੧੯ ਲਾਹੌਰ, ਸ਼ਹਿਰ ੧੧ ਜਥੇ ਬਣੇ। ਸਤਿਗੁਰੂ ਜੀ ਕੰਮ ਤੇ ਉਦਮ ਦੇਖ ਖੁਸ਼ ਹੋਏ ਤੇ ਹੁਕਮ ਕੀਤਾ, ਸ੍ਰ: ਦਯਾ ਸਿੰਘ ਜੀ ਇਨ੍ਹਾਂ ਜਥਿਆਂ ਦੇ ਚੀਫ ਕਮਾਂਡਰ ਹੋਏ। ਹਰ ਜਥਾ ੧੫ ਸਿੰਘਾਂ ਦਾ ਬਣੇ ਵਿਚੋਂ ਇਕ ਜਥੇਦਾਰ ਬਣੇ ਤੇ ਹਰ ਪੰਜ ਜਥਿਆਂ ਉਪਰ ਇਕ ਪ੍ਰਧਾਨ ਬਣੇ। ਸਾਰੀ ਤਸੀਲ ਜਾਂ ਜ਼ਿਲੇ ਦਾ ਇਕ ਸ਼੍ਰੋਮਣੀ ਜਥੇਦਾਰ ਤੇ ਇਕ ਸੈਕਟਰੀ ਲਿਖਣ ਵਾਲਾ ਹੋਵੇ। ਤੇ ਸੂਬਾ ਜੀ ਪਾਸ ਹਰ ਜ਼ਿਲੇ ਦੀ ਗਿਣਤੀ ਹੋਵੇ। ਸੂਬਾ ਜੀ ਸਰਦਾਰ ਜੀ ਨੂੰ ਗਿਣਤੀ ਦੇਣ ਤੇ ਸਰਦਾਰ ਜੀ ਸਤਿਗੁਰੂ ਜੀ ਨੂੰ ਸਭ ਹਿਸਾਬ ਕਾਰਵਾਈ ਦੱਸਣ। ਜੋ ਜੋਗ ਹੋਵੇਗਾ ਸਤਿਗੁਰੂ ਜੀ ਫਿਰ ਅਗੋਂ ਪ੍ਰੋਗਰਾਮ ਦੱਸਣਗੇ। ਜਥੇ ਵਿਚ ਭਰਤੀ ਹੋਣ ਵਾਲਿਆਂ ਜੋਗ ਨੇਮ ਇਹ ਹੋਣਗੇ। — )। ਸਾਲ ਦਾ ਚੰਦਾ। ਦੇਹਧਾਰੀ ਗੁਰੂ ਦਾ ਪਰਚਾਰ ਤੇ ਪ੍ਰਤੀਤ ਜੋ ਹੁਕਮ ਹੋਵੇ ਤਨ, ਮਨ, ਧਨ ਕੁਰਬਾਨ ਕਰਨ ਨੂੰ ਤਿਆਰ। ਹਰ ਹਾਜ਼ਰੀ ਸਮੇਂ ਬਾਂਹ ਤੇ ਇਕ ਗਿਠ ਟਾਕੀ ਖਦਰ ਦੀ ਤੇ ਤਸੀਲ ਦਾ ਨਾਮ ਤੇ ਨਾਮਧਾਰੀ ਸੇਵਕ ਲਿਖਿਆ ਹੋਵੇ। ਜੇ ਸਿੱਖ ਆਪ ਨਾ ਸੇਵਾ ਤੇ ਹਾਜ਼ਰ ਹੋ ਸਕੇ ਉਸ ਦਾ ਇਤਬਾਰੀ ਮਿਥਿਆ ਲੋੜ ਸਮੇਂ ਸਭ ਡਿਊਟੀ ਸੇਵਾ ਭੁਗਤਾਏ।

ਇਸ ਜਥੇਬੰਦੀ ਦੀ ਲੋੜ ਚੋਣਾਂ ਵਿਚ, ਦੇਸ਼ ਸੇਵਾ ਵਿਚ, ਪੰਥਕ ਸੇਵਾ ਵਿਚ ਅਚਾਨਕ ਔਕੜ ਬਣੀ ਤੇ ਜ਼ਰੂਰ ਜਾਣੀ, ਕਿ ਜਥੇਬੰਦੀ ਬਿਨਾ ਪਛਾਣ, ਧਿਆਨ ਤੇ ਗਿਆਨ ਪੂਰਾ ਨਹੀਂ ਹੋ ਸਕਦਾ। ਸਿੰਘ-ਸਭੀਆਂ ਨਾਲੋਂ ਅਕਾਲੀਆਂ ਨੂੰ ਚੰਗਾ ਇਸ ਲਈ ਜਾਣਦੇ ਹਾਂ, ਸਤਿਗੁਰੂ ਜੀ ਕਹਿੰਦੇ ਸੀ ਕਿ ਅਕਾਲੀਆਂ ਕੁਰਬਾਨੀਆਂ ਦੇ ਗੁਰਦੁਆਰੇ ਲਏ ਹਨ ਤੇ ਉਨ੍ਹਾਂ ਦੀ ਆਮਦਨ ਚੋਂ ਸਿੰਘ-ਸਭੀ ਤੇ ਚੀਫ ਖਾਲਸੀਏ ਅੰਗਰੇਜ਼ਾਂ ਆਖੇ ਮਾਇਆ ਬਟੋਰਨੀ ਚਾਹੁੰਦੇ ਹਨ ਤੇ ਕਹਿੰਦੇ, ਅਕਾਲੀਆਂ ਗੁਰੂ ਕੇ ਬਾਗ, ਪੰਜੇ ਸਾਹਿਬ ਤੇ ਜੈਤੋ ਆਦਿ ਥਾਈਂ ਭੀ ਧਰਮ ਤੇ ਅਣਖੀ ਸਪਿਰਟ ਨਾਲ ਕੁਰਬਾਨੀਆਂ ਦਿੱਤੀਆਂ ਹਨ ਤੇ ਸਿੰਘ-ਸਭੀਆਂ ਤੇ ਅੰਗਰੇਜ਼ੀ ਸਿੰਘਾਂ ਨੇ ਕਦੇ ਭੀ ਨਹੀਂ ਦੇਣੀਆਂ। ਇਨ੍ਹਾਂ ਵਿਚ ਵਡਿਆਂ ਲੋਕਾਂ ਵਾਲੀ ਕੋਈ ਗਲ ਨਹੀਂ ਰਹੀ। ਮੈਂ ਆਪ ਭੀ ਪੰਥ ਪ੍ਰਕਾਸ਼ ਵਿਚ ਪੜ੍ਹਿਆ ਹੈ। ਇਕ ਅਕਾਲੀ ਨੇ ਸਤਿਗੁਰੂ ਜੀ ਜੋ ਸੁਣਾਇਆ ਸੀ।

ਅਬ ਜੋ ਆਕਲ ਆਲਮ ਦੀਸੈਂ, ਅੰਗਰੇਜ਼ੋਂ ਕੀ ਚੱਕੀ ਪੀਸੈਂ।
ਮਿਲੇ ਮਜੂਰੀ ਸੋਈ ਖਾਤ, ਆਟਾ ਅੰਗਰੇਜ਼ਨ ਕੇ ਜਾਤ।
ਘਟੀ ਰੀਤ ਬਡ ਲੋਕਨ ਵਾਰੀ, ਇਹ ਅੰਗਰੇਜ਼ਨ ਕਿਰਪਾ ਭਾਰੀ।

ਸਤਿਗੁਰੂ ਜੀ ਪਾਸ ਪੁਜਦੇ ਤੇ ਸਿੰਘ-ਸਭੀਏ ਚੀਫ ਖਾਲਸੀਏ ਭੀ, ਪਰ ਸਤਿਗੁਰੂ ਜੀ ਆਦਰ ਸੇਵਾ ਕਰ ਉਤਰ ਦਿੰਦੇ, ਅਸੀਂ ਅਕਾਲੀਆਂ ਨੂੰ ਹਾਂ ਕਰ ਚੁਕੇ ਹਾਂ ਤੇ ਆਪਣੇ ਸਿੱਖਾਂ ਨਾਲ ਵਚਨ ਕਰਦੇ ਸਿੰਘ-ਸਭੀਆਂ ਨੇ ਅਗੇ ਸਾਡੇ ਤੇ ਗੋਰੇ ਆਖੇ ਬਹੁਤ ਵਾਧੇ ਕੀਤੇ ਹਨ। ਸਤਿਗੁਰ ਰਾਮ ਸਿੰਘ ਜੀ ਦਾ ਇਤਿਹਾਸ ਵਿਗਾੜਿਆ ਹੈ, ਨਾਮਧਾਰੀਆਂ ਦੇ ਉਲਟ ਲਿਖਿਆ ਹੈ। ਅਕਾਲੀਆਂ ਦੀ ਮੁਢਲੀ ਨਿਹੁੰ ਉਨ੍ਹਾਂ ਵਾਲੀ ਹੀ ਹੈ। ਇਨ੍ਹਾਂ ਭੀ ਹੁੰਦੇ ਚਾਰੇ ਉਵੇਂ ਹੀ ਸਾਨੂੰ ਜਾਨਣਾ ਤੇ ਲਿਖਣਾ ਹੈ। ਪਰ ਹਾਲੇ ਉਨ੍ਹਾਂ ਤੋਂ ਹੱਛੇ ਹਨ। ਤੱਤੇ ਘਾਹ ਉਨ੍ਹਾਂ ਵਲੋਂ ਵੱਖ ਹਨ। ਹੰਕਾਰ ਇਨ੍ਹਾਂ ਵਿਚ ਭੀ ਵਰਤਦਾ ਹੈ। ਪਰ ਸਾਡਾ ਸ਼ਰਨ ਆਇਆਂ ਨੂੰ ਆਦਰ ਬਣਦਾ ਸੀ, ਸੋ ਹੀ ਦਿੱਤਾ ਹੈ।

ਸਤਿਗੁਰੂ ਜੀ ਪਾਸ ਮਸਤਾਨੇ ਨਿਹਾਲ ਸਿੰਘ ਦਾਊਦਪੁਰ ਜ਼ਿਲਾ ਲੁਧਿਆਣੇ ਦੇ ਅਰਜ਼ ਕੀਤੀ, ਇਕ ਦਿਨ ਭੈਣੀ ਸਾਹਿਬ, ਮੇਰਾ ਗੁਰੂ ਕੇ ਸ਼ਬਦ ਨਾਲ ਰੋਗ ਕੱਟੋ। ਇਸ ਨੂੰ ਕੋਹੜ ਟੁਰਿਆ ਸੀ। ਸਤਿਗੁਰੂ ਜੀ ਗੋਲ ਮੰਦਰ ਵਿਚ ਦਸਮ ਗ੍ਰੰਥ ਦਾ ਅਖੰਡ ਪਾਠ ਤੋਰਿਆ। ਇਕ ਆਪ ਪਾਠੀ ਤੇ ਬਲਵੰਤ ਸਿੰਘ ਗਿਆਨੀ,ਰਾਜਿੰਦਰ ਸਿੰਘ ਪੰਡਿਤ,ਜੰਗ ਸਿੰਘ ਖੋਜੀ ਬਿਲਗੇ ਦੇ ਤੇ ਪ੍ਰੇਮ ਸਿੰਘ, ਆਦਿ ਹੋਰ ਲਾਏ। ੨੪ ਤੋਂ ੨੬ ਮਾਘ ਸਵੇਰੇ ਤੱਕ ਬੜੇ ਚਾਅ ਉਮਾਹ ਨਾਲ ਕੜਾਹ ਪ੍ਰਸ਼ਾਦਿ ਆਦਿ,ਅੱਧ ਤੇ ਅੰਤ ਭੋਗ ਸਮੇਂ ਵਰਤਿਆ ਤੇ ਸਤਿਗੁਰੂ ਜੀ ਅਰਦਾਸੇ ਹੋਏ ਬਾਅਦ ਕਿਹਾ, ਲਓ ਮਸਤ ਜੀ, ਆਪਦਾ ਰੋਗ ਕੱਟਿਆ ਗਿਆ। ਮੈਂ ਵੇਖਿਆ ਹੈ ਇਸ ਮਸਤਾਨੇ ਦੀ ਦੇਹ ਤੋਂ ਕੋਹੜ ਹਟ ਗਿਆ ਸੀ। ਸਿਰਫ ਦੇਖਣ ਮਾਤਰ ਹੀ ਦਾਗ ਖਾਰਸ਼ ਜਾਪਦੀ ਸੀ। ਇਹ ਮਸਤ ਹੋਇਆ ਕਈ ਵਾਰ ਸਤਿਗੁਰੂ ਜੀ ਦੇ ਸਾਹਵੇਂ ਖਲੋ ਅਗੋਂ ਰੋ ਕਿਹਾ ਕਰਦਾ ਸੀ, ਤੂੰ ਹੀ ਗੁਰੂ ਗੋਬਿੰਦ ਸਿੰਘ ਹੈਂ ਦੱਸ ਹੋਰ ਕੌਣ ਹੈ ਤੇ ਹੋਰ ਭੀ ਕਈ ਅਝੱਕ ਬੋਲੇ ਤੇ ਹਾਸ-ਬਿਲਾਸ ਸਤਿਗੁਰੂ ਜੀ ਨਾਲ ਕਰਦਾ ਤੇ ਸਤਿਗੁਰੂ ਜੀ ਭੀ ਇਸ ਦਾ ਹਾਸ-ਰਸ ਸਹਾਰਦੇ।

**ਸਤਿਗੁਰੂ ਜੀ ਹਿੰਦੂ ਸਭਾ ਦੀ ਬੇਨਤੀ ਤੇ ਫਗਵਾੜੇ ਹਜ਼ੂਰੀ ਜਥੇ ਸਮੇਤ ਦਰਸ਼ਨ ਦਿੱਤੇ।**

ਦਵਾਲੇ ਦੇ ਨਗਰਾਂ ਤੋਂ ਭੀ ਬਹੁਤ ਸੰਗਤ ਆਈ ਹੋਈ ਸੀ। ਹਿੰਦੂ ਸਭਾ ਨੇ ਮਾਨ-ਪੱਤ੍ਰ ਭੇਟ ਕੀਤਾ ਜਿਸ ਵਿਚ ਲਿਖਿਆ ਸੀ ਜੋ ਆਪ ਨੇ ਗੁਰੂ ਨਾਨਕ ਸਰਬ ਸੰਪ੍ਰਦਾ ਕਾਨਫ੍ਰੰਸ ਤੋਂ ਲੈ ਹਿੰਦੂ ਤੇ ਸਿੱਖ ਮਿਲਾਪ ਦਾ ਉਦਮ ਤੇ ਉਪਕਾਰ ਕੀਤਾ ਹੈ, ਸੋ ਇਸ ਸਮੇਂ ਦੁਰਲੱਭ ਤੈ ਲਾਭਕਾਰੀ ਹੈ। ਅੰਗਰੇਜ਼ ਨੇ ਤਾਂ ਸਿੰਘਾਂ ਤੇ ਹਿੰਦੂਆਂ ਵਿਚ ਹਮ ਹਿੰਦੂ ਨਹੀਂ, ਮੂਰਤੀ ਪੂਜਾ ਖੰਡਨ ਆਦਿ ਪੁਸਤਕਾਂ ਲਿਖਾ ਤੇ ਕਾਲਜਾਂ ਵਿਚ ਐਸਾ ਹੀ ਸਿੱਖਾਂ ਦੇ ਬੱਚਿਆਂ ਨੂੰ ਪੜ੍ਹਾ ਹਿੰਦੂ ਤੇ ਸਿੱਖਾਂ ਦਾ ਪਾੜ੍ਹਾ ਪਵਾ ਵਧਾ ਦਿੱਤਾ ਹੈ। ਸਤਿਗੁਰੂ ਜੀ ਉਤਰ ਵਿਚ ਬਚਨ ਕੀਤਾ, ਸਾਨੂੰ ਤੇ ਸੰਥਾ ਹੀ ਸਤਿਗੁਰੂ ਰਾਮ ਸਿੰਘ ਤੇ ਦਸਮ ਗ੍ਰੰਥ ਵਲੋਂ ਇਹੋ ਮਿਲੀ ਹੈ ਕਿ "ਜਗੈ ਧਰਮ ਹਿੰਦੁਕ" ਅਸੀਂ ਤੇ ਮੰਨਦੇ ਹਾਂ ਮੁਢ ਤੇ ਕੌਮ ਸਾਡੀ ਹਿੰਦੂ ਹੈ ਤੇ ਪੰਥ ਨਾਮਧਾਰੀ ਹੈ। ਮੈਂ ਤੇ ਸਦਾ ਇਹ ਪਰਚਾਰਦਾ ਹਾਂ। ਨਾਮਧਾਰੀ ਦੀ ਰਹਿਤ ਤੇ ਬਾਣਾ ਸਭ ਤੋਂ ਨਿਆਰੇ ਹੋਣ। ਬਹਿਣ ਵਰਤਣ ਸਭ ਨਾਲ ਪ੍ਰੇਮ ਭਰਿਆ, ਸੁਧ ਵਰਤਾਉ ਵਾਲਾ ਹੋਵੇ, ਜੋ ਕੂਕੇ ਨੂੰ ਵੇਖ ਜਾਂ ਇਸ ਨਾਲ ਵਰਤੋਂ ਕਰੇ ਜਾਂ ਇਸ ਨਾਲ ਬੋਲੇ ਸੋ ਇਸ ਨੂੰ ਸੋਹਣਾ, ਸੁਧ ਮਿਠਾ-ਬੋਲਾ ਮਿਤਰ ਤੇ ਸੰਤ ਹੀ ਜਾਣੇ ਮੰਨੇ।

## *ਜਵਾਹਰ ਲਾਲ ਨਹਿਰੂ ਜੀ ਦਾ ਭੈਣੀ ਸਾਹਿਬ ਆਉਣਾ*

ਸਤਿਗੁਰੂ ਜੀ ਸਮੇਤ ਮਹਾਰਾਜ ਨਿਹਾਲ ਸਿੰਘ ਜੀ ਤੇ ਹੋਰ ਉਘੇ ਪੰਥ ਚੋਂ ਸਾਧਾਂ ਸਿੱਖਾਂ ਦੇ ਭੈਣੀ ਸਾਹਿਬੋਂ ਤੇ ਹੋਰ ਸ਼ਹਿਰਾਂ ਤੋਂ ਆ ਜਵਾਹਰ ਲਾਲ ਦੇ ਲੁਧਿਆਣੇ ਆਉਣ ਦਾ ਅਖਬਾਰਾਂ ਤੋਂ ਪਤਾ ਕਰ ਜਲੂਸ ਵਿਚ ਰਲੇ ਤੇ ਜਵਾਹਰ ਲਾਲ ਨੂੰ ਕਿਹਾ ਭੈਣੀ ਸਾਹਿਬ ਭੀ ਆਪ ਦਰਸ਼ਨ ਦਿਓ। ਜਵਾਹਰ ਲਾਲ ਜੀ ਕਿਹਾ ਧੰਨ ਭਾਗ ਮੈਂ ਤਾਂ ਆਪ ਚਲ ਕੇ ਪੈਰੀਂ ਬਿਨਾ ਆਖੇ ਤਿਆਰ ਹਾਂ।

ਸਤਿਗੁਰੂ ਜੀ ਦੇ ਦਰਸ਼ਨ ਨੂੰ ੬ ਫਗਣ ਸਵੇਰੇ ਭੈਣੀ ਸਾਹਿਬ ਉਦਾਸੀ ਸਾਧੂਆਂ ਦੀ ਮੰਡਲੀ ਆਈ, ਜਿਸ ਦੇ ਆਗੂ ਸ੍ਰੀ ਉਦਾਸੀਨ ਮੰਡਲੇਸ਼ਵਰ ਵੈਦ ਦਰਸ਼ਨਾਚਾਰੀਆ ਜੀ, ਪੰਡਿਤ ਗੰਗੇਸ਼ਵਰਾ ਨੰਦ ਜੀ ਸੀ। ਸਮੇਤ ਆਪਣੇ ਗੁਰੂਆਂ ਤੇ ਵੀਹ ਸਾਧੂਆਂ ਦੇ ਆਏ। ਸਤਿਗੁਰੂ ਜੀ ਆਦਰ ਦਿੱਤਾ, ਜਲ ਪ੍ਰਸ਼ਾਦਿ ਛਕਾਇਆ ਤੇ ਕਿਹਾ, ਅੱਜ ਰਾਜਸੀ ਲੋਕਾਂ ਤੋਂ ਪਹਿਲਾਂ ਧਰਮੀ ਪੁਰਸ਼ਾਂ ਦਾ ਦਰਸ਼ਨ ਹੋਇਆ ਹੈ। ਬੜਾ ਚੰਗਾ ਦਿਨ ਚੜ੍ਹਿਆ ਹੈ, ਸਾਧੂ ਨਮਸਕਾਰ ਕਰ ਵਿਦਾ ਹੋਏ। ਸਤਿਗੁਰੂ ਜੀ ਇਸੇ ਦਿਨ ਸ਼ੁਕਰਵਾਰ ਜਵਾਹਰ ਲਾਲ ਦੇ ਸਵਾਗਤ ਲਈ ਟੁਰੇ। ਮਹਾਰਾਜ ਨਿਹਾਲ ਸਿੰਘ ਜੀ, ਸਰਦਾਰ ਦਯਾ ਸਿੰਘ ਜੀ, ਸ੍ਰ: ਆਤਮਾ ਸਿੰਘ ਜੀ, ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਆਦਿ ਸਣੇ ਵੀਹ ਘੋੜਿਆਂ ਤੇ ਅਸਵਾਰ ਹੋਏ ਅਗੋਂ ਸੜਕੇ ਚੜ੍ਹ ਬੋਹੜੋਂ ਪਰੇ ਜਵਾਹਰ ਲਾਲ ਜੀ ਨਹਿਰੂ ਦਾ ਸਵਾਗਤ ਪੱਕੀ ਸੜਕ ਦੇ ਹਰ ਪਿੰਡ ਨੇ ਆਪਣੇ ਵਲੋਂ ਹੋ ਆਉਂਦਾ ਉਤਸ਼ਾਹ ਜਣਾ ਝੰਡੀਆਂ ਦਰਵਾਜ਼ੇ ਲਾ ਕੀਤਾ। ਜਲ, ਦੁਧ ਥਾਂ ਥਾਂ ਲੋਕ ਲੈ ਖੜੇ ਸੀ। ਮੰਗਲੀਆਂ ਤੇ ਸਦਾਨਾਂ ਦੇ ਲੋਕਾਂ ਹਜ਼ਾਰ ਰੁਪਏ ਦੇ ਕਰੀਬ ਦੇਸ਼-ਸੇਵਾ ਹਿਤ ਥੈਲੀ ਭੇਟ ਵੀ ਕੀਤੀ ਸੀ। ਅਮਨ ਦਾ ਅਵਤਾਰ ਮੰਨ ਸਫੈਦ ਝੰਡੇ ਹਥਾਂ ਵਿਚ ਉਠਾਈ ਤੇ ਜਵਾਹਰ ਲਾਲ ਨਹਿਰੂ ਜ਼ਿੰਦਾ ਬਾਦ ਦੇ ਨਾਹਰੇ ਦੇਸ਼-ਸੇਵਾ ਦਾ ਆਗੂ ਮੰਨ ਭੀ ਉਚੇ ਲਾਉਂਦੇ ਸੀ ਲੋਕ। ਭੈਣੀ ਸਾਹਿਬ ਦੇ ਨੇੜੇ ਆਇਆਂ ਦਾ ਤਿਵੇਂ ਹੀ ਨਾਮਧਾਰੀ ਸੰਗਤ ਨੇ ਝੰਡੀਆਂ

ਤੇ ਨਾਹਰਿਆਂ ਨਾਲ ਸਵਾਗਤ ਕੀਤਾ।

ਸਤਿਗੁਰੂ ਜੀ ਜਵਾਹਰ ਲਾਲ ਦੇ ਗਲ ਸਫੈਦ ਉਨ ਦੀ ਮਾਲਾ ਪਹਿਨਾਈ ਤੇ ਕਾਰ ਵਿਚ ਬੈਠੇ। ਸ੍ਰ: ਆਤਮਾ ਸਿੰਘ ਜੀ, ਦਯਾ ਸਿੰਘ ਜੀ, ਆਲਮ ਜੀ, ਚੱਕ੍ਰਵਰਤੀ ਜੀ, ਸ੍ਰ: ਲਛਮਣ ਸਿੰਘ ਜੀ ਤੇ ਹੋਰ ਸੰਗਤ ਸਭ ਪਿਛੇ ਜਲੂਸ ਦੀ ਸ਼ਕਲ ਵਿਚ ਕਈ ਹਜ਼ਾਰ ਦੀ ਗਿਣਤੀ ਵਿਚ ਸ਼ਬਦ ਪੜ੍ਹਦੇ ਨਾਹਰੇ ਲਾਉਂਦੇ ਸੀ। ਭੈਣੀ ਸਾਹਿਬ ਦੀ ਡਿਉਢੀ ਦੇ ਪਾਸ ਮੱਥਾ ਟੇਕਿਆ। ਸਤਿਗੁਰੂ ਜੀ ਤੇ ਜਵਾਹਰ ਲਾਲ ਜੀ ਅੰਦਰ ਮੰਦਰਾਂ ਨੂੰ ਟੁਰੇ। ਸਤਿਗੁਰੂ ਜੀ ਦਾ ਥੜੇ ਵਾਲਾ ਮੰਦਰ ਦਿਖਾ ਸਤਿਗੁਰੂ ਜੀ ਦਸਿਆ, ਇਹ ਸੋ ਅਸਥਾਨ ਹੈ ਜਿਥੇ ਸਤਿਗੁਰੂ ਜੀ ਸੰਗਤਾਂ ਨੂੰ ਸਤਿ ਉਪਦੇਸ਼ ਦਿੰਦੇ ਸੀ। ਲੰਗਰੋਂ ਉਰੇ ਸਤਿਗੁਰੂ ਜੀ ਤੇ ਜਵਾਹਰ ਲਾਲ ਜੀ ਭੀ ਜੋੜੇ ਉਤਾਰੇ ਤੇ ਲੋਹ ਲੰਗਰ ਦੇ ਦਰਸ਼ਨ ਕਰਾਏ ਤੇ ਦਸਿਆ, ਇਹ ਉਹ ਲੋਹ ਹੈ ਜੋ ੧੯੦੪ ਤੋਂ ਚਾਲੂ ਹੋਏ ੧੯੧੪ ਤੋਂ ਸਭ ਦਰ ਆਏ ਲਈ ਇਕ ਰਸ ਵਰਤਣੇ ਸਤਿਗੁਰੂ ਰਾਮ ਸਿੰਘ ਜੀ ਜਾਰੀ ਕੀਤੇ ਤੇ ਦਸਿਆ ਇਹ ਸਦਾ-ਬਰਤ ਸਖਤੀਆਂ ਅੰਗਰੇਜ਼ ਦੀਆਂ ਤੇ ਅਤਿ ਦੇ ਕਾਲਾਂ ਵਿਚ ਭੀ ਕਦੇ ਤਦੋਂ ਤੋਂ ਹੁਣ ਤੱਕ ਬੰਦ ਨਹੀਂ ਹੋਇਆ। ਭੈਣੀ ਸਾਹਿਬ ਤੇ ਨਾਮਧਾਰੀ ਪੰਥ ਤੇ ਸਖਤੀ ਹੋਈ ਸੁਣਾਈ ਕਿ ਇਹ ਮੰਦਰ ਪਾਣੀ ਹਾਂਡੇ ਤੱਕ ਪੁਟਾਏ ਗਏ। ਗੁਪਤ ਪਾਠ ਕਰਦਿਆਂ ਤੇ ਸਖਤੀਆਂ ਹੋਈਆਂ ਤੇ ਬੂਹੇ ਅਗੇ ਪੁਲਸ ਤੁਰਕਾਂ ਦੀ ਧਾੜ ਬਹਾ ਤੰਗੀਆਂ ਦਿੱਤੀਆਂ, ਤਲਾਸ਼ੀਆਂ ਲੈਂਦੇ ਹਰ ਵੇਲੇ ਤੇ ਧਕੇ ਨਾਲ ਉਠਾਉਂਦੇ ਨਾਲੇ ਪੁਲਸੀ ਘੂਰਦੇ ਰਹਿੰਦੇ। ਜੋ ਸਖਤੀਆਂ ਗੁਰੂ ਹਰੀ ਸਿੰਘ ਜੀ ਤੇ ਉਸ ਸਮੇਂ ਦੇ ਸਿੱਖਾਂ ਸਹੀਆਂ ਹਨ, ਦਸ ਨਹੀਂ ਸਕਦਾ। ਕਹਿੰਦਿਆਂ ਸਤਿਗੁਰੂ ਜੀ ਦਾ ਗਲਾ ਰੁਕ ਗਿਆ ਤੇ ਜਵਾਹਰ ਲਾਲ ਜੀ ਦੇ ਨੇਤ੍ਰਾਂ ਵਿਚੋਂ ਭੀ ਅਥਰੂ ਕਿਰਨ ਲਗ ਪਏ ਤੇ ਹਉਕਾ ਭਰ ਕਿਹਾ, ਕਦੀ ਉਹ ਸਮਾਂ ਭੀ ਆਵੇਗਾ ਹੀ ਜਦ ਇਹ ਇਤਿਹਾਸਕ ਜਗਹ ਤੇ ਐਸੇ ਉਚੇ ਇਤਿਹਾਸੀ ਕਾਰਨਾਮੇ ਸੰਸਾਰ ਪ੍ਰਸਿੱਧ ਹੋਣਗੇ। ਰਾਮਸਰ ਪਾਸ ਪੁਜੇ, ਓਥੇ ਬਣੇ ਪੰਡਾਲ ਵਿਚ ਮਾਸਟਰ ਕਾਬਲ ਸਿੰਘ ਜੀ ਬੋਲ ਰਹੇ ਸੀ। ਇਨ੍ਹਾਂ ਤੋਂ ਪਹਿਲਾਂ ਗੁਪਾਲ ਸਿੰਘ ਜੀ ਕੌਮੀ ਭੀ ਬੜੇ ਜੋਸ਼ ਵਿਚ ਬੋਲੇ ਤੇ ਦਸਿਆ ਸੀ ਕਿ ਕਾਂਗਰਸ ਦਾ ਰਾਜ ਬਣੇ, ਸੂਬੇ ਅਲਾਹਬਾਦ ਵਿਚ ਤਾਂਗੇ ਤੇ ਚੜ੍ਹ ਥਾਣੇਦਾਰ ਕਰਾਇਆ ਮੰਗਣ ਤੋਂ ਤਾਂਗੇ ਵਾਲੇ ਨੂੰ ਹੰਟਰ ਮਾਰੇ ਸੀ ਤੇ ਨਾਲ ਤਾਂਗੇ ਤੇ ਚੜ੍ਹੇ ਬਾਬੂ ਨੇ ਕਿਹਾ ਤੁਸਾਂ ਮਾੜਾ ਕੀਤਾ ਹੈ। ਥਾਣੇਦਾਰ ਕਿਹਾ, ਥਾਣੇਦਾਰ ਤੋਂ ਕਰਾਇਆ ਮੰਗਲ ਵਾਲਿਆਂ ਨੂੰ ਇਹੋ ਕੁਝ ਮਿਲਦਾ ਹੈ। ਤੂੰ ਇਸ ਦੀ ਮਦਦ ਕਰਦਾ ਜਾਪਦਾ ਏਂ। ਤੈਨੂੰ ਭੀ ਇਹੋ ਲੋੜ ਏ। ਇਹ ਸੁਣ ਉਸ ਬਾਬੂ ਨੇ ਥਾਣੇ ਚੋਂ ਹੀ ਉਪਰਲੇ ਅਫਸਰ ਨੂੰ ਫੋਨ ਕੀਤਾ ਤੇ ਝੱਟ ਹਥਕੜੀ ਲੈ ਕੇ ਉਹ ਆਇਆ ਤੇ ਥਾਣੇਦਾਰ ਨੂੰ ਲਾਈ ਤੇ ਥਾਨੇਦਾਰ ਹੋ ਉਸ ਤਾਂਗੇ ਵਾਲੇ ਤੋਂ ਮਾਫੀ ਮੰਗੀ ਤਾਂ ਛੱਡਿਆ। ਉਹ ਬਾਬੂ ਯੂ-ਪੀ ਦੇ ਪ੍ਰਧਾਨ ਮੰਤਰੀ ਪੰਡਿਤ ਪੰਤ ਜੀ ਸੀ। ਅਰਥਾਤ ਦਸਿਆ ਕਿ ਕਾਂਗਰਸੀ ਬਣੇ ਸੂਬਿਆਂ ਵਿਚ ਐਸਾ ਇਨਸਾਫ ਹੁੰਦਾ ਏ।

ਸਵਾਗਤੀ ਮਾਣ-ਪੱਤਰ ਸੰਤ ਨਿਧਾਨ ਸਿੰਘ ਜੀ ਪੜ੍ਹਿਆ। ਸਟੇਜ ਸਕੱਤਰ ਸੰਤ ਇੰਦਰ ਸਿੰਘ ਜੀ ਚਕਰਵਰਤੀ ਸੀ। ਜਵਾਹਰ ਲਾਲ ਜੀ ਡਾਕਟਰ ਪਟਾ ਬੀ ਸੀਤਾ ਰਾਮਈਆ, ਡਾਕਟਰ ਸੈਫੁਲਦੀਨ ਕਿਚਲੂ, ਮਾਸਟਰ ਤਾਰਾ ਸਿੰਘ, ਸ੍ਰ: ਕਿਸ਼ਨ ਸਿੰਘ ਜੀ ਐਮ-ਐਲ-ਏ, ਮਾਸਟਰ ਕਾਬਲ ਸਿੰਘ ਐਮ-ਐਲ-ਏ, ਮੌਲਾਣਾ ਹਬੀਬੁਲ ਰਹਿਮਾਨ ਜੀ ਲੁਧਿਆਣੇ ਦੇ ਲੀਡਰ, ਪੰਡਿਤ ਮੁਨੀ ਲਾਲ ਜੀ ਕਾਲੀਆ, ਸ੍ਰ: ਸੋਹਣ ਸਿੰਘ ਜੀ ਜੋਸ਼ ਐਮ-ਐਲ-ਏ, ਲਾਲਾ ਦੇਵ ਰਾਜ ਸੇਠੀ, ਸ੍ਰ: ਕਪੂਰ ਸਿੰਘ

ਐਮ-ਐਲ-ਏ, ਸ੍ਰੀ ਮਤੀ ਮਿਸ ਅਗਾਥਾ ਹੇਰੀਸਨ, ਸ੍ਰ: ਕਰਮ ਸਿੰਘ ਧੂਤ ਆਦਿ ਤੇ ਹੋਰ ਕਾਂਗਰਸੀ ਕਈ ਬੋਲੇ । ਹਾਜ਼ਰੀ ਦਸ ਹਜ਼ਾਰ ਦੀ ਸੀ ਸਤਿਗੁਰੂ ਜੀ ਸਭ ਦੇ ਗਲੀਂ ਮਾਲਾ ਪਹਿਨਾਈਆਂ । ਸੰਗਤਾਂ ਵਲੋਂ ਫੁਲਾਂ ਦੇ ਹਾਰ ਪਹਿਨਾਏ ਗਏ । ਜਲਸਾ ੩ ਵਜੇ ਸਮਾਪਤ ਹੋਇਆ । ਜਲ ਪ੍ਰਸ਼ਾਦਿ ਕੋਠੀ ਸਭ ਆਏ ਪੁਰਸ਼ਾਂ ਨੂੰ ਛਕਾਇਆ । ਦੋਨਾਂ ਬਾਬਿਆਂ ਤੇ ਵਿਦਿਆਰਥੀਆਂ ਰਾਗ ਸ਼ਬਦ ਕੀਰਤਨ ਸੁਣਾਇਆ । ਤੇ ਪਟਾ ਬੀ ਰਾਮਈਆ ਤੇ ਜਵਾਹਰ ਲਾਲ ਜੀ ਪੁਛਿਆ, ਐਸਾ ਸਿਖਰ ਦਾ ਗੁਣ ਆਪ ਇਨ੍ਹਾਂ ਨੂੰ ਕਿਥੋਂ ਦਵਾਇਆ ਹੈ । ਆਲਮ ਜੀ ਤੇ ਚਕ੍ਰਵਰਤੀ ਜੀ ਦਸਿਆ ਕਿ ਸਤਿਗੁਰੂ ਜੀ ਉਤਮ ਉਸਤਾਦ ਰਖ ਆਪ ਧਿਆਨ ਦੇ ਬੱਚਿਆਂ ਦਾ ਗਿਆਨ ਵਧਾਉਂਦੇ ਹਨ ।

ਸਤਿਗੁਰੂ ਜੀ, ਆਲਮ ਜੀ ਤੇ ਚਕਰਵਰਤੀ ਜੀ ਸਤਿਗੁਰੂ ਰਾਮ ਸਿੰਘ ਜੀ ਨਾਮਧਾਰੀ ਪੰਥ ਦੇ ਇਤਿਹਾਸ ਸੰਬੰਧੀ ਵਾਕਫੀਅਤ ਬੋਲ ਕੇ ਭੀ ਇਸ ਉਤਮ ਮਿਲਣੀ 'ਚ ਸਭ ਆਏ ਨੂੰ ਦਿੱਤੀ ਤੇ ਬਸੰਤ ਨੰਬਰ ਭੀ ੧੯੮੬ ਵਾਲਾ ਤੇ ੯੨ ਵਿਚ ਜ਼ਬਤ ਹੋਇਆ ਦਿੱਤਾ । ਪਟਾ ਬੀ ਰਾਮਈਆ ਡਾ: ਕਿਚਲੂ ਜੀ ਤੇ ਹਬੀਬੁਲਾ ਜੀ ਨੇ ਭੀ ਅਸਰ ਭਰਪੂਰ ਵਿਆਖਿਆ ਜੋ ਸਰਕਾਰੀ ਕਾਗਤਾਂ ਵਿਚੋਂ ਤੇ ਅੰਗਰੇਜ਼ੀ, ਹਿੰਦੀ 'ਚ ਛਪੇ ਛੋਟੇ ਛੋਟੇ ਪੁਸਤਕਾਂ ਵਿਚੋਂ ਪੜ੍ਹੀਆ,ਦੇ ਅਧਾਰ ਤੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਬੋਲੇ ਦਿਲ ਖੋਲ੍ਹ ਕੇ ਤੇ ਕਿਹਾ, ਜੇ ਸੰਨ ੫੭ ਵਿਚ ਸਿੱਖਾਂ ਨੇ ਕਾਲਖ ਖੱਟੀ ਸੀ ਤਾਂ ੫੭ ਤੋਂ ਹੀ ਉਹ ਕਾਲਖ ਧੋਨ ਵਾਲੇ ਭੀ ਇਸ ਧਰਤੀ ਤੋਂ ਅਜ਼ਾਦੀ ਦੀ ਅਵਾਜ਼ ਲੈ ਉਠੇ ਸੀ ।

## *ਤਲਹਾੜੇ ਜ਼ਿਲਾ ਸਿਆਲਕੋਟ ਵਿਚ ਹੋਲਾ*

### ੧੯੯੫ ਬਿਕ੍ਰਮੀ

ਸਤਿਗੁਰੂ ਜੀ ਗੁਜਰਾਂਵਾਲਿਉਂ ਆਸਾ ਦੀ ਵਾਰ ਦੇ ਦੀਵਾਨ ਦਾ ਭੋਗ ਪਾ ੨੧ ਫਗਣ ਨੂੰ ਦਰਸ਼ਨ ਦਿੱਤੇ ਤਲਹਾੜੇ।ਤਲਹਾੜੇ ਦੇ ਨਾਮਧਾਰੀ ਹੋਲੇ ਦੇ ਮੁਕਾਬਲੇ ਤੇ ਨੈਸ਼ਨਲ ਅਕਾਲੀਆਂ ਅਰਥਾਤ ਸਿੰਘ-ਸਭੀ ਜਾਂ ਚੀਫ ਖਾਲਸਿਆਂ ਖੜਕ ਸਿੰਘ ਸਿਆਲਕੋਟੀ, ਤੇ ਸੁਖਦੇਵ ਸਿੰਘ ਡਸਕੇ ਦੇ ਕਾਮੇਂ-ਕਿਆਂ ਦੀ ਜੂਹ ਵਿਚ ਇਕ ਤੰਬੂ ਤੇ ਚਾਨਣੀ ਲਾ ਕੇ ਵਿਛਿਆ ਸੀ । ਸਤਿਗੁਰੂ ਜੀ ਸੰਗਤਾਂ ਨੂੰ ਹੁਕਮ ਦਿੱਤਾ, ਸਭ ਹੋਲੇ ਤੇ ਸ਼ਬਦ ਪੜ੍ਹਦੇ ਹੀ ਪੁਜੋ । ਕਿਸੇ ਦੇ ਬੋਲ-ਕਬੋਲ ਵਲ ਨਾ ਰੁਝੋ । ਅਕਾਲੀਆਂ ਆਪਣੇ ਇਸ਼ਤਿਹਾਰ ਵਿਚ ਡਾ: ਸਤਪਾਲ ਦਾ ਆਉਣਾ ਭੀ ਛਾਪਿਆ ਸੀ । ਆਲਮ ਜੀ ਨੇ ਡਾਕਟਰ ਸਤਪਾਲ ਜੀ ਨੂੰ ਚਿੱਠੀ ਪਾਈ ਕਿ ਤੁਸੀਂ ਸਾਡੇ ਮੁਕਾਬਲੇ ਤੇ ਸਿੰਘ-ਸਭੀਆਂ ਚੀਫ ਖਾਲਸੀਆਂ ਸਿੰਘਾਂ ਸਰਕਾਰੀਆਂ ਦੇ ਆਖੇ ਆ ਰਹੇ ਹੋ । ਸਤਪਾਲ ਜੀ ਉਤਰ ਵਿਚ ਲਿਖਿਆ ਮੈਂ ਤੇ ਤੁਹਾਡੇ ਮੁਖਾਲਫ ਨੂੰ ਜਾਣਦਾ ਭੀ ਨਹੀਂ ਤੇ ਆਉਣਾ ਕੀ ਹੈ । ਸੰਤ ਭਗਤ ਸਿੰਘ ਜੀ ਦਾਤੇ ਵਾਲਿਆਂ ਤੇ ਸੰਤ ਸੁੰਦਰ ਸਿੰਘ ਜੀ ਭੂਰੀ ਵਾਲਿਆਂ ਕੁਝ ਚਿਰ ਪਹਿਲੋਂ ਪਹੁੰਚ ਤਲਹਾੜੇ ਖੂਹ ਲੰਗਰ ਦੀਵਾਨ ਆਦਿ ਦਾ ਸਾਂਬਾ ਕੀਤਾ । ਸਰਕਾਰੀ ਸਿੱਖਾਂ ਮੁਸਲਮਾਨਾਂ ਪਿੰਡ ਦਿਆਂ ਨੂੰ ਇਕ ਦੋ ਘਰਾਂ ਚੌਧਰੀਆਂ ਨੂੰ ਅਗਦੀਂ ਸਿਖਾਇਆ । ਤਲਹਾੜੇ ਦੇ ਸ਼ਾਹਾਂ ਦਾ ਜੱਸ ਤੇ ਦਾਨ ਪੁੰਨ ਹੋਵੇਗਾ ਤੇ ਤੁਹਾਡਾ ਉਜਾੜਾ ਹੋਵੇਗਾ । ਲੋਕ ਖੇਤ ਮਿਧ ਤੇ ਉਜਾੜ ਦੇਣਗੇ । ਸਭਾ ਬੈਠੀ ਤਾਂ ਚੌਧਰੀ ਕਿਹਾ, ਤੁਸੀਂ ਉਜਾੜੇ ਦੇ ਜਾਮਨ ਹੋਵੋ । ਤਾਂ ਸੰਤ ਭਗਤ ਸਿੰਘ ਜੀ ਚੌਧਰੀਆਂ ਨੂੰ ਕਿਹਾ, ਅਸੀਂ ਸੰਗਤ ਨੂੰ ਕਹਿ ਦੇਵਾਂਗੇ ਕੋਈ ਜਾਣ ਕੇ

ਲਤਾੜ ਉਜਾੜ ਨਾ ਕਰੇ। ਕੁਝ ਤੁਸੀਂ ਭੀ ਸ਼ਾਂਤੀ ਰਖਿਆ ਜੇ। ਇਕ ਤੇ ਆਖੇ ਲਗ ਗਿਆ, ਇਕ ਅੜਬਾਂ ਵਾਂਗ ਹੀ ਬੋਲਿਆ ਤਾਂ ਸੰਤ ਜੀ ਕਿਹਾ ਸਾਡਾ ਤੇ ਸੰਗਤਾਂ ਦਾ ਰੱਬ ਰਾਖਾ ਏ। ਤੂੰ ਆਪਣਾ ਫਿਕਰ ਰਖੀਂ। ਸ਼੍ਰੋਮਣੀ ਕਮੇਟੀ ਨੇ ਆਪਣੇ ਵਲੋਂ ਅੰਮ੍ਰਿਤਸਰੋਂ ਗੰਗਾ ਸਿੰਘ ਜੀ ਪ੍ਰੋਫੈਸਰ, ਤੇਜਾ ਸਿੰਘ ਜੀ ਅਕਰਪੁਰੀ ਹੋਲੇ ਤੇ ਭੇਜੇ ਤੇ ਆਖ ਭੇਜਿਆ ਕਿ ਉਹ ਸਰਕਾਰੀ ਖਾਲਸਾ ਅਲੈਕਸ਼ਨਾਂ ਚੋਂ ਹਾਰ ਆਪ ਤੇ, ਸਾਡੀ ਮਦਦ ਕੀਤੀ ਦਾ ਗੁੱਸਾ ਕੱਢਦਾ ਏ, ਤੁਸਾਂ ਉਨ੍ਹਾਂ ਵਲ ਧਿਆਨ ਰਖਣਾ ਕੋਈ ਫਸਾਦ ਨਾ ਖੜਾ ਕਰ ਦੇਣ।

ਸਤਿਗੁਰੂ ਜੀ ਇਕ ਨੌਜਵਾਨਾਂ ਨਾਮਧਾਰੀਆਂ ਦੀ ਮੰਡਲੀ ਕੁਝ ਬਾਣਾ ਬਦਲਾ ਹੋਲੇ ਦਾ ਸਮਾਂ ਅੰਮਨ ਨਾਲ ਬਿਤਾਉਣ ਤੱਕ ਇਸ ਸੰਭਾਲ ਵਾਸਤੇ ਲਾ ਦਿੱਤੀ ਤੇ ਕਿਹਾ, ਹੋਸ਼ ਰਖਣੀ ਤੇ ਵਕਤ ਧੀਰਜ ਨਾਲ ਸੰਭਾਲਣਾ। ਵਿਚੋਂ ਕੁਝ ਘਰਾਂ ਮੁਸਲਮਾਨਾਂ ਕਿਹਾ, ਇਹ ਖੁਦਾਈ ਖਿਦਮਤ ਹੈ। ਅਸੀਂ ਅਵੱਸ਼ ਵਾਧਾ ਹੋਇਆ ਓਮੀਆਂ ਪ੍ਰਾਹੁਣਿਆਂ ਸਾਧਾਂ ਦਾ ਮਨੋ ਲਿਹਾਜ਼ ਹੀ ਰਖਾਂਗੇ। ਇਹੋ ਜਿਹੇ ਮੌਕੇ ਨਿਤ ਨਹੀਂ ਹੱਥ ਆਉਂਦੇ। ਕੁਦਰਤ ਦਾ ਕਰਨਾ ਦੋ ਦਿਨ ਹੋਲੇ ਦੇ ਮੇਲ ਤੋਂ ਪਹਿਲਾਂ ਮੀਂਹ ਤੇ ਗੜਾ ਪਿਆ ਜਿਹੜਾ ਚੋਧਰੀ ਬਹੁਤਾ ਤਲਖ ਹੁੰਦਾ ਸੀ, ਉਸ ਦੇ ਦੀਵਾਨ ਉਤੇ ਰਾਹ ਦੇ ਨੇੜੇ ਦੇ ਖੇਤ ਨੂੰ ਹੂੰਝਾ ਹੀ ਫੇਰ ਗਿਆ। ਰਾਖੀ ਦੀ ਲੋੜ ਹੀ ਨਾ ਰਹੀ। ਜਿਨ੍ਹਾਂ ਕਿਹਾ ਸੀ, ਅਸੀਂ ਸੰਗਤਾਂ ਦੀ ਵਧੀਕੀ ਜਰਾਂਗੇ, ਉਨ੍ਹਾਂ ਦੇ ਖੇਤਾਂ ਤੋਂ ਚੰਦਰਾ ਪਰ੍ਹੇ ਪਰ੍ਹੇ ਲਾਂਭੇ ਹੀ ਲੰਘ ਗਿਆ। ਸ੍ਰ: ਦਯਾ ਸਿੰਘ ਜੀ ਦਾ ਦੀਵਾਨ-ਅਸਥਾਨ ਦਾ ਪ੍ਰਬੰਧ ਸੀ। ਭਾਈ ਕਾਲੂ ਜੀ ਸਣੇ ਸੰਦਲ ਸੁੰਦਰ ਦੇ ਸ਼ਬਦ "ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥" ਤੇ "ਮਾਘ ਬਤੀਤ ਭਏ ਰੁਤ ਫਾਗਣ ਆਇ ਗਈ ਸਭ ਖੇਲਤ ਹੋਰੀ॥" ਆਦਿ ਪੜ੍ਹ ਰਹੇ ਸੀ। ਸਤਿਗੁਰੂ ਜੀ ਦੇ ਸੱਜੇ ਪਾਸੇ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲੇ ਸਜੇ ਹੋਏ ਸੀ। ਸਾਧੂਆਂ ਸਮੇਤ ਤੇ ਸੰਤ ਜੀ ਵਲੋਂ ਇਕ ਲਾਲ ਬੱਲ੍ਹੀ ਘੋੜੀ ਸਜੀ ਹੋਈ ਗਰਦਨੀ ਆਦਿ ਨਾਲ ਭੇਟਾ ਹੋਈ ਸੀ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਵਾਨ ਕਰ ਘੋੜਿਆਂ ਵਾਲੇ ਸਿੱਖਾਂ ਨੂੰ ਸੰਭਾਲ ਦਿੱਤੀ। ਏਤਨੇ ਨੂੰ ਇਕ ਮਸਤਾਂ ਦਾ ਟੋਲਾ ਸੰਤ ਮੋਹਨ ਸਿੰਘ ਜੀ, ਉਜਾਗਰ ਸਿੰਘ ਤੇ ਤੇਜਾ ਸਿੰਘ ਜੀ ਉਤੇ ਫਲਕਾਰੀਆਂ ਪੈਰੀਂ ਘੁੰਗਰੂ ਤੇ ਇਕ ਖੋਤੀ ਤੇ ਭੀ ਫੁਲਕਾਰੀ ਪਾਈ ਦੀਵਾਨ ਵਿਚ ਆਏ, ਨੱਚਣ ਲਗੇ। ਹੋਰ ਭੀ ਕਈ ਇਨ੍ਹਾਂ ਵਲੋਂ ਵੇਖ ਕਿਲ-ਕਾਰੀਆਂ ਮਾਰਨ ਤੇ ਨੱਚਣ ਲਗ ਪਏ। ਸਤਿਗੁਰੂ ਜੀ ਨੂੰ ਭਜ ਭਜ ਆ ਜੱਫੀਆਂ ਪਾਉਣ ਲੱਗੇ। ਸਤਿਗੁਰੂ ਜੀ ਆਏ ਮਸਤਾਨੇ ਨੂੰ ਆਓ ਜੀ ਕਹਿ ਜੱਫੀ ਵਿਚ ਲੈਂਦੇ। ਇਹ ਸਮਾਂ ਚੋਖਾ ਚਿਰ ਸਬਦ ਤੇ ਸੰਗਤ ਦਾ ਤੇ ਮਸਤੀ ਦੇ ਰਸ ਦਾ ਸੁਹਾਵਣਾ ਸਜਿਆ ਤੇ ਭਰਿਆ ਰਿਹਾ।

ਪਿਛਲੇ ਪਹਿਰ ਦੇ ਦੀਵਾਨ ਵਿਚ ਪ੍ਰੋਫੈਸਰ ਗੰਗਾ ਸਿੰਘ ਜੀ ਤੇ ਤੇਜਾ ਸਿੰਘ ਜੀ ਅਕਰਪੁਰੀ ਨੇ ਖੜੋ ਦੱਸਿਆ ਕਿ ਅਸੀਂ ਸ਼੍ਰੋਮਣੀ ਕਮੇਟੀ ਵਲੋਂ ਇਹ ਦੱਸਣ ਆਏ ਹਾਂ ਕਿ ਇਹ ਮੁਕਾਬਲੇ ਵਿਚ ਦੀਵਾਨ ਲਾਉਣ ਵਾਲੇ ਅਲੈਕਸ਼ਨ ਵਿਚੋਂ ਹਾਰੇ ਹੋਏ ਸਰਕਾਰੀ ਸਿੱਖ ਹਨ। ਮੱਤ ਕੋਈ ਇਨ੍ਹਾਂ ਨੂੰ ਅਕਾਲੀ ਸਮਝ ਸਾਡੇ ਤੇ ਗਿਲਾ ਕਰੇ। ਆਲਮ ਜੀ, ਡਾਕਟਰ ਸਤਪਾਲ ਜੀ ਦੀ ਆਈ ਚਿੱਠੀ ਸੁਣਾਈ ਕਿ ਉਨ੍ਹਾਂ ਮੈਨੂੰ ਲਿਖ ਭੇਜਿਆ ਹੈ ਮੈਂ ਤੇ ਨਾਮਧਾਰੀ ਪੰਥ ਦੇ ਵਿਰੋਧੀਆਂ ਨੂੰ ਜਾਣਦਾ ਭੀ ਨਹੀਂ, ਆਉਣਾ ਕੀ ਹੈ। ਇਹ ਸੁਣ ਪਾਜ ਖੁਲ੍ਹਾ ਜਾਣ ਅਗਲੇ ਰੋਜ਼ ਤੰਬੂ ਚਾਨ੍ਹਣੀ ਪੁਟ ਨਿੰਦਾ ਕਰਾਂਦੇ, ਉਹ ਅਕਾਲੀ ਬਾਣੇ ਵਾਲੇ ਸਰਕਾਰੀ ਟੁਰ ਗਏ। ਲੋਕ ਆਖਦੇ, ਰੋਟੀਆਂ ਤੇ ਗੁਰੂ ਕੇ

ਲੰਗਰੋਂ ਜਾ ਖਾਂਦੇ ਸੀ ਤੇ ਆਂਹਦੇ ਸੀ ਇਹ ਕੂਕੇ ਐਵੇਂ ਰੌਲਾ ਪਾਉਂਦੇ ਜੇ। ਉਹ ਆਪ ਹੀ ਰੌਲਾ ਪਾਉਣੇ ਜਾਪ ਪਏ ਤੇ ਚਲੇ ਗਏ ਹਨ। ਆਲਮ ਜੀ ਬੋਲੇ ੧੯੮੨ ਬਿ: ਵਿਚ ਅਸਾਂ ਅਕਾਲੀਆਂ ਨੂੰ ਕਿਹਾ ਸੀ ਸਭ ਦੀ ਸਾਂਝੀ ਸ਼੍ਰੋਮਣੀ ਕਮੇਟੀ ਬਣਾਓ। ਤਦੋਂ ਤੇ ਸਾਡੀ ਕਿਸੇ ਨਾ ਸੁਣੀ ਪਰ ਸ਼ੁਕਰ ਹੈ ਹੁਣ ਹੀ ਕੁਝ ਸਮਝੇ ਹਨ। ਕਈ ਸ਼੍ਰੋਮਣੀ ਕਮੇਟੀ ਵਲੋਂ ਆਇਆਂ ਦਾ ਧੰਨਵਾਦ ਕੀਤਾ। ੨੩ ਫਗਣ ਰਾਗੀ ਹਰਨਾਮ ਸਿੰਘ ਜੀ ਠਟੇਵਾਲਿਆਂ ਤੇ ਪ੍ਰਤਾਪ ਸਿੰਘ ਜੀ ਰਾਗੀ ਦੇ ਜਥੇ ਰਲ ਕੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਬਾਅਦ ਗੰਗਾ ਸਿੰਘ ਜੀ ਬੋਲੇ ਤੇ ਦਸਿਆ, ਜਿਵੇਂ ਇਸ਼ਕ ਤੇ ਸਾਰਿਆਂ ਦਾ ਜ਼ੋਰ ਨਹੀਂ ਤਿਵੇਂ ਹੋਸ਼ ਤੇ ਮਸਤੀ ਦਾ ਜੋੜ ਨਹੀਂ। ਚੱਕਰਵਰਤੀ ਜੀ ਸੰਤ ਹਜੂਰਾ ਸਿੰਘ ਜੀ ਵਖਿਆਨ ਦਿੱਤੇ ਤੇ ਵਡੀ ਸਾਰੀ ਵੇਦੀ ਗੱਡ ੨੦ ਜੋੜਿਆਂ ਦੇ ਅਨੰਦ ਸਾਦੇ ਬਸਤਰਾਂ ਤੇ ਸਿੱਧੀ ਗੁਰਮਤ ਮਰਯਾਦਾ ਅਨੁਸਾਰ ਹਵਨ ਦਵਾਲੇ ਹੋਏ।

ਦੋਇ ਦਿਨ ਨਾਮਧਾਰੀ ਦਰਬਾਰ ਦਾ ਇਕੱਠ ਹੋਇਆ ਤੇ ਮਤੇ ਪਾਸ ਹੋਏ ਕਿ ਮਹਾਤਮਾ ਗਾਂਧੀ ਜੀ ਦੇ ਰਾਜਕੋਟ ਸਤਿਆਗ੍ਰਹਿ ਤੇ ਮਰਨ ਬ੍ਰਤ ਬਾਬਤ ਰਾਜਕੋਟ ਦੇ ਠਾਕਰ ਜੀ ਨੂੰ ਅਪੀਲ ਕੀਤੀ ਕਿ ਉਹ ਮਹਾਤਮਾ ਜੀ ਦੀਆਂ ਮੰਗਾਂ ਛੇਤੀ ਪਰਵਾਨ ਕਰ ਲਵੇ। ਰਾਸ਼ਟਰਪਤੀ ਸੁਭਾਸ਼ ਚੰਦਰ ਬੋਸ ਜੀ ਦੀ ਸਿਹਤ ਵਾਸਤੇ ਸਤਿਗੁਰੂ ਜੀ ਪਾਸ ਅਰਦਾਸ ਹੈ, ਉਨ੍ਹਾਂ ਦੀ ਸਿਹਤ ਛੇਤੀ ਬਰਕਰਾਰ ਹੋਵੇ ਤਾਕਿ ਉਹ ਦੇਸ਼-ਸੇਵਾ ਵਿਚ ਛੇਤੀ ਤੱਤਪਰ ਹੋ ਸਕਣ। ਐਤਕੀਂ ਕਾਂਗਰਸ ਦਾ ਸਾਲਾਨਾ ਇਜਲਾਸ ਭੈਣੀ ਸਾਹਿਬ ਹੋਵੇ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਇਸ ਦਾ ਮੁਢ ਬੱਧਾ ਹੈ ਜੋ ਕਾਂਗਰਸ ਵਿਚ ਫੁਟ ਦੇ ਕਾਰਨ ਨੁਕਸਾਨ ਹੋ ਰਹੇ ਹਨ, ਉਸ ਦੀ ਰੋਕ ਹੋਵੇ। ਆਪਸ ਵਿਚ ਆਗੂਆਂ ਦਾ ਸਮਝੋਤਾ ਹੋਵੇ। ਸ਼੍ਰੋਮਣੀ ਕਮੇਟੀ ਨੂੰ ਚੋਣਾਂ ਜਿੱਤਣ ਦੀ ਵਧਾਈ ਤੇ ਮਹਾਤਮਾ ਗਾਂਧੀ ਜੀ ਡਾ: ਕਿਚਲੂ ਜੀ ਨੂੰ ਹਿਤ ਤੇ ਹਮਦਰਦੀ ਦੀਆਂ ਤਾਰਾਂ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ੍ਰੀ ਆਲਮ ਜੀ ਵਲੋਂ ਭੇਜੀਆਂ ਜਾਣ, ਪਾਸ ਹੋਇਆ।

ਹੋਲੇ ਦੀਆਂ ਅਰਜਾਂ ਗੁਜਰਾਂਵਾਲੇ ਵਲੋਂ ਤਲਹਾੜੇ ਵਲੋਂ ਸ੍ਰ: ਆਤਮਾ ਸਿੰਘ ਜੀ ਵਲੋਂ, ਮਾਲਵੇ ਦੀ ਸੰਗਤ ਵਲੋਂ, ਦੁਆਬੇ ਦੀ ਸੰਗਤ ਵਲੋਂ ਸਤਿਗੁਰੂ ਜੀ ਪਾਸ ਅਗੋਂ ਲਈ ਪੁਜੀਆਂ। ੨੪ ਫਗਣ ਆਸਾ ਦੀ ਵਾਰ ਬਾਅਦ ਸੁਣਾਇਆ ਕਿ ਮਾਲਵੇ ਦੀ ਸੰਗਤ ਵਲੋਂ ਹੋਲਾ ਹੋਵੇਗਾ ਪਰ ਜਗਹ ਫੇਰ ਦੱਸੀ ਜਾਵੇਗੀ। ਸਤਿਗੁਰੂ ਜੀ ਵਲੋਂ ਸੰਭਾਲ ਹੋਸ਼ ਵਾਲੇ ਸੇਵਕਾਂ ਨੇ ਕਈ ਟੋਲੀਆਂ ਸ਼ਰਾਬੀਆਂ ਅਤੇ ਖਰਾਬੀ ਪਾਉਣ ਵਾਲਿਆਂ ਨੂੰ ਖਿੰਡਾਇਆ। ਅੰਤਲੇ ਦਿਨ ਲੰਗਰ ਵਲ ਫੇਰ ਭੀ ਇੱਟਾਂ ਲੁਚਿਆਂ ਚਲਾਈਆਂ ਤੇ ਇਕ ਧੜ, ਕਮਾਦ ਦੇ ਬੀ ਜੋਗ ਰਖੀ ਪੁਟ ਖਲਾਰੀ। ਉਸ ਦੇ ਮਾਲਕ ਨੇ ਰਤਾ ਗਿਲਾ ਨਾ ਕੀਤਾ। ਚੰਗਾ ਹੋਸਲਾ ਮੁਸਲਮਾਨ ਬੰਨ੍ਹ ਰਖ਼ਿਆ ਤੇ ਕਿਹਾ, ਇਹ ਭੀ ਮੇਰੇ ਵਲੋਂ ਅੱਲਾ ਲੇਖੇ ਲਗਾ ਜਾਣੇ। ਇਸ ਹੋਲੇ ਵਿਚ ਦਸ ਮਣੀਆ ਕਣਕ ਬੂਟਾ ਸਿੰਘ ਜ਼ਿਮੀਂਦਾਰ ਸਿੱਖ ਪਾਈ ਸੀ ਤਲਹਾੜੇ ਦੇ। ਤੇ ਤਲਹਾੜੇ ਦੇ ਸ਼ਾਹ ਪਰਵਾਰ ਸੰਤ ਗਣੇਸ਼ ਸਿੰਘ ਜੀ ਭੀ ਹੋ ਆਉਂਦੀ ਸਭ ਵਸਤ ਹੋਲੇ ਵਿਚ ਦਿਤੀ। ਮਥਰਾ ਸਿੰਘ ਜੀ ਦੇ ਬੁਢਾ ਸਿੰਘ; ਬਿਸ਼ਨ ਸਿੰਘ ਜੀ ਗੋਕਲ ਸਿੰਘ ਜੀ ਦੇ ਵਜ਼ੀਰ ਸਿੰਘ ਜੀ ਜੋ ਹੁਣ ਦਿੱਲੀ ਰਹਿੰਦੇ ਹਨ। ਹੋਲੇ ਦੀਆਂ ਕੁੰਜੀਆਂ ਵਜ਼ੀਰ ਸਿੰਘ ਜੀ ਪਾਸ ਰਹੀਆਂ ਸੀ। ਮੰਗਲ ਸਿੰਘ ਜੀ ਦੇ ਮੇਲਾ ਸਿੰਘ ਜੀ, ਸੁੰਦਰ ਸਿੰਘ ਦੇ ਕਰਤਾਰ ਸਿੰਘ ਜੀ ਇਨ੍ਹਾਂ ਸਭ ਮਿਲ ਹੋਲਾ ਕੀਤਾ। ਤਲਹਾੜੇ ੧੯੯੫ ਬਿਕ੍ਰਮੀ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

ਮਲਾਰ ਮਹਲਾ ੫ ।

ਗੁਰ ਕੇ ਚਰਣ ਵਿਟਹੁ ਬਲਿ ਜਾਉ ॥
ਗੁਰ ਕੇ ਗੁਣ ਅਨਦਿਨੁ ਨਿਤ ਗਾਉ ॥

ਮਲਾਰ ਮਹਲਾ ੪

ਤਿਸ ਕੀ ਭੂਖ ਦੂਖ ਸਭਿ ਉਤਰੈ
ਜੋ ਹਰਿ ਗੁਣ ਹਰਿ ਉਚਰੈ ॥
ਗੁਰ ਕੇ ਬਚਨ ਕਰਨ ਸੁਨਿ ਧਿਆਵੈ
ਭਵਸਾਗਰੁ ਪਾਰਿ ਪਰੈ ॥

ਬਸੰਤ ਮਹਲਾ ੫

ਜਾ ਕਾਰਨਿ ਇਹ ਦੁਲਭ ਦੇਹ ॥
ਸੋ ਬੋਲੁ ਮੇਰੇ ਪ੍ਰਭੂ ਦੇਹਿ ॥

ਭੈਰਉ ਮਹਲਾ ੫ ॥

ਕਰਿ ਕਿਰਪਾ ਕਰਹੁ ਪ੍ਰਭ ਦਾਤਿ ॥
ਤੁਮ੍ਰੀ ਉਸਤਤਿ ਕਰਉ ਦਿਨ ਰਾਤਿ ॥

ਸਾਰੰਗ ਮਹਲਾ ੫

ਮੇਰਾ ਮਨੁ ਰਾਮ ਨਾਮਿ ਮਨੁ ਮਾਨੀ ॥
ਮੇਰੈ ਹੀਅਰੈ ਸਤਿਗੁਰ ਪ੍ਰੀਤਿ ਲਗਾਈ
ਮਨਿ ਹਰਿ ਹਰਿ ਕਥਾ ਸੁਖਾਨੀ ॥

ਗੁਰਵਾਕ ਗੁਰੂ ਜੱਸ ਤੇ ਇਤਿਹਾਸ ਅਗਲੇ ਸਾਲ ੧੯੯੬ ਬਿ: ਦੇ ਅਰੰਭ ਦਾ ਮੰਗਲ ਕਰਨ ਤੇ ਪ੍ਰਾਰਥਨਾ ਬੇਨਤੀ ਭਾਵ ਵਜੋਂ ਲਿਖ ਅਗੇ ਭਾਈ ਗੁਰਦਾਸ ਦਾ ਕਬਿਤ ਇਸੇ ਅਰਥ ਮਨ ਨੂੰ ਇਸੇ ਲਗਨ ਲਾਉਣ ਲਈ ਲਿਖਨਾਂ, ੫੦੦ ਕਬਿਤ ।

"ਕਤੁਪੁਨ ਮਾਨਸ ਜਨਮ ਕਤ ਸਾਧ ਸੰਗ ਨਿਸ ਦਿਨ ਕੀਰਤਨ ਸਮੇਂ ਚਲ ਜਾਈਐ । ਕਤਪੁਨ ਦ੍ਰਿਸਟ ਦਰਸ ਹਵੈ ਪਰਸਪਰ ਭਾਵਨੀ ਭਗਤਿ ਭਾਇ ਸੇਵਾ ਲਿਵ ਲਾਈਐ । ਕਤ ਪੁਨ ਰਾਗ ਨਾਦ ਬਾਦ ਹੈ ਸੰਗੀਤ ਰੀਤ, ਸ੍ਰੀ ਗੁਰ ਸਬਦ ਸੁਨਿ ਸੁਨ ਪੁਨ ਗਾਈਐ । ਕਤ ਪੁਨ ਕਰ ਕਿਰਤਾਸ ਲੇਖ ਮਸਵਾਨੀ, ਸ੍ਰੀ ਗੁਰ ਸਬਦ ਲਿਖ ਨਿਜਪਦ ਪਾਈਐ ।"

ਦਾ ਅਰਥ ਅੰਦਰ ਵਸਾ ਜਿਹਾ ਸਮਝ ਵਿਚ ਆਇਆ ਹੈ। ਮੈਂ ਦਿਨੇ ਲਿਖਦਾ ਤੇ ਰਾਤ ਗੁਰੂ ਕੇ ਬਚਨ ਚਿਤਵਦਾ ਹਾਂ। ਹੇ ਸਚੇ ਪਾਤਸ਼ਾਹ, ਮੈਥੋਂ ਇਹ ਆਪ ਦੇ ਜੱਸ ਦੀ ਸੇਵਾ ਹੋ ਸਕੇ। ਮੈਂ ਸਤਿਜੁਗ ਤੋਂ ਪੜ੍ਹ ਭੀ ਲਿਖ ਭੀ ਗੁਰਸਿੱਖਾਂ ਤੋਂ ਮੇਲਿਆਂ ਤੇ ਮਿਲ ਬਿਰਧਾਂ ਤੋਂ ਸਤਿਗੁਰੂ ਜੀ ਦੇ ਹਾਣੀਆਂ ਤੇ ਮੇਲੀਆਂ ਤੋਂ ਗੁਰੂ ਕੇ ਤੇ ਗੁਰਸਿੱਖਾਂ ਦੇ ਉਤਮ ਬਚਨ ਪੁਛਦਾ ਸੁਣਦਾ ਲਿਖਦਾ ਹਾਂ। ਤੇ ਅਸਚਰਜ ਹੁੰਦਾ ਹਾਂ। ਜਦ ਕੋਈ ਬਚਨਾਂ ਦੀ ਅਸਲੀਅਤ ਔਖੀ ਹੀ ਸਹੀ ਮਿਲਣੀ ਹੋ ਜਾਂਦੀ ਹੈ। ਇਕ ਸਿੱਖ ਹੋਰ ਤਰ੍ਹਾਂ ਦਸਦਾ ਹੈ ਤੇ ਇਕ ਹੋਰ ਤਰ੍ਹਾਂ ਦਸਦਾ ਹੈ। ਮੈਂ ਕਈ ਥਾਈਂ ਲਿਖ ਭੀ ਦਿੱਤਾ ਹੈ ਕਿ ਕੋਈ ਕੁਝ ਕਹਿੰਦਾ ਹੈ ਕੋਈ ਕੁਝ। ਸਹੀ ਸਾਧ ਸੰਗਤ ਤੇ ਸਤਿਗੁਰੂ ਜੀ ਜਾਣ ਸਕਣ ਜੋਗ ਹਨ। ਮੈਥੋਂ ਇਹੋ ਕੁਝ ਹੋ ਸਕਿਆ ਹੈ। ਮੈਂ ਉਨ੍ਹਾਂ ਲਿਖਾਰੀਆਂ ਦੀ ਹਿੰਮਤ ਤੇ ਮਿਹਨਤ ਦੀ ਕਦਰ ਕਰਦਾ ਹਾਂ ਜਿਨ੍ਹਾਂ ਨੇ ਚਿਰ ਬਾਅਦ ਗੁਰੂ ਕੇ ਜੱਸ ਤੇ ਇਤਿਹਾਸ ਨੂੰ ਭਾਲ ਲਿਖਿਆ ਹੈ। ਹੁਣ ਅਸੀਂ ਉਨ੍ਹਾਂ ਦੀਆਂ ਉਕਾਈਆਂ ਵਲ ਤੇ ਵੇਖਦੇ ਹਾਂ ਪਰ ਕਠਨਾਈਆਂ ਵਲ ਨਹੀਂ ਵੇਖਦੇ ਜੋ ਉਨ੍ਹਾਂ ਅਗੇ ਆਈਆਂ ਸੀ। ਹਾਂ, ਹੁਣ ਦੇ ਲੇਖਕਾਂ ਕਈਆਂ ਨੀਯਤਨ ਭੀ ਗੁਰਜੱਸ ਘਟਾਉਣ ਲਈ ਤੇ ਇਤਿਹਾਸ ਗਵਾਉਣ ਲਈ ਮਨਘੜਤ ਗਲਾਂ ਲਿਖ ਪਾਈਆਂ ਹਨ। ਇਹ ਅੰਗਰੇਜ਼ੀ ਲਿਖਾਰੀਆਂ ਤੋਂ ਮੱਤ, ਸਿੱਖ ਤੇ ਹਿੰਦੂ ਲਿਖਾਰੀਆਂ ਲਈ ਹੈ ਜਿਵੇਂ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਜੀ ਦਾ ਇਤਿਹਾਸ ਸਮੇਤ ਖਾਨਦਾਨ ਝੂਠ ਲਿਖ ਪਹਿਲੋਂ ਤੋਂ ਹੀ ਗਵਾਇਆ ਹੈ ਜਿਸ ਦਾ ਪਤਾ ਬਾਅਦ ਲੱਗਾ ਹੈ, ਤਿਵੇਂ ਹੀ ਭਾਈ ਵੀਰ ਸਿੰਘ ਜੀ ਤੇ ਗੰਡਾ ਸਿੰਘ ਜੀ ਜਿਹਾਂ ਨੂੰ ਮੈਂ ਜੋ ਪੜ੍ਹਿਆ ਹੈ ਇਨ੍ਹਾਂ ਦੋਹਾਂ ਨੇ ਨਾਮਧਾਰੀਆਂ ਦਾ ਇਤਿਹਾਸ ਵਿਗਾੜਨ ਲਈ ਉਹੋ ਚਾਲ ਨਿਕੰਮੀ ਚਲੀ ਹੈ ਜੋ ਸਮਾਂ ਮਿਲਿਆ ਤਾਂ ਮੈਂ ਇਹ ਗੁਰ-ਜੱਸ ਤੇ ਗੁਰ-ਇਤਿਹਾਸ ਨਾ-ਮੁਕਮਲ ਜਿਹਾ ਹੋ ਆਉਂਦਾ ਸਿਰੇ ਲਾ ਉਸ ਦਾ ਭੀ ਕੁਝ ਨਿਰਣਾ ਕਰਾਂਗਾ, ਉਸ ਦਾ ਨਾਮ ਰਖਾਂਗਾ, "ਨਾਮਧਾਰੀ ਇਤਿਹਾਸ ਬਾਰੇ ਗਲਤੀਆਂ ਤੇ ਸਹੀ ਸਰੂਪ" ਮੈਂ ਵਹਿਮੀ ਜੋ ਹੋਇਆ ਹੋਰ ਪਾਸੇ ਚਲਾ ਗਿਆ ਹਾਂ। ਹੁਣ ਆਪਣੇ ਕੰਮ ਅਸਲ ਵਲ ਆਉਂਦਾ ਹਾਂ।

### ੧੯੯੬ ਸਾਲ ਦਾ ਆਰੰਭ :

**ਸਤਿਗੁਰੂ ਜੀ ਸਤਿਜੁਗ ਤੇ ਭੀ ਛਪਵਾਇਆ। ਸੰਤ ਇੰਦਰ ਸਿੰਘ ਜੀ ਹੋਲੇ ਤੇ ਭੀ ਕਿਹਾ ਸੀ ਕਿ ਸਭ ਨਾਮਧਾਰੀ ਗੜਵਾ ਡੋਰੀ ਆਸਣ ਪਊਏ, ਮਾਲਾ, ਸੇਲ੍ਹਾ ਆਦਿ ਸੰਗ ਰਖਣ ਤੇ ਭੈਣੀ ਸਾਹਿਬ ਪਿਛਲੇ ਸਾਲ ਵਾਂਗੂ ਸਾਡੀ ਸਲਾਹ ਕੁਝ ਦਿਨ ਜਪੁ, ਤਪੁ ਸਤਿਸੰਗ ਕਰਨ ਦੀ ਏ। ਜੋ ਸਿੱਖ ਰਸ ਮਾਨਣਾ ਚਾਹੁਣ ਭੈਣੀ ਸਾਹਿਬ ਵਿਸਾਖੀ ਤੋਂ ਪਹਿਲਾਂ ਪੰਜ ਦਿਨ ਪੁਜ ਜਾਣ। ਨਾਮ, ਸੇਵਾ ਤੇ ਸਤਿਸੰਗ ਦੇ ਰਸੀਆਂ ਅਧ ਚੇਤਰ ਤੋਂ ਹੀ ਭੈਣੀ ਸਾਹਿਬ ਪੁਜਣਾ ਸ਼ੁਰੂ ਕਰ ਦਿੱਤਾ ਤੇ ੨੫ ਚੇਤਰ ਨੂੰ ਮੇਲਾ ਭਰ ਗਿਆ ਤੇ ਸਤਿਗੁਰੂ ਜੀ ਆਉਂਦੇ ਸਾਧੂਆਂ ਨੂੰ ਪਾਠ ਤੇ ਵਰਨੀ ਵਲ ਰੁਝਾਈ ਜਾਂਦੇ। ਵਡੇ ਹਵਨ ਜੱਗ ਵਾਲੇ ਥਾਂ ਅੱਸੀ ਸਿੱਖਾਂ ਦੀ ਰੌਲ ਪੂਰੀ ਹੋਈ ਦੋ ਦੋ ਘੰਟੇ ਦੀ। ਲਾਂਗਰੀਆਂ ਦੀ ਅਰਜ਼ ਤੇ ਪ੍ਰਯੋਗ ਵਾਲਿਆਂ ਦਾ ਕੋਠੀ ਲੰਗਰ ਹੋਣਾ ਵਰਤਣਾ ਤੋਰਿਆ। ਇਕ ਤਬੇਲੇ ਵਿਚ ਲੰਗਰ ਤੋਰਿਆ। ਸਤਿਗੁਰੂ ਜੀ ਆਪ ਸਦਾ ਵਾਂਗੂ ਪਿਛਾ ਰਾਤ ਜੰਗਲ ਹੋ ਦਾਤਣ ਇਸ਼ਨਾਨ ਕਰ ਚੌਂਕੜਾ ਲਾ ਇਕ ਹੱਥ ਮਾਲਾ ਫੇਰਦੇ, ਇਕ ਹੱਥ ਨਾਲ ਧੂਪ ਕੋਲਿਆਂ ਤੇ ਪਾਉਂਦੇ। ਘਿਓ ਦੀ ਜਗਦੀ ਜੋਤ ਵਲ ਨੇਤਰ ਖੋਲ੍ਹ ਰਸ ਭਰੀ ਰਸਨਾ ਦਾ ਸੁਆਦ ਲੈ ਸੁਆਸ ਸੁਆਸ ਦਾ ਜਾਪ ਕਰਦੇ।**

ਜੋ ਨੇੜੇ ਬਾਹਰ ਸੁਣੀਦਾ ਸੀ, ਦੋ ਘੰਟੇ ਇਕ ਚੌਂਕੜੇ ਬੈਠ ਅਰਦਾਸਾ ਕਰ ਆਸਾ ਦੀ ਵਾਰ ਵਿਚ ਦਰਸ਼ਨ ਦਿੰਦੇ ਤੇ ਚੰਡੀ ਦੀ ਵਾਰ ਦਾ ਪਾਠ ਗੁਟਕੇ ਤੋਂ ਕਰ ਰੁਮਾਲੀ ਗਲ ਰਖੀ ਫੜ ਅਰਦਾਸਾ ਕਰ ਹੀ ਬੋਲਦੇ। ਸਤਿਗੁਰੂ ਜੀ ਕਥਾ ਲਿਖਤੀ ਪੁਸਤਕਾਂ ਸੰਤ ਸੰਤੋਖ ਸਿੰਘ ਜੀ ਤੇ ਸੰਤ ਧਿਆਨ ਸਿੰਘ ਜੀ ਦੇ ਗ੍ਰੰਥਾਂ ਦੀ ਕਰਦੇ। ਸਤਿਸੰਗ ਤੇ ਪੁਰਾਣੇ ਸਾਧੂਆਂ ਦੇ ਬਚਨ ਤੇ ਭਾਣੇ ਦੇ ਬਚਨ ਭੀ ਰੋਜ਼ ਕਰਦੇ। ਗੜਵੇ, ਡੋਰੀ, ਆਸਣ, ਮਾਲਾ ਪਊਏ, ਸੇਲਾ, ਸਿੱਧੀ ਦਸਤਾਰ ਤੇ ਚੂੜੀਦਾਰ ਪਜਾਮਾ ਸੁਥਣ ਰਖਣ ਦਾ ਤੇ ਸਾਦੇ ਬਾਣੇ ਖਾਣੇ ਦਾ ਉਪਦੇਸ਼ ਸੰਗਤ ਨੂੰ ਦਿੱਤਾ। ਪੰਜ ਛੇ ਦਿਨ ਪਾਠ ਹੋਏ ਚੰਡੀ ਦੀ ਵਾਰ ਉਗਰਦੰਤੀ ਤੇ ਭਗਉਤੀਆਂ ਦੀਆਂ ਮਾਲਾ ਕਰਾਈਆਂ ਤੇ ਸਿੱਖਾਂ ਨੂੰ ਸਹਿਜ ਵਿਚ ਰਹਿਣ ਤੇ ਹਰ ਜੀਅ ਮਾਤ੍ਰ ਤੇ ਹਿੰਦੂ ਤੇ ਸਿੱਖਾਂ ਨਾਲ ਪਿਆਰ ਸ਼ਾਂਤੀ ਵਰਤਣ ਦਾ ਉਪਦੇਸ਼ ਦਿੱਤਾ ਤੇ ਅਰਦਾਸਾ ਵਿਸਾਖੀ ਵਾਲੇ ਦਿਨ ੨੫ ਚੇਤਰੋਂ ਕੀਤੇ ਜਪ ਤਪ ਅਰੰਭ ਦਾ ਭੋਗ ਪਾਇਆ ਤੇ ਅਰਦਾਸੇ ਵਿਚ ਅਰਜ਼ ਕਰਾਈ, ਹੇ ਸਤਿਗੁਰੂ ਰਾਮ ਸਿੰਘ ਅਕਾਲ ਪੁਰਖ ਜੀਉ, ਸਿੱਖਾਂ ਦੀ ਤੇ ਦੇਸ਼ ਭਗਤਾਂ ਕਾਂਗਰਸੀਆਂ ਦੀ ਜੋ ਦੁਬਿਧਾ ਹੈ, ਉਹ ਆਪ ਕਿਰਪਾ ਕਰ ਘਟਾਓ ਤੇ ਸਤਿਆਗ੍ਰਹਿ ਹੈਦਰਾਬਾਦ ਹੋ ਰਹੇ ਦੀ ਰਖਿਆ ਹੋਵੇ ਤੇ ਸੁਭਾਸ਼ ਚੰਦਰ ਜੀ ਤੇ ਮਦਨ ਮੋਹਨ ਮਾਲਵੀ ਦੀ ਦੇਹ ਅਰੋਗ ਹੋਵੇ। ਇਨ੍ਹੀਂ ਦਿਨੀਂ ਜਿਵੇਂ ਸਿੱਖਾਂ ਵਿਚ ਧੜੇ ਬੰਦੀ ਸੀ, ਕਾਂਗਰਸ ਵਿਚ ਵੀ ਸੁਭਾਸ਼ ਚੰਦਰ ਬੋਸ ਦੇ ਗਰਮ ਖਿਆਲੀਆਂ ਨਾਲ ਨਰਮ ਖਿਆਲੀਏ ਕਾਂਗਰਸੀਆਂ ਗਾਂਧੀ ਮੱਤੀਆਂ ਦਾ ਫਰਕ ਵਰਤਦਾ ਸੀ। ਗਾਂਧੀ ਜੀ ਇਸ ਵੇਲੇ ਹੈ ਤੇ ਤਲੇ ਸੀ ਪਰ ਕੰਮ ਦਿਲੋਂ ਹੋ ਕੇ ਨਾ ਕਰਦੇ। ਸੁਭਾਸ਼ ਜੀ ਸਭ ਤੋਂ ਵਧ ਕੇ ਵੋਟਾਂ ਲੈ ਕੇ ਉਪਰਲੇ ਥਾਂ ਜਨਤਾ ਚੁਣੇ ਸੀ। ਜਰਮਨੀ ਦੇ ਹਿਟਲਰ ਤੇ ਇਟਲੀ ਤੇ ਮੌਸੂਲਿਨੀ ਨੇ ਦਵਾਲੇ ਦੇ ਛੋਟੇ ਛੋਟੇ ਦੇਸ਼ ਦਬਾ ਲਏ ਸੀ। ਰੂਸ ਤੇ ਪੋਲੈਂਡ ਨੂੰ ਦਾਬੇ ਮਾਰ ਰਹੇ ਸੀ। ਹਥਿਆਰ ਐਸੇ ਪੈਦਾ ਹੋਏ ਸੁਣੀਦੇ ਕਿ ਪਤਾ ਨਹੀਂ ਕਿਹੜੇ ਵੇਲੇ ਕੀ ਹੋਵੇ। ਸਤਿਗੁਰੂ ਜੀ ਲਿਸ਼ਕ-ਪੁਸ਼ਕ ਦੀ, ਜਥੇਦਾਰਾਂ ਨੂੰ ਤੇ ਸਭ ਆਏ ਨੂੰ, ਪੂਰੀ ਰੋਕ ਕੀਤੀ ਸੀ। ਮੈਂ ਇਕ ਕਵਿਤਾ ਭੀ ਛਪਾਈ ਸੀ, ਮਾੜੀ ਹੀ ਸ਼ਕੀਨੀ ਏ। ਜਿਸ ਦਾ ਸਾਰ ਸੀ —

"ਖੱਦਰ ਸਾਦਗੀ ਤਿਆਗ ਕੇ ਫੈਸ਼ਨ ਕਰੇ ਜੋ ਸਿੱਖ।
ਗੁਰਮੱਤ ਅੰਮ੍ਰਿਤ ਤਿਆਗ ਕੇ ਮਨਮੁਖ ਵਣਜੇ ਬਿਖ।"

ਸਤਿਗੁਰੂ ਜੀ ਪਾਸ ਇਸ ਮੇਲੇ ਵਿਸਾਖੀ ਦੇ ਭੋਗ ਪਏ ਵਿਚ ਇਕ ਸਿੱਖ ਜ਼ਿਲਾ ਅੰਮ੍ਰਿਤਸਰ ਚਾਹਲਕੋਟਲੀ ਦੇ ਸਰਧਾ ਸਿੰਘ, ਗੰਡਾ ਸਿੰਘ ਦੇ ਪੁਤਰ ਆਪਣੀ ਬ੍ਰਿਥਾ ਦੱਸੀ ਕਿ ਮੈਂ ਮੀਆਂਵਿੰਡ ਦੇ ਡੇਰੇ ਜੋਗੀਆਂ ਦੀ ਸੰਗਤ ਕਰ ਸਿਰ ਮੁਨਾ ਭਗਵੇ ਪਹਿਰ ਲਏ ਸੀ। ਸਿਰ ਤੇ ਹੱਥ ਫੇਰ ਭੁਖਾ ਮਰਨ ਲਗਾ। ਪਹਿਲੋਂ ਤੇ ਜੋਗੀ ਕਿਹਾ ਸੀ ਤੈਨੂੰ ਰਿਧੀ ਸਿਧੀ ਜੋਗ ਲਿਆਂ ਪ੍ਰਾਪਤ ਹੋਵੇਗੀ, ਬਾਅਦ ਕਿਹਾ, ਭੀਖ ਮੰਗ ਤੇ ਕੁਝ ਚਿਰ ਫਿਰ ਦੇਸ਼ ਵਿਚ। ਮੈਂ ਰਾਤ ਰੋਂਦਾ ਹੀ ਸੁੱਤਾ। ਪਛਤਾਵੇ ਦਾ ਤੇ ਅੰਤ ਹੀ ਨਾ ਸੀ। ਜਿਤਨਾ ਅੰਤਰ ਆਤਮੇ ਮੈਨੂੰ ਲੱਗਾ ਸੀ। ਹੇ ਸਤਿਗੁਰੂ ਜੀ ਆਪ ਨੇ ਮੈਨੂੰ ਉਸੇ ਰਾਤੀਂ ਸੁਫਨੇ ਵਿਚ ਦਰਸ਼ਨ ਦੇ ਕਿਹਾ, ਤੂੰ ਤੇ ਗੁਰੂ ਕਾ ਸਿਖ ਸੈਂ, ਅਜੇ ਭੀ ਜੇ ਭਲਾ ਚਾਹੁੰਦਾ ਹੈਂ ਤਾਂ ਇਸ ਫੰਧੇ ਵਿਚੋਂ ਭਜ ਨਿਕਲ। ਸੋ ਮੈਂ ਉਠਦਾ ਨੱਸ ਆਇਆਂ। ਸਖਸ਼ਿਸ਼ ਹੋਵੇ, ਸਤਿਗੁਰੂ ਜੀ ਅੰਮ੍ਰਿਤ ਛਕਣ ਦਾ ਹੁਕਮ ਦਿਤਾ ਤੇ ਬਚਨ ਕੀਤਾ, ਅੰਜਾਣ ਉਮਰ ਨੂੰ ਆਪਣੇ ਧਰਮ ਤੇ ਸਮਾਜ ਤੋਂ ਵਧ ਕੇ ਕਿਸੇ ਤੇ ਸ਼ਰਧਾ ਇਤਬਾਰ ਨਹੀਂ ਕਰਨਾ ਚਾਹੀਦਾ। ਨਹੀਂ ਤੇ ਕਈ ਉਲਝਣਾਂ ਪੇਸ਼ ਪੈ ਜਾਂਦੀਆਂ

ਹਨ ਜੋ ਉਮਰ ਭਰ ਦੁਖੀ ਰਖਦੀਆਂ ਹਨ।

ਸਤਿਗੁਰੂ ਜੀ ਸ੍ਰ: ਸ਼ਿੰਗਾਰਾ ਸਿੰਘ ਜੀ ਦੀ ਅਰਜ਼ ਕਰ ਲਖਨਊ ਦਰਸ਼ਨ ਦਿੱਤੇ ੧੦ ਵਿਸਾਖ। ਸੰਤ ਨਿਧਾਨ ਸਿੰਘ ਜੀ ਸਤਿਗੁਰੂ ਜੀ ਦੇ ਸਾਥ ਸੀ। ਸੰਤ ਹਜ਼ੂਰਾ ਸਿੰਘ ਜੀ ਪਹਿਲੋਂ ਹੀ ਲਖਨਊ ਪੁਜੇ ਹੋਏ ਸੀ। ਇਹ ਸ਼ਿੰਗਾਰਾ ਸਿੰਘ ਜੀ ਮਿਊਨਿਸਪਲ ਕਮਿਸ਼ਨਰ ਪਿਛੋਂ ਘੁਕੇਵਾਲੀ ਜ਼ਿਲਾ ਅੰਮ੍ਰਿਤਸਰ ਦੇ ਸੀ। ਸੰਤ ਹਜ਼ੂਰਾ ਸਿੰਘ ਜੀ ਤੋਂ ਇਹ ਪ੍ਰਭਾਵਤ ਹੋ ਕੂਕੇ ਸਜੇ। ਸ੍ਰ: ਸਾਹਿਬ ਦੇ ਘਰ ਆਪ ਦੇ ਪੁਤਰ ਪਰਮਜੀਤ ਸਿੰਘ ਨੂੰ ਗੁਰੂ ਬਚਾ ਬਖਸ਼ਿਆ ਸੀ। ਉਸ ਖੁਸ਼ੀ ਵਿਚ ਅਖੰਡ ਪਾਠ ਤੋਰਿਆ ਸੀ ੯ ਵੈਸਾਖ। ਸਰਦਾਰ ਜੀ ਸਦਾ ਇਕ ਦੋ ਮੇਲੇ ਕਰਾਂਦੇ, ੧੧ ਵਸਾਖ ਭੋਗ ਸਮੇਂ ਬਹੁਤ ਭਾਰੀ ਸੰਗਤ ਜੁੜੀ। ਸਰਦਾਰ ਆਤਮਾ ਸਿੰਘ ਜੀ ਭੀ ਆਪਣੇ ਰਾਗੀ ਜਥੇ ਸਮੇਤ ਇਸ ਮੇਲੇ ਤੇ ਦਰਸ਼ਨ ਦਿੱਤੇ। ਸਤਿਜੁਗ ਤੇ ਹੋਰ ਅਖਬਾਰਾਂ ਤੇ ਭੀ ਸਤਿਗੁਰੂ ਜੀ ਦਾ ਇਸ ਮੇਲੇ ਤੇ ਦਰਸ਼ਨ ਹੋਣਾ ਛਪਿਆ ਸੀ। ਦੋਇ ਵੇਲੇ ਕੀਰਤਨ ਹੁੰਦਾ, ਆਲਮ ਜੀ ਤੇ ਸਰਦਾਰ ਜੀ ਵਲੋਂ ਇਤਫਾਕ ਤੇ ਲੈਕਚਰ ਹੁੰਦੇ। ਸ਼ਿੰਗਾਰਾ ਸਿੰਘ ਜੀ ਸਮੇਤ ਪਰਵਾਰ ਪੋਤਰੇ ਚਰਨੀਂ ਲਗ ਭੇਟਾ ਧਰੀ। ਹੋਰ ਸਿੱਖਾਂ ਦੇ ਘਰੀਂ ਭੀ ਸਤਿਗੁਰੂ ਜੀ ਚਰਨ ਪਾਏ। ਸਿੰਘ-ਸਭਾ ਵਾਲਿਆਂ ਦੀ ਅਰਜ਼ ਤੇ ਸਿੱਖ ਟੈਂਪਲ, ਵਡੇ ਗੁਰਦੁਆਰੇ ਦੀਵਾਨ ਲੱਗਾ, ਆਲਮ ਜੀ ਤੇ ਸ੍ਰ: ਆਤਮਾ ਸਿੰਘ ਜੀ ਦੇ ਪਿਆਰ ਭਰੇ ਪਰਚਾਰ ਦਾ ਬੜਾ ਅਸਰ ਪਿਆ।

ਇਸ ਮੇਲੇ ਦੀ ਖੁਸ਼ੀ ਵਿਚ ਤੇ ਸਤਿਗੁਰੂ ਜੀ ਦੇ ਆਦਰ ਬਿਸਰਾਮ ਲਈ ਕਮਰਿਆਂ ਦੀ ਸਫਾਈ ਪੂਣੀ ਸੰਗਤ ਦੇ ਕਰਨ ਸਮੇਂ ਬਾਬੂ ਨਰੈਣ ਸਿੰਘ ਜੀ ਚਾਟੀਵਿੰਡ ਜ਼ਿਲਾ ਅੰਮ੍ਰਿਤਸਰ ਦਿਆਂ ਨੇ ਹਜ਼ਾਰਾਂ ਸਿੰਘ ਆਪਣੇ ਭਤੀਜੇ ਨੂੰ ਕਿਹਾ, ਤੂੰ ਭੀ ਸੇਵਾ ਕਰ। ਹਜ਼ਾਰਾਂ ਸਿੰਘ ਕਿਹਾ ਮੇਰੇ ਹੱਥਾਂ ਪੈਰਾਂ ਤੇ ਕੋਹੜ ਚਲ ਚੁਕਾ ਹੈ ਤੇ ਉਕਾ ਕੰਮੋਂ ਰਹਿ ਗਿਆ ਹਾਂ। ਖਰਚ ਖੇਚਲ ਕਰ ਨਿਰਾਸ ਹੋਇਆ ਹਾਂ। ਸੰਤ ਨਰੈਣ ਸਿੰਘ ਜੀ ਕਿਹਾ, ਤੂੰ ਸੇਵਾ ਤੇ ਲਗ ਗੁਰੂ ਭਲੀ ਕਰੇਗਾ। ਹਜ਼ਾਰਾ ਸਿੰਘ ਸੇਵਾ ਤੇ ਭੀ ਲੱਗਾ ਰਿਹਾ ਤੇ ਭੋਗ ਸਮੇਂ ਸਤਿਗੁਰੂ ਜੀ ਆਲਮ ਜੀ ਤੋਂ ਕਹਾਇਆ ਕਿ ਜਿਸ ਕੋਈ ਅਰਜ਼ ਕਰਨੀ ਹੈ ਹੁਣੇ ਕਰੇ। ਇਹ ਸੁਣ ਹਜ਼ਾਰਾ ਸਿੰਘ ਹੱਥ ਪੈਰ ਦਿਖਾਏ ਤੇ ਬਖਸ਼ਿਸ਼ ਦੀ ਅਰਜ਼ ਕੀਤੀ। ਸਤਿਗੁਰੂ ਜੀ ਬਚਨ ਕੀਤਾ, ਕਾਕਾ ਸਣੇ ਕੇਸੀਂ ਇਸ਼ਨਾਨ ਕਰ, ਮਾਲਾ ਭਜਨ ਦੀ ਫੇਰ ਕੇ ਸਤਿਗੁਰੂ ਰਾਮ ਸਿੰਘ ਜੀ ਅਗੇ ਅਰਜ਼ ਕਰਿਆ ਕਰ, ਗੁਰੂ ਭਲੀ ਕਰੇਗਾ। ਹਜ਼ਾਰਾ ਸਿੰਘ ਸਤਿ ਬਚਨ ਕੀਤਾ। ਤੀਜੇ ਦਿਨ ਹੀ ਗੁਰੂ ਕੇ ਬਚਨ ਦੀ ਕਮਾਈ ਕਰਨ ਬਾਅਦ ਫੋੜੇ ਅਛੇ ਹੋਣੇ ਸ਼ੁਰੂ ਹੋਏ ਤੇ ਦੇਹ ਅਰੋਗ ਹੋਈ। ਇਹ ਹਜ਼ਾਰਾ ਸਿੰਘ ਹੁਣ ਜਥੇਦਾਰ ਤੇ ਸੋਹਣਾ ਸ਼ਬਦੀ ਹੈ ਤੇ ਗੁਰੂ ਕੀ ਬਖਸ਼ਿਸ਼ ਦਾ ਵਰਤਣਾ ਦਸ ਸ਼ਬਦ ਪੜ੍ਹਦਾ ਹੈ। "ਲੋਹਉ ਹੋਯਉ ਲਾਲੁ ਨਦਰਿ ਸਤਿਗੁਰ ਜਦਿ ਧਾਰੈ ॥ ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥"

ਸਤਿਗੁਰੂ ਜੀ ਹੋਲੇ ਤੋਂ ਨਥਾ ਸਿੰਘ ਜੀ ਦੀ ਅਰਜ਼ ਕਰ ਸੰਭੜਆਲ ਦਰਸ਼ਨ ਦਿੱਤੇ ਤੇ ਵਾਪਸ ਆਉਂਦਿਆਂ ਜਾਮਕੀ, ਭੁਪਾਲ ਵਾਲੇ ਤੇ ਕੰਗੀ ਚਰਨ ਪਾ ਰਾਤ ਗੁਜਰਾਂਵਾਲੇ ਆਏ। ਇਨ੍ਹਾਂ ਨੱਥਾ ਸਿੰਘ ਜੀ ਦਾ ਪੁਤਰ ਸਾਧੂ ਸਿੰਘ ਐਸ-ਡੀ-ਓ ਹੁਣ ਹਿਸਾਰ ਰਹਿੰਦਾ ਹੈ ਤੇ ਜ਼ਮੀਨ ਬੋੜੇ ਵਾਲੇ ਤੇ ਭੜੋਲਿਆਂ ਵਾਲੀ ਏ। ਨਥਾ ਸਿੰਘ ਜੀ ਸਿਆਲਕੋਟ ਸਰਿਸਤੇਦਾਰ ਸੀ ਤੇ ਹਰ ਨਾਮਧਾਰੀ ਦਾ ਬੜਾ ਲਿਹਾਜ਼ ਤੇ ਆਦਰ ਕਰਦੇ ਸੀ।

ਵੈਸਾਖੀ ਦੇ ਭੋਗ ਪਏ ਸਮੇਂ ਸਿਆਲਕੋਟ ਦੇ ਸਿੱਖਾਂ ਅਰਜ਼ ਕੀਤੀ ਸਾਡੇ ਨਗਰੀਂ ਜ਼ਰੂਰ ਦਰਸ਼ਨ ਦਿਓ। ਸਤਿਗੁਰੂ ਜੀ ਸ਼ਮੀਰਪੁਰੇ ਤੇ ਮੌਜੋਕੀ ਮੇਲੇ ਮਨਜ਼ੂਰ ਕੀਤੇ। ਸਾਰੀ ਦੜਪ ਦੀ ਸੰਗਤ ਆਈ ਤੇ ਸੰਤ ਹਰਨਾਮ ਸਿੰਘ ਜੀ ਭੀ ਕਿਲ੍ਹੇ ਸੋਭਾ ਸਿੰਘ ਵਾਲੇ ਆਏ। ਸਤਿਗੁਰੂ ਜੀ ਆਦਰ ਦਿੱਤਾ ਬਚਨ ਬਿਲਾਸ, ਸੁਖ ਅਨੰਦ ਤੇ ਸਾਧ ਸੰਗ ਭੀ ਹੋਇਆ ਪਰ ਸੰਤ ਜੀ ਦੇ ਨਾਲਦਿਆਂ ਨੂੰ ਨੇੜੇ ਬਹਿਣ ਜੋਗੀ ਜਗ੍ਹਾ ਨਾ ਮਿਲੀ।

ਢਿਲਵਾਂ ਦੇ ਗੰਡਾ ਸਿੰਘ ਦੀ ਨੂੰਹ ਜੈ ਕੌਰ ਸਾਧ ਸੰਗਤ ਦੀ ਸੇਵਾ ਤੇ ਦਰਸ਼ਨ ਦਾ ਚਿੱਤ ਵਿਚ ਬੜਾ ਚਾਅ ਰਖਦੀ ਸੀ। ਇਸ ਨੂੰ ਪੇਕੇ ਲਦਿਆਂ ਤੋਂ ਸੰਤ ਮੂਲਾ ਸਿੰਘ ਜੀ ਦੇ ਘਰ ਨਾਮਧਾਰੀ ਸਾਧਾਂ ਦੇ ਦਰਸ਼ਨ ਕਰਨ ਤੋਂ ਲਾਗ ਲਗੀ ਸੀ। ਇਨ੍ਹਾਂ ਮੂਲਾ ਸਿੰਘ ਜੀ ਦਾ ਪੁਤਰ ਸਰੈਣ ਸਿੰਘ ਤੇ ਨੂੰਹ ਹਰਬੰਸ ਕੌਰ ਮੇਰੀ ਧੀ ਪੱਕੀ ਨਾਮਧਾਰਨ ਤੇ ਪੋਤਰੇ ਕ੍ਰਿਪਾਲ ਸਿੰਘ ਸਤਪਾਲ ਸਿੰਘ ਹੁਣ ਮੱਲੇਕੀ ਸਰਸੇ ਤਸੀਲ ਵਿਚ ਸੰਧੂ ਵਸਦੇ ਹਨ। ਸਾਧ ਦੀਵਾਨ ਲਾਂਦੇ ਤੇ ਆਏ ਬਾਲਾਂ ਨੂੰ ਬਹਾ ਭਜਨ ਦੱਸ ਚੌਂਕੜਾ ਲਵਾ ਸਮਾਧੀ ਲਵਾਉਂਦੇ ਭਜਨ ਕਰਾਉਂਦੇ ਸੀ। ਉਨ੍ਹਾਂ ਬਾਲਾਂ ਵਿਚ ਹੀ ਜੈ ਕੌਰ ਭਜਨ ਲਿਆ ਸੀ ਤੇ ਅਗੋਂ ਗੰਡਾ ਸਿੰਘ ਜੀ ਦੇ ਘਰ ਭੀ ਸਿੱਖ ਸਾਧ ਆਉਂਦੇ ਕਰ ਸੋ ਸਿਖਿਆ ਤੇ ਘਾਸ ਕੁਝ ਬਣੀ ਰਹੀ ਪਰ ਪਤੀ ਜਗਤ ਸਿੰਘ ਜੀ ਦਾ ਕੁਝ ਢਿਲਾ ਸੁਭਾ ਹੋਣ ਕਰ ਜੈ ਕੌਰ ਕਿਤੇ ਜਾ ਕੇ ਸੰਗਤ ਦਾ ਦਰਸਨ ਨਾ ਕਰ ਸਕਦੀ ਤੇ ਕਈ ਵਾਰ ਸਾਧਾਂ ਦਾ ਰਾਹ ਤੱਕਦੀ ਰਹਿੰਦੀ ਤੇ ਨੇੜੇ ਮੇਲੇ ਤੇ ਜਾ ਸਤਿਗੁਰੂ ਜੀ ਤੇ ਸੰਗਤ ਦੇ ਦਰਸ਼ਨ ਕਰਨ ਨੂੰ ਤਰਸਦੀ ਹੀ ਰਹਿੰਦੀ ਸੀ। ਸੰਭੜਵਾਲ ਭੀ ਇਹ ਨਾ ਜਾ ਦਰਸ਼ਨ ਕਰ ਸਕੀ। ਹੋਲੇ ਤੇ ਕਿਸੇ ਜਾਣ ਨਾ ਦਿੱਤਾ, ਸ਼ਮੀਰਪੁਰ ਤੇ ਤੇ ਮੌਜੋਕੀ ਭੀ ਸੰਤ ਗੰਡਾ ਸਿੰਘ ਜੀ ਬੀਬੀ ਨੂੰ ਨਾਲ ਨਾ ਲੈ ਗਏ। ਜੈ ਕੌਰ ਰੀਝ ਨਾਲ ਹਥੀਂ ਕੱਤਉਣਾ ਉਹ ਖੱਦਰ ਦਾ ਰੇਜਾ ਤੇ ਇਕ ਰੁਪਿਆ ਕਿਸੇ ਸੁਨੇਹੀ ਵਲੋਂ ਮਿਲਿਆ ਸਾਂਭ ਰਖਿਆ ਸੀ ਤੇ ਧਾਰੀ ਸੀ ਸਤਿਗੁਰੂ ਜੀ ਜਦ ਸਾਡੇ ਘਰ ਆਉਣਗੇ ਮੈਂ ਮੱਥਾ ਟੇਕਾਂਗੀ। ਹੋਲਾ ਤੇ ਇਕ ਦੋ ਮੇਲੇ ਨੇੜੇ ਨੇੜੇ ਹੋ ਚੋਖਾ ਚਿਰ ਬੀਤ ਗਿਆ। ਜੈ ਕੌਰ ਦਾ ਜੀਅ ਉਡੀਕ ਕਰਦਾ ਗੁਰੂ ਦਰਸ਼ਨ ਅਵਸਰ ਦੀ ਉਕਾ ਉਦਾਸ ਹੋ ਗਿਆ। ਪਤੀ ਵੀ ਤਰਲਾ ਨਾ ਮੰਨਿਆ ਤਾਂ ਖਾਣ ਪੀਣ ਛੱਡ ਦਿੱਤਾ ਤੇ ਲਿਸੀ ਮਾੜੀ ਹੋ ਬੀਮਾਰ ਪੈ ਗਈ ਤੇ ਧਾਰ ਰਖੀ ਮੈਂ ਐਸੇ ਬੇਕਦਰੇ ਜੀਵਨ ਨਾਲੋਂ ਮਰ ਜਾਂ ਤਾਂ ਚੰਗੀ ਹਾਂ। ਨਾ ਗੁਰੂ ਜੀ ਦਰਸ਼ਨ ਦੇਣ ਦੀ ਮਿਹਰ ਕੀਤੀ ਹੈ ਨਾ ਘਰ ਦੇ ਕਿਸੇ ਅਰਜ਼ ਮੰਨੀ ਹੈ। ਸਤਿਗੁਰੂ ਜੀ ੨੦ ਜੇਠ ਮੌਜੋਕਿਆਂ ਤੋਂ ਮੌਜ ਮੇਲੇ ਦੇ ਦਰਸ਼ਨ ਕਰਦੇ ਸਾਧਾਂ ਨਾਲ ਢਿਲਵਾਂ ਨੂੰ ਟੁਰ ਪਏ। ਤੇ ਗੰਡਾ ਸਿੰਘ ਜੀ ਤੋਂ ਪਹਿਲਾਂ ਹੀ ਢਿਲਵੀਂ ਉਨ੍ਹਾਂ ਦੇ ਘਰ ਮੂਹਰੇ ਜਾ ਘੋੜੇ ਤੋਂ ਉਤਰੇ। ਜੈ ਕੌਰ ਭੱਜ ਕੇ ਅੰਦਰੋਂ ਰੇਜਾ ਤੇ ਇਕ ਰੁਪਿਆ ਆਂਦਾ ਤੇ ਚਰਨਾਂ ਤੇ ਰੱਖ ਰੱਜ ਕੇ ਰੋਈ ਤੇ ਕਿਹਾ, ਸੱਚੇ ਪਾਤਸ਼ਾਹ ਮੈਂ ਕੀ ਕਰਾਂ, ਨਾ ਕੋਈ ਕਿਤੇ ਜਾ ਆਪਦੇ ਤੇ ਸੰਗਤ ਦੇ ਦਰਸ਼ਨ ਕਰਨ ਦਿੰਦਾ ਏ ਨਾ ਆਪ ਹੀ ਛੇਤੀ ਇਸੇ ਤਰ੍ਹਾਂ ਦਰਸ਼ਨ ਦੇਣ ਦੀ ਮਿਹਰ ਕਰਦੇ ਹੋ। ਸਤਿਗੁਰੂ ਜੀ ਜੈ ਕੌਰ ਦੇ ਸਿਰ ਤੇ ਪਿਆਰ ਦਿੱਤਾ ਤੇ ਕਿਹਾ, ਜੇ ਤੂੰ ਦੁਖੀ ਹੋਈ ਹੈਂ ਤਾਂ ਤੇਰੀ ਆਸ਼ਾ ਵੀ ਪੂਰੀ ਹੋ ਹੀ ਗਈ ਹੈ। ਹਰ ਅਨੋਖਾ ਪ੍ਰੇਮ ਕੋਈ ਕੀਮਤ ਮੰਗਦਾ ਹੈ। ਇਤਨੇ ਨੂੰ ਸੰਤ ਗੰਡਾ ਸਿੰਘ ਜੀ ਭੀ ਦੌੜਦੇ ਆਏ ਚਰਨੀਂ ਲੱਗੇ ਤੇ ਹੱਥ ਜੋੜ ਕਿਹਾ, ਮੈਂ ਬੇਸਾਰ ਹੀ ਇਸ ਬੀਬੀ ਦੀ ਸ਼ਰਧਾ ਵਲੋਂ ਰਿਹਾ ਹਾਂ। ਸਤਿਗੁਰੂ ਜੀ ਬਚਨ ਕੀਤਾ, ਬੀਬੀਆਂ ਇਕੱਲੀਆਂ ਨੂੰ ਤਾਂ ਭਲਾ ਮੇਲੇ ਸਾਧ ਸੰਗਤ ਦੇ ਨਹੀਂ ਜਾਣ ਦੇਣਾ ਚਾਹੀਦਾ

ਪਰ ਪਿਤਾ, ਪਤੀ, ਭਰਾ ਕਿਸੇ ਨਾਲ ਤਾਂ ਜ਼ਰੂਰ ਸੰਗਤ ਵਿਚ ਇਹ ਜਾਣ। ਕਿਉਂਕਿ ਇਨ੍ਹਾਂ ਬੀਬੀਆਂ ਤੋਂ ਹੀ ਬੀਬੀਆਂ ਸੰਤਾਨਾਂ ਬਣਦੀਆਂ ਹਨ। ਇਹ ਜੈ ਕੌਰ ਹੁਣ ਸੰਤ ਨੱਗਰ ਏ। ਇਸ ਦਾ ਪੁੱਤਰ ਬਲਬੀਰ ਸਿੰਘ ਢਿਲੋਂ ਕਵੀ ਹੈ।

ਸਤਿਗੁਰੂ ਜੀ ਭਗਉਤੀਆਂ ਦੀ ਮਾਲਾ ਤੇ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਿਛਲੇ ਸਾਲ ਤੋਂ ਭੈਣੀ ਸਾਹਿਬ ਜਿਵੇਂ ਜਾਰੀ ਕੀਤਾ ਹੋਇਆ ਸੀ, ਤਿਵੇਂ ਸੰਗਤ ਭੀ ਹਜਰੋਂ ਸਾਹਿਬ ਰਾਵਲਪਿੰਡੀ ਲਖਨਊ, ਸ਼ੇਖੂਪੁਰੇ, ਲਾਇਲਪੁਰ, ਸਾਂਗਲੇ,ਹਾਫਜ਼ਾਬਾਦ ਆਦਿ ਦੇ ਸ਼ਰਧਾਲੂਆਂ ਭੀ ਨੇਮ ਮਹੀਨਾ ਮਹੀਨਾ ਨਿਭਾਏ, ਮੇਲੇ ਭੀ ਕੀਤੇ। ਸ: ਆਤਮਾ ਸਿੰਘ ਜੀ ਲੀਲ੍ਹਾ ਵੰਤੀ ਨੇ ਆਪ ਰਾਗ ਕੀਰਤਨ ਕਰ ਪਰਚਾਰ ਭੀ ਬਹੁਤ ਕੀਤਾ। ਦੂਰ ਦੂਰ ਫਿਰ ਜਾ ਸਤਿਗੁਰੂ ਜੀ ਸਾਧ ਸੰਗਤ ਨਾਲ ਬਿਰਧ ਸਾਧਾਂ ਦੇ ਬਚਨ ਤੇ ਆਉਣ ਵਾਲੇ ਭਾਣੇ ਦੇ ਤੇ ਸਤਿਗੁਰੂ ਜੀ ਦੇ ਆਉਣ ਦੇ ਬਚਨ ਕਰਦੇ ਤੇ ਕਹਿੰਦੇ, ਜਿਸ ਦਿਨ ਐਸੇ ਬਚਨ ਕਰਨ ਦਾ ਸੰਤ ਸਮਾਗਮ ਨਾ ਮਿਲੇ, ਉਹ ਦਿਨ ਬ੍ਰਿਥਾ ਜਾਂਦਾ ਹੈ। ਜਿਵੇਂ ਜੋ ਸਿੱਖ ਅੱਠਾਂ ਪਹਿਰਾਂ ਵਿਚ ਭਾਣੇ ਦੇ ਬਚਨ ਇਕ ਵਾਰ ਭੀ ਨਾ ਕਰੇ, ਸਿੱਖ ਨਹੀਂ ਰਹਿੰਦਾ। ਅਰਥਾਤ ਨਿਰਾ ਦੁਨੀਆਦਾਰ ਹੀ ਰਹਿ ਜਾਂਦਾ ਹੈ। ਗੁਰਦਰਸ਼ਨ ਦੀ ਲਗਨ ਵਾਲਾ ਨਹੀਂ ਰਹਿੰਦਾ।

ਮਹਾਰਾਜਾ ਰਣਜੀਤ ਸਿੰਘ ਜੀ ਦੀ ੧੦੦ ਸਾਲਾ ਬਰਸੀ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ੧੫ ਹਾੜ ਜਲੂਸ ਸੀ, ਸ਼ਹੀਦ ਗੰਜ ਤੋਂ ਸ਼ੁਰੂ ਹੋ ਪਾਪੜ ਮੰਡੀ, ਹੀਰਾ ਮੰਡੀ ਤੋਂ ਸ਼ਾਹਆਲਮੀ ਦਰਵਾਜਿਉਂ ਹੁੰਦਾ ਮਹਾਰਾਜੇ ਦੀ ਸਮਾਧ ਤੇ ਸਮਾਪਤ ਹੋਇਆ। ਜਲੂਸ ਦੀ ਅਗਵਾਈ ਊਧਮ ਸਿੰਘ ਨਾਗੋਕੇ ਆਦਿ ਅਕਾਲੀ ਘੋੜਿਆਂ ਤੇ ਚੜ੍ਹੇ ਕਰਦੇ ਤੇ ਪੁਲਸ ਦਾ ਭੀ ਇੰਤਜ਼ਾਮ ਸੀ। ਜਲੂਸ ਅਗੇ ਊਠਾਂ ਤੇ ਵਡੇ ਵਡੇ ਨਗਾਰੇ ਵਜਦੇ ਸੀ। ਪਿੱਛੇ ਬੇਗਿਣਤ ਸੰਗਤਾਂ ਸੀ। ਪਹਿਲੇ ਨਾਮਧਾਰੀ, ਪਿਛੇ ਅਕਾਲੀ, ਫਿਰ ਸਿੰਘ ਸਭਾਵਾਂ, ਹਿੰਦੂ ਸਭਾਵਾਂ ਮੁਸਲਮਾਨ ਤੇ ਸਿੱਖ ਵਿਦਿਆਰਥੀ ਤੇ ਬੀਬੀਆਂ ਸਨ। ਪਿਛੇ ਚੌਂਹ ਘੋੜਿਆਂ ਵਾਲੀ ਬੱਘੀ ਤੇ ਮਹਾਰਾਜਾ ਰਣਜੀਤ ਸਿੰਘ ਜੀ ਦੀ ਮਨੁਖ ਆਕਾਰ ਦੀ ਤਸਵੀਰ ਸੀ। ਪਿਛੇ ਨਿਹੰਗਾਂ ਦਾ ਜੱਥਾ, ਲੱਖ ਤੋਂ ਵਧੀਕ ਜਲੂਸ ਤੇ ਹੋਰ ਦਰਸ਼ਕ ਕਈ ਲੱਖ ਸੀ। ਸ਼ਹੀਦਗੰਜੋ ਅਖੰਡ ਪਾਠ ਆਦਿ ਗ੍ਰੰਥ ਸਾਹਿਬ ਦਾ ਕਰ ਭੋਗ ਪਾ ਜਲੂਸ ਟੁਰਿਆ ਸੀ ੧੬ ਹਾੜ। ਹਵਾਈ ਜਹਾਜ਼ ਤੋਂ ਮਹਾਰਾਜਾ ਜੀ ਦੀ ਸਮਾਧ ਤੇ ਫੁਲਾਂ ਦੀ ਵਰਖਾ ਕੀਤੀ ਗਈ। ਪਹਿਲੋਂ ਅੰਗਰੇਜ਼ ਜਹਾਜ਼ ਦੇਣੋ ਨਾਂਹ ਕਰਦੇ ਸੀ, ਫੇਰ ਦਿੱਤੋ ਨੇ। ਕਈ ਦੇਸ਼-ਭਗਤਾਂ, ਸੁਤੰਤਰ ਰਾਜ ਤੇ ਮਹਾਰਾਜੇ ਦੇ ਜੀਵਨ ਤੇ ਲੈਕਚਰ ਕੀਤੇ। ਨਾਮਧਾਰੀ ਲੰਗਰ ਤੇ ਦੀਵਾਨ ਲਾਂਭੇ ਆਪਣਾ ਇਕ ਸਾਧਾਂ ਦੇ ਡੇਰੇ ਵਿਚ ਛਾਵੇਂ ਸੜਕ ਲਾਗੇ ਬਦਾਮੀ ਬਾਗ ਦੇ ਰੁਖ਼ ਡੇਰੇ ਸਾਹਿਬੋਂ ਸੀ। ਸਤਿਗੁਰੂ ਜੀ ਨੇ ਭੀ ਪਹਿਲੀ ਬਰਸੀ ਮਨਾਉਣ ਦੀ ਆਜ਼ਾਦੀ ਮਿਲਣ ਦੀ ਮੋਹਤ ਹੋਈ ਜਾਣ ਦਰਸ਼ਨ ਦਿੱਤੇ। ਮੈਂ ਭੀ ਹਿੰਦੂ ਚੱਕੋਂ ਆਇਆ ਹੋਇਆ ਸਾਂ। ਮੇਰੇ ਚਿੱਤ ਵਿਚ ਧੂੜ, ਧੁਪ, ਭੀੜ ਦੇਖ ਆਈ। ਆਪ ਕਿਉਂ ਐਸੇ ਧੂੜ ਘੱਟੇ ਵਿਚ ਆਏ ਬੈਠੇ ਹਨ। ਸਤਿਗੁਰੂ ਜੀ "ਸਤਿਸੁਹਾਣੁ ਸਦਾ ਮਨਿ ਚਾਉ॥" ਵਾਲੇ ਸੁਭਾਓ ਚਿਹਰੇ ਤੇ ਰੁਮਾਲ ਫੇਰ ਬਚਨ ਕੀਤਾ, ਐਸੇ ਮੇਲਿਆਂ ਤੇ ਆਇਆਂ ਕਈ ਐਸੇ ਦਰਸ਼ਨ ਹੋ ਜਾਂਦੇ ਹਨ ਜੋ ਫੇਰ ਨਹੀਂ ਹੁੰਦੇ। ਸੁਆਸਾਂ ਦਾ ਕੀ ਵਿਸਾਹ ਹੈ।

ਏਨ੍ਹੀਂ ਦਿਨੀਂ ਸ੍ਰੀ ਮਤੀ ਭਗਵਤੀ ਸਤੀ ਦੀ ਵਾਰਤਾ ਅਖਬਾਰਾਂ ਵਿਚ ਛਪੀ ਸੀ। ਇਹ

ਸਤੀ ਸ਼ਿਵ ਪ੍ਰਸ਼ਾਦਿ ਸੇਠ ਬਨਾਰਸ ਦੇ ਰਹਿਣ ਵਾਲੇ ਦੇ ਘਰੋਂ ਸੀ। ਸੇਠ ਬੀਮਾਰ ਰਹਿੰਦਾ ਸੀ। ਬਹੁਤ ਚਿਰ ਇਲਾਜ ਕਰਨ ਬਾਅਦ ਮਨੋ ਚਿੰਤਾ ਕਰ ਭਗਵਤੀ ਨੇ ਜੋਤਸ਼ੀਆਂ ਨੂੰ ਪੁਛਿਆ। ਉਨ੍ਹਾਂ ਦਸਿਆ ਸ਼ਿਵ ਪ੍ਰਸ਼ਾਦਿ ਜੀ ਚੜ੍ਹ ਜਾਣਗੇ। ਉਸ ਉਪਾਓ ਪੁਛਿਆ ਤਾਂ ਉਨ੍ਹਾਂ ਕਿਹਾ, ਕੋਈ ਮਹਾਂ-ਪੁਰਖ ਹੀ ਦਸੇਗਾ। ਭਗਵਤੀ ਇਕ ਮਹਾਤਮਾ ਤੋਂ ਪੁਛਿਆ। ਸੰਤਾਂ ਕਿਹਾ, ਸ਼ਿਵ ਪ੍ਰਸ਼ਾਦਿ ਬਚ ਸਕਦਾ ਏ ਜੇ ਜਪ ਤਪ ਮੇਰਾ ਦਸਿਆ ਕਰ ਨਿੱਤ ਪ੍ਰਮੇਸ਼ਰ ਪਾਸ ਸੱਚੇ ਦਿਲੋਂ ਅਰਦਾਸ ਕੀਤੀ ਜਾਵੇ। ਭਗਵਤੀ ਸੋ ਜਪ ਤਪ ਧਾਰਨ ਕੀਤਾ ਤੇ ਪ੍ਰਾਰਥਨਾ ਸ਼ੁਰੂ ਕੀਤੀ। ਅੰਤ ਭਗਵਤੀ ਆਪ ਬੀਮਾਰ ਪੈ ਚੜ੍ਹ ਗਈ ਤੇ ਪਤੀ ਉਸ ਦਾ ਤਪ ਧਾਰੇ ਦਿਨ ਤੋਂ ਰਾਜ਼ੀ ਹੋਣਾ ਸ਼ੁਰੂ ਹੋਇਆ ਤੇ ਬਚ ਰਿਹਾ। ਜਦ ਉਸ ਨੂੰ ਪਿਛੋਂ ਸਤੀ ਭਗਵਤੀ ਦੇ ਜਪ ਤਪ ਧਾਰ ਪ੍ਰਾਰਥਨਾ ਕਰਨ ਦਾ ਪਤਾ ਲਗਾ ਤਾਂ ਉਸ ਹਉਕਾ ਭਰ ਕਿਹਾ, ਜੇ ਮੈਨੂੰ ਉਸ ਦੇ ਜੀਉਂਦੇ ਜੀਅ ਪਤਾ ਲਗਦਾ ਤਾਂ ਮੈਂ ਕਦੀ ਨਾ ਉਸ ਨੂੰ ਐਸਾ ਕਰਨ ਦਿੰਦਾ ਕਿਉਂਕਿ ਮੇਰੇ ਵਰਗੇ ਮਰਦ ਤਾਂ ਇਸ ਸਮੇਂ ਅਨੇਕ ਹਨ ਪਰ ਉਸ ਜਿਹੀ ਸਤੀ ਇਸ ਜ਼ਮਾਨੇ ਵਿਚ ਦੇਖਣ ਨੂੰ ਭੀ ਮੁਸ਼ਕਲ ਹੈ। ਮੈਂ ਇਹ ਵਾਰਤਾ ਇਸ ਲਈ ਲਿਖੀ ਹੈ ਕਿ ਕਈ ਸਿੱਖ ਗੁਰਵਾਕ ਸਲੋਕ ਮ: ੩

ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥
ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥

ਪੜ੍ਹ ਅਗੋਂ ਨਹੀਂ ਪੜ੍ਹਦੇ ਤੇ ਕਹਿੰਦੇ ਹਨ ਸਤੀ ਹੋਣਾ ਮਨ੍ਹਾ ਹੈ। ਮਹਲਾ ੩ :

ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍ ॥
ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍ ॥

ਤਕ ਹੀ ਸਤੀਆਂ ਬਾਬਤ ਲਿਖਿਆ ਪੜ੍ਹ ਅਗੋਂ ਸੋਝੀ ਠੱਪ ਦਿੰਦੇ ਹਨ । ਉਹ ਅਗੋਂ ਨਹੀਂ ਪੜ੍ਹਦੇ ਤੇ ਵਿਚਾਰਦੇ ਕਿ ਗੁਰੂ ਜੀ ਭੀ ਸੋ ਲਿਖ ਸੋਝੀ ਨੂੰ ਅਗਾਂਹ ਭੀ ਤੋਰਿਆ ਹੈ ਤੇ ਲਿਖਿਆ ਹੈ :

ਕੰਤਾਂ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥

ਦਾ ਭਾਵ ਜੋ ਗੁਰੂ ਜੀ ਪਰਵਾਨ ਕੀਤਾ ਹੈ ਤੇ ਸਗੋਂ ਨਿਰਨਾ ਕੀਤਾ ਹੈ :

ਨਾਨਕ ਕੰਤ ਨ ਜਾਣਨੀ ਸੇ ਕਿਉ ਅਗਿ ਜਲਾਹਿ ॥
ਭਾਵੈ ਜੀਵਉ ਕੈ ਮਰਉ ਦੂਰਹੁ ਹੀ ਭਜਿ ਜਾਹਿ ॥

ਤੱਕ ਨਹੀਂ ਵਿਚਾਰਦੇ ਕਿ ਤਿੰਨ ਪਰਕਾਰ ਦੀ ਸਤੀ ਗੁਰੂ ਜੀ ਪ੍ਰਵਾਨ ਕੀਤੀ ਹੈ। ਇਕ ਬਿਰਹਾ ਚੋਟ ਨਾਲ ਮਰਨ ਵਾਲੀ, ਦੂਜੀ ਸੀਲ ਸੰਤੋਖ ਰੱਖ ਸਾਈਂ ਨੂੰ ਸੇਵਣ ਵਾਲੀ ਤੇ ਤੀਜੀ ਕੰਤ ਨਾਲ ਮਿਲੀ ਹੋਈ ਜੋ ਅੱਗ ਵਿਚ ਕੰਤ ਸਾਥ ਜਲ ਜਾਂਦੀ ਹੈ। ਜੋ ਕੰਤ ਨੂੰ ਆਪਣਾ ਜਾਣਦੀ ਹੈ ਤੇ ਤਨ ਨੂੰ ਅੱਗ ਦਾ ਦੁਖ ਸਹਾਰਨ ਤੇ ਪਰਵਾਨਦੀ ਹੈ ਤੇ ਅਗੇ ਨਿਰਨਾ ਕੀਤਾ ਹੈ ਜੋ ਕੰਤ ਨੂੰ ਆਪਣਾ ਨਹੀਂ ਜਾਣਦੀ, ਸੋ ਕਿਉ ਅਗਿ ਜਲਾਹਿ। ਭਾਵ ਉਹ ਨਹੀਂ ਅੱਗ ਵਿਚ ਸੜਦੀ। ਦੂਰਹੁ ਹੀ ਭਜਿ ਜਾਹਿ

ਵਾਂਗੂ ਹੁੰਦੀ ਹੈ।

ਮਹਾਰਾਜਾ ਰਣਜੀਤ ਸਿੰਘ ਨਾਲ ਭੀ ਸਤੀਆਂ ਹੋਈਆਂ ਸੀ ਤੇ ਸ੍ਰ: ਸ਼ਾਮ ਸਿੰਘ ਜੀ ਦੇ ਵਿਆਹ ਵਾਲੇ ਪੁਸ਼ਾਕੇ ਬਸਤਰਾਂ ਨਾਲ ਸਰਦਾਰ ਜੀ ਦੀ ਸਿੰਘਣੀ ਮਾਈ ਦਾਸੀ ਸਤੀ ਹੋ ਗਈ ਸੀ, ਸ੍ਰ: ਸ਼ਾਮ ਸਿੰਘ ਜੀ ਦੀ ਦੇਹ ਬਾਅਦ ਲਿਆ ਅਟਾਰੀ ਸਸਕਾਰੀ ਗਈ ਸੀ। ਬਿਰਹਾ ਚੋਟ ਨਾਲ ਮੀਰਾਂਬਾਈ ਬਉਰੀ ਹੋ ਅੰਦਰ ਪੈ ਗਈ ਕਿਉਂਕਿ ਉਸ ਦੇ ਪਤੀ ਗਿਰਧਰ ਨੇ ਪ੍ਰਾਣ ਇਸ ਕਾਰਨ ਤਿਆਗ ਦਿੱਤੇ ਕਿ ਰਾਮ ਦਾ ਨਾਮ ਮੇਰੇ ਮੁਖ ਵਿਚੋਂ ਰਾਤ ਨਿਕਲ ਗਿਆ। ਅੰਦਰ ਪਈ ਨੂੰ ਪ੍ਰਮਾਤਮ ਦੇਵ, ਗਿਰਧਰ ਦਾ ਰੂਪ ਤੇ ਅਵਾਜ਼ ਬਣਾ ਅਵਾਜ਼ ਦਿੱਤੀ, ਤਾਂ ਉਸ ਪਤੀ ਸਰੂਪ ਦੇ ਥਾਂ ਪ੍ਰਮਾਤਮ ਦੇਵ ਦਾ ਦਰਸ਼ਨ ਨਾ ਕਬੂਲਿਆ। ਤੇ ਕਿਹਾ ਸੀ,

ਪਹਿਲੇ ਮੋਤੇ ਕਪਟ ਕਰ ਹਰ ਲੀਨੇ ਜੀਅ ਪ੍ਰਾਣ।
ਅਬ ਕਿਆ ਕਾਟੇ ਹੀਏ ਪਰ ਆਏ ਲੂਣ ਲਗਾਨ।

ਦੇਸ਼-ਭਗਤ ਬਾਲਮੁਕੰਦ* ਦੀ ਸੁਪੱਤਨੀ ਰਾਮ ਰੱਖੀ ਬਿਰਹਾ ਚੋਟ ਨਾਲ ਹੀ ਪ੍ਰਾਣ ਦਿੱਤੇ ਸੀ। ਰਾਮ ਰੱਖੀ ਜੇਲ੍ਹ ਵਿਚ ਜਾ ਬਾਲਮੁਕੰਦ ਜੀ ਨੂੰ ਪੁਛਿਆ ਸੀ, ਰੋਟੀ ਕੈਸੀ ਮਿਲਦੀ ਹੈ। ਉਨ੍ਹਾਂ ਦਸਿਆ, ਅੱਧਾ ਆਟਾ ਅੱਧੀ ਰੇਤ ਬਾਹਰੋਂ ਜਲੀ ਹੋਈ ਅੰਦਰੋਂ ਕੱਚੀ ਹੁੰਦੀ ਹੈ। ਨਮੂਨਾ ਲੈ ਲਿਆ ਤੇ ਘਰ ਆ ਕੇ ਉਹੋ ਜਿਹਾ ਹੀ ਨਿੱਤ ਪਕਾ ਕੇ ਖਾਣ ਲਗੀ। ਫੇਰ ਮੁਲਾਕਾਤ ਕੀਤੀ ਤੇ ਪੁਛਿਆ, ਰਾਤ ਕਿਵੇਂ ਐਡੀ ਗਰਮੀ ਵਿਚ ਕੱਟਦੇ ਹੋ ? ਉਨ੍ਹਾਂ ਦਸਿਆ ਹਨੇਰੀ ਕੋਠੜੀ ਵਿਚ ਦੋ ਕੰਬਲ ਮਿਲੇ ਹਨ। ਘਰ ਆ ਓਵੇਂ ਘਰ ਦੀ ਪਿਛਲੀ ਕੋਠੜੀ ਵਿਚ ਪੈ ਗਈ। ਮੱਛਰ ਵੱਢ ਵੱਢ ਖਾਂਦੇ ਸੀ। ਸਹੇਲੀਆਂ ਕਿਹਾ, ਇਸ ਦਾ ਕੀ ਜੀਉਣ ਦਾ ਹਾਲ ਏ। ਰਾਮ ਰੱਖੀ ਕਿਹਾ, ਇਸ ਤਰ੍ਹਾਂ ਰਹਿਣ ਵਾਲੇ ਨਹੀਂ ਬਚਦੇ ? ਤਾਂ ਉਨ੍ਹਾਂ ਕਿਹਾ, ਹੋਰ ਕੀ। ਉਹ ਅੱਖਾਂ ਭਰ ਚੁਪ ਕਰ ਗਈ ਤੇ ਸਹੇਲੀਆਂ ਟੁਰ ਗਈਆਂ। ਉਹ ਉਥੇ ਹੀ ਸਉਂਦੀ ਰਹੀ। ਇਕ ਦਿਨ ਬਾਹਰੋਂ ਤੀਵੀਆਂ ਦੇ ਰੋਣ ਦੀ ਆਵਾਜ਼ ਆਈ ਤੇ ਉਹ ਜਾਣ ਗਈ ਕਿ ਪਤੀ ਨੂੰ ਫਾਂਸੀ ਹੋ ਗਈ ਹੈ ਤੇ ਉਨ੍ਹਾਂ ਦੀ ਲਾਸ਼ ਭੀ ਨਹੀਂ ਦਿੱਤੀ ਗਈ। ਰਾਮ ਰੱਖੀ ਅੰਦਰੋਂ ਉਠੀ, ਨ੍ਹਾਤੀ, ਸੁਹਣੇ ਸੁਹਣੇ ਕਪੜੇ ਪਾ ਕੇ ਇਕ ਥੜੇ ਤੇ ਪਤੀ ਦੇਵ ਜੀ ਦਾ ਧਿਆਨ ਧਰ ਕੇ ਬੈਠ ਗਈ ਤੇ ਫੇਰ ਨਾ ਉਠੀ। ਭਾਵ ਬਿਰਹਾ ਚੋਟ ਨਾਲ ਪ੍ਰਾਣ ਤਿਆਗ ਗੁਰਵਾਕ "ਬਿਰਹੇ ਚੋਟ ਮਰੰਨਿ੍" ਪੂਰਾ ਕੀਤਾ। ਇਹ ਵਾਰਤਾ ਸ਼ਹੀਦੀ ਜੀਵਨ ਦੇ ੧੭੨ ਪੰਨੇ ਤੇ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਨੁਸ਼ਹਿਰੇ- ਗੁਜਰਾਂਵਾਲੇ ਦੇ ਜ਼ਿਲੇ ਇਕ ਸਿੱਖ ਨੇ ਸਤੀ ਬਾਬਤ ਸਿਫਤ ਸੁਣ ਬਚਨ ਕੀਤਾ, ਸਤੀ ਦੀ ਗਤੀ ਗੁਰੂ ਬਿਨਾਂ ਕਿਵੇਂ ਹੋ ਸਕਦੀ ਹੈ। ਉਹ ਤੇ ਹੱਡ ਚੰਮ ਦੇ ਨਾਤੇ ਦੇ ਸਨੇਹ ਨਾਲ ਸੜਦੀ ਹੈ। ਸਤਿਗੁਰੂ ਜੀ ਬਚਨ ਕੀਤਾ, ਪਤੀ ਨੂੰ ਆਪਣਾ ਪ੍ਰਮੇਸ਼ਰ

---

*ਬਾਲ਼ਮੁਕੰਦ ਜੀ ਜ਼ਿਲੇ ਜੇਹਲਮ ਦੇ ਕਰਿਆਲੇ ਪਿੰਡ ਦੇ ਰਹਿਣ ਵਾਲੇ ਬ੍ਰਾਹਮਣ ਸੀ। ਤੇ ਦੇਸ਼-ਭਗਤ ਸੀ। ੧੯੧੫ ਈ: ਅੰਗਰੇਜ਼ਾਂ ਫਾਹੇ ਲਾਏ। ੧੯੧੨ ਈ: 'ਚ ਜੋ ਲਾਰਡ ਹਾਰਡਿੰਗ ਨੂੰ ਦਿੱਲੀ ਹਾਥੀ ਤੇ ਚੜ੍ਹੇ ਨੂੰ ਬੰਬ ਵੱਜਾ। ਇਹ ਉਸ ਪਾਰਟੀ ਦੇ ਦੋਸ਼ੀਆਂ ਵਿਚੋਂ ਸੀ ਨਿਧੜਕ ਜਵਾਨ।

ਜਾਨਣਾ "ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ॥"ਦੇ ਵਾਕ ਅਨੁਸਾਰ ਸੱਚੀ ਸਤੀ ਗੁਰਮਤਿ ਹੀ ਵਰਤ ਹੋ ਸਕਦੀ ਹੈ। ਕੰਤਾਂ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥ ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥" ਤੇ "ਭੀ ਸੋ ਸਤੀਆ ਜਾਣੀਅਨਿ ਤੋਂ ਅਗੇ ਇਹ ਭਾਵ ਗੁਰੂ ਜੀ ਦੁਹਰਾਇਆ ਹੈ ਤਾਂ ਹੀ ਭਾਈ ਗੁਰਦਾਸ ਜੀ ਲਿਖਿਆ ਹੈ, ਲੜ ਮਰਨਾ ਤੇ ਸਤੀ ਹੋਣ ਗੁਰਮੁਖ ਪੰਥ ਪੂਰਨ ਪ੍ਰਤਾਪੈ" ਵਾਰ ੩੦ ਸਬਦ ੧੪। ਹਾਂ ਜੇ ਸਹੀ ਸੀਲ ਸੰਜਮ ਪਿਰ ਆਗਿਆ ਮੰਨਣ ਵਾਲੀ ਨਾ ਹੋਵੇ, ਹਠ ਕਰਕੇ ਜਲੇ, ਉਹ ਨਹੀਂ ਪ੍ਰਵਾਨ ਤੇ ਜਿਵੇਂ ਰਵਾਜ ਸੀ ਕਿ ਜਬਰੀ ਭੀ ਮੜ੍ਹੀ ਵਿਚ ਸੁਟਣ ਦਾ ਉਹੋ ਹੀ ਗੁਰੂ ਜੀ ਨਿੰਦਿਆ ਹੈ ਤੇ ਕਿਹਾ ਹੈ, ਉਸ ਬਾਬਤ ਜੋ ਕੰਤ ਨੂੰ ਨਾ ਜਾਣੇ, ਉਸ ਦਾ ਹਠ ਦਾ ਜਲਣਾ ਜਾਂ ਜਬਰੀ ਦਾ ਜਲਣਾ ਪ੍ਰਵਾਨ ਨਹੀਂ। ਮਹਾਰਾਣਾ ਸ਼ਿਵਾ ਜੀ ਜਬਰੀ ਜਲਾਣ ਵਾਲੀਆਂ ਸਤੀਆਂ ਨੂੰ ਬਚਾਂਦੇ ਸੀ ਬ੍ਰਾਹਮਣਾਂ ਤੋਂ।

ਸਹੀ ਸਤੀਆਂ ਤਿੰਨ ਪ੍ਰਕਾਰ ਦੀਆਂ ਗੁਰੂ ਜੀ ਮੰਨੀਆਂ ਹਨ। ਇਕ ਬਿਰਹਾ ਚੋਟ ਨਾਲ ਮਰਨ ਵਾਲੀ, ਦੂਜੀ ਸੀਲ ਸੰਤੋਖ ਵਿਚ ਰਹਿਣ ਵਾਲੀ, ਤੀਜੀ ਪਤੀ ਦੇ ਸਾਥ ਸੜਨ ਵਾਲੀ। ਸੀਲ ਸੰਜਮ ਪਿਰ ਆਗਿਆ ਤਿੰਨਾਂ ਵਾਸਤੇ ਜੀਵਣ ਦਾ ਪਰਮ ਧਰਮ ਹੈ। ਸਹੀ ਤੇ ਸੱਚੀ ਸਤੀ ਦੀ ਕੁਰਬਾਨੀ ਦਾ ਅਸਰ ਬਦੇਸ਼ੀ ਹਿੰਦ ਨੂੰ ਲੁਟਣ ਆਇਆਂ ਤੇ ਭੀ ਅਵੱਸ਼ ਪਿਆ। ਤਾਂ ਹੀ ਉਨ੍ਹਾਂ ਲਿਖਿਆ। ਚੂੰਜ਼ਨੇ ਹਿੰਦੂ ਕਸੇ ਦਰ ਆਸ਼ਕੀ ਦੀਵਾਨਾ ਨੇਸਤ। ਸੋਖਤਨ ਬਰ ਸ਼ਮਾ ਮੁਰਦਾ ਕਾਰਹਰ ਪ੍ਰਵਾਨਾ ਨੇਸਤ। ਅਰਥ : ਹਿੰਦੂ ਤੀਵੀਂ ਤਰ੍ਹਾਂ ਹੋਰ ਔਰਤ ਪਤੀ ਪ੍ਰੇਮ ਵਿਚ ਦੀਵਾਨੀ ਹੋ ਹੀ ਨਹੀਂ ਸਕਦੀ। ਜਿਵੇਂ ਹਰ ਇਕ ਪ੍ਰਵਾਨਾ ਬੁਝੇ ਦੀਵੇ ਤੇ ਜਲ ਨਹੀਂ ਸਕਦਾ, ਐਸੀ ਸਤੀ ਨੂੰ ਹੀ ਗੁਰੂ ਜੀ "ਧੰਨ ਸਤੀ ਦਰਗਹਿ ਪਰਵਾਨਿਆ" ਲਿਖਿਆ ਹੈ ਤੇ ਮਨ ਹਠ ਦੇਖਾ ਦੇਖੀ ਨੂੰ ਮਾੜਾ ਕਿਹਾ ਹੈ। ਅੰਦਰੋਂ ਹੋ ਅਰਦਾਸ ਕਰਨ ਤੇ ਗੁਰੂ ਹਰਿ ਰਾਇ ਜੀ ਦੇ ਸਮੇਂ ਭਾਈ ਭਗਤੂ ਦੇ ਪੁਤਰ ਜੀਵਨ ਨੇ ਇਕ ਬ੍ਰਾਹਮਣ ਦੇ ਪੁਤਰ ਮਰੇ ਤੇ ਗੁਰੂ ਜੀ ਦੇ ਬਚਨ ਅਨੁਸਾਰ ਆਪਣੇ ਪ੍ਰਾਣ ਦੇ ਬ੍ਰਾਹਮਣ ਦਾ ਪੁਤਰ ਜਿਵਾਇਆ ਤੇ ਬਾਬਰ ਨੇ ਹਿਮਾਯੂੰ ਨੂੰ ਖ਼ੁਦਾ ਅਗੇ ਅਰਜ਼ ਕਰ ਆਪਣੀ ਮੌਤ ਮੰਗ ਕੇ ਬਚਾਇਆ ਸੀ। ਮਹਾਰਾਜਾ ਰਣਜੀਤ ਸਿੰਘ ਨੂੰ ਅਤਿ ਸਖਤ ਬੀਮਾਰੀ ਮੂੰਹ ਆਇਆਂ ਜਾਣ ਸ੍ਰ: ਸ਼ਾਮ ਸਿੰਘ ਜੀ ਅਟਾਰੀ ਵਾਲਿਆਂ ਦੇ ਪਿਤਾ ਸ੍ਰ: ਨਿਹਾਲ ਸਿੰਘ ਜੀ ਨੇ ਮਹਾਰਾਜਾ ਜੀ ਦੁਆਲੇ ਤਿੰਨ ਪ੍ਰਕਰਮਾ ਕਰ ਗੁਰੂ ਅਕਾਲ ਪੁਰਖ ਅਗੇ ਅਰਦਾਸ ਕਰ ਆਪਣੇ ਪ੍ਰਾਣ ਦਿੱਤੇ ਤੇ ਮਹਾਰਾਜ ਜੀ ਬੱਚ ਗਏ ਸੀ ੧੮੧੭ ਵਿਚ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਸੂਬਾ ਵਰਿਆਮ ਸਿੰਘ ਜੀ ਨੂੰ ਚੜ੍ਹ ਜਾਣ ਦੇ ਨਜ਼ਦੀਕ ਗਿਆ ਜਾਣ, ਅਛਰ ਸਿੰਘ ਜੀ ਬਾੜ੍ਹੀਆਂ ਵਾਲੇ ਦਿਆਂ ਨੇ ਅਰਦਾਸਾ ਗੁਰੂ ਜੀ ਅਗੇ ਕਰ ਆਪਣੇ ਪੁਤਰ ਨੂੰ ਮੌਤ ਦੀ ਭੇਟ ਕੀਤਾ ਸੀ ਤੇ ਸੂਬਾ ਜੀ ਬੱਚ ਗਏ। ਇਹ ਸਾਖੀ ਪਿਛੇ ਇਸੇ ਗ੍ਰੰਥ ਵਿਚ ਆਈ ਹੈ। ਇਹ ਅਛਰ ਸਿੰਘ ਜੀ ਛੋਟੇ ਅਮਰਾਸਰ ਰਹਿੰਦੇ ਹਨ। ਸਤੀ ਇਕ ਦੀ ਸਾਖੀ ਇਸ ਸਮੇਂ ਹੋਈ। ਸਤਿਗੁਰੂ ਜੀ ਦੇ ਰੂ-ਬਰੂ ਠਾਕਰ ਮਾਧੋ ਸਿੰਘ ਜੀ ਢੁਢੀਆਂ ਵਾਲਿਆਂ ਜਾ ਵੇਖੀ। ਜੀਵਨ ਨਗਰ ਸੁਣਾਈ ਸੀ। ਜੋ ਇਸੇ ਗ੍ਰੰਥ ਵਿਚ ਸਮੇਂ ਸਿਰ ਆਵੇਗੀ। ਮੈਂ ਆਪਣੇ ਸੁਭਾਅ ਅਨੁਸਾਰ ਸੱਚੀ ਕੁਰਬਾਨੀ ਪਾਰੋਂ ਇਹ ਸਾਖਾਂ ਇਸ ਲਈ ਲਿਖੀਆਂ ਹਨ। ਜੋ ਅਨਜਾਣ ਪੁਣੇ ਨਾਲ ਸਤੀ ਨੂੰ ਨਿੰਦੇ, ਉਹ ਅਤੀ ਪ੍ਰੇਮ ਦੀ ਅਰਦਾਸ ਤੋਂ ਹੀ ਕੁਝ ਸਿੱਖਿਆ ਲਵੇ। ਤੇ ਸੋਚੇ ਇਹ ਉਚੀ ਸਤ੍ਹਾ

ਸੱਤ ਹੈ ਤੇ ਅਤਿ ਕਠਿਨ ਹੈ।

ਭੈਣੀ ਸਾਹਿਬ ਸ਼ਹੀਦੀ ਬੁੰਗੇ ਹਰ ਮਹੀਨੇ ਹੋਰ ਜ਼ਿਲੇ 'ਚੋਂ ਸਿੱਖ ਆ ਭਗਉਤੀਆਂ ਦਾ ਜਪ ਤਪ ਕਰਦੇ। ਮੌਜੂ ਚੱਕ ਦਾ ਸਰਦਾਰਾ ਸਿੰਘ ਕਿਲ੍ਹੇ ਦੀਦਾਰ ਸਿੰਘ, ਗੁਜਰਾਂਵਾਲੇ ਜ਼ਿਲੇ 'ਚ ਕਪੜੇ ਦੀ ਦੁਕਾਨ ਕਰਦਾ ਸੀ। ਇਕ ਦਿਨ ਟਕੂਆ ਦਾਤਣਾਂ ਲਈ ਬਾਂਹ ਨਾਲ ਲਟਕਾਈ ਮਾਲਾ ਫੇਰਦਾ ਦੂਰ ਦਾਤਣਾਂ ਲੈਣ ਗਿਆ। ਦੋ ਬੈਲ ਅਵਾਰੇ ਬੁਚੜਾਂ ਫੜ ਜੂੜੇ ਸੀ ਤੇ ਛੁਰੀਆਂ ਲੈ ਦਵਾਲੇ ਹੋਏ। ਸਰਦਾਰਾ ਸਿੰਘ ਦਾਬਾ ਮਾਰਿਆ। ਉਹ ਅਗੋਂ ਕਰੜੇ ਬੋਲੇ ਸਿੱਖ ਨੇ ਜੋੜਾ ਉਤਾਰ ਅਰਦਾਸਾ ਕੀਤਾ ਕਿ ਮੈਂ ਸ਼ਹੀਦ ਹੋ ਜਾਵਾਂ ਭਾਵੇਂ ਹੇ ਗੁਰੂ ਜੀ, ਮੈਂ ਇਨ੍ਹਾਂ ਬੈਲਾਂ ਨੂੰ ਬੁਚੜਾਂ ਤੋਂ ਜ਼ਰੂਰ ਬਚਾਵਾਂ ਤੇ ਅਕਾਲ ਅਕਾਲ ਬੋਲਦਾ ਇਕੱਲਾ ਬੁਚੜਾਂ ਤੇ ਕੁਦ ਪਿਆ। ਬੁਚੜ ਬੈਲ ਛੱਡ ਨੱਠੇ ਤੇ ਹੇਠ ਉਤੇ ਡਿਗਦੇ ਸਿੱਖ ਨੇ ਬਹੁਤ ਕੁਟੇ ਤੇ ਬੈਲ ਗਊਸ਼ਾਲਾ ਵਿਚ ਲਿਆ ਦਿੱਤੇ। ਦਿਨ ਚੜ੍ਹੇ ਬੁਚੜਾਂ ਨੂੰ ਪੁਲਸ ਭੀ ਫੜ ਕੁਟਿਆ ਤੇ ਉਨ੍ਹਾਂ ਦੱਸਿਆ ਰਾਤ ਉਸ ਸਿੱਖ ਨਾਲ ਭੀ ਕਈ ਤਲਵਾਰਾਂ ਹਥਿਆਰਾਂ ਵਾਲੇ ਸਾਨੂੰ ਦਿੱਸੇ। ਤਾਂ ਹੀ ਅਸੀਂ ਅਗੇ ਨੱਸੇ ਸੀ। ਸਭ ਨੇ ਜਾਣਿਆ, ਸ਼ਹੀਦਾਂ ਸਿੱਖ ਦੀ ਮਦਦ ਕੀਤੀ ਹੈ। ਇਹ ਸਰਦਾਰਾ ਸਿੰਘ ਹੁਣ ਭੁਪਾਲ ਮੱਧ ਪ੍ਰਦੇਸ਼ ਰਹਿੰਦਾ ਹੈ, ਚੰਗਾ ਸਿਦਕੀ ਸਿੱਖ ਹੈ। ਇਸ ਦਾ ਅਨੰਦ ਹੋਇਆ। ਸਤਿਗੁਰੂ ਜੀ ਸੇਖਵੀਂ ਉਧੇੜ ਦਿੱਤਾ ਸੀ ਤੇ ਸਿਦਕ ਤੇ ਰਹਿਣ ਤੇ ਹੋਰ ਹੋ ਗਿਆ ਸੀ।

ਸਾਉਣ ਵਿਚ ਜਰਮਨ ਨੇ ਪੋਲੈਂਡ ਤੇ ਹਮਲਾ ਕੀਤਾ। ਪੋਲੈਂਡ ਫਰਾਂਸ, ਬਰਤਾਨੀਆ ਜਰਮਨੀ ਲੜਾਈ ਵਿਚ ਰੁਝੇ ਹਨ। ਇਟਲੀ ਦੀਆਂ ਫੌਜਾਂ ਅਲਬਾਨੀਆਂ ਵਿੱਚ ਜਮ੍ਹਾ ਹੋ ਰਹੀਆਂ ਹਨ। ਹਿੰਦੁਸਤਾਨ ਤੇ ਹੋਰ ਐਸੇ ਗੁਲਾਮ ਮੁਲਕਾਂ ਵਿਚ ਜੰਗੀ ਤਿਆਰੀਆਂ ਹੋ ਰਹੀਆਂ ਸੀ। ਸਤਿਗੁਰੂ ਜੀ ਉਚੇਚੀ ਪੰਥ ਨਾਮਧਾਰੀਆਂ ਦੇ ਜਥੇਦਾਰ ਤੇ ਦਰਬਾਰ ਦੇ ਸੂਬਿਆਂ ਦੀ ਭੈਣੀ ਸਾਹਿਬ ਸੱਦ ਇਕੱਤਰਤਾ ਕੀਤੀ। ਤੇ ਜਥੇਬੰਦੀ ਤੇ ਚੰਦਾ ਜਮ੍ਹਾ ਕਰਨ ਦਾ ਤੇਜ਼ੀ ਤੇ ਪਕਿਆਈ ਨਾਲ ਹੁਕਮ ਕੀਤਾ ਤੇ ਕਿਹਾ, ਅੰਗ੍ਰੇਜ਼ ਨੇ ਸਿੱਖਾਂ ਨੂੰ ਹਿੰਦੂਆਂ ਨਾਲੋਂ ਵਖਰੇ ਰਹਿਣ ਦੀ ਮੱਤ ਸਕੂਲਾਂ ਕਾਲਜਾਂ ਵਿਚ ਪੜ੍ਹਾ ਦਿੱਤੀ ਹੈ। ਤੁਸਾਂ ਸਭ ਨਾਲ ਹਿੱਤ ਵਰਤਾਓ ਕਰਨਾ ਤੇ ਖਾਸ ਖਾਸ ਹਿੰਦੂਆਂ ਨਾਲ ਪਿਆਰ ਪਾਲਣਾ। ਕਿਉਂਕਿ ਹਿੰਦੂ ਤੇ ਅਸੀਂ ਹੋਰ ਨਹੀਂ।

ਬਾਬਾ ਬਲੀ ਸਿੰਘ ਜੀ ਕਿਆਮਪੁਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦਾ ਸਿੱਖ ਸੌ ਸਾਲ ਤੋਂ ਉਪਰ ਉਮਰ ਬਿਰਧ ਬੀਮਾਰ ਪਿਆ ਮੰਜੇ ਤੋਂ ਹਿਲਿਆ ਨਾ ਜਾਏ। ਘਰ ਦਿਆਂ ਜੰਗਲ ਪਿਸ਼ਾਬ ਦੀ ਲੋੜ ਨੂੰ ਮੁੜ ਮੁੜ ਅਉਖਾ ਹੁੰਦਾ ਜਾਣ ਕਛਹਿਰਾ ਭੀ ਲਾਹ ਦਿੱਤਾ। ਬਲੀ ਸਿੰਘ ਜੀ ਦਾ ਗੁਰੂ ਹਰੀ ਸਿੰਘ ਜੀ ਨਾਲ ਭੀ ਸੋਹਣਾ ਸਨੇਹ ਨਿਭਦਾ ਰਿਹਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਭੀ ਪੂਰਾ ਪਿਆਰ ਸੀ ਪਰ ਅੰਤਰ ਆਤਮੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਇਨ੍ਹਾਂ ਨੇਤਰਾਂ ਨਾਲ ਕਰਨ ਦੀ ਆਸ ਤੇ ਲਾਲਸਾ ਸੀ।ਸੰਤ ਜੀ ਸਿਮਰਨ ਕਰਨ, ਤੇ ਨੇਤਰ ਫਰਨ ਫਰਨ ਅਥਰੂਕੇਰਨ ਕਿਸੇ ਘਰ ਦੇ ਜੀਅ, ਸੰਤ ਜੀ ਨੂੰ ਪੁਛਿਆ, ਕੀ ਵੇਦਨ ਏ ? ਕੋਈ ਦੇਹ ਨੂੰ ਦੁਖ ਜੇ ? ਜੋ ਦੱਸ ਨਹੀਂ ਸਕਦੇ ਤੇ ਹਾਇ ਨਹੀਂ ਕਰਦੇ। ਇਸ ਲਈ ਕਿ ਹਾਇ ਕੀਤਿਆਂ ਰਾਮ ਦੀ ਰਜ਼ਾ ਨੂੰ ਮਿੱਠਾ ਕਰ ਮੰਨਣੋ ਉਕ ਔਖ ਜਾਣ ਹੀ ਹਾਇ ਕਰੀਦੀ ਏ। ਸਾਧ ਆਖਦੇ ਹਨ ਕਿ ਕਛਹਿਰੇ ਦੇ ਉਤਰਨ ਦਾ ਆਤਮੇ 'ਚ ਔਖ ਜੇ ਕਿ ਹੋਰ ਕੋਈ ਵੇਦਨਾ ਏ ? ਤਾਂ ਬਾਬਾ ਬਲੀ ਸਿੰਘ ਜੀ ਡੁਸਕਦਿਆਂ ਕਿਹਾ

ਰਾਮ ਜੀ ਦੇ ਆਉਣ ਤੱਕ ਤੇ ਦੇਹ ਰਹਿੰਦੀ ਨਹੀਂ ਜਾਪਦੀ ਪਰ ਉਸ ਦੇ ਪਹਿਰੇ ਦੇ ਸਮੇਂ ਦੇ ਸੰਭਾਲਣ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਜੇ ਮੈਨੂੰ ਅੰਤ ਸਮੇਂ ਦਰਸ਼ਨ ਦੇਣ ਤਾਂ ਮੈਂ ਉਸ ਰਾਮ ਦਾ ਦਰਸ਼ਨ

"ਜੈਸੇ ਦਰਪਨ ਵਿਖੇ ਬਦਨ ਬਿਲੋਕੀਅਤ
ਤੈਸੇ ਸਰਗੁਣ ਸਾਖੀ ਭੂਤ ਗੁਰ ਧਿਆਨ ਹੈ।"

ਭਾਈ ਗੁਰਦਾਸ ਜੀ ਦੇ ਵਾਕ ਅਨੁਸਾਰ ਉਨ੍ਹਾਂ ਵਿਚੋਂ ਕਰ ਲਵਾਂ।

ਸਤਿਗੁਰੂ ਜੀ ਅੰਮ੍ਰਿਤਸਰੋਂ ਕਾਰ ਤੇ ਚੜ੍ਹਦਿਆਂ ਡਰਾਈਵਰ ਨੂੰ ਕਿਹਾ, ਕਿਆਮਪੁਰ ਛੇਤੀ ਪੁਚਾ। ਅਚਾਨਕ ਕਾਰ ਆਈ ਦੇਖ ਕਿਆਮਪੁਰ ਦੀ ਸੰਗਤ ਆਈ। ਕਾਰ ਬਾਬੇ ਬਲੀ ਸਿੰਘ ਦੇ ਦਰ ਮੂਹਰੇ ਜਾ ਖਲ੍ਹਾਰ ਸਤਿਗੁਰੂ ਜੀ ਬਾਬਾ ਜੀ ਦੇ ਮੰਜੇ ਕੋਲ ਜਾ ਖੜੇ। ਸੰਤ ਜੀ ਬੜੇ ਵੈਰਾਗੀ ਸੁਭਾ ਹੋਏ ਉਠਨਾ ਚਾਹਿਆ। ਸਤਿਗੁਰੂ ਜੀ ਸੀਸ ਤੇ ਹੱਥ ਰੱਖ ਕਿਹਾ, ਤੁਸੀਂ ਖੇਚਲ ਨਾ ਕਰੋ। ਸੂਬਾ ਜਵੰਦ ਸਿੰਘ ਜੀ ਅਰਜ਼ ਕੀਤੀ, ਬਾਬਾ ਜੀ ਦਾ ਕਛਹਿਰਾ ਲਾਹੁਣਾ ਪੈ ਗਿਆ ਹੈ ਤੇ ਕਈ ਦਿਨਾਂ ਦਾ ਇਸ਼ਨਾਨ ਭੀ ਨਹੀਂ ਹੋ ਸਕਿਆ। ਸਤਿਗੁਰੂ ਜੀ ਬਚਨ ਕੀਤਾ, 'ਸਾਧ ਭਲੇ ਅਣਨਾਤਿਆ' ਤੇ "ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ॥ ਗੁਰਪਰਸਾਦੀ ਅਨਦਿਨੁ ਜਾਗੈ॥ ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ॥" ਗੁਰਵਾਕ ਦੀ ਜੋ ਅਵੱਸਥਾ ਵਾਲੇ ਇਨ੍ਹਾਂ ਜਿਹੇ ਸਾਧ ਹੋਣ, ਤਾਂ ਦੇਖੋ ਇਨ੍ਹਾਂ ਦੀ ਰਸਨਾ ਅਰੁਕ ਚਲਦੀ ਹੈ। ਸਤਿਗੁਰੂ ਜੀ ਅੱਧਾ ਘੰਟਾ ਸੰਤ ਜੀ ਦੇ ਪਾਸ ਬੈਠ ਬਚਨ ਕੀਤੇ ਤੇ ਵਿਦਾ ਮੰਗ ਵਿਦਾ ਹੋਏ। ਬਾਬਾ ਬਲੀ ਸਿੰਘ ਜੀ ਨੇਤਰ ਮੁੰਦ ਲਏ ਤੇ ਪਰਵਾਰ ਨੂੰ ਕਹਿ ਦਿੱਤਾ, ਮੇਰੀ ਮਨਸਾ ਰਾਮ ਦਰਸ਼ਨ ਦੀ ਪੂਰੀ ਹੋ ਗਈ ਹੈ ਤੇ ਕਿਹਾ, ਕਿਆ ਜਾਣਾ ਕਿਵ ਮਰਹਿਗੇ, ਕੈਸਾ ਮਰਨਾ ਹੋਇ॥" ਦਾ ਤੋਖਲਾ ਭੀ ਮੁਕ ਗਿਆ ਹੈ। ਮੈਨੂੰ ਕੋਈ ਨਾ ਹੁਣ ਬੁਲਾਵੇ। ਬਾਬਾ ਜੀ ਛੇ ਸੱਤ ਭਾਦਰੋਂ ਦੇ ਵਿਚਲੀ ਢਲੀ ਰਾਤੇ ਬੇਅਰੋਗ ਸਰੀਰ ਜਾਪਦੇ, ਨਾਮ ਜਪਦੇ ਦੀਵੇ ਦੀ ਬੱਤੀ ਤਰ੍ਹਾਂ ਨਿੰਮ੍ਹੇ ਹੁੰਦੇ ਸਮਾ ਗਏ। ਸਬੰਧੀਆਂ ਤੇ ਪਰਿਵਾਰ ਨੇ ਮਾਣੀ ਕਣਕ ਤੇ ਪਾਠ ਦਾ ਭੋਗ ਤੇ ਕੜਾਹ ਪ੍ਰਸ਼ਾਦਿ ਉਨ੍ਹਾਂ ਦੇ ਜੀਉਂਦਿਆਂ ਹੀ ਅਰਦਾਸਾ ਕਰਾ ਦਿੱਤਾ ਸੀ।

ਸਤਿਗੁਰੂ ਜੀ ਪਹਿਲੀ ਭਾਦਰੋਂ ਦੀ ਆਪਣਾ ਸਦਾ ਵਾਲਾ ਜਪੁ ਤਪੁ ਦਾ ਨੇਮ ਅਰੰਭਿਆ। ਸਤਿਜੁਗ ਤੇ ਛਪਵਾਇਆ, ਜੋ ਭੈਣੀ ਸਾਹਿਬ ਨਾ ਆਂ ਸਕੇ, ਬਿਹੰਗਮ ਜਾਂ ਗ੍ਰਿਸਤੀ ਸੋ ਭੀ ਮਹੀਨਾ ਨੇਮ ਜਪੁ ਤਪੁ ਘਰੇ ਕਰੇ। ਤੇ ਹੋਲੇ ਤੱਕ ਭਗਉਤੀਆਂ ਦੀ ਮਾਲਾ ਸਭ ਪੰਥ ਕਰੇ ਤੇ ਗੇਣਤੀ ਨਾਲੋ ਨਾਲ ਰਖੀ ਜਾਵੇ ਤੇ ਭੈਣੀ ਸਾਹਿਬ ਪੁਚਾਈ ਜਾਵੇ। ਪਿਛਾ ਰਾਤ ਉਠ ਜੰਗਲ ਦਾਤਣ ਇਸ਼ਨਾਨ ਕਰ ਚੌਂਕੜਾ ਲਾਂ ਆਪਣੇ ਤਪ ਅਸਥਾਨ ਤੇ ਦੋ ਘੰਟੇ ਬੈਠ ਜੋਤ ਜਗਾ ਹਵਨ ਕਰ ਮਾਲਾ ਫੇਰ ਫਿਰ ਆਸਾ ਦੀ ਵਾਰ ਵਿਚ ਆ ਬੈਠਦੇ, ਚੰਡੀ ਦੀ ਵਾਰ ਦਾ ਪਾਠ ਕਰ ਹੀ ਬੋਲਦੇ। ਗੁਰਵਾਰ ਸਭ ਸਾਥ ਜੁੜੇ ਨੇਮੀਆਂ ਦਾ ਤੇ ਆਪ ਦਾ ਮੋਨ ਬਰਤ ਹੁੰਦਾ ਹੈ। ਸੇਵਕ ਭੀ ਥੋੜਾ ਨੀਵਾਂ ਬੋਲਦੇ। ੨੩ ਭਾਦਰੋਂ ਮੋਨ ਬਰਤ ਬਹੁਤਾ ਕੀਤਾ। ਕਥਾ ਸੰਤ ਧਿਆਨ ਸਿੰਘ ਜੀ ਦੇ ਲਿਖੇ ਗੁਰਬਿਲਾਸ ਦੀ ਕਰਦੇ ਤੇ ਬਹੁਤ ਨਿਰਣੈ ਕਰਦੇ। ਸੁਧ ਪਾਠ ਕਰਨ ਤੇ ਕਿਹੋ ਨੇ। ਕਿ ਰਾਵਣ ਨੇ ਸ਼ਿਵਜੀ ਪਾਸੋਂ ਅਜਿਤ ਜਾਪ ਦਾ ਪਾਠ ਲੈ ਰਾਮ ਨੂੰ ਜਿੱਤਣ ਲਈ ਅਰੰਭਿਆ ਸੀ। ਜੇ ਹਨੂਮਾਨ ਮੱਖੀ ਬਣ ਅੱਖਰ ਤੇ ਬੈਠ ਗਲਤ ਪਾਠ ਨਾ ਪੜ੍ਹਾਉਂਦਾ ਤਾਂ ਉਸ ਰਾਵਣ ਜਿੱਤਿਆ ਨਹੀਂ ਸੀ ਜਾਣਾ। ਹੁਣ ਸੁਧ ਪਾਠ ਦਾ ਮਹਾਤਮ ਐਸਾ ਹੈ। ਗੁਰੂ ਹਰਿਗੋਬਿੰਦ ਜੀ ਸਿੱਖ ਨੂੰ ਆਪਣਾ ਗੁਰ ਆਸਣ ਦੇਣ ਲਈ

ਤਿਆਰ ਸੀ। ਜੇ ਸਿੱਖ ਘੋੜਾ ਨਾ ਮਨੋ ਮੰਗਦਾ, ਤੇ ਅਸ਼ੁਧ ਪਾਠ ਦਾ ਦਸ਼ ਦਜਦਿਆਂ ਕਿਹੋ ਨੇ, ਦਸਮ ਜੀ ਗਲਤ ਪਾਠ ਕਰਨ ਵਾਲੇ ਸਿੱਖ ਨੂੰ ਚਪੇੜਾਂ ਮਰਵਾਈਆਂ ਸੀ।

ਇਕ ਦਿਨ ਕਿਹੋ ਨੇ ਸਤਿਗੁਰੂ ਰਾਮ ਸਿੰਘ ਜੀ ਮਾਲਾ ਤੇ ਸੇਵਾ ਸਾਨੂੰ ਸਭ ਤੋਂ ਉਤਮ ਵਸਤੂਆਂ ਜਾਣ ਦਿੱਤੀਆਂ ਹਨ। ਸਾਨੂੰ ਕੂਕਿਆਂ ਨੂੰ ਕਥਨੀ ਨਾਲੋਂ ਕਰਨੀ ਤੇ ਜ਼ੋਰ ਦੇਣਾ ਚਾਹੀਦਾ ਹੈ। ਨਹੀਂ ਤੇ ਜਿਵੇਂ ਦਸਮ ਜੀ ਸੁਖੇ ਦੀਆਂ ਸਿੱਖਾਂ ਤੋਂ ਕੁਰਲੀਆਂ ਕਰਵਾ ਕਿਹਾ ਸੀ, ਦੱਸੋ ਕੋਈ ਅਮਲ ਦਾ ਭੀ ਹੁਲਾਰਾ ਆਇਆ ਜੇ ? ਜਦ ਉਨ੍ਹਾਂ ਕਿਹਾ, ਉਕਾ ਨਹੀਂ ਤਾਂ ਕਿਹੋ ਨੇ ਬਿਨਾ ਅਮਲ ਕੀਤੇ ਕਥਨੀ ਐਸੇ ਹੀ ਨਿਹਫਲ ਰਹਿੰਦੀ ਹੈ। ਸੋ ਹਾਲ ਹੀ ਸਿੱਖੋ ਤੁਹਾਡਾ ਰਹੇਗਾ। ਜੇ ਕਮਾਈ ਨਾ ਕਰੋਗੇ। ਸਤਿਗੁਰੂ ਜੀ ਕਿਹਾ, ਕਮਾਈ ਕਰਨੀ ਚਾਹੀਦੀ ਹੈ ਤਾਂ ਹੀ ਸੁਆਦ ਹੈ ਨਹੀਂ ਤੇ ਮਾਨਸ ਜਨਮ ਬਰਬਾਦ ਹੈ। ਕਥਾ ਵਿਚ ਭਾਈ ਰਾਇ ਸਿੰਘ ਜੀ ਮਦੀਰ ਜ਼ਿਲਾ ਅੰਮ੍ਰਿਤਸਰ ਵਾਲਿਆਂ ਦੇ ਬਚਨ ਕਰਦਿਆਂ ਸਤਿਗੁਰੂ ਜੀ ਕਿਹਾ, ਜਦ ਭਾਈ ਜੀ ਸਤਿਗੁਰੂ ਜੀ ਦਾ ਦਰਸ਼ਨ ਕੀਤਾ ਸੀ ਤੇ ਹਜ਼ੂਰ ਸਾਹਿਬ ਨੂੰ ਤੁਰੇ ਸੀ, ਤਦ ੧੨ ਸਿੱਖ ਹੀ ਅਜੇ ਭੈਣੀ ਸਾਹਿਬ ਸਜੇ ਦੇਖੇ ਤੇ ਆਉਣ ਤੱਕ ਬਹੁਤ ਹੋਏ। ਭਾਈ ਜੀ ਨੂੰ ਮਾਇਆ ਜੜ੍ਹ ਚਿੰਤਨ ਤੋਂ ਬਚ ਕੇ ਰਹਿਣ ਲਈ ਪੱਕੀ ਕੀਤੀ ਸੀ ਕਿ ਇਹ ਅਸਲੀ ਆਦਰਸ਼ ਤੋਂ ਉਰੇ ਹੀ ਅਟਕਾ ਲੈਂਦੀਆਂ ਹਨ। ਉਸ ਦੀ ਰਖਿਆ ਦਾ ਬਚਨ ਜਿਵੇਂ ਸਤਿਗੁਰੂ ਜੀ ਕੀਤਾ, ਉਹ ਭੀ ਤੋੜ ਨਿਭਾਇਆ ਪਰ ਪ੍ਰਤੀਤ ਹੀ ਉਸ ਦੀ ਸਹਾਇਤਾ ਕੀਤੀ ਸੀ। ਗੁਰੂ ਜੀ ਦਾ ਵਾਕ "ਮੈਂ ਫੇਰ ਕਰੂੰਗਾ ਖਾਲਸਾ ਵੱਸੇ ਵਿਚ ਪੰਜਾਬ" ਭਵਿਖਤ ਜੋਗ ਸੀ। ਸੋ ਸਤਿਗੁਰੂ ਰਾਮ ਸਿੰਘ ਜੀ ਪੂਰਾ ਕੀਤਾ। ਸੰਤ ਖਾਲਸਾ ਸਾਜਿਆ।

੧੯੧੪ ਬਿਕ੍ਰਮੀ ਨੂੰ ੧੫੮ ਸਾਲ ਦਸਮ ਜੀ ਬਾਅਦ ਉਸੇ ਵੈਸਾਖੀ ਵਾਲੇ ਦਿਨ ਸਭ ਤੋਂ ਪਹਿਲਾਂ ਇਨ੍ਹਾਂ ਪੰਜਾਂ ਨੂੰ ਸਤਿਗੁਰੂ ਜੀ ਅੰਮ੍ਰਿਤ ਛਕਾਇਆ। ਬਾਬਾ ਕਾਨ੍ਹ ਸਿੰਘ ਜੀ ਨਿਹੰਗ ਚੱਕ ਮਲੇਰ ਕੋਟਲੇ ਦੇ ਨੇੜੇ ਦੇ, ਲਾਭ ਸਿੰਘ ਜੀ ਅੰਮ੍ਰਿਤਸਰ ਦੇ, ਪ੍ਰਸਿੱਧ ਰਾਗੀ ਆਤਮਾ ਸਿੰਘ ਜੀ ਆਲੋ ਮੁਹਾਰ ਜ਼ਿਲਾ ਸਿਆਲਕੋਟ ਦੇ ਮਹਾਨ ਵਿਦਵਾਨ, ਨੈਣਾ ਸਿੰਘ ਜੀ ਵਰਿਆਂਹ ਜ਼ਿਲਾ ਅੰਮ੍ਰਿਤਸਰ, ਸੁਧ ਸਿੰਘ ਜੀ, ਦੁਰਗਾਪੁਰ ਜ਼ਿਲਾ ਜਲੰਧਰ। ਸਤਿਗੁਰੂ ਜੀ ਦਾ ਬਚਨ ਹੈ ਇਸ ਪੰਥ ਦੀ ਨੀਂਹ ਪਤਾਲੋਂ ਰਖੀ ਹੈ, ਕਿਸੇ ਦੇ ਹਿਲਾਇਆਂ ਨਹੀਂ ਹਿਲਦੀ। ਸਾਧ ਸੰਗਤ ਉਨ੍ਹਾਂ ਦੇ ਬਚਨ ਤੇ ਪ੍ਰਤੀਤ ਕਰ ਨਾਮ ਰੂਪੀ ਕਿੱਲੀ ਨਾਲ ਲਗੀ ਰਹੇ ਤਾਂ ਜੋ "ਦਰੁ ਰਹੇ ਸੇ ਉਭਰੇ, ਤਰ੍ਹਾਂ ਸਭ ਮਾਰਾਂ ਤੋਂ ਬੱਚ ਰਹੇ ਸੀ। ਤੇ ਕਿਹਾ, ਦੇਖੋ ਕਿਧਰੇ ਖਾਕਸਾਰ, ਬੇਲਚਾ ਫੌਜ ਦੰਦ ਪੀਸ ਰਹੀ ਹੈ। ਕਿਧਰੇ ਮੁਸਲਮ ਲੀਗ ਪਾਕਿਸਤਾਨ ਬਨਾਣ ਦੇ ਸੁਪਨੇ ਲੈ ਰਹੀ ਹੈ, ਕਿਧਰੇ ਸਿੱਖ ਆਪੋ ਵਿਚ ਲੜ ਰਹੇ ਹਨ, ਕਿਧਰੇ ਦਵਾਲੇ ਦੇ ਮੁਲਕ ਇਕ ਦੂਜੇ ਤੇ ਚੜ੍ਹ ਰਹੇ ਹਨ। ਤੁਸੀਂ ਇਕੋ ਰਾਮ "ਘਟ ਘਟ ਰਵਿਆ ਰਾਮ ਹਮਾਰਾ" ਤੇ "ਆਦਿ ਅੰਤ ਏਕੈ ਅਵਤਾਰਾ, ਸੋਈ ਗੁਰੂ ਸਮਝਿਯਹ ਹਮਾਰਾ॥" ਦਾ ਆਸਰਾ ਰਖੋ ਕਹਿ, ਸਾਧ ਸੰਗਤ ਦਾ ਧੰਨਵਾਦ ਕੀਤਾ ਤੇ ਕਿਹਾ,ਮੈਂ ਜੋ ਹੁਕਮ ਕਰਦਾ ਹਾਂ ਸੋ ਬੇ-ਉਜ਼ਰ ਕਰਕੇ ਵਖਾ ਦੇਂਦੀ ਹੈ ਸੰਗਤ। ਪਹਿਲੀ ਅਸੂ ਮੇਲੇ ਦਾ ਭੋਗ ਪਿਆ। ਕੋਈ ਵਿਘਨ ਨਾ ਪਿਆ ਜਥੇਦਾਰ ਰਾਗੀ ਤੇ ਵਿਦਿਆਲੇ ਦੇ ਵਿਦਿਆਰਥੀ ਰਾਗ ਸ਼ਬਦ ਕਰਦੇ ਰਹੇ। ਸਿਰਫ ਇਕ ਘਾਟ ਸੰਗਤ ਦੇ ਠਾਠ ਬਣੇ ਵਿਚ ਮਲੂਮ ਹੁੰਦੀ ਰਹੀ। ਦੋਨਾਂ ਸਾਹਿਬਜ਼ਾਦਿਆਂ—ਜਗਜੀਤ ਸਿੰਘ ਤੇ ਬੀਰ ਸਿੰਘ ਨੂੰ ਸੀਤਲਾ ਨਿਕਲੀ। ਇਸ ਸਮੇਂ ਕਰ ਉਨ੍ਹਾਂ ਦੇ ਖੁਲ੍ਹੇ ਦਰਸ਼ਨ ਨਾ ਹੋਏ। ਅਖੀਰ

ਭਾਦਰੋਂ ਕਦੇ ਥੋੜਾ ਦਰਸ਼ਨ ਦਿੰਦੇ। ਵਡਿਆਂ ਨੂੰ ੨੦ ਦਿਨ ਤਾਪ ਤਕਲੀਫ ਰਹੀ ਤੇ ਛੋਟਿਆਂ ਨੂੰ ੧੦-੧੨ ਦਿਨ। ਬੱਦਲ ਗੱਜਣ ਸਮੇਂ ਰਤਨ ਸਿੰਘ ਜੀ ਚੱਕੀ 'ਚ ਛੋਲੇ ਪਾ ਰਗੜਦੇ। ਮੱਤ ਉਹ ਅਵਾਜ਼ ਕੰਨੀਂ ਪਵੇ। ਏਰਨੇ ਗੋਹਿਆਂ ਦੀ ਸੁਆਹ ਤੇ ਕੁਝ ਮੌੜਾ ਪਿਆਂ, ਲਿਟਾਈ ਰਖਦੇ। ਸ੍ਰ: ਅਨੂਪ ਸਿੰਘ ਜੀ ਇਨਸਪੈਕਟਰ ਰਾਜੇ ਜੰਗ ਵਾਲੇ ਵੇਖ ਕਿਹਾ, ਜੋ ਇਨ੍ਹਾਂ ਮਸੂਮਾਂ ਤੇ ਤਰਸ ਨਹੀਂ ਕਰਦਾ, ਉਸ ਨੂੰ ਕਹੋ ਸਾਡੇ ਤੇ ਤੂੰ ਕੀ ਤੁਠੇਂਗਾ। ਹਕੀਮ ਸੰਤ ਰਾਮ ਖੁਡੀ ਵਾਲੇ ਤੇ ਸਰਦਾਰਾ ਸਿੰਘ ਜੀ ਇਬਣ ਵਾਲਿਆਂ ਬੜੀ ਰਾਤ ਦਿਨ ਔਖ ਜਾਗਾ ਕੱਟ ਬੈਠ ਖੜੋ ਸਾਹਿਬਜ਼ਾਦਿਆਂ ਦੀ ਦੇਖ-ਰੇਖ ਦਵਾਈ ਦੀ ਸੇਵਾ ਕੀਤੀ। ਅਗੇ ਦੋਵੇਂ ਭਰਾ ਰਾਗ ਭੀ ਸੁਣਾਉਂਦੇ ਸੀ ਸਦਾ, ਤੇ ਸਿੱਖਦੇ ਰਾਗ ਕੋਠੀ ਕੋਲ ਰਾਮਸਰ। ਅੰਮ੍ਰਿਤ ਵੇਲੇ ਸੁਣੀਦੇ ਸੀ ਉਸਤਾਦਾਂ ਪਾਸੋਂ ਜੋੜੀ ਸੁਰਾਂ ਤਾਊਸ ਤਾਰ ਆਦਿ ਦੀ ਰੌਣਕ ਰਹਿੰਦੀ ਸੀ।

## *ਹਕੀਮ ਸਰਦਾਰਾ ਸਿੰਘ*

ਸਤਿਗੁਰੂ ਜੀ ਉਦੋਂਖਾਂ ਰਾਮਪੁਰੀ ਰਿਆਸਤ ਪਟਿਆਲਾ ਤੇ ਉਸ ਦੇ ਪੁਤਰ ਰਹੀਮ ਬਖਸ਼ ਤੋਂ ਤੇ ਅੰਮ੍ਰਿਤਸਰੀ ਨਸੀਰ* ਤੋਂ ਜੋੜੀ, ਤਾਬੇ ਤੇ ਮਲੰਗ ਤੋਂ ਰਾਗ, ਸੰਤ ਹਰਨਾਮ ਸਿੰਘ ਜੀ ਚਵਿੰਡੇ-ਵਾਲਿਆਂ ਤੋਂ ਬਿਨਾ ਭੀ ਹਰ ਗੁਣੀ ਗਵਈਏ ਤੋਂ ਸੁਣ ਲਿਖ ਸਾਹਿਬਜ਼ਾਦਿਆਂ ਤੇ ਹੋਰ ਵਿਦਿਆਰ-ਥੀਆਂ ਨੂੰ ਸਾਜ਼, ਰਾਗ, ਰੀਤਾਂ ਗੁਰ ਲੈ ਦੇਂਦੇ, ਤੇ ਬਾਅਦ ਵਿਚ ਆਪ ਸੁਣਦੇ ਤੇ ਸੁਣਾਉਂਦੇ ਭੀ। ਇਸ ਸਾਲ ਸੰਗਤ ਨੂੰ ਮਸਾਂ ਸੁਆਹ ਤੇ ਲੇਟਿਆਂ ਹੀ ਸਾਹਿਬਜ਼ਾਦਿਆਂ ਦੇ ਦਰਸ਼ਨ ਹੋਏ। ਤੇ ਅੰਮ੍ਰਿਤ ਵੇਲੇ ਸੋਹਣੀਆਂ ਸੁਰਾਂ ਨਾ ਸੁਣਾਈ ਦਿੱਤੀਆਂ। ਇਕਾਂਤ ਸ਼ਾਂਤ ਭਰੀਆਂ। ਹਕੀਮ ਸਰਦਾਰਾ ਸਿੰਘ ਇਬਣਵਾਲੀ, ਜ਼ਿਲਾ ਗੁਜਰਾਂਵਾਲਾ ਕੋਲ ਦੇ ਪਿੰਡ ਅਨਾਇਤ ਕੋਟ ਦੇ ਨਵਾਬ ਘੁਮਿਆਰ ਨਾਲ ਆਉਂਦਾ ਅਗੋਂ ਮਿਲਿਆ। ਸੰਤ ਭਗਤ ਸਿੰਘ ਜੀ ਦਾਤੇ ਵਾਲੀਏ ਸਮੇਤ ਜਥੇ ਕੰਗਾਂ ਵਲੋਂ ਅਕਾਲਗੜ੍ਹ ਨੂੰ ਜਾ ਰਹੇ ਸੀ। ਸੰਤ ਜੀ ਨੂੰ ਸੁਹਣਾ ਸਰੂਪ ਦੇਖ ਤਰਸ ਆਇਆ ਤੇ ਸੰਤ ਜੀ ਕਿਹਾ, ਕਿਹੜੇ ਕੂੜੇ ਵਹਿਮ ਵਿਚ ਰੁੜ੍ਹ ਰਿਹਾ ਹੈਂ ਸੁਹਣਿਆ! ਸਰਦਾਰਾ ਸਿੰਘ ਕਿਹਾ, ਤੁਸੀਂ ਸੱਚਾ ਵਹਿਣ ਦਸੋ। ਜੇ ਜਚਿਆ ਤਾਂ ਤੁਹਾਡੇ ਕਹੇ ਲਗ ਪੈਂਦਾ ਹਾਂ। ਸੰਤ ਜੀ ਬਹਾ, ਕੰਨਾਂ ਵਿਚ ਭਜਨ ਦਸ ਕਿਹਾ; ਪੰਜ ਸੱਤ ਮਿੰਟ ਅਖਾਂ ਮੀਟ, ਚੌਂਕੜਾ ਲਾ, ਰਸਨਾ ਹਿਲਾ ਕੇ ਕਰ। ਜੇ ਸਵਾਦ ਆਵੀ ਤਾਂ ਸਾਡੇ ਮਗਰ ਆਵੀਂ ਨਹੀਂ ਤੇ ਏਸ ਗਲਗੋਜੇ ਵਜਾਣ ਵਾਲਿਆਂ ਨਾਲ ਹੀ ਰਹੀਂ। ਸੰਤ ਜੀ ਅਕਾਲਗੜ੍ਹ ਨੂੰ ਟੁਰ ਪਏ ਤੇ ਨਵਾਬ ਸਮੇਤ ਬੂਟੇ ਦੇ ਆਪਣੇ ਰਾਹ ਤੁਰਿਆ ਗਿਆ। ਝੱਟ ਬਾਅਦ ਸਰਦਾਰਾ ਸਿੰਘ ਅਖੀਂ ਖੋਲ੍ਹੀਆਂ ਤਾਂ ਖੁਰਾ ਫੜ ਸੰਤਾਂ ਦੇ ਜਥੇ ਵਿਚ ਜਾ ਰਲਿਆ ਤੇ ਕਿਹਾ, ਤੁਸੀਂ ਮੈਨੂੰ ਹੁਣ ਆਪਣੇ ਨਾਲ ਹੀ ਰਖੋ। ਸੰਤ ਜੀ ਪੁਛਿਆ, ਤੂੰ ਅਗੇ ਭੀ ਕਿਸੇ ਸਾਧ ਦੀ ਸੰਗਤ ਕੀਤੀ ਏ? ਉਸ ਦਸਿਆ, ਇਕ ਧੂਨੂੰ ਸਨਿਆਸੀ ਨਾਲ ਕੁਝ ਚਿਰ ਫਿਰ ਦਵਾਈਆਂ ਬੂਟੀਆਂ ਸਿੱਖੀਆਂ ਸੀ, ਪਰ ਹੁਣ ਉਹ ਵਿਸਰ ਗਈਆਂ ਹਨ ਤੇ ਇਨ੍ਹਾਂ ਨਾਲ ਫਿਰ ਗਾਉਂਦਾ ਹਾਂ ਤੇ ਮੌਜ ਮਾਣਦਾ ਹਾਂ।

*ਸ੍ਰੀ ਗੁਰੂ ਹਰਿਗੋਬਿੰਦ ਜੀ ਦੇ ਰਬਾਬੀ 'ਬਾਬਕ' ਦੀ ਅੰਸ ਵਿਚੋਂ ਹੈ ਨੌਸਰ।

ਜਵਾਨੀ ਕਿਸੇ ਅਰਥ ਤੇ ਲਾਉਣੀ ਹੋਈ। ਸੰਤਾਂ ਕਿਹਾ, ਤੂੰ ਅੱਖਰ ਗੁਰਮੁਖੀ ਜਾਪਦਾ ਏ ਜਾਣਨਾ ਏਂ। ਹੁਣ ਬਾਣੀ ਕੰਠ ਕਰ ਤੇ ਭਜਨ ਕਰ, ਸਭ ਗੁਣ ਗਵਾਚੇ ਤੈਨੂੰ ਆਪੇ ਚੇਤੇ ਪਏ ਆਉਣਗੇ। ਕੁਝ ਚਿਰ ਬਾਅਦ ਉਹ ਸਾਧੂ ਉਸਤਾਦ ਪੂਨੂੰ ਭੀ ਸਰਦਾਰਾ ਸਿੰਘ ਜੀ ਨੂੰ ਮਿਲਿਆ ਤੇ ਸੰਤ ਭਗਤ ਸਿੰਘ ਜੀ ਸਰਦਾਰਾ ਸਿੰਘ ਨੂੰ ਉਸ ਨਾਲ ਕੁਝ ਚਿਰ ਘੱਲ ਦਿੱਤਾ। ਪੂਨੂੰ ਤੋਂ ਚੰਗੀ ਵੈਦਗੀ ਹਾਸਲ ਕਰ ਸੰਤ ਸਰਦਾਰਾ ਸਿੰਘ ਜੀ ਫੇਰ ਸੰਤ ਆਲਾ ਸਿੰਘ ਜੀ ਦੇ ਜਥੇ ਨਾਲ ਆ ਰਲੇ। ਨਵਾਬ ਘੁਮਿਆਰ ਦਾ ਅਵਾਜ਼ ਬੜਾ ਰਸੀਲਾ ਤੇ ਉਚਾ ਸੀ। ਬੂਟਾ ਉਸ ਦਾ ਸਾਥੀ ਗਲਗੋਜੇ ਵਜਾਉਣ ਵਾਲਾ ਸੀ। ਇਸ ਦੇ ਰੀਕਾਰਡ ਭਰੇ ਅਜੇ ਭੀ ਸੁਣੀ ਦੇ ਹਨ। ਮੇਰੇ ਪਿੰਡ ਭੀ ਇਕ ਖਾਨਗਾਹ ਦੇ ਮੇਲੇ ਤੇ ਨਵਾਬ ਗਾਉਣ ਆਇਆ ਸੀ।

ਸਰਦਾਰਾ ਸਿੰਘ ਜੀ ਹਕੀਮ ਬਹੁਤ ਗੋਰਾ ਤੇ ਕੱਕਾ ਸੀ। ਸੰਤਾਂ ਦੀ ਸੰਗਤ ਤੇ ਸਤਿਗੁਰੂ ਜੀ ਦੇ ਪਿਆਰ ਨੇ ਇਸ ਦੀ ਸੋਭਾ ਸਗੋਂ ਵਧਾਈ। ਦਵਾਲੇ ਦੇ ਪਿੰਡਾਂ ਤ੍ਰਿਗੜੀ, ਜਾਮਕੇ, ਬੈਂਕੇ, ਸਾਧਾਂ ਵਾਲੀ, ਚੋਰਾਂ ਵਾਲੀਆਂ ਦੇ ਚੀਮੇ, ਵਣ ਦੇ ਸਿੰਘਾਂ ਵਿਚ ਇਸ ਦੀ ਬਹੁਤ ਇਜ਼ਤ ਵਧੀ। ਇਹ ਬੇ-ਪ੍ਰਵਾਹ ਵੀ ਬੜਾ ਸੀ ਤੇ ਸਤਿਗੁਰੂ ਜੀ ਨਾਲ ਇਸ ਦਾ ਸਨੇਹ ਭੀ ਬੜਾ ਸੀ। ਬਘੇਲ ਸਿੰਘ ਮੁਗਲ ਚੱਕ ਦਾ ਜ਼ਿਲਾ ਲਾਹੋਰ ਜੋ ਹੁਣ ਸੰਤ ਨਗਰ ਦੇ ਖੂਹ ਅੰਮ੍ਰਿਤਸਰੀਆਂ ਦੇ ਤੇ ਹੈ। ਸਰਦਾਰਾ ਸਿੰਘ ਜੀ ਦੀ ਸੰਗਤ ਕਰ ਚੰਗਾ ਹਕੀਮ ਹੋਇ ਰਿਹਾ ਹੈ। ਸਰਦਾਰਾ ਸਿੰਘ ਜੀ ਕੋਲ ਇਬਣਵਾਲੀ ਬਹੁਤ ਸਾਧੂ ਆ ਕੇ ਰਹਿੰਦੇ ਸੀ। ਸਾਰਾ ਪਰਿਵਾਰ ਭੀ ਸਿੱਖ ਸਜ ਗਿਆ। ਜੋ ਕਰੀਵਾਲੇ ਹੁਣ ਰਹਿੰਦਾ ਹੈ। ਮਸਤ ਮਿਲਖਾ ਸਿੰਘ ਜੀ ਢੇਰ ਜ਼ਿਲਾ ਸਿਆਲਕੋਟ ਦੇ ਤੇ ਸੋਹਣ ਸਿੰਘ ਜੀ ਚਕਰੀ ਦੇ, ਜਿਨ੍ਹਾਂ ਦਾ ਬਹੁਤ ਸੋਹਣਾ ਸੁਰ ਸੀ, ਬਹੁਤ ਵਾਰੀ ਇਨ੍ਹਾਂ ਸਰਦਾਰਾ ਸਿੰਘ ਹੋਰਾਂ ਪਾਸ ਟਿਕੇ, ਆ ਰਹਿੰਦੇ ਬਹਿੰਦੇ ਸੀ।

## *ਜਿੰਦ ਯਾਰ ਹਵਾਲੇ*

ਏਕ ਸਮੇਂ ਸੰਤ ਮਿਲਖਾ ਸਿੰਘ ਜੀ ਤੇ ਸੋਹਣ ਸਿੰਘ ਚੋਰਾਂਵਾਲੀ ਕੋਲੋਂ ਇਬਣਵਾਲੀ ਨੂੰ ਜਾ ਰਹੇ ਸੀ। ਸੁਦਾਗਰ ਸਿੰਘ ਨੇ ਅਰਜ਼ ਕੀਤੀ, ਮੇਰੇ ਘਰੋਂ ਦੁਧ ਛਕੋ। ਇਨ੍ਹਾਂ ਕੋਈ ਪਰਵਾਹ ਨਾ ਕੀਤੀ ਤੇ ਸੋਹਣ ਸਿੰਘ ਸੋਹਣੀ ਲਟਕ ਨਾਲ ਪੜ੍ਹਿਆ, "ਜਿੰਦ ਯਾਰ ਦੇ ਹਵਾਲੇ ਕੀਤੀ, ਰੱਬ ਸਾਥੋਂ ਕੀ ਮੰਗਦਾ।" ਤੇ ਇਬਣਵਾਲੀ ਨੂੰ ਨੱਠ ਗਏ। ਸੁਦਾਗਰ ਸਿੰਘ ਭਾਵੇਂ ਭਜਨ ਅਗੇ ਸਾਧਾਂ ਤੋਂ ਪੁਛਿਆ ਹੋਇਆ ਸੀ, ਪਰ ਇਹ ਸੁਰ ਮਸਤ ਦੀ ਉਸ ਨੂੰ ਐਸੀ ਲਗੀ ਜਿਵੇਂ ਸੁਕੇ ਕੱਖਾਂ ਵਿਚ ਚਿਣਗ ਸੁਟ ਦੇਈਦੀ ਹੈ। ਸੁਦਾਗਰ ਸਿੰਘ ਮਸਤ ਹੋ ਲੇਟਦਾ ਰਿਹਾ। ਤੇ ਰਾਤ ਭਰ ਓਥੇ ਹੀ ਪਿਆ ਰਿਹਾ। ਸਵੇਰੇ ਦੋਵੇਂ ਮਸਤ ਆਏ ਤੇ ਵੇਖਿਆ, ਉਹ ਓਵੇਂ ਪਿਆ ਹੈ। ਕਹਿ ਰਿਹਾ ਸੀ ਕੋਈ ਉਨ੍ਹਾਂ ਨੂੰ ਲਿਆਵੋ ਤੇ ਮੈਨੂੰ ਸੁਣਾਵੋ, "ਜਿੰਦ ਯਾਰ ਦੇ ਹਵਾਲੇ ਕੀਤੀ, ਰੱਬ ਸਾਥੋਂ ਕੀ ਮੰਗਦਾ।" ਸੋਹਣ ਸਿੰਘ ਨੇ ਬਾਹੋਂ ਫੜਿਆ ਤਾਂ ਉਸ ਕਿਹਾ, ਮੈਨੂੰ ਉਹ ਸੁਣਾਓ। ਸੋਹਣ ਸਿੰਘ ਪੜ੍ਹਿਆ ਤੇ ਸੁਦਾਗਰ ਸਿੰਘ ਖੜਿਆਂ ਹੋ ਹੋਕਾ ਦਿੱਤਾ, ਦੁਨੀਆਂ ਦੇ ਲੋਕੋ ਭੁਲੇ ਨਾ ਰਿਹੋ, ਫੱਕਰ ਹੀ ਰੱਬ ਜੇ, ਪਰ ਜਿਸ ਨੂੰ ਕੋਈ ਮੰਨ ਲਏ, ਹੋਰ ਰੱਬ ਕੋਈ ਨਹੀਂ ਜੇ। ਸੋਹਣ ਸਿੰਘ ਦੀ ਸੁਰ ਸੁਣ ਸਾਰਾ ਨੱਗਰ ਜੁੜ ਗਿਆ

ਤੇ ਕਈਆਂ ਨੇ ਸੰਤ ਮਿਲਖਾ ਸਿੰਘ ਜੀ ਮਸਤ ਤੋਂ ਅਰਜ਼ ਕਰ ਭਜਨ ਪੁਛਿਆ। ਸੁਦਾਗਰ ਸਿੰਘ ਜੀ ਅਰਜ਼ ਕਰ ਕਲ ਦਾ ਕੜ੍ਹਿਆ ਧਰਿਆ ਦੁਧ ਛੰਨੇ ਭਰ ਮਸਤਾਂ ਤੇ ਹੋਰ ਜੁੜੇ ਲੋਕਾਂ ਨੂੰ ਛਕਾਇਆ। ਹੁਣ ਇਹ ਸੁਦਾਗਰ ਸਿੰਘ ਜੀ ਢੌਂਠਲ ਸਮਾਣੇ ਪਾਸ ਰਹਿੰਦੇ ਹਨ। ਮੈਂ ਇਹੋ ਜਿਹਾ ਰਸ ਆਪ ਭੀ ਕੁਝ ਸਮਾਂ ਮਾਣਿਆ ਹੈ, ਮਸਤਾਂ ਦੀ ਸੰਗਤ ਕਰ। ਇਹੋ ਜਿਹੀਆਂ ਯਾਦਾਂ ਮੈਂ ਇਸ ਲਈ ਲਿਖਦਾ ਹਾਂ ਕਿ ਕਲ ਦੇ ਆਏ ਕਾਲ ਨੂੰ ਪਤਾ ਲਗੇ ਕਿ ਕਦੀ ਇਹ ਸਵਾਦ ਭੀ ਸਾਡੇ ਵਿਚ ਵਰਤਦਾ ਸੀ ਤੇ ਫਲਾਣੇ ਸਿੱਖ ਦਾ ਮੁਢ ਉਸ ਜ਼ਿਲੇ 'ਚੋਂ ਹੈ।

ਭੈਣੀ ਸਾਹਿਬ ਮੇਲੇ ਤੇ ਲੰਗਰ ਭੀ ਤੇ ਸਫਾਂ ਭੀ ਸੋਧੀਆਂ, ਖੁਲ੍ਹਿਆਂ ਦੀਆਂ, ਤੇ ਦਸਤਾਰੇ ਸਿੱਧੇ ਤੇ ਸੁਥਣਾਂ ਵਾਲੀਆਂ ਮਾਈਆਂ ਸਲਵਾਰਾਂ ਵਾਲੀਆਂ ਨਾਲੋਂ ਅੱਡ ਅੱਡ ਸਫਾਂ ਤੇ ਹੁੰਦੀਆਂ ਸੀ। ਪੰਜ ਅੱਸੂ ਲਧੇ, ਤਰਗੇ, ਗੁਜਰਾਂਵਾਲੇ ਦੇ ਜ਼ਿਲੇ ਦਰਸ਼ਨ ਦਿੱਤੇ ਸਤਿਗੁਰੂ ਜੀ, ਗੜ੍ਹੀ ਹਿੰਮਤ ਸਿੰਘ ਦੀ ਸ਼ਰਮ ਸਿੰਘ ਵਲ ਮਸਾਇਕੇ ਵਾਲੀ ਹੋ, ਗੁਜਰਾਂਵਾਲੇ, ਲਾਹੌਰੋਂ ਹੋ ਭੈਣੀ ਸਾਹਿਬ ਆਏ।

ਅੱਠ ਅੱਸੂ ਨਾਮਧਾਰੀ ਗੁਰਦੁਆਰੇ ਸਰਗੋਧੇ ਤੋਂ ਜਲੂਸ ਨਿਕਲਿਆ। ਸ਼ਹਿਰ ਦੀਆਂ ਸਭ ਸਭਾਵਾਂ ਸ਼ਾਮਲ ਹੋਈਆਂ। ਗਤਕਾ ਪਾਰਟੀ, ਸ਼ਕਤੀ ਦਲ, ਨਾਮਧਾਰੀ ਸੇਵਕ ਦਲ, ਖਾਲਸਾ ਯਤੀਮਖਾਨਾ, ਸਨਾਤਨ ਧਰਮ ਭਜਨ ਮੰਡਲੀ ਆਦਿ। ਸ੍ਰ: ਦਯਾ ਸਿੰਘ ਜੀ ਜਲੂਸ ਦੀ ਅਗਵਾਈ ਕਰਦੇ ਸੀ। ਨੌਂ ਨੂੰ ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਆਲਮ ਜੀ ਤੇ ਹੋਰ ਜਥੇਦਾਰਾਂ ਵਲੋਂ ਏਨ੍ਹੀਂ ਦਿਨੀਂ ਸਤਿਗੁਰੂ ਜੀ ਦੇ ਮਤੇ ਅਨੁਸਾਰ ਇਹ ਪਰਚਾਰ ਹੀ ਸਭ ਥਾਈਂ ਹੁੰਦਾ ਕਿ ਆਪ ਤੁਸੀਂ ਸਭ ਨਾਲ ਹਿਤ ਨਾਲ ਵਰਤੋ ਤੇ ਐਸਾ ਹੀ ਉਪਦੇਸ਼ ਦਿਓ। ਅੰਗਰੇਜ਼ਾਂ ਦੇ ਕਹੇ ਆਪੋਂ ਵਿਚ ਪਾੜੇ ਵਧਾ ਨਾ ਲੜੋ ਉਜੜੋ। ਨਾ ਗੋਰੇ ਦੇ ਨੌਕਰ ਹੋਵੋ ਤੇ ਨਾ ਉਸ ਦੇ ਬਦੇਸ਼ੀ ਰਾਜ ਨੂੰ ਲਮਕਾਓ। ਚੁਕੰਨੇ ਰਹੋ ਜਥੇ ਬਣ। ਨਾਮਧਾਰੀਆਂ ਨੂੰ ਉਪਦੇਸ਼ ਦਿੰਦੇ ਤੇ ਕਹਿੰਦੇ ਖਾਸ ਕਰ ਹਿੰਦੂਆਂ ਨਾਲ ਸਨੇਹ ਰਖਣਾ। ਕਿਉਂਕਿ ਇਹ ਮਾਇਆਧਾਰੀ ਹੁੰਦੇ ਹੋਏ ਦਿਲ ਦੇ ਕਮਜ਼ੋਰ ਤੇ ਨਿਜੀ ਰਖਿਆ ਜੋਗੇ ਭੀ ਨਹੀਂ ਹੁੰਦੇ। ਕਿਆਮਪੁਰ ਰਾਵੀ ਕੰਢੇ ਕਰਤਾਰਪੁਰ ਨੇੜੇ ਬਾਬੇ ਬਲੀ ਸਿੰਘ ਦੇ ਸਪੁਤ੍ਰ ਗੁਰਮੁਖ ਸਿੰਘ ਉਨ੍ਹਾਂ ਦੇ ਨਮਿਤ ਮੇਲਾ ਕੀਤਾ। ਸਤਿਗੁਰੂ ਜੀ ਹਜ਼ੂਰੀ ਸੇਵਕਾਂ ਸਮੇਤ, ਤੇ ਹੋਰ ਜਥੇਦਾਰਾਂ ਭੀ ਦਰਸ਼ਨ ਦਿੱਤੇ। ੧੨-੧੩ ਅਸੂ ਮੇਲਾ ਹੋਇਆ। ਇਕ ਜੋੜੇ ਦਾ ਅਨੰਦ ਭੀ ਭੋਗ ਗ੍ਰੰਥ ਸਾਹਿਬ ਤੇ ਪਏ ਬਾਅਦ ਹੋਇਆ। ਸਾਦੇ ਖੱਦਰ ਦੇ ਬਸਤਰਾਂ ਵਿਚ ਦੇਖ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਹੁਕਮ ਕੀਤਾ, ਏਦੂੰ ਅਗੇ ਜੋ ਨਾਮਧਾਰੀ ਬਦੇਸ਼ੀ ਅਨੰਦ ਸਮੇਂ ਪਹਿਰੇਗਾ, ਉਸ ਨੂੰ ਤਨਖਾਹ ਲਾਵਾਂਗੇ, ਕਿਉਂਕਿ ਸਭ ਮਰਯਾਦਾ ਤੇ ਧਰਮਾਂ ਦਾ ਮੁਢ ਇਹ ਅਨੰਦ ਹੀ ਹੁੰਦਾ ਹੈ। ਤੇ ਕਿਹਾ, ਸਾਡੇ ਵਡੇ ਖੱਦਰ, ਭੂਰੀਆਂ ਦੀ ਸੋਧ ਰਖਦੇ ਸੀ। ਕੋਈ ਜਥੇਦਾਰ ਸ਼ਬਦੀ ਬਦੇਸ਼ੀ ਤੇ ਬੋਸਕੀ ਨਾ ਪਹਿਰੇ। ਸਤਿਜੁਗ ਤੇ ਭੀ ਛਪਵਾਇਆ। ਆਲਮ ਜੀ, ਸੰਤ ਭੂਰੀ ਵਾਲੇ, ਸੰਤ ਭਗਤ ਸਿੰਘ ਜੀ ਆਦਿ ਤੇ ਸੋਹਣ ਸਿੰਘ ਜੀ ਰਾਗੀ ਦੜਪ ਦੀ ਸੰਗਤ ਬਹੁਤ ਆਈ ਹੋਈ ਸੀ। ਕਈਆਂ ਲਿਸ਼ਕਵੀਂ ਬੋਸਕੀ ਪਾਈ ਹੋਈ ਸੀ ਜੋ ਬਿਹੰਗਮਾਂ ਤੇ ਬਿਰਧਾਂ ਨੂੰ ਸੋਭਦੀ ਨਾ ਸੀ। ਤੇ ਮੁੰਡਿਆਂ ਦਾ ਮਨ ਮਾਣ ਨਾਲ ਮਿਉਂਦਾ ਨਾ ਸੀ। ਸਤਿਗੁਰੂ ਜੀ ਪੂਰੇ ਵੈਦ, ਦਾਰੂ ਬਖਸ਼ਿਆ।

## ਦੇਹ ਢਿਲੀ

ਸਤਿਗੁਰੂ ਜੀ ਸਾਹਿਬਜ਼ਾਦਿਆਂ ਦੀ ਖੁਸ਼ੀ ਤੇ ਸਿਹਤ ਅਰਥ ਅਸੂ ਵਿਚ ਹੀ ਵਿਦਿਆਲੇ ਦੇ ੨੫-੩੦ ਬੱਚਿਆਂ ਸਮੇਤ ਮੋਟਰ ਤੇ ਸਾਥ ਲੈ ਗੁਜਰਾਂਵਾਲਿਉਂ ਹੁੰਦੇ ਰਾਵਲਪਿੰਡੀ ਐਬਟਾਬਾਦ, ਕੈਮਲਪੁਰ, ਹਜਰੋ, ਜਮਰੋਦ ਦਾ ਕਿਲ੍ਹਾ ਤੇ ਪੰਜਾ ਸਾਹਿਬ ਆਦਿ ਦਿਖਾ, ਲਿਆਏ ਭੈਣੀ ਸਾਹਿਬ। ਬੜੇ ਲਾਡਾਂ ਖੇਡਾਂ, ਹਾਸੇ ਮਖੌਲ, ਚੋਹਲ, ਖੁਲ੍ਹ ਦਿਲੀ ਦੇ ਦਿਨ ਗੁਜ਼ਾਰੇ ਤੇ ਨਜ਼ਾਰੇ ਦੇਖੇ। ਸਤਿਗੁਰੂ ਜੀ ਭੈਣੀ ਸਾਹਿਬ ਆਏ ਬਚਨ ਕੀਤਾ, ਹਸਣਾ ਖੇਡਣਾ ਤੇ ਸੈਰ ਸਰੀਰ ਤੇ ਸਿਹਤ ਦੀ ਖੁਰਾਕ ਏ। ਸਤਿਗੁਰੂ ਜੀ ਮੇਰਠ ਘੋੜਿਆਂ ਦੀ ਦੇਖ-ਭਾਲ ਹਿਤ ਗਏ ਸੀ। ਸਾਥ ਸੰਤ ਰਤਨ ਸਿੰਘ ਜੀ, ਭਾਈ ਜੀ ਸਨ। ਤੇ ਭਗਤ ਸਿੰਘ ਅਗੇ ਉਥੇ ਰਹਿੰਦਾ ਸੀ। ਰੇਸਾਂ ਵਾਲੇ ਘੋੜਿਆਂ ਦੇ ਖਿਆਲ ਹਿਤ। ਉਸ ਨੂੰ ਭੀ ਵਾਪਸੀ ਸਮੇਂ ਸਾਥ ਲਿਆ। ਬਖਸ਼ੀ ਦੇਵਾ ਸਿੰਘ ਭੈਣੀ ਸਾਹਿਬ ਵਾਲੇ ਦੇ ਬੰਗਲੇ ਉਤਾਰਾ ਸੀ। ਦਰਦ ਗੁਰਦਾ ਸ਼ੁਰੂ ਹੋਈ ਅਚਾਨਕ। ਸੰਤ ਰਤਨ ਸਿੰਘ ਜੀ, ਜੋ ਹੈਜ਼ੇ ਦੀਆਂ ਗੋਲੀਆਂ, ਮਘਾਂ, ਮਿਰਚਾਂ ਕਾਲੀਆਂ, ਮਿੱਠਾ ਤੇਲੀਆ ਪੀਸ ਬਣਾਈਆਂ ਸਦਾ ਝੋਲੇ ਵਿਚ ਪਾਸ ਰਖਦੇ ਸੀ, ਸੋ ਦਿੱਤੀਆਂ। ਥੋੜਾ ਆਰਾਮ ਹੋਇਆ, ਵਾਪਸ ਮੁੜੇ, ਰਾਤ ਫੇਰ ਸਹਾਰਨਪੁਰ ਗਡੀ ਵਿਚ ਅਜਿਹੀ ਦਰਦ ਸ਼ੁਰੂ ਹੋਈ ਕਿ ਸਤਿਗੁਰੂ ਜੀ ਕਦੇ ਫੱਟੇ ਤੇ ਕਦੇ ਤਲੇ ਲੇਟਣ, ਸੇਵਕ ਸਿਰ ਤੇ ਸਰੀਰ ਘੁਟਣ, ਹਉਕੇ ਭਰਨ ਤੇ ਫਰਨ ਫਰਨ ਨੇਤਰਾਂ ਚੋਂ ਜਲ ਜਾਵੇ। ਮਸਾਂ ਦੂਜੇ ਰੋਜ਼ ਝਟ ਆਰਾਮ, ਝਟੇ ਦਰਦ ਹੁੰਦੀ, ਦੁਖ ਦੇਖਦੇ ਖੰਨੇ ਪੁਜੇ। ਮੋਟਰ ਲੈ ਭੈਣੀ ਸਾਹਿਬ ਆਏ। ਮੁਖ ਵਲ੍ਹੇਟੀ ਸਫੈਦ ਚਿਹਰਾ ਮੁਰਝਾਈ ਤਬ੍ਹਾ ਸਤਿਗੁਰੂ ਜੀ ਕੁਛੂ ਹੋਏ ਕੋਠੀ ਕੋਲ ਮੰਜੇ ਤੇ ਲੇਟੇ। ਰਤਨ ਸਿੰਘ ਸਰਦਾਰਾ ਸਿੰਘ ਹਕੀਮ ਨੂੰ ਭੱਜ ਸੱਦ ਆਂਦਾ। ਉਸ ਨੂੰ ਦੇਖਦਿਆਂ ਅਜਿਹਾ ਧੱਕਾ ਲਗਾ, ਉਹ ਨਾ ਦਵਾਈ ਦੱਸ ਸਕਿਆ ਨਾ ਕੋਲ ਹੀ ਖਲੋ ਸਕਿਆ। ਪੁਠੀ ਪੈਰੀਂ ਪਿਛੇ ਨੂੰ ਹੱਟ ਆਪਣੀ ਕੋਠੜੀ 'ਚੋਂ ਦਵਾਈਆਂ ਵਾਲਾ ਝੋਲਾ ਚੁਕ ਨਿਕਲ ਗਿਆ। ਸੰਤ ਰਤਨ ਸਿੰਘ ਜੀ ਪਲ ਉਡੀਕ ਕੋਠੜੀ ਨੂੰ ਗਏ ਤੇ ਹਿਸਾਬ ਲਾ ਪੁਛਦੇ, ਉਸ ਦੇ ਪਿਛੇ ਨੱਸ ਅਕਾਲ ਬੁੰਗੇ ਕੋਲੋਂ ਪੈਰੀਂ ਪੈ ਤਰਲੇ ਕਰ ਵਾਪਸ ਆਂਦਾ ਤੇ ਕਿਹਾ, ਤੂੰ ਤੇ ਨੱਸ ਚਲਿਆ ਸੈਂ ਦੱਸ ਅਸੀਂ ਕਿੱਥੇ ਲੁਕੀਏ। ਤੂੰ ਦਿਲ ਤਕੜਾ ਕਰ ਤੇ ਸਗੋਂ ਸਾਨੂੰ ਧਰਵਾਸ ਦੇਹ। ਦੇਖ ਭਾਈ ਹੋਰੀਂ ਮਰਿਆਂ ਮਾਨਿੰਦ ਹੋ ਪਰੇ ਪਏ ਹੋਏ ਹਨ। ਸਰਦਾਰਾ ਸਿੰਘ ਦਵਾਈ ਜੋ ਦੇਵੇ, ਜਾਂ ਉਪਰ ਨੂੰ ਆ ਜਾਵੇ ਜਾਂ ਕਾਟ ਨਾ ਕਰੇ।

ਹਰਿਦਾਸ ਕਟਾਣੀਓਂ ਸੱਦਿਆ। ਗੁਜਰਮੱਲ ਲੁਧਿਆਣਿਉਂ ਆਂਦਾ। ਸੰਤ ਰਾਮ ਖੁਡੀ ਤੋਂ ਬੁਲਾਇਆ। ਅੰਮ੍ਰਿਤਸਰੋਂ ਬਾਵਾ ਗੁਰਮੁਖ ਸਿੰਘ ਜੀ ਧਰਮ ਚੰਦ ਵੈਦ ਨੂੰ ਲੈ ਪੁਜੇ। ਪਰ ਆਰਾਮ ਕਿਸੇ ਤੋਂ ਕੁਝ ਨਾ ਆਵੇ। ਜੋ ਮੇਲੇ ਮਿਥੇ ਸੀ, ਤਿੰਨ ਥਾਈਂ ਚਿੱਠੀਆਂ ਭੇਜੀਆਂ ਕਿ ਮੇਲੇ ਅਗੇ ਪਾਏ ਹਨ। ਸਤਿਜੁਗ ਤੇ ਛਪਾਇਆ ਕਿ ਦਰਦ ਗੁਰਦੇ ਕਾਰਨ ਸਤਿਗੁਰੂ ਜੀ ਦੀ ਦੇਹ ਬਹੁਤ ਢਿਲੀ ਤੇ ਤਕਲੀਫ ਹੈ। ਕਈ ਸੰਤ ਸਾਧੂ ਸੁਣ ਭੈਣੀ ਸਾਹਿਬ ਆਏ, ਪਰ ਪੇਸ਼ ਕਿਸੇ ਦੀ ਕੁਝ ਨਾ ਜਾਏ। ਅੰਤ ਸੰਤ ਰਤਨ ਸਿੰਘ ਜੀ ਭਾਈ ਵਜ਼ੀਰ ਸਿੰਘ ਤੋਂ ਆਗਿਆ ਲੈ ਅੰਤਰ ਧਿਆਨ ਹੋ ਸਤਿਗੁਰੂ ਜੀ ਦਾ ਧਿਆਨ ਧਾਰ, ਇਕਾਂਤ ਹੋ ਵੱਠੇ ਦਿਲ ਰੋ ਗਲ ਵਿਚ ਪਈ ਰੁਮਾਲੀ ਤੇ ਮਾਲਾ ਹੱਥਾਂ ਵਿਚ ਫੜ ਖੜੋ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ! ਆਪ ਹੀ ਕਿਰਪਾ ਕਰੋ, ਤੇ ਹੁਣ ਮੋੜ ਪਾਵੋ।

ਅਰੋਗਤਾ ਵਿਚ ਆਵੋ। ਸਾਥੋਂ ਇਹ ਸਾਂਗ ਨਹੀਂ ਸਹਾਰੀਦਾ ਤੇ ਇਲਾਜ ਨਹੀਂ ਹੁੰਦਾ। ਸਤਿਗੁਰੂ ਜੀ ਥੋੜੇ ਚਿਰ ਬਾਅਦ ਕਿਹਾ, ਰਤਨ ਸਿੰਘਾ ਮੈਨੂੰ ਹਰੜ ਦੇਹ। ਹਰੜ ਤੇ ਜ਼ਹਿਰ ਮੋਰਾ ਰਗੜ ਮਿੱਠਾ ਸੋਡਾ ਰਲਾ ਦੇਹ। ਰਤਨ ਸਿੰਘ ਜੀ ਸੋ ਦਿੱਤਾ ਤੇ ਪਚਿਆ। ਸਤਿਗੁਰੂ ਜੀ ਦੀ ਕਬਜ਼ ਖੁਲ੍ਹੀ ਤੇ ਆਰਾਮ ਹੋਇਆ। ੬-੭ ਦਿਨ ਔਖ ਰਿਹਾ। ਸਤਿਗੁਰੂ ਜੀ ਨੂੰ ਜਦੋਂ ਭੀ ਕੁਝ ਹੀ ਅੰਦਰ ਬਾਹਰ ਬੁਖਾਰ ਹੁੰਦਾ, ਉਥੱਤ ਤੇ ਜੰਗਲ ਆਉਂਦੇ, ਇਸ ਦਰਦ ਗੁਰਦਾ ਲਈ ਆਪ ਬਣਾਈ ਜੌਂਖਾਰ ਕਾਲੀਆਂ ਗੋਲੀਆਂ, ਗੀਹ ਦੀ ਦਰਦ ਵਾਲੀਆਂ ਤ੍ਰੀਵੀ, ਸਰੰਜਾਂ, ਤੇ ਮੁਸੱਬ੍ਰ ਦੀਆਂ ਬਣਾਈਆਂ ਰਤਨ ਸਿੰਘ ਜੀ ਸਦਾ ਝੋਲੇ ਵਿਚ ਸਾਥ ਰਖਦੇ ਤੇ ਵਰਤਦੇ ਸੀ। ਸਭ ਵਰਤੀਆਂ ਪਰ ਆਰਾਮ ਨਾ ਆਇਆ। ਇਹ ਦਵਾਈਆਂ ਇਸ ਲਈ ਰਖਦੇ ਕਿ ਸ਼ਬਦ ਪ੍ਰੇਮ ਵਿਚ ਕਈ ਵੇਰੀ ਚੌਂਕੜਾ ਲਾਈ ਚੋਖਾ ਚਿਰ ਪਿਸ਼ਾਬ ਦਾ ਡੱਕਣਾ ਹੁੰਦਾ ਤਾਂ ਇਹ ਵਰਤਦੇ ਸੀ। ੨੯ ਅਸੂ ਦੇ ਸਤਿਜੁਗ ਵਿਚ, ਕਾਗਜ਼ ਛਾਪ ਕੇ ਪਵਾ ਦਿੱਤਾ ਸਾਧ ਸੰਗਤ ਦੇ ਧਰਵਾਸ ਜੋਗ ਸਤਿਗੁਰੂ ਜੀ। ਸੰਤ ਇੰਦਰ ਸਿੰਘ ਜੀ ਲਿਖਿਆ, ਸਤਿਗੁਰੂ ਜੀ ਦੀ ਸਿਹਤ ਮੋਟੇ ਅੱਖਰਾਂ ਵਿਚ। ਸ੍ਰੀ ਹਜ਼ੂਰ ੧੦੮ ਸ੍ਰੀ ਸਤਿਗੁਰੂ ਜੀ ਦੀ ਸਿਹਤ ਕਬਜ਼ ਕਰਕੇ ਦਰਦ ਗੁਰਦੇ ਨਾਲ ਕਾਫੀ ਖਰਾਬ ਹੋ ਗਈ ਸੀ। ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਨਾਲ ਹੁਣ ਆਪ ਨੂੰ ਆਰਾਮ ਹੈ। ਕੁਝ ਦਿਨਾਂ ਨੂੰ ਆਪ ਸਾਧ ਸੰਗਤ ਨੂੰ ਉਸੇ ਤਰ੍ਹਾਂ ਦਰਸ਼ਨ ਦੇ ਕੇ ਨਿਵਾਜਣਗੇ। ਸਾਧ ਸੰਗਤ ਫਿਕਰ ਨਾ ਕਰੇ। ਤੇ ਨਾ ਹੀ ਖੇਚਲ ਕਰਕੇ ਭੈਣੀ ਸਾਹਿਬ ਆਉਣ ਦਾ ਜਤਨ ਕਰੇ। ਭਾਈ ਵਜੀਰ ਸਿੰਘ ਜੀ ਸਤਿਗੁਰੂ ਜੀ ਦਾ ਦਰਦ. ਦੁਖ ਨਾ ਸਹਾਰਦੇ ਹੋਏ ਦੂਰ ਖੇਤਾਂ ਵਿਚ ਜਾ ਬੈਠੇ। ਹਉਕੇ ਲੈਂਦੇ ਸੀ। ਕਬਜ਼ ਖੁਲ੍ਹੀ, ਜੰਗਲ ਆਏ. ਦਰਦ ਹਟੀ ਤੇ ਰਤਨ ਸਿੰਘ ਜੀ ਅਵਾਜ਼ ਦੇ ਬੁਲਾਇਆ ਤੇ ਸੁਖ ਹੋਈ ਭਾਈ ਜੀ ਨੂੰ।

ਸਤਿਗੁਰੂ ਜੀ ਦੀਪਮਾਲਾ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ ਨਾਮਧਾਰੀ ਧਰਮਸਾਲਾ ਵਿਚ ਤੇ ਕਿਹਾ, ਸਮਾਂ ਬੜਾ ਨਾਜ਼ਕ ਹੈ, ਅਸਾਂ ਐਤਕੀਂ ਦੌਰਾ ਨਹੀਂ ਕਰਨਾ। ਜੇ ਸਾਧ ਸੰਗਤ ਮਿਲ ਜ਼ਿਲੇ 'ਚ ਇਕ ਜਗ੍ਹਾ ਮੇਲਾ ਕਰੇਗੀ ਤਾਂ ਅਸੀਂ ਵੀ ਆਵਾਂਗੇ। ਦੌਰਾ ਸਦਾ ਦੀਪਮਾਲਾ ਜਾਂ ਨਨਕਾਣੇ ਤੋਂ ਤੁਰਦਾ ਸੀ। ਬੜੇ ਚਿਰੀਂ ਵਾਰੀ ਆਉਂਦੀ ਸੀ ਜ਼ਿਲੇਵਾਰ। ਸਤਿਗੁਰੂ ਜੀ ਸਾਧ ਸੰਗਤ ਨੂੰ ਕਿਹਾ, ਦੁਨੀਆਂ ਦੇ ਲੋਕ ਕਈ ਆਪਣੇ ਹਵਾਈ ਜਹਾਜ਼ਾਂ, ਕਈ ਗੈਸਾਂ ਤੇ ਕਈ ਡੁਬਕਣੀਆਂ ਤੇ ਮਾਣ ਕਰਦੇ ਹਨ, ਪਰ ਅਸੀਂ ਹਿੰਦੁਸਤਾਨੀ ਤੇ ਗੁਲਾਮ ਹਾਂ। ਗੁਲਾਮਾਂ ਦੀ ਜ਼ਿੰਦਗੀ ਤੇ ਸੰਭਾਲ ਦਾ ਕਿਸੇ ਨੂੰ ਫਿਕਰ ਨਹੀਂ ਹੁੰਦਾ। ਤੇ ਗੁਲਾਮਾਂ ਦਾ ਜੀਉਣਾ ਮਰਨਾ ਇਕੋ ਜਿਹਾ ਹੁੰਦਾ ਹੈ ਤੇ ਦੂਜੇ ਸਾਡੇ ਦੇਸ਼ ਦੀ ਮੱਤ ਅੰਗਰੇਜ਼ ਉਲਟੇ ਪਾਸੇ ਟੋਰ ਮਾਰ ਛੱਡੀ ਹੋਈ ਹੈ। ਇਹ ਮਿਲ ਕੇ ਨਹੀਂ, ਪਾਟ ਕੇ ਪਾਟੇ ਖਾਂ ਬਣੀ ਫਿਰਦੇ ਹਨ ਪਰ ਜੋ ਸਾਡਾ ਧਰਮ ਧੁਰ ਕੀ ਬਾਣੀ ਪੜ੍ਹ ਬਣਿਆ ਹੈ, ਅਸਾਂ ਉਸ ਤੇ ਹੀ ਭਰੋਸਾ ਰਖ ਬਚਣਾ ਹੈ। ਸੋ ਇਹ ਹੈ, "ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥ ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥ ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥" ਅਤੇ "ਕਿਨਹੀ ਕੀਆ ਪਰਵਿਰਤਿ ਪਸਾਰਾ ॥ ਕਿਨਹੀ ਕੀਆ ਪੂਜਾ ਬਿਸਥਾਰਾ ॥ ਕਿਨਹੀ ਨਿਵਲ ਭੁਇਅੰਗਮ ਸਾਧੇ ॥ ਮੋਹਿ ਦੀਨ ਹਰਿ ਹਰਿ ਆਰਾਧੇ ॥ ੧ ॥ ਤੇਰਾ ਭਰੋਸਾ ਪਿਆਰੇ ॥ ਆਨ ਨ ਜਾਨਾ ਵੇਸਾ ॥" ਤੇ ਅਸਾਂ ਭਰੋਸਾ ਰਖਣਾ ਹੈ, ਸਭ ਨਾਲ ਸਨੇਹ ਦੀ ਵਰਤੋਂ ਕਰਨੀ ਹੈ। ਅਸਾਂ ਭਜਨ ਬਾਣੀ ਕਰਨੀ ਹੈ ਤੇ ਸਾਡਾ ਸਤਿਗੁਰੂ ਰਾਖਾ ਹੈ, ਸੋ ਭਲੀ ਹੀ ਕਰੇਗਾ।

## ਝੁਗੀ ਕਾਨਿਆਂ ਦੀ

ਸਤਿਗੁਰੂ ਜੀ ਭੈਣੀ ਸਾਹਿਬ ਭੀ ਤੇ ਦੀਪਮਾਲਾ ਤੇ ਭੀ ਕਿਹਾ। ਜੋ ਸਿੱਖ ਸਾਧ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਜਪੁ ਤਪੁ ਕਰੇ ਤੇ ਜੋ ਸਾਡੇ ਕੋਲ ਭੈਣੀ ਸਾਹਿਬ ਟਿਕੇ ਮੰਡੀ ਸਕੇਤ, ਨੋਹਰ ਟਿਬੀ, ਗੁਰੂ ਸਰ ਲਲਾਂ ਆਦਿ। ਉਸ ਨੂੰ ਅਸੀਂ ਆਪਣਾ ਸਾਥ ਜਾਣ ਰੁਖਾਮਿਸਾ ਖਾਣ ਨੂੰ ਤੇ ਸਾਦਾ ਹੰਢਾਉਣ ਨੂੰ ਦੇਵਾਂਗੇ। ਜੇ ਮਕਾਨ ਨਾ ਸਰੇ ਤਾਂ ਸਰਕੜੇ ਦੀਆਂ ਕੁਲੀਆਂ ਪਾ ਦੇਵਾਂਗੇ। ਏਨ੍ਹੀਂ ਥਾਈਂ ਨਾਮਧਾਰੀ ਸਿੱਖ ਭਾਣੇ ਨੂੰ ਮੁਖ ਰਖ ਕੁਝ ਅਗੇ ਜਾ ਭੀ ਵਿਰਲੇ ਜਿਹੇ ਵੱਸੇ ਹੋਏ ਸੀ। ਮੇਰੀ ਸਮਝੇ ਉਨ੍ਹਾਂ ਦੀ ਇਹ ਰੀਤ ਉਸ ਜ਼ੁਲੈਖਾਂ ਯੂਸਫ ਦੀ ਆਸ਼ਕੀ ਵਾਲੀ ਸੀ ਜਿਵੇਂ ਫੀਰੋਜ਼ਦੀਨ ਜੀ 'ਸ਼ਰਫ' ਨੇ ਲਿਖਿਆ ਹੈ :—

ਪ੍ਰੀਤਮ ਵਾਸਤੇ ਘਾਟੇ ਨੂੰ ਲਾਹ ਸਮਝਣ,
ਡਿਠੀ ਰੀਤ ਪ੍ਰੀਤ ਦੇ ਦਾਨਿਆਂ ਦੀ।
ਛੱਡ ਮਹਿਲ ਜ਼ੁਲੈਖਾਂ ਦੇ ਵਾਂਗ ਕਈਆਂ,
ਪਾ ਲਈ ਰਾਹ ਉਤੇ ਝੁਗੀ ਕਾਨਿਆਂ ਦੀ।

ਸ਼ਾਇਦ ਸ਼ਰਫ ਜੀ ਨੇ ਕਿਤੇ ਕੂਕਿਆਂ ਨੂੰ ਕਾਨਿਆਂ ਦੀਆਂ ਕੁਲੀਆਂ ਵਿਚ ਵਸਦਿਆਂ ਹੋਇਆਂ ਪੁਛਿਆ ਹੋਵੇਗਾ ਤੁਸੀਂ ਕਿਉਂ ਇਸ ਤਰ੍ਹਾਂ ਹੋਏ ਹੋ ? ਤਾਂ ਉਨ੍ਹਾਂ ਦੱਸਿਆ ਹੋਵੇਗਾ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ, ਕਿਉਂਕਿ ਏਨ੍ਹੀਂ ਥਾਈਂ ਉਸ ਆ ਦਰਸ਼ਨ ਦੇਣੇ ਹਨ ਤੇ ਏਨ੍ਹੀਂ ਥਾਈਂ ਭਾਣੇ ਸਮੇਂ ਰਖਿਆ ਰਹਿਣ ਦਾ ਉਸ ਪ੍ਰੀਤਮ ਦਾ ਬਚਨ ਹੈ, ਜਿਵੇਂ ਸੜਕ ਉਤੇ ਜ਼ੁਲੈਖਾਂ ਕੁਲੀ ਪਾਈ ਸੀ, ਅਸਾਂ ਪਾਈਆਂ ਹਨ।

ਦੂਰ ਲੜਾਈ ਲਗੀ ਤੇ ਦੇਸ਼ 'ਚ ਹਲ ਚਲ ਸਮੇਂ ਸਤਿਗੁਰੂ ਜੀ ਸੰਗਤ ਨੂੰ ਸਦਾ ਸੁਹੇਵੇ ਸਾਹਿਬ ਤੇ ਰਵਾਲਸਰ ਵਲ ਹੋ ਵਸਣਾ ਜੋ ਕਹਿੰਦੇ ਸੀ। ਇਹ ਉਸ ਬਿਧੀ ਚੰਦ ਜੀ ਦੇ ਰੋਜ਼ ਦੇ ਰਾਵੀ ਵਿਚ ਪੱਥਰ ਸੁਟਣ ਵਾਲੀ ਕਾਰ ਸੀ। ਇਕ ਤੇ ਉਸ ਸਮੇਂ ਨੂੰ ਭੁਲਿਆ ਨਾ ਜਾਵੇ ਤੇ ਦੂਜਾ ਕਿਸੇ ਨੂੰ ਸ਼ੱਕ ਨਾ ਪਵੇ ਤੇ ਤਦੋਂ ਕੋਈ ਰੋਕ ਹੋਵੇ ਮੱਤ, ਤੇ ਸੰਗਤ ਨੂੰ ਆਹਰ ਉਦਮ ਬਣਿਆ ਰਵ੍ਹੇ ! ਗੁਰੂ ਰਾਮ ਦਾਸ ਜੀ ਦੇ ਥੜ੍ਹੇ ਬਨਾਉਣ ਵਾਂਗੂ ਸਤਿਬਚਨ ਦੀ ਪਰਖ ਹੁੰਦੀ ਰਹੇ ਤੇ ਆਸ਼ਕੀ ਸੁਭਾ ਬਣਿਆ ਰਵ੍ਹੇ।

ਸਤਿਗੁਰੂ ਜੀ ਜਥੇਬੰਦੀ ਦਾ ਨਾਮ ਨਾਮਧਾਰੀ ਸੇਵਕ ਦਲ ਹੀ ਰਖਿਆ ਸੀ। ਤੇ ਕਹਿੰਦੇ ਸੀ, ਹਿੰਦੂ ਕਾਸੇ ਜੋਗੇ ਨਹੀਂ ਤੇ ਸਿੱਖ ਪਾਟੇ ਹੋਏ ਹਨ। ਮੁਸਲਮਾਨ ਲੀਗੀ ਕੀ ਤੇ ਖਾਕਸਾਰ ਕੀ ਇਹ ਅੰਦਰੋਂ ਹਿੰਦੂ ਸਿੱਖਾਂ ਤੋਂ ਔਖੇ ਹਨ ਤੇ ਅੜਰੇ ਹਨ। ਜੇ ਅਸੀਂ ਆਪਣੇ ਜੋਗੇ ਹੋਏ ਤਾਂ ਔਖੇ ਸਮੇਂ ਕਿਸੇ ਦੀ ਭੀ ਮਦਦ ਕਰ ਸਕਾਂਗੇ। ਤਿਉਹਾਰਾਂ ਸਮੇਂ ਏਨ੍ਹੀਂ ਦਿਨੀਂ ਵਾਜੇ ਤੇ ਬਾਂਗ ਤੋਂ ਹਿੰਦੁਸਤਾਨ ਵਿਚ ਫਸਾਦ ਹੁੰਦੇ ਸੀ। ਅੰਗਰੇਜ਼ ਦੇ ਖਰੀਦੇ ਬੰਦੇ ਮਜ਼ਹਬਾਂ ਵਿਚ ਵੜ ਉਪਦੇਸ਼ ਦੇ ਲੜਾਂਦੇ, ਮਜ਼ਹਬੀ ਜਨੂਨ ਵਧਾ ਵਗਾੜ। ਮਰਦਮ-ਸ਼ੁਮਾਰੀ ਭੀ ਹੋਣ ਵਾਲੀ ਸੀ। ਸਤਿਗੁਰੂ ਜੀ

ਹਰ ਜ਼ਿਲੇ ਸੂਬਿਆਂ ਵਲ ਰਜਿਸਟਰ ਆਪਣੇ ਤੌਰ ਦੇ ਖਾਨੇ ਬਣਾ ਭੇਜੇ ਸੀ ਤੇ ਸਰਕਾਰੀ ਕਾਗਜ਼ਾਂ ਤੇ ਭੀ ਮਜ਼ਹਬ ਵਾਲੇ ਖਾਨੇ ਵਿਚ ਨਾਮਧਾਰੀ ਲਿਖਾਉਣ ਦਾ ਹੁਕਮ ਦਿੱਤਾ ਸੀ, ਸਤਿਜੁਗ ਤੇ ਲਿਖ ਤੇ ਸੂਬਿਆਂ ਨੂੰ ਕਹਿ। ਭੈਣੀ ਸਾਹਿਬ ਅਗੇ ਖਡੀਆਂ ਸੀ ਕਪੜੇ ਦੀਆਂ, ਹੁਣ ਤੇਲ ਭੀ ਸਰ੍ਹੋਂ ਦਾ ਖਾਲਸ ਨਿਕਲਦਾ। ਸਤਿਗੁਰੂ ਜੀ ਹੁਕਮ ਦਿੱਤਾ ਸੀ ਹਰ ਜ਼ਿਲੇ ਵਿਚ ਕਿ ਹਰ ਨਗਰ ਦੇ ਸਿੱਖ ਅਠੀਂ ਪਹਿਰੀਂ ਇਕੱਠੇ ਹੋਣ ਤੇ ਪੰਥ ਤੇ ਦੇਸ਼ ਦੇ ਮੌਕੇ ਦੇ ਕੰਮਾਂ ਤੇ ਵਿਚਾਰ ਕੀਤੀ ਜਾਵੇ। ਇਕੱਠ ਤੇ ਕਿਸੇ ਦੀ ਸਹਾਇਤਾ, ਭਜਨ ਬੰਦਗੀ ਤੇ ਜ਼ੋਰ ਦਿੱਤਾ ਜਾਵੇ, ਵਰਨੀਆਂ ਕੀਤੀਆਂ ਜਾਣ।

ਸਤਿਗੁਰੂ ਜੀ ਕੱਤਕ ਪੂਰਨਮਾਸ਼ੀ ਤੇ ਨਨਕਾਣੇ ਸਾਹਿਬ ਜਾਣ ਆਉਣ ਦੇ ਸਬਬੋਂ ਸਾਥ ਇਕ ਦੋ ਸ਼ਬਦੀ ਜਥੇ ਰਖ ਸਮੇਂ ਦਾ ਵਰਤਾਓ ਦੱਸਦੇ ਮੇਲਿਆਂ, ਇਕਠਾਂ ਤੇ, ਆਪਣੇ ਬਚਾਓ ਤੇ ਹਿੰਦੂਆਂ ਨਾਲ ਸਨੇਹ ਰਖਣ ਦਾ ਉਪਦੇਸ਼ ਦੇਂਦੇ ਦਿਵਾਉਂਦੇ ਤੇ ਦੱਸਦੇ ਅੰਗਰੇਜ਼ ਨੇ ਕਾਂਗਰਸ ਨਾਲੋਂ ਮੁਹੰਮਦ ਅਲੀ ਜਿਨਾਹ ਤੇ ਸਿਕੰਦਰ ਹਿਯਾਤ ਰਾਹੀਂ ਮੁਸਲਮਾਨਾਂ ਨੂੰ ਅੱਡਰਾ ਕਰ ਲਿਆ ਹੈ ਤੇ ਜੋਸ਼ ਦਿਵਾ ਆਪਣੇ ਜਾਣ ਦੀ ਮਿਆਦ ਵਧਾ ਰਹੇ ਹਨ, ਪਰ ਹਰ ਹਿੰਦ-ਵਾਸੀ ਤੇ ਖਾਸ ਕਰ ਕੂਕਿਆਂ ਨੂੰ ਇਕੱਠੇ ਹੋ ਹੀ ਰਹਿਣਾ ਚਾਹੀਦਾ ਹੈ, ਕਿਉਂਕਿ ਇਨ੍ਹਾਂ ਦੋਹਾਂ ਦਾ ਆਸ਼ਾ ਅੰਗਰੇਜ਼ ਨੂੰ ਹਿੰਦ ਵਿਚੋਂ ਕੱਢ ਲੰਡਨ ਨੂੰ ਤੋਰਨਾ ਹੈ।

ਰਿਆਸਤ ਬੀਕਾਨੇਰ 'ਚ ਗੰਗਾ ਨਗਰ ਤੇ ਮਿੰਟਗੁਮਰੀ 'ਚ ਚੱਕ ਨੰਬਰ ੬ ਤੇ ਚੱਕ ਨੰਬਰ ੨੩ ਲਾਇਲਪੁਰ ਬਾਬੇ ਸਾਉਣ ਸਿੰਘ ਵਲ ਅਖੰਡ ਪਾਠ ਤੇ ਦਰਸ਼ਨ ਦੇ ਸਮੇਂ ਦਾ ਹਾਲ ਦੱਸ ਪਰਚਾਰ ਕਰਾਇਆ, ਕਿ ਆਪੋ ਵਿਚ ਇਤਫਾਕ ਰਖੋ। ਜਥੇਬੰਦ ਹੋ ਰਵ੍ਹੋ ਜੋ ਅੰਗਰੇਜ਼ ਕਾਂਗਰਸ ਦੀ ਤਾਕਤ ਘਟਾਈ ਹੈ, ਤੁਸੀਂ ਸਾਥ ਦੇ ਵਧਾਓ। ਸਤਿਗੁਰੂ ਜੀ ਜਦ ਲਾਇਲਪੁਰ ਦੇ ਜ਼ਿਲੇ ਵਿਚ ਜਾਂਦੇ, ਈਸ਼ਰ ਸਿੰਘ ਖਾਨਪੁਰੀ ਨੂੰ ਯਾਦ ਕਰਦੇ ਤੇ ਕਹਿੰਦੇ, ਅੰਦਰ ਦਾ ਬੜਾ ਸਫਾ ਤੇ ਧੀਰਾ ਏ। ਅਸਾਂ ਸੁਣਿਆ ਏ ਕਈ ਵਾਰ ਦੀਪਮਾਲਾ ਤੇ ਅੰਮ੍ਰਿਤਸਰ ਜਾ ਉਹਲੇ ਪਿਛੇ ਬੈਠ ਸੰਗਤ 'ਚ ਸ਼ਬਦ ਸੁਣ ਵੈਰਾਗ ਭੀ ਕਰਦਾ ਹੈ ਤੇ ਝੂਣਾ ਭੀ ਆਉਂਦਾ ਸੂ। ਪਰ ਨਿਸੰਗ ਹੋ ਭੁਲ ਮੰਨ ਖੁਲ੍ਹ ਕੇ ਮੇਰੇ ਤੱਕ ਨਹੀਂ ਆਉਂਦਾ। ਕੁਸੰਗਤ ਦੇ ਵੇਹੜ ਵਿਚ ਵਲਿਆ ਹੋਇਆ ਹੈ। ਤੇ ਭਲਿਆਂ ਪੁਰਸ਼ਾਂ ਦੇ ਸੁਭਾ ਵਾਲਾ ਹੀ, "ਮੂਲ ਸਭਨ੍ ਕੋ ਸੰਗਤ ਕਾਰਨ। ਸੰਗਤ ਡੋਬਨ ਸੰਗਤ ਤਾਰਨ।" "ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲ ਖਾਇ॥" ਭੀ ਅਵੱਸ਼ ਹੁੰਦਾ ਏ। ਕਹਿੰਦੇ ਈਸ਼ਰ ਸਿੰਘ ਭੀ ਆਖਦਾ ਏ, ਮੈਨੂੰ ਉਨ੍ਹਾਂ ਤੇ ਪ੍ਰਤੀਤ ਏ ਪਰ ਕੋਲਦੇ ਕੋਲ ਨਹੀਂ ਹੋਣ ਦੇਣਾ ਚਾਹੁੰਦੇ। ਹਛਾ ਸੰਜੋਗ ਵਿਜੋਗ ਹੀ ਭੁਗਤਦਾ ਏ। ਇਸ ਈਸ਼ਰ ਸਿੰਘ ਹੋਰਾਂ ਦਾ ਪੁਤਰ ਆਸਾ ਸਿੰਘ ਹੁਣ ਵਟਾਲੇ ਨੇੜੇ ਸ਼ਾਮਪੁਰੇ ਰਹਿੰਦਾ ਏ। ਬੜਾ ਦਾਨਾ ਪੁਰਸ਼ ਹੈ।

ਸਤਿਜੁਗ ਤੇ ਸਤਿਗੁਰੂ ਜੀ ਦਾ ਦੌਰਾ ਛਾਪਿਆ ਜਾਂਦਾ ਸੀ ਤੇ ਸੰਗਤ ਸਭ ਜ਼ਿਲੇ ਤੇ ਦੂਰ ਨੇੜੇ ਦੀ ਹੁਮ-ਹੁਮਾ ਕੇ ਦਰਸ਼ਨ ਨੂੰ ਆਉਂਦੀ ਸੀ। ਹੋਰ ਲੋਕ ਭੀ ਬਹੁਤ ਜਥੇਦਾਰਾਂ ਦੇ ਪਰਚਾਰ ਸੁਣਨ ਆਉਂਦੇ ਸੀ। ਇਸ ਸਮੇਂ ਕਾਂਗਰਸ ਦਾ ਤੇ ਮੁਸਲਮਾਨਾਂ ਦਾ ਵਖੋ ਵਖ ਆਸ਼ਾ ਤੇ ਪਰਚਾਰ ਹੁੰਦਾ ਸੀ। ਨਾਮਧਾਰੀ ਤੇ ਅਕਾਲੀਆਂ ਦਾ ਵਖ ਵਖ ਦੇਸ਼ ਦੀ ਸਮੱਸਿਆ ਤੇ ਵਿਚਾਰ ਸੀ। ਕਿਉਂਕਿ ਅਕਾਲੀ ਭੀ ਵੱਖਰੀਆਂ ਸੀਟਾਂ ਚਾਹੁੰਦੇ ਸੀ ਤੇ ਨਾਮਧਾਰੀ ਪੰਥ ਵਲੋਂ ਸਤਿਗੁਰੂ ਜੀ ਕਾਂਗਰਸ ਦੇ ਆਗੂਆਂ ਨੂੰ ਕਿਹਾ ਹੋਇਆ ਸੀ ਕਿ ਅਸੀਂ ਆਪਣੇ ਆਰੰਭੇ ਆਜ਼ਾਦੀ ਲੈਣ ਦੇ ਕੰਮ

ਨੂੰ ਹੀ ਸਿਰੇ ਚਾੜ੍ਹਨਾ ਚਾਹੁੰਦੇ ਹਾਂ। ਕਿਸੇ ਨਾਲ ਵੰਡ ਕੁਝ ਲੈਣਾ ਨਹੀਂ ਚਾਹੁੰਦੇ। ਕਾਂਗਰਸ ਤੇ ਕੂਕੇ ਸਦਾ ਇਕ ਹਨ ਤੇ ਰਹਿਣਗੇ। ਕਿਉਂਕਿ ਭਾਵੇਂ ਕਾਂਗਰਸ ਅਵਲ ਕੁਝ ਹੋਰ ਸੀ ਪਰ ਹੁਣ ਪੂਰੀ ਆਜ਼ਾਦੀ ਗੋਰੇ ਤੋਂ ਲੈਣਾ ਚਾਹੁੰਦੀ ਹੈ, ਜੋ ਅਸੀਂ ਚਾਹੁੰਦੇ ਹਾਂ।

ਸੱਦੋਵਾਲ ਸਤਿਗੁਰੂ ਸੀ ਦੇ ਦਰਸ਼ਨ ਕਰਨ ਸੰਤ ਭਾਨ ਸਿੰਘ ਜੀ ੩੭੨ ਚੱਕ ਝੰਗ ਬਰਾਂਚ ਗੋਜਰੇ ਲਾਗਿਉਂ ਲਾਇਲਪੁਰ ਦੇ ਪਿੰਡ ਬੁਜਿਆਂ ਵਾਲੀ ਚੋਂ ਆਏ ਤੇ ਅਰਜ਼ ਕੀਤੀ, ਮੇਰੇ ਨੱਗਰ ਭੀ ਜਥਿਆਂ ਸਮੇਤ ਦਰਸ਼ਨ ਦੇਵੋਂ। ਸਤਿਗੁਰੂ ਜੀ ਬਚਨ ਕੀਤਾ, ਤੂੰ ਸਾਡਾ ਕੰਮ ਕਰ। ਸੰਤ ਜੀ ਕਿਹਾ, ਉਹ ਕੀ ਕੰਮ ਹੈ? ਜੋ ਮੈਂ ਆਪ ਦਾ ਕਰ ਸਕਦਾ ਹਾਂ। ਸਤਿਗੁਰੂ ਜੀ ਕਿਹਾ, ਜਿਵੇਂ ਤੇਰੀਆਂ ਮਸ਼ੀਨਾਂ ਚੱਕੀਆਂ ਆਪੇ ਸੁਧ ਚਲਦੀਆਂ ਰਹੀਆਂ ਸੀ, ਤਿਵੇਂ ਸਾਡੀਆਂ ਭੀ ਚਲਣ। ਤਾਂ ਸੰਤ ਜੀ ਹੱਥ ਜੋੜ ਉਤਰ ਦਿਤਾ, "ਕਰਿ ਹੈ ਰਾਮੁ ਹੋਇ ਹੈ ਸੋਇ॥" ਸੱਚੇ ਪਾਤਿਸ਼ਾਹੋ! ਉਸ ਰਾਮ ਦੀ ਰਜ਼ਾ ਵਿਚ ਹੈ ਜਾਂ ਆਪ ਦੇ ਭਾਣੇ ਵਿਚ। ਇਹ ਗੁਪਤ ਵਾਰਤਾਲਾਪ ਆਪੋ ਵਿਚਦੀ ਸੰਤ ਜੀ ਦੀ ਤੇ ਸਤਿਗੁਰੂ ਜੀ ਦੀ ਦਾ ਕਿਸੇ ਨੂੰ ਕੁਝ ਪਤਾ ਨਾ ਲੱਗਾ। ਤੇ ਸਤਿਗੁਰੂ ਜੀ ਕਿਹਾ, ਸੰਤ ਜੀ ਅਸਾਂ ਕਈ ਹੋਰ ਥਾਵਾਂ ਤੋਂ ਹੋ ਨਕੋਦਰ ਜ਼ਿਲਾ ਜਲੰਧਰ ਤੇ ਕੋਠਾ ਜ਼ਿਲਾ ਫੀਰੋਜ਼ਪੁਰ ਵਿਚ ਮੇਲੇ ਮਿਥਿਆਂ ਦੇ ਮੰਨੇ ਦਿਨਾਂ ਤੇ ਜਾਣਾ ਹੈ, ਇਸ ਲਈ ਹੁਣ ਆਪ ਦੇ ਨੱਗਰ ਨਹੀਂ ਜਾ ਸਕਦੇ। ਇਹ ਸੰਤ ਜੀ ਹੁਣ ਰਾਣੀ ਰਹਿੰਦੇ ਹਨ। ਹੋਰ ਵਾਰਤਾ ਭੀ ਸਮੇਂ ਸਿਰ ਇਨ੍ਹਾਂ ਦੀ ਆਵੇਗੀ। ਪਰ ਇਹ ਉਪਰ ਹੋਈ ਵਾਰਤਾ ਵਿਚ ਇਹ ਸਾਰ ਸੀ ਕਿ ਸੰਤ ਭਾਨ ਸਿੰਘ ਜੀ ਸ਼ੇਖੂਪੁਰੇ ਜ਼ਿਲੇ ਕਪਾਹ ਵੇਲ ਰੂੰ ਕੱਢਣ ਵਾਲੇ ਇਕ ਕਾਰਖਾਨੇ ਵਿਚ ਮਿਸਤਰੀ ਲਗੇ ਸੀ। ਏਕ ਸਮੇਂ ਨਾਮ ਸ਼ਬਦ ਦੀ ਮਸਤੀ ਵਿਚ ਰੱਤੇ ਮੱਤੇ ਰੋਜ਼ ਘਰੋਂ ਚੁਪਕੇ ਜਾ ਛੁਪ ਕੇ ਕਪਾਹ ਦੇ ਢੇਰ ਤੇ ਪੈ ਰਹਿੰਦੇ ਸੀ। ਕਿਸੇ ਮਸ਼ੀਨ ਦੀ ਦੇਖ-ਰੇਖ ਨਾ ਕਰਦੇ ਨਾ ਕਿਸੇ ਨਾਲ ਬੋਲਦੇ ਸੀ। ਇਸੇ ਤਰ੍ਹਾਂ ਛੇ ਮਹੀਨੇ ਸੰਤ ਜੀ ਦੀ ਹਾਲਤ ਰਹੀ। ਤਨਖਾਹ ਮਾਲਕਾਂ ਵਲੋਂ ਮਿਲਦੀ ਰਹੀ ਤੇ ਮਸ਼ੀਨਾਂ ਸੁਧ ਹੀ ਚਲਦੀਆਂ ਰਹੀਆਂ। ਸੰਤਾਂ ਦੇ ਭੇਤੀ ਹੇਤੀ ਹੀ ਜਾਣਦੇ ਸੀ, ਸੰਤ ਜੀ ਨਾਮ ਰਸ ਦੀ ਮਸਤੀ ਜੋ ਮਾਣਦੇ ਸੀ। ਛੇ ਮਹੀਨਿਆਂ ਬਾਅਦ ਹੋਸ਼ ਆਈ ਤੇ ਸੰਤ ਜੀ ਡਿਊਟੀ ਸੰਭਾਲੀ ਸੀ। ਸਤਿਗੁਰੂ ਜੀ ਸਾਧਾਂ ਤੋਂ ਸੁਣੀ ਵਾਰਤਾ ਸੰਤਾਂ ਨੂੰ ਜਣਾ ਕਿਹਾ, ਤੁਸੀਂ ਓਵੇਂ ਹੀ ਹੁਣ ਦੇ ਸਮੇਂ ਦੀ ਸੰਭਾਲ ਰਾਮ ਤੋਂ ਕਰਾਵੋ। ਤਾਂ ਸੰਤ ਜੀ ਉਤਰ ਦਿੱਤਾ ਸੀ ਉਹ ਰਾਮ ਰਜ਼ਾ ਦਾ ਮਾਲਕ ਹੈ ਜਾਂ ਆਪ ਦੇ ਹੀ ਸੰਭਾਲਣ ਦਾ ਸਮਾਂ ਹੈ।

ਸਤਿਗੁਰੂ ਜੀ ਨਨਕਾਣੇ ਸਾਹਿਬ ਦੇ ਮੇਲੇ ਸਮੇਂ ਭੀ ਭਾਈ ਜੀ ਨੂੰ ਤੇ ਸੰਤ ਬਹਾਦਰ ਸਿੰਘ ਜੀ ਨੂੰ ਕਿਹਾ, ਕਿ ਡਸਕੇ ਜਾਣਾ ਹੈ। ਪਰ ਤੁਸਾਂ ਮੈਨੂੰ ਯਾਦ ਕਰਾਉਣਾ ਕਿਉਂਕਿ ਮੈਂ ਹੋਰ ਪ੍ਰੇਮੀਆਂ ਦੇ ਮਿਲਣ ਵਲ ਰੁਝ, ਕੁਝ ਜ਼ਰੂਰ ਦੂਰ ਨੇੜੇ ਜਾਣ ਦੇ ਪੰਧ ਵਿਸਰ ਜਾਂਦਾ ਹਾਂ। ਸਤਿਗੁਰੂ ਜੀ ਕੁਝ ਨੱਗਰਾਂ ਦੇ ਸਾਧਾਂ ਨੂੰ ਦਰਸ਼ਨ ਦਿੰਦੇ ਗੁਜਰਾਂਵਾਲਿਉਂ ਆਸਾ ਦੀ ਵਾਰ ਦਾ ਭੋਗ ਪਾਉਂਦੇ ਲਾਲ ਸਿੰਘ ਡਰਾਈਵਰ ਨੂੰ ਤੇ ਭਾਈ ਵਜ਼ੀਰ ਸਿੰਘ ਜੀ ਨੂੰ ਸਾਥ ਲੈ ਡਸਕੇ ਬਜ਼ਾਰ ਵਿਚ ਕਾਰ ਖਲ੍ਹਾਰ ਭਾਈ ਜੀ ਨੂੰ ਅਤਰ ਕੌਰ ਮਸਤਾਨੀ ਦੇ ਘਰ ਭੇਜਿਆ। ਭਾਈ ਜੀ ਕੁੰਡਾ ਖੜਕਾਇਆ ਤੇ ਕਿਹਾ, ਬੀਬੀ ਸਤਿਗੁਰੂ ਜੀ ਆਏ ਹਨ। ਅਤਰ ਕੌਰ ਬੂਹਾ ਖੋਲ੍ਹਿਆ, ਮੰਜਾ ਵਿਛਾਇਆ। ਸਤਿਗੁਰੂ ਜੀ ਮੰਜੇ ਤੇ ਆ ਬੈਠੇ। ਅਤਰ ਕੌਰ ਚਰਨੀਂ ਲੱਗੀ ਤੇ ਜਲ ਦੁਧ ਪ੍ਰਸ਼ਾਦਿ ਦੀ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ, ਤੇਰੀ ਅਰਜ਼ ਦਰਸਨ ਦੇਣ ਦੀ ਹੀ ਸੀ। ਅਤਰ ਕੌਰ ਕਿਹਾ, ਜੇ ਆਪ ਓਵੇਂ ਦਾ ਹੀ

ਦਰਸ਼ਨ ਦੇਵੋ ਜਿਵੇਂ ਰਾਤ ਆ ਦਰਸ਼ਨ ਦਿੱਤਾ ਸਾ ਜੇ, ਤਾਂ ਠੀਕ ਹੈ। ਸਤਿਗੁਰੂ ਜੀ ਮੰਜੇ ਤੋਂ ਉਠ ਖੂੰਡਾ ਫੜ ਕੰਧ ਨਾਲ ਲੱਗ ਤੇ ਅਤਰ ਕੌਰ ਨੂੰ ਖੂੰਡੇ ਦੀ ਹੁਝ ਲਾ ਕਿਹਾ, ਇਸ ਤਰ੍ਹਾਂ ਹੀ ਆਖਦੀ ਹੈਂ, ਅਤਰ ਕੌਰ ਮਸਤ ਹੋਈ ਲੇਟਣ ਲਗ ਪਈ ਤੇ ਸਤਿਗੁਰੂ ਜੀ ਉਸ ਦੇ ਘਰੋਂ ਨਾਮਧਾਰੀ ਧਰਮਸਾਲਾ ਵਿਚ ਆ ਸੰਗਤ ਨੂੰ ਦਰਸ਼ਨ ਦਿੱਤੇ। ਮੈਂ ਇਹ ਵਾਰਤਾ ਡਾ: ਧਿਆਨ ਸਿੰਘ ਜੀ ਤੋਂ ਤਦੋਂ ਹੀ ਮੰਗਵਾ ਨੋਟ ਕਰ ਲਈ ਸੀ। ਇਹ ਅਤਰ ਕੌਰ ਹੁਣ ਸਕੇਤ ਰਹਿੰਦੀ ਹੈ ਤੇ ਡਾਕਟਰ ਜੀ ਦਿਲੀ ਤੋਂ ਸੱਚਾ ਮਾਰਗ ਸਪਤਾਹਕ ਪਰਚਾ ਕੱਢਦੇ ਹਨ ਤੇ ਨਾਮਧਾਰੀ ਦਰਬਾਰ ਦੇ ਸਕੱਤਰ ਹਨ।

ਇਹ ਅਤਰ ਕੌਰ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਡਸਕੇ ਦੇ ਹੁਕਮ ਸਿੰਘ ਜੀ ਦੀ ਨੂੰਹ ਅਮਰ ਸਿੰਘ ਦੇ ਘਰੋਂ ਹੈ। ਇਹ ਘਰੋਂ ਗਰੀਬੀ ਤੇ ਸਾਥ ਦੀ ਢਿਲਿਆਈ ਕਰ ਸਤਿਗੁਰੂ ਜੀ ਦੇ ਦਰਸ਼ਨ ਤੇ ਸੇਵਾ ਘਰ ਨਾ ਕਰ ਸਕਦੀ ਸੀ। ਏਕ ਸਮੇਂ ਗੁਜਰਾਂਵਾਲੇ ਪੁਤਰ ਨੂੰ ਨਾਲ ਲੈ ਇਸ ਅਰਜ਼ ਕੀਤੀ ਸੀ ਤੇ ਸਤਿਗੁਰੂ ਜੀ ਉਤਰ ਦਿੱਤਾ ਸੀ, ਬੀਬੀ ਹੁਣ ਤੇ ਨਹੀਂ, ਕਦੀ ਆਪੇ ਆਵਾਂਗੇ। ਇਸ ਘਰ ਆ ਘਿਓ ਦੀ ਜੋਤ ਜਗਾ, ਅੰਦਰ ਤਪ ਧਾਰ ਲਿਆ ਤੇ ਸਤਿਗੁਰੂ ਜੀ ਇਕ ਰਾਤ ਦਰਸ਼ਨ ਦੇ ਕਿਹਾ ਸੀ, ਅਸੀਂ ੧੭ ਮੱਘਰ ਨੂੰ ਆਵਾਂਗੇ। ਇਹ ਉਹ ਦਿਨ ਉਡੀਕਦੀ ਤੇ ਤਪ ਕਰਦੀ ਸੀ। ਸਤਿਗੁਰੂ ਜੀ ਕੀਤੇ ਸੁਪਨੇ ਵਿਚ ਬਚਨ ਤੇ ਦਰਸ਼ਨ ਦਿੱਤੇ ਸੀ। ਸੰਗਤ ਨੂੰ ਬਾਅਦ ਪਤਾ ਲਗਾ ਜਦ ਭਾਈ ਜੀ ਦਸਿਆ ਕਿ ਚਿਰੋਕਣੇ ਕਹਿੰਦੇ ਸੀ ਡਸਕੇ ਜਾਣਾ ਹੈ।

ਸਤਿਗੁਰੂ ਜੀ ਨਕੋਦਰ ਜ਼ਿਲੇ ਜਲੰਧਰ ਦੀ ਸੰਗਤ ਵਲੋਂ ਕੀਤੇ ਮੇਲੇ ਤੇ ੨੦-੨੧ ਮੱਘਰ ਨੂੰ ਸਮੇਤ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਤੇ ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲਿਆਂ ਦੇ ਦਰਸ਼ਨ ਦਿੱਤੇ। ਜਲੂਸ ਨਿਕਲਿਆ ਪਰਚਾਰ ਹੋਇਆ, ਦੀਵਾਨ ਲੱਗੇ, ਨਾਮਧਾਰੀਆਂ ਨੂੰ ਸੇਵਕ ਦਲ ਵਿਚ ਭਰਤੀ ਹੋਣ ਦਾ ਹੁਕਮ ਕੀਤਾ ਤੇ ਸਤਿਗੁਰੂ ਜੀ ਅੰਗਰੇਜ਼ਾਂ ਨਾਲ ਨਾ-ਮਿਲਵਰਤਣ ਤੇ ਸਵਦੇਸ਼ੀ ਵਰਤਣ ਖਾਣ, ਪਹਿਨਣ, ਹਿੰਦੂਆਂ ਤੇ ਕਾਂਗਰਸ ਨਾਲ ਸਨੇਹ ਰਖਣ ਦਾ ਹੁਕਮ ਕੀਤਾ ਤੇ ਦਸਿਆ, ਹਿੰਦੂ ਧਰਮ ਮੂਲ ਹੈ ਤੇ ਸਿੱਖ ਧਰਮ ਆਦਿ ਸਭ ਮਜ਼ਹਬ ਪੰਥ, ਮੂਲ ਦਰਖਤ ਦੇ ਡਾਲ ਸ਼ਾਖਾਂ ਹਨ। ਸਤਿਗੁਰੂ ਜੀ ੨੨, ੨੩, ੨੪ ਮੱਘਰ ਕੋਠਾ ਗੁਰੂ ਕੇ, ਜ਼ਿਲੇ ਫੀਰੋਜ਼ਪੁਰ ਦੀ ਸੰਗਤ ਵਲੋਂ ਕੀਤੇ ਮੇਲੇ ਤੇ ਦਰਸ਼ਨ ਦਿੱਤੇ। ਪਰ ਪਰਚਾਰ ਇਹੋ ਕਰਾਇਆ, ਅੰਗਰੇਜ਼ ਦੀ ਚਾਲ "ਪਾੜੋ ਤੇ ਰਾਜ ਕਰੋ" ਤੋਂ ਬਚ ਕੇ ਰਹੋ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸਭ ਨਾਲ ਪਿਆਰ ਕਰੋ। ਭਜਨ ਬਾਣੀ ਤਕੜੇ ਹੋ ਕੇ ਕਰੋ, ਮੇਲੇ ਤੇ ਭੋਗ ਸਮੇਂ ਸੰਤ ਭੂਰੀ ਵਾਲਿਆਂ, ਹਜ਼ੂਰਾ ਸਿੰਘ ਜੀ, ਸੰਤ ਗੁਪਾਲ ਸਿੰਘ ਜੀ ਤੇ ਭਾਈ ਰੂਪੇ ਵਾਲਿਆਂ ਉਚਾ ਅਵਾਜ਼ਾ ਦੇ ਕਿਹਾ, ਆਓ ਗੁਰੂ ਕੇ ਦਰੋਂ ਦੁਨੀਆਂ ਦੇ ਲੋਕੋ, ਨਾਮ ਦਾਨ ਲੈ ਜਨਮ ਸਫਲਾ ਕਰੋ।

## ਕਰੂੰਡੀਆ ਵੱਸ

ਭਾਈ ਰੂਪੇ ਦਾ ਕੁੰਦਨ ਲਾਲ ਬ੍ਰਾਹਮਣ ਸਤਿਗੁਰੂ ਜੀ ਦੇ ਦਰਸ਼ਨ ਦੂਰ ਬੈਠ ਕਰ ਰਿਹਾ ਸੀ। ਇਹ ਕੁੰਦਨ ਲਾਲ ਜੋਤਸ਼ੀ ਵਿਦਵਾਨ ਰਾਮਾਇਣ ਤੇ ਮਹਾਭਾਰਤ ਦਾ ਬਹੁਤ ਅਭਿਆਸੀ ਸੀ।

ਰਾਜਿਆਂ ਦੇ ਸੱਦਿਆਂ ਤੇ ਜਾਂਦਾ। ਬਹੁਤ ਇਨਾਮ ਪਾਉਂਦਾ। ਬਹੁਤ ਚੰਗੀ ਹਿੰਦੀ ਤੇ ਸੰਸਕ੍ਰਿਤ ਪੜ੍ਹਿਆ ਹੋਇਆ, ਕਿਸੇ ਨੂੰ ਅੱਖ ਥਲੇ ਨਾ ਲਿਆਉਣ ਵਾਲਾ। ਜਦ ਨਾਮਧਾਰੀਆਂ ਨੂੰ ਵੇਖਦਾ, ਉਸ ਨੂੰ ਬਹੁਤ ਪਿਆਰੇ ਲਗਦੇ। ਇਹ ਇਕ ਸਮੇਂ ਪੋਜੇਟਿਆਂ ਤੋਂ ਕੁਝ ਸਾਥੀਆਂ ਸਮੇਤ ਭੈਣੀ ਸਾਹਿਬ ਆਇਆ। ਗੇਰੂ ਬਜ਼ਤਰ ਸੀ। ਜਾਮਨਾਂ ਤਲੇ ਘੋੜੇ ਖਲ੍ਹਾਰੇ। ਸਾਧਾਂ ਆਦਰ ਕੀਤਾ। ਸਭ ਨੂੰ ਜਲ-ਪ੍ਰਸਾਦਿ ਦੀ ਅਰਜ਼ ਕੀਤੀ, ਘੋੜੇ ਫੜੇ। ਮਾਤਾ ਜੀਉਣ ਕੌਰ ਜੀ ਦੇ ਹਥੋਂ ਪ੍ਰਸ਼ਾਦਿ ਛਕ ਇਸ ਦੀ ਸਗੋਂ ਸਰਧਾ ਬਣੀ। ਭਾਈ ਰੂਪੇ ਦੇ ਸੰਤ ਗੁਪਾਲ ਸਿੰਘ ਜੀ ਜੋ ਇਸ ਨੂੰ ਕਹਿੰਦੇ ਸੀ, ਭਾਵੇਂ ਤੂੰ ਵਿਦਿਆ ਕਿੰਨੀ ਪੜ੍ਹੀ ਹੈ, ਗੁਰੂ ਧਾਰੇ ਬਿਨਾ ਬ੍ਰਹਮਗਿਆਨ ਤੇ ਗਤਿ ਨਹੀਂ ਤੇਰੀ ਹੋਣੀ। ਕੁੰਦਨ ਲਾਲ ਦਿਲੋਂ ਜਾਣੇ ਇਹ ਅਨਪੜ੍ਹ ਮੈਨੂੰ ਕੀ ਕਹਿੰਦੇ ਹਨ। ਭਾਈ ਰੂਪਾ ਜ਼ਿਲੇ ਬਠਿੰਡੇ ਤੋਂ ਕੋਠਾ ਗੁਰੂ ਕਾ ੧੦ ਕੋਹ ਤੇ ਸੀ। ਇਸ ਮੇਲੇ ਤੇ ਜਾਣ ਸਮੇਂ ਸੰਤ ਗੁਪਾਲ ਸਿੰਘ ਜੀ ਕੁੰਦਨ ਲਾਲ ਨੂੰ ਕਿਹਾ, ਤੂੰ ਮੇਲੇ ਚਲ, ਮਨ ਮੰਨੀਗਾ ਤਾਂ ਠਹਿਰੀਂ ਨਹੀਂ ਤਾਂ ਪਰਤ ਆਵੀਂ। ਕੋਠੇ ਪੁਜੇ ਤਾਂ ਜਾਂਦਿਆਂ ਨੂੰ ਚੂਹੜ ਸਿੰਘ ਭਗਤੇ ਦੇ ਦੀਵਾਨ ਲਾਇਆ ਸੀ। ਤੇ ਕਈ ਕੂਕੇ ਸਿੱਖ ਸਿੱਖਣੀਆਂ ਗੁਰਸ਼ਬਦ ਸੁਣ ਮਸਤਾਨੇ ਹੋਏ ਨਜ਼ਰੀਂ ਪਏ। ਕੁੰਦਨ ਲਾਲ ਨੂੰ ਇੰਜ ਜਾਪਿਆ, ਜਿਵੇਂ ਗੋਪੀਆਂ ਕ੍ਰਿਸ਼ਨ ਜੀ ਦੇ ਪ੍ਰੇਮ ਵਿਚ ਮਸਤ ਹੋਈਆਂ ਨੱਚ ਰਹੀਆਂ ਹਨ। ਪਰ ਬਹਿ ਫੇਰ ਭੀ ਲਾਂਭੇ ਹੀ ਗਿਆ। ਅਰਜਨ ਸਿੰਘ ਮਸਤਾਨੇ ਤੇ ਸੰਤਾ ਸਿੰਘ ਭਾਈ ਰੂਪੇ ਕੇ ਦਿਆਂ ਭੋਗ ਸਮੇਂ ਇਸ ਨੂੰ ਜ਼ੋਰ ਦਿੱਤਾ ਤੂੰ ਹੁਣ ਭੋਗ ਸਮੇਂ ਤੇ ਸਤਿਗੁਰੂ ਜੀ ਦਾ ਨੇੜੇ ਹੋ ਦਰਸ਼ਨ ਕਰ ਤੇ ਭਜਨ ਪੁਛ ਲੈ। ਕੁੰਦਨ ਲਾਲ ਸਤਿਗੁਰੂ ਜੀ ਦੇ ਹਜ਼ੂਰ ਮੱਥਾ ਟੇਕ ਹੱਥ ਜੋੜ ਖੜਾ ਤੇ ਬਚਨ ਕੀਤਾ, ਮੈਂ ਭੈਣੀ ਸਾਹਿਬ ਜਾ ਮਾਤਾ ਜੀ ਤੋਂ ਪ੍ਰਸ਼ਾਦਿ ਛਕ ਚਾਰ ਆਨੇ, ਤੇ ਮਸਤਾਨੀਆਂ ਸੰਗਤਾਂ ਦਾ ਦਰਸ਼ਨ ਕਰ ਅੱਧਾ ਸਿੱਖ ਤੇ ਹੋ ਗਿਆ ਹਾਂ। ਪਰ ਮੇਰੇ ਪਿੰਡ ਦੇ ਮੇਲੀ ਸਿੱਖ ਜ਼ੋਰ ਦੇਂਦੇ ਹਨ ਤੂੰ ਭਜਨ ਪੁਛ ਲੈ। ਮੈਂ ਕਰੂੰਡੀਆ ਸੱਪ ਹਾਂ। ਜੇ ਕੀਲਣ ਦੀ ਤਾਕਤ ਜੇ ਤਾਂ ਭਜਨ ਦੱਸ ਦਸਾ ਦੇਵੋ। ਸਤਿਗੁਰੂ ਜੀ ਸੁਣ ਕੇ ਮੁਸਕ੍ਰਾਏ ਤੇ ਸਹੀ, ਪਰ ਇਸ ਨੂੰ ਕੁਝ ਨਾ ਕਿਹਾ। ਤੇ ਸੂਬਾ ਮਸਤਾਨ ਸਿੰਘ ਜੀ ਰਾਏਸਰ ਵਾਲਿਆਂ ਨੂੰ ਕਿਹੋ ਨੇ ਇਸ ਨੂੰ ਭਜਨ ਦੇ ਸਿਖਿਆ ਦੇ ਦੇਵੋ। ਸੂਬਾ ਜੀ ਭਜਨ ਦੇ ਸਿਖਿਆ ਦਿੱਤੀ, ਕੇਸਾਂ ਦੀ ਬੇਅਦਬੀ ਨਹੀਂ ਕਰਨੀ, ਸਿੱਖਾਂ ਤੇ ਸ਼ਰਧਾ ਰਖਣੀ, ਭਜਨ ਕਰਨਾ, ਪ੍ਰਸ਼ਾਦਿ ਸਾਦਾ ਤੇ ਧਰਮ ਦੀ ਕਿਰਤ ਦਾ ਛਕਣਾ। ਵਾਪਸ ਭਾਈ ਰੂਪੇ ਸਭ ਜਥਾ ਫੂਲਾ ਸਿੰਘ ਸੰਤ ਗੁਪਾਲ ਸਿੰਘ, ਚੂਹੜ ਸਿੰਘ ਜੀ, ਅਰਜਨ ਸਿੰਘ ਮਸਤਾਨਾ ਸੰਤਾ ਸਿੰਘ ਆਦਿ ਆਏ ਤੇ ਕੁੰਦਨ ਲਾਲ ਦੇ ਘਰ ਹੀ ਆ ਸ਼ਬਦ ਪੜ੍ਹਦਿਆਂ ਉਤਾਰਾ ਕੀਤਾ। ਘਰ ਇਸ ਦੇ ਚਾਰ ਲਵੇਰੀਆਂ ਸੀ। ਸਾਧਾਂ ਇਸ ਦੀ ਅਰਜ਼ ਤੇ ਰਾਤ ਖੀਰ ਰਿਧੀ, ਪ੍ਰਸ਼ਾਦਿ ਛਕਿਆ ਤੇ ਰਾਤ ਸਾਰੀ ਦੀਵਾਨ ਲਾਈ ਰਖਿਆ। ਸਵੇਰ ਨੂੰ ਸਾਰੇ ਰੂਪੇ ਵਿਚ ਧੁੰਮ ਪੈ ਗਈ ਕਿ ਕੁੰਦਨ ਲਾਲ ਕੂਕਾ ਹੋ ਗਿਆ ਹੈ ਕੁੰਦਨ ਸਿੰਘ ਬਣ ਗਿਆ ਹੈ। ਬ੍ਰਾਹਮਣ ਬ੍ਰਾਦਰੀ ਤੇ ਭਰਾਵਾਂ ਕਿਹਾ, ਜੇ ਬ੍ਰਾਹਮਣ ਸਾਧ ਹੋ ਜਾਵੇ ਤਾਂ ਬਾਬਾ ਬਣਦਾ ਹੈ, ਜੇ ਬ੍ਰਾਹਮਣ ਹੀ ਰਵ੍ਹੇ ਤਾਂ ਦਾਦਾ ਅਖਵਾਉਂਦਾ ਹੈ। ਜੇ ਜ਼ਿਮੀਂਦਾਰ ਜਾਂ ਹੋਰ ਸਿੱਖ ਬਣੇ ਤਾਂ ਭਾਈ ਬਣਦਾ ਹੈ। ਤੂੰ ਇਹ ਕੀ ਕੀਤਾ ਕੂਕਾ ਹੋਇ। ਇਨ੍ਹਾਂ ਨਾਮਧਾਰੀਆਂ ਤੇ ਸਾਡਾ ਟੁਕਰ ਵਿਆਹਾਂ ਦੀ ਆਮਦਨ ਮਾਰੀ ਹੈ। ਅਨੰਦ ਮਰਯਾਦਾ ਪ੍ਰਚੱਲਤ ਕਰ। ਕੁੰਦਨ ਲਾਲ ਕਿਹਾ, ਮੈਂ ਵਿਆਹਾਂ ਦੀ ਆਮਦਨ ਤੇ ਹੰਦਿਆਂ ਦੇ ਟੁਕਰ ਕੀ ਕਰਨੇ ਹਨ। ਮੈਨੂੰ ਮਾਪਿਆਂ ਗੁਣ ਦਿੱਤਾ ਹੈ ਤੇ ਗੁਣ ਨੂੰ ਧਨ ਪਦਾਰਥ ਦੀ ਘਾਟ ਨਹੀਂ। ਕੁੰਦਨ ਸਿੰਘ ਦੀ ਮਾਤਾ ਗਣੇਸ਼ੀ ਭੀ ਰੋਕਿਆ ਪਰ ਘਰ ਵਾਲੀ ਦੁਰਗੀ ਕਿਹਾ, ਚੰਗਾ ਕੀਤਾ ਈ, ਗੁਰੂ ਧਾਰਿਆ ਈ। ਮੈਂ

ਤੇਰਾ ਸਾਥ ਦੇਵਾਂਗੀ। ਕੁੰਦਨ ਸਿੰਘ ਨਾਮਧਾਰੀ ਮੇਲਿਆਂ ਤੇ ਜਾਣ ਲਗਾ ਤੇ ਕੂਕੇ ਇਸ ਦੇ ਘਰ ਆਉਂਦੇ। ਇਸ ਨੇ ਹੋਟਲਾਂ ਤੇ ਬਹਿ ਹਰ ਇਕ ਦੇ ਜੂਠੇ ਤੇ ਭਿਟੜ ਭਾਂਡੇ ਵਿਚ ਖਾਣਾ ਛੱਡ ਦਿੱਤਾ। ਇਸ ਦਾ ਪੁਤਰ ਦੇਵਰਾਜ ਪਟਿਆਲੇ ਪੜ੍ਹਦਾ ਸੀ। ਕੁੰਦਨ ਸਿੰਘ ਇਕ ਸਾਧਾਂ ਦੇ ਮੇਲੇ ਸਮੇਂ ਪਟਿਆਲੇ ਗਿਆ। ਪੁਤਰ ਕਿਹਾ, ਮੈਂ ਤੈਨੂੰ ਅਜਿਹੇ ਹੋਟਲ ਵਿਚੋਂ ਰੋਟੀ ਖਵਾਵਾਂ, ਤੂੰ ਮੇਰੇ ਆਖੇ ਲਗ, ਤੇਰੀ ਉਮਰ ਵਧ ਜਾਵੇਗੀ। ਕੁੰਦਨ ਸਿੰਘ ਕਿਹਾ, ਮੈਂ ਕੂਕਿਆਂ ਦੇ ਲੰਗਰੋਂ ਹੀ ਹੱਥ ਤੇ ਪ੍ਰਸ਼ਾਦਾ ਲੈ ਮਾਂਹ ਦੀ ਦਾਲ ਛਕਾਂਗਾ ਜਿਸ ਕਰਕੇ ਮੇਰੀ ਉਮਰ ਵਧੇਗੀ। ਕਿਉਂਕਿ ਗੁਰੂ ਨੂੰ ਮਿਲਣ ਤੋਂ ਉਮਰ ਟੁਰਦੀ ਹੈ। ਜਿੰਨੀ ਸਿੱਖੀ ਵਧੇਗੀ ਓਨੀ ਹੀ ਮੇਰੀ ਉਮਰ ਵਧੇਗੀ।

ਕੁੰਦਨ ਸਿੰਘ ਆਪਣੀ ਬੀਬੀ ਸਿੱਖ ਹੋਣ ਤੋਂ ਪਹਿਲਾਂ ਦੀ ਮੰਗੀ ਸੀ ਬਿਸ਼ਨਾ ਦੇਵੀ। ਉਸ ਦਾ ਘਰ ਵਿਆਹ ਕੀਤਾ। ਸਤਿਗੁਰੂ ਜੀ ਇਸ ਦੀ ਉਗਰਾਹੀ ਬੰਦ ਕੀਤੀ। ਕੁਝ ਚਿਰ ਇਸ ਵਲ ਕੋਈ ਸਿੱਖ ਨਾ ਗਿਆ ਤੇ ਕਈ ਸਿੱਖ ਕਹਿਣ ਇਹ ਪੰਥੋਂ ਬਾਹਰ ਹੋ ਗਿਆ ਹੈ। ਸੂਬਾ ਵਰਿਆਮ ਸਿੰਘ ਜੀ ਰਾਹਲਾਂ ਵਾਲੇ, ਸੂਬਾ ਇੰਦਰ ਸਿੰਘ ਜੀ ਰੋਡੇ, ਸੂਬਾ ਸ਼ੇਰ ਸਿੰਘ ਜੀ ਪਿਥੋ, ਸੂ: ਦਯਾ ਸਿੰਘ ਜੀ ਕੱਕੜ ਭਾਈ ਰੂਪੇਕੇ ਗਏ ਤੇ ਇਸ ਨੂੰ ਕਿਹਾ, ਤੂੰ ਸਤਿਗੁਰੂ ਜੀ ਤੋਂ ਭੈਣੀ ਸਾਹਿਬ ਜਾ ਭੁਲ ਬਖਸ਼ਾ। ਇਸ ਕਿਹਾ ਮੈਂ ਪੰਥ ਦੀ ਕਾਰੋਂ ਬਾਹਰ ਨਿਕਲ ਗਿਆ ਹਾਂ, ਹੁਣ ਅੰਦਰ ਕਿਵੇਂ ਆਵਾਂ। ਉਨ੍ਹਾਂ ਕਿਹਾ, ਪਹਿਲਾਂ ਅਸੀਂ ਤੇਰੇ ਨਾਲ ਰਲ ਬਾਹਰ ਹੁੰਦੇ ਹਾਂ। ਫਿਰ ਤੂੰ ਸਾਡੇ ਨਾਲ ਰਲ ਪੰਥ ਦੇ ਅੰਦਰ ਆਉਣ ਦਾ ਵਚਨ ਕਰ। ਕੁੰਦਨ ਸਿੰਘ ਸੱਤਬਚਨ ਕੀਤਾ ਤੇ ਕਿਹਾ, ਤੁਸੀਂ ਹੁਣ ਮੇਰੇ ਘਰ ਪ੍ਰਸ਼ਾਦਿ ਛਕੋ। ਉਨ੍ਹਾਂ ਭੀ ਸੱਤਬਚਨ ਕੀਤਾ ਤੇ ਪ੍ਰਸ਼ਾਦਿ ਛਕ ਕਿਹਾ, ਅਸੀਂ ਹੁਣ ਤੇਰੇ ਨਾਲ ਰਲ ਪੰਥੋਂ ਬਾਹਰ ਹੋ ਗਏ ਹਾਂ। ਤੂੰ ਸਾਡੇ ਨਾਲ ਰਲ ਭੈਣੀ ਸਾਹਿਬ ਚਲ ਭੁਲ ਬਖਸ਼ਾ। ਪੰਥ ਦੇ ਅੰਦਰ ਆ। ਰਾਤ ਦੀਵਾਨ ਇਸ ਦੇ ਕੋਠੇ ਤੇ ਲੱਗਾ ਤੇ ਸਵੇਰੇ ਕੁੰਦਨ ਸਿੰਘ ਸਾਧਾਂ ਨਾਲ ਟੁਰ ਭੈਣੀ ਸਾਹਿਬ ਆਇਆ, ਸਤਿਗੁਰੂ ਜੀ ਤੋਂ ਪਿਛਲੀ ਭੁਲ ਦੀ ਮਾਫੀ ਮੰਗੀ, ਅਗੋਂ ਐਸਾ ਨਾ ਕਰਨ ਦਾ ਨੇਮ ਕੀਤਾ।

ਏਕ ਸਮੇਂ ਏਸ ਕੁੰਦਨ ਸਿੰਘ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਮੇਰੇ ਘਰ ਜਲੇਬੀਆਂ ਦਾ ਲੰਗਰ ਕਰੋ। ਸਤਿਗੁਰੂ ਜੀ ਕਿਹਾ, ਤੂੰ ਆਟਾ ਪੀਸ ਰਖ। ਸਤਿਗੁਰੂ ਜੀ ਭਗਤੇ ਤੋਂ ਅਚਾਨਕ ਸਿੱਖਾਂ ਦੇ ਸਿਰ ਤੇ ਭਾਤਾ ਸੋਧ ਦਾ ਚੁਕਾ ਭੇਜਿਆ ਤੇ ਫਰੀਦਕੋਟੋਂ ਖੰਡ ਭੇਜੀ। ਅਗਲੇ ਰੋਜ਼ ਆਪ ਭੀ ਦਰਸ਼ਨ ਦਿੱਤੇ। ਦਵਾਲੇ ਤੋਂ ਭੀ ਬਹੁਤ ਸੰਗਤ ਆਈ ਤੇ ਬਹੁਤ ਮੇਲਾ ਹੋਇਆ। ਸਤਿਗੁਰੂ ਜੀ ਮੇਲੇ ਦੇ ਭੋਗ ਸਮੇਂ ਕਿਹਾ, ਲਓ ਕੁੰਦਨ ਸਿੰਘ ਜੀ ਪਿਛਲੀ ਕਸਰ ਨਿਕਲ ਗਈ ਜੇ ਤੇ ਕਿਹਾ, ਦਸੋ ਕਰੂੰਡੀਆ ਸੱਪ ਵੱਸ ਹੋਇਆ ਹੈ ਕਿ ਨਹੀਂ। ਤਾਂ ਪੰਡਿਤ ਜੀ ਕਿਹਾ, ਆਪ ਦੀ ਕਿਰਪਾ ਨਾਲ ਮਨ ਕਰੂੰਡੀਆ ਹੁਣ ਵੱਸ ਹੋ ਹੀ ਗਿਆ ਹੈ। ਇਹ ਕੁੰਦਨ ਸਿੰਘ ਜੀ ਜੋਤਸ਼ੀ ਬਿਰਧ ਬ੍ਰਾਹਮਣ ਭੈਣੀ ਸਾਹਿਬ ਤੇ ਜੀਵਨ ਨਗਰ ਭੀ ਸ਼ਰਧਾ ਨਾਲ ਆਉਂਦੇ ਹਨ ਤੇ ਸਤਿਗੁਰ ਜੀ ਦੀ ਦਿਆਲਤਾ ਦੀ ਮਹਿਮਾ ਮਹਾਂਭਾਰਤ ਤੇ ਰਾਮਾਇਣ ਦੇ ਸਲੋਕਾਂ ਵਿਚੋਂ ਪ੍ਰਮਾਣ ਦੇਇ ਬਹੁਤ ਕਰਦੇ ਹਨ। ਮੈਂ ਇਹ ਵਾਰਤਾ ਸਾਧ ਸੰਗਤ ਨੂੰ ਸਿੱਖਾਂ ਦੇ ਉਪਕਾਰੀ ਸੂਬਾ ਆਪਣੇ ਪੰਥ ਦੀ ਬ੍ਰਿਧੀ ਦੇ ਚਾਅ ਅਰਥ ਲਿਖ ਦੱਸੀ ਹੈ। ਆਸ ਹੈ ਸਾਧ ਜਨ ਸੁਣ ਗੁਣ ਲੈਣ ਦਾ ਜਤਨ ਕਰਨਗੇ।

ਸਤਿਗੁਰੂ ਜੀ ਭੈਣੀ ਸਾਹਿਬ ੨੮ ਮਘਰ ਤੋਂ ਜਪ ਨੇਮ ਭਜਨ ਬਾਣੀ ਦਾ ਹੋਲੇ ਤੱਕ

ਕਰਨਾ ਅਰੰਭਿਆ। ਤੇ ਸਭ ਸੰਗਤਾਂ ਸਾਧਾਂ ਨੂੰ ਸਤਿਜੁਗ ਤੇ ਛਪਵਾ ਸੱਦਾ ਦਿੱਤਾ। ਬਸੰਤ ਦਾ ਮੇਲਾ ਭੀ ਭੈਣੀ ਸਾਹਿਬ ਹੋਵੇਗਾ ਛਪਵਾਇਆ ਤੇ ਲਿਖਵਾਇਆ ਮਾਈ ਭਾਈ ਜਵਾਨ ਬਿਰਧ, ਜੋ ਬੰਦਗੀ ਕਰਨੀ ਚਾਹੁੰਦਾ ਹੈ, ਹੋਲੇ ਤੱਕ ਸੋ ਨੇਮ ਦੇ ਨਿਭਾਣ ਵਾਲਾ ਮਨ ਬਣਾ ਆਵੇ। ਹੋਲਾ ਭੀ ਮਾਲਵੇ ਦੀ ਸੰਗਤ ਵਲੋਂ ਭੈਣੀ ਸਾਹਿਬ ਹੀ ਹੋਵੇਗਾ। ਨਾਮਧਾਰੀ ਘਰ ਦਾ ਘਿਓ ਕਿਸੇ ਨੇ ਵੇਚਣਾ ਨਹੀਂ ਅਸੀਂ ਲਵਾਂਗੇ।

ਤਬੇਲੇ ਵਿਚ ਭੈਣੀ ਸਾਹਿਬ ਮਾਈਆਂ ਨੂੰ ਜਪ ਪ੍ਰਯੋਗ ਦਾ ਹੁਕਮ ਦਿੱਤਾ। ਸੂ: ਆਤਮਾ ਸਿੰਘ ਤੇ ਲੀਲ੍ਹਾਵੰਤੀ ਆਏ। ਸਤਿਗੁਰੂ ਜੀ ਮਾਈਆਂ ਦੀ ਮੁਖਤਿਆਰੀ ਸਰਦਾਰਨੀ ਨੂੰ ਸੌਂਪੀ ਤੇ ਕਿਹਾ, ਜਿਵੇਂ ਸਿੱਖ ਨੇਮ ਭਜਨ ਬਾਣੀ ਦਾ ਕਰਦੇ ਹਨ, ਕਰਨਾ। ਪਿਛਲੀ ਰਾਤ ਉਠ ਜੰਗਲ ਹੋ ਦਾਤਣ ਕਰ ਇਸ਼ਨਾਨ ਬਾਦ ਚੌਂਕੜਾ ਲਾ ਭਜਨ ਕਰਨਾ। ਗੁਰਵਾਰ ਮੋਨ ਰਵ੍ਹੋ। ਕਥਾ ਵਿਚ ਆਉਣਾ ਅਡੋਲ ਬਹਿਣਾ। ਸ਼ਬਦ ਕੀਰਤਨ ਕਰਨਾ ਸੁਚ ਸੰਜਮ ਦੀ ਸਭ ਜੁਗਤ ਨਿਭਾਉਣੀ। ਤੇ ਰੋਲਾਂ ਵੰਡ ਲੈਣੀਆਂ। ਸਤਿਗੁਰੂ ਜੀ ਆਪ ਭੀ ਇਹੋ ਨੇਮ ਸਦਾ ਵਾਂਗੂ ਅਰੰਭਿਆ ਤੇ ਆਏ ਸਾਧਾਂ ਪ੍ਰੇਮੀਆਂ ਸੇਵਕਾਂ ਨੂੰ ਐਸਾ ਹੀ ਹੁਕਮ ਦਿੱਤਾ। ਰੋਜ਼ ੯ ਵਜੇ ਆਪਣੇ ਨੇਮ ਚੌਂਕੜੇ ਆਸਾ ਦੀ ਵਾਰ ਤੇ ਚੰਡੀ ਦੀ ਵਾਰ ਤੋਂ ਵਿਹਲ ਬਾਅਦ ਸਾਧਾਂ ਨਾਲ ਕੁਝ ਪਰਚਾ ਚਰਚਾ ਕਰ ਰਾਮਸਰ ਵਲ ਫਿਰ ਭੈਣੀ ਸਾਹਿਬ ਨੂੰ ਆਉਂਦੇ। ਸੇਵਕ ਦੀ ਝੋਲੀ ਵਿਚ ਬਦਾਮ ਪਵਾਏ, ਬਾਲਕਾਂ ਨੂੰ ਵਾਜਾਂ ਮਾਰ ਬੁਲਾਏ ਦੇਖਦੇ ਹਸਦੇ ਵੰਡਦੇ। ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਥੜ੍ਹੇ ਨੂੰ ਮੱਥਾ ਟੇਕ ਮਾਤਾ ਜੀ ਨੂੰ ਮੱਥਾ ਟੇਕ ਜੋੜਾ ਉਤਾਰ ਲੰਗਰ ਵਿਚ ਪਊਏ ਪਹਿਰ ਜਾਂਦੇ ਤੇ ਲੰਗਰ ਲੋਹ ਸਤਿਗੁਰੂ ਰਾਮ ਸਿੰਘ ਜੀ ਦੇ ਹੱਥਾਂ ਦੀ ਨੂੰ ਹੱਥ ਜੋੜ ਸੀਸ ਧਰਤੀ ਤੇ ਧਰ ਨਮਸਕਾਰ ਕਰਦੇ। ਤਬੇਲੇ ਅਕਾਲ ਬੁੰਗੇ ਭੀ ਕਿਸੇ ਦਿਨ ਫੇਰਾ ਕਰਦੇ। ਬਿਰਧ ਸਾਧਾਂ ਨੂੰ ਸੰਤ ਜੀ ਕਹਿ ਬੁਲਾਂਦੇ। ਤਪ ਅਸਥਾਨ ਵਲ ਆਸਾ ਦੀ ਵਾਰ ਵਿਚੋਂ ਚਲੇ ਜਾਂਦੇ ਆਪ, ਤੇ ਜਾ ਕੇ ਚੰਡੀ ਦੀ ਵਾਰ ਦੇ ਪਾਠ ਬਾਅਦ ਬੋਲਦੇ। ਕਥਾ ਸੰਤ ਧਿਆਨ ਸਿੰਘ ਜੀ ਦੇ ਲਿਖਤੀ ਪੁਸਤਕ ਦੀ ਕਰਦੇ। ਲਾਭ ਸਿੰਘ ਢਾਡੀ ਦੇਸੀਆਂ ਦਾ ਭੀ ਵਾਰ ਸੁਣਾਉਂਦਾ। ਰਾਗੀ ਸੁੰਦਰ, ਸੰਦਲ, ਸੁਹਣਾ, ਜੀ ਵਲੋਂ ਗੁਰਬਾਣੀ ਦਾ ਕੀਰਤਨ ਹੁੰਦਾ। ਰਾਮਸਰ ਵਲੋਂ ਨੇਮ ਵਿਚ ਲਗੇ ਕਿਸੇ ਨੂੰ ਭੈਣੀ ਸਾਹਿਬ ਆਉਣ ਦਾ ਹੁਕਮ ਨਾ ਸੀ। ਖਾਸ ਲੋੜ ਸੇਵਕ ਰਾਹੀਂ ਤੋਰੀ ਜਾਂਦੀ ਸੀ। ਮਾਤਾ ਫਤਹ ਕੌਰ ਕੁਝ ਢਿਲੇ ਰਹਿੰਦੇ ਸੀ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਤੇ ਭੈਣੀ ਸਾਹਿਬ ਦੀ ਸੰਗਤ ਨੂੰ ਕਿਹਾ, ਮਾਤਾ ਜੀ ਦੀ ਦੇਹ ਜ਼ੋਗ ਸਤਿਗੁਰੂ ਰਾਮ ਸਿੰਘ ਜੀ ਅਗੇ ਸੰਗਤ ਅਰਦਾਸ ਕਰੇ।

ਇਸ ਸਾਲ ਸੰਤ ਅੰਕ ਦੀ ਸੇਵਾ ਤੇ ਸੰਤ ਨਿਧਾਨ ਸਿੰਘ ਜੀ ਆਲਮ ਹੋਰਾਂ ਨੂੰ ਸੰਪਾਦਕੀ ਤੇ ਲਾਇਆ। ਗੁਜ਼ਰ ਚੁਕੇ ਸਾਧਾਂ ਸੰਤਾਂ ਦੇ ਜੀਵਨ ਸਤਿਜੁਗ ਤੇ ਲਿਖਤੀ ਪੰਥ ਵਿਚੋਂ ਮੰਗੇ। ਚੰਗਾ ਸੰਤ ਅੰਕ ਆਲਮ ਜੀ ਪ੍ਰਕਾਸ਼ਿਆ। ਸਤਿਜੁਗ ਤੇ ਛਪਵਾਇਆ ਸਭ ਨਾਮਧਾਰੀ ਭਾਵੇਂ ਘਰ ਪ੍ਰਤੀ ਭਾਵੇਂ ਜਨ ਪ੍ਰਤੀ ਪਾਠ ਕਰਕੇ ਲਿਆਓ। ਹੋਲੇ ਤੱਕ, ਤੇ ਹੋ ਸਕੇ ਤਾਂ ਸਭ ਮੋਨ ਭੀ ਗੁਰਵਾਰ ਰਖੋ। ਭਜਨ ਬਾਣੀ ਕਰੋ, ਬਸੰਤ ਦਾ ਮੇਲਾ ਤੇ ਭੈਣੀ ਸਾਹਿਬ ਹੀ ਹੋਇਆ ਪਰ ਗੁਰਪ੍ਰਕਾਸ਼ ਦਿਵਸ ਤੇ ਭੈਣੀ ਸਾਹਿਬੋਂ ਜਲੂਸ ਟੁਰ ਸ਼ਬਦ ਪੜ੍ਹਦੇ ਜਥੇ ਰਾਈਆਂ, ਗੁਰਪ੍ਰਕਾਸ਼ ਅਸਥਾਨ ਤੱਕ ਗਏ। ਅਗੋਂ ਮਹੰਤ ਸਵਾਗਤ ਕੀਤਾ। ਦਰਵਾਜ਼ੇ ਤੇ ਕਪੜੇ ਉਤੇ ਲਿਖਿਆ ਸੀ,

"ਜਾਂ ਹੀ ਕੁਲ ਤੇ ਪ੍ਰਗਟ ਹੋਇ ਤਾਂ ਹੀ ਕੁਲ ਕੋ ਨਾਮ।
ਪੁਨ ਦਵਾ ਦਸ ਗੁਰਿੰਦ ਕੋ ਮੇਰੀ ਹੈ ਪ੍ਰਣਾਮ।"

ਸੁਹਣੇ, ਸੁੰਦਰ, ਸੰਦਲ ਦੀਵਾਨ ਕੀਰਤਨ ਕੀਤਾ। ਆਲਮ ਜੀ ਤੇ ਸ੍ਰ: ਆਤਮਾ ਸਿੰਘ ਜੀ ਜਲੂਸ ਦੀ ਜੁਗਤ ਬਣਾਈ ਰਖੀ। ਸੰਤ ਦਸੌਂਧਾ ਸਿੰਘ ਜੀ ਤੇ ਸੇਵਾ ਸਿੰਘ ਜੀ ਭੀ ਦੀਵਾਨ ਲਾਏ। ਪਾਠ ਭੋਗ ਪਿਆ, ਕੜਾਹ ਪ੍ਰਸ਼ਾਦਿ ਵਰਤਿਆ। ਸੰਤ ਸੇਵਾ ਸਿੰਘ ਜੀ ਬਾਅਦ ਭੀ ਰਹਿ ਦੀਵਾਨ ਲਾਇਆ। ਸਭ ਸੰਗਤ ਭੈਣੀ ਸਾਹਿਬ ਆਈ, ਹੁਣ ਰਾਈਆਂ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਦਾ ਸਥਾਨ ਮਹੰਤਾਂ ਦੇ ਡੇਰੇ ਵਿਚ ਹੀ ਜਾਣੋ ਰਲ ਗਿਆ ਹੋਇਆ ਹੈ। ਦਰਬਾਰਾ ਸਿੰਘ ਨੰਬਰਦਾਰ ਰਾਈਆਂ ਦੇ ਨਾਮਧਾਰੀ ਦੇ ਘਰ ਤੋਂ ਨੇੜੇ ਹੀ ਹੈ, ਮੈਨੂੰ ਦਰਬਾਰਾ ਸਿੰਘ ਜੀ ਉਹ ਜਗ੍ਹਾ ਦਿਖਾਈ ਹੈ। ਬੜੀ ਖਸਤਾ ਹਾਲ ਹੈ। ਇਹ ਦਰਬਾਰਾ ਸਿੰਘ ਜੀ ਹੁਣ ਸ਼ੇਰ ਸਿੰਘ ਮਾਸਟਰ ਦੇ ਪਿਤਾ ਜੀਵਨ ਨਗਰ ਹੀ ਰਹਿੰਦੇ ਹਨ ਮੁਰੱਬੇ ਲਈ ਕਾਰਨ।

ਬਸੰਤ ਪੰਚਮੀ ਗੁਰਪੁਰਬ ਦੋ ਦਿਨ ਮਨਾਇਆ। ਤਿੰਨ ਫਗਣ ਸਤਿਗੁਰੂ ਰਾਮ ਸਿੰਘ ਜੀ ਦੇ ਤਪ ਅਸਥਾਨ ਵਾਲੇ ਮੰਦਰ ਵਿਚ ਦੋ ਅਖੰਡ ਪਾਠਾਂ ਦਾ ਭੋਗ ਪਿਆ। ੭ ਵਜੇ ਦੀ ਥਾਂ ੯ ਵਜੇ ਸ਼ਬਦ ਦਾ ਭੋਗ ਪਿਆ। ਸਾਰਾ ਦਿਨ ਵਾਰੀ ਵਾਰੀ ਰਾਗੀ ਜਥੇ ਗੁਰਬਖਸ਼ ਸਿੰਘ ਕਕਰਾਲਾ, ਸੁੰਦਰ, ਸੰਦਲ ਕੋਟਲੀ, ਤੇ ਸ੍ਰ: ਆਤਮਾ ਸਿੰਘ ਜੀ ਆਪਣੇ ਰਾਗੀ ਜਥੇ ਸਮੇਤ, ਤੇ ਵਿਦਿਆਰਥੀ ਸਮੇਤ ਦੋਨੇ ਬਾਬਿਆਂ ਦੇ ਕਰਦੇ ਰਹੇ। ਕਥਾ ਸਤਿਗੁਰੂ ਜੀ ਭੀ ਕੀਤੀ ਅਤੇ ਢੋਲਕ ਨਾਲ ਵਿਰਾਗ ਵਿਚ ਸ਼ਬਦ ਪੜ੍ਹੇ। ਦੀਪਮਾਲਾ ਰਾਤ ਰਾਮਸਰ ਕੋਠੀ ਭੈਣੀ ਸਾਹਿਬ ਮੰਦਰਾਂ ਤਬੇਲੇ ਤੇ ਸੇਵਕਾਂ ਕੀਤੀ। ਸਤਿਗੁਰੂ ਜੀ ਚਾਨਣਾ ਚਾਨਣਾ ਦੀਪਮਾਲਾ ਦਾ ਵੇਖ ਹੌਕਾ ਭਰ ਕਿਹਾ, ਸਾਡੀ ਬਸੰਤ ਤੇ ਦੀਪਮਾਲਾ ਤਾਂ ਪੰਥ ਦੇ ਵਾਲੀ ਦੇ ਆਇਆਂ ਹੀ ਬਣੇਗੀ। ਸਤਿਗੁਰੂ ਜੀ ਇਸ ਹੋਲੇ ਤੇ ਸੁਧ ਪਾਠ ਸੁਣਨ ਦਾ ਸੱਦਾ ਦਿੱਤਾ ਤੇ ਲਿਖਵਾਇਆ, "ਜਿਵੇਂ ਦਾ ਖੱਦਰ ਮਾਤਾ ਜੀਉਣ ਕੌਰ ਜੀ ਤੇ ਮਹਾਰਾਜ ਨਿਹਾਲ ਸਿੰਘ ਜੀ ਸਮੇਤ ਪਰਿਵਾਰ ਪਹਿਰਦੇ ਹਨ, ਸੰਗਤ ਓਵੇਂ ਦਾ ਪਹਿਰ ਕੇ ਆਵੇ ਕੀਮਤੀ ਤੇ ਬੋਸਕੀ ਨਾ ਕੋਈ ਪਹਿਰੇ, ਮਲਮਲ ਭੀ ਨਾ ਪਹਿਰੇ। ਬੀਬੀਆਂ ਸੂਤਰ ਹਥੀਂ ਕੱਤ ਕੇ ਸੇਰ ਸੇਰ ਇਨਾਮ ਦੀ ਰੀਝ ਨੂੰ ਲਿਆਉਣ। ਤੇ ਮੈਂ ਲਿਖਿਆ, "ਨਹੀਂ ਜਾਣਦੀ, ਰੰਗਾਇਆ, ਨਹੀਂ ਬਣਦੀ ਬਨਾਇਆਂ, ਘਰ ਆਵੇਗਾ ਕੰਤ, ਤਾਹੀਓਂ ਬਣੇਗੀ ਬਸੰਤ॥" ਸਤਿਗੁਰੂ ਜੀ ਬਿਰਧ ਸਾਧਾਂ ਦੇ ਬਾਣੇ ਦੀ ਸਿਫਤ ਕਰਦੇ। ਮਾਤਾ ਜੀਉਣ ਕੌਰ ਜੀ ਦੀ ਮਿਸਾਲ ਦੇਂਦੇ ਤੇ ਭੂਰੀ ਵਾਲਿਆਂ ਦੇ ਬਚਨ ਕਰਦਿਆਂ ਸੰਤ ਜਗਤ ਸਿੰਘ ਜੀ ਚੀਮਿਆਂ ਵਾਲੇ, ਤੇ ਹਜ਼ੂਰਾ ਸਿੰਘ ਭੂਰੀ ਵਾਲਿਆਂ ਦੀ ਮਿਸਾਲ ਦੇਂਦੇ। ਸਤਿਗੁਰੂ ਜੀ ਦਸਿਆ, ਐਤਕੀਂ ਇਕ ਰਤਨ ਹਜ਼ੂਰਾ ਸਿੰਘ ਜੀ ਭੀ ਸਾਥੋਂ ਮਾਘ ਵਿਚ ਲਖਨਊ ਗਏ ਸਦਾ ਲਈ ਛਪਣ ਹੋ ਗਏ ਹਨ। ਕਥਾ ਵਿਚ, ਦੀਵਾਨ ਵਿਚ ਮਾਈਆਂ ਦੀ ਸਫ ਤੇ ਤਰਫ ਸਾਧਾਂ ਤੋਂ ਵੱਖ ਹੁੰਦੀ।

ਮਾਤਾ ਫਤਹ ਕੌਰ ਜੀ ਪਹਿਲੋਂ ਭੀ ਘੱਟ ਹੀ ਕਿਸੇ ਨੂੰ ਨੇੜੇ ਲਗਣ ਦੇਂਦੇ ਸੀ। ਵਰਨੀ ਕਰਾਈ, ਕੁਝ ਚਿਰ ਚੁਪ ਰਹੇ ਫੇਰ ਪੁਛਿਆ, ਅਜੇ ਰਾਤ ਢਲੀ ਹੈ ਕਿ ਨਹੀਂ। ਭਜਨ ਕਰਦਿਆਂ ਇਕ ਵਜ ਕੇ ੧੧ ਮਿੰਟਾਂ ਤੇ, ੨੯-੩੦ ਫਗਣ ਦੀ ਵਿਚਾਲੀ ਰਾਤੇ ਚੜ੍ਹੇ। ਪਹਿਲੋਂ ਹੋਸ਼ ਆਈ ਤੇ ਅਰਜ਼ ਕਰ ਸਾਧਾਂ ਦੇ ਚਰਨ ਧਵਾ ਛਕੇ ਤੇ ਚੁਪ ਕਰ ਗਏ ਸੀ। ਦਿਨੇ ਧੁਪ ਚੜ੍ਹੀ, ਸ਼ਬਦ ਢੋਲਕ

ਛੈਣਿਆਂ ਨਾਲ ਪੜ੍ਹਦੇ ਸੰਤ ਅਤਰ ਸਿੰਘ ਜੀ ਬੜੀ ਭੀੜ ਨਾਲ ਮਸਾਣਾਂ ਤੱਕ, "ਸਭਨਾ ਮਰਨਾ ਆਇਆ ਵੇਛੋੜਾ ਸਭਨਾਹ ॥" ਨੂੰ ਪੜ੍ਹਦੇ ਗਏ। ਲਕੜਾਂ ਤੇ ਦੇਹ ਧਰ ਸਮੱਗਰੀ ਪਾ ਦਾਹ ਕੀਤਾ। ਰਾਮਸਰੋਂ ਚੜ੍ਹਦੇ ਮਸਾਣਾਂ 'ਚ। ਇਕ ਮਾਈ ਕਮੌਣੀ ਜੋ ਕੁਝ ਚਿਰ ਤੋਂ ਭੈਣੀ ਸਾਹਿਬ ਹੀ ਜੋਗੀ ਸਮਾਂ ਨਿਭਾਣ ਲਈ ਆ ਟਿਕੀ ਹੋਈ ਸੀ, ਮਾਤਾ ਜੀ ਤੋਂ ਥੋੜਾ ਚਿਰ ਬਾਅਦ ਉਸੇ ਰਾਤ ਚੜ੍ਹੀ। ਸਭ ਸਿੱਖ ਮਾਤਾ ਜੀ ਵਲ ਲਗੇ ਸੀ। ਇਸ ਵਲੇ ਕੋਈ ਨ ਲਗੇ। ਸਤਿਗੁਰੂ ਜੀ ਪੁਛਿਆ, ਇਹ ਕਿਹੜੀ ਮਾਈ ਚੜ੍ਹੀ ਹੈ ? ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲਿਆਂ ਕਿਹਾ, ਦਿਆਲਾਂ ਸਾਡੇ ਨੱਗਰ ਵਾਲੀ ਏ। ਸਤਿਗੁਰੂ ਜੀ ਕਿਹਾ, ਇਸ ਦਾ ਪੁਤਰ ਮੈਂ ਜੁ ਹਾਂ, ਜਿਸ ਦਾ ਕੋਈ ਨਹੀਂ ਕਹਿ, ਤੇ ਆਪ ਉਸ ਮਾਈ ਦੇ ਇਸ਼ਨਾਨ ਕਰਾਉਣ ਵਲ ਲਗੇ। ਤੇ ਹੋਰ ਸਿੱਖ ਭੀ ਲਗੇ। ਓਵੇਂ ਮਾਤਾ ਜੀ ਤਰ੍ਹਾਂ ਇਸ਼ਨਾਨ ਕਰਵਾ ਚੁਕ ਸ਼ਬਦ ਕੀਰਤਨ ਕਰਦਿਆਂ ਇਸ ਮਾਈ ਦਾ ਉਹਨਾਂ ਮਸਾਣਾਂ ਵਿਚ ਹੀ ਘਿਓ ਸੁਗੰਧ ਸਮੱਗਰੀ ਪਾ ਸੰਗਤ ਮ੍ਰਿਤਕ ਸੰਸਕਾਰ ਕੀਤਾ। ਸਤਿਗੁਰੂ ਜੀ ਇਸ ਮਾਈ ਨੂੰ ਆਪਣੀ ਹਥੀਂ ਦਾਹ ਦਿਤਾ। ਭੈਣੀ ਸਾਹਿਬ ਆ ਦੋਨੋਂ ਮਾਈਆਂ ਨਮਿਤ ਪਾਠ ਰਖੇ ਤੇ ਕੜਾਹ ਪ੍ਰਸ਼ਾਦਿ ਵਰਤਾਇਆ।

ਇਹ ਮਾਈ ਦਿਆਲਾਂ ਪਤੀ ਨਾਲ ਰਿੰਜ ਪੱਗ ਬੰਨ੍ਹ ਚੂਹੇ ਝਾੜ ਤੋਂ ਢੋਟੀ ਪੁਜੀ ਸੀ ਤੇ ਪਤੀ ਮਗਰ ਆਏ ਨੂੰ ਕਿਹੋ ਸੂ, ਤੇਰੇ ਵਲ ਤੇ ਜਾਂਦੀ ਨਹੀਂ, ਕਿਉਂਕਿ ਤੂੰ ਸਾਧ ਸੰਗਤ ਤੇ ਕੂਕ-ਪੁਣੇ ਵਲੋਂ ਰੋਕਦਾ ਏਂ ਤੇ ਹੋਰ ਵਲ ਬਹਿੰਦੀ ਨਹੀਂ। ਇਹ ਮਾਈ ਸਿਲਾ ਚੁਗਦੀ ਪਰ ਨਾਲੀ ਵਾਲਾ ਸਿੱਟਾ ਨਾ ਫੜਦੀ ਸੀ। ਕਹਿੰਦੀ ਸੀ, ਇਹ ਮਾਲਕ ਦਾ ਹੱਕ ਏ ਤੇ ਨਜ਼ਰੀਂ ਪੈ ਸਕਦਾ ਹੈ। ਕਪਾਹ ਭੀ ਮਜੂਰੀ ਚੋਂ ਵੱਧ ਦਿੱਤਿਆਂ ਭੀ ਨਾ ਲੈਂਦੀ। ਕਹਿੰਦੀ, ਹਸਾਨ ਚੜ੍ਹਾਉਣਾ ਚੰਗਾ ਨਹੀਂ। ਆਣ ਵੇਚਣ ਤੇ ਤਮ੍ਹਾਂ ਵਧਾਉਣ ਹੁੰਦਾ ਏ, ਤੇ ਸੁਭਾ ਵਿਗੜਦਾ ਏ। ਲੱਸੀ ਭੀ ਨਾਮਧਾਰੀਆਂ ਦੇ ਘਰਾਂ ਤੋਂ ਲੈਂਦੀ ਪਰ ਬਿਨਾ ਮਖਣੋ। ਜਦ ਪਦਾਰਥ ਕੁਝ ਕੋਲ ਹੁੰਦਾ, ਗਰੀਬਾਂ ਨੂੰ ਵੰਡ ਦੇਂਦੀ ਜਾਂ ਗੁਰੂ ਕੇ ਲੰਗਰ ਨੂੰ ਦੇਂਦੀ ਤੇ ਕਹਿੰਦੀ, ਜਮ੍ਹਾ ਹੋਇਆ ਸੁਰਤ ਨੂੰ ਆਪਣੀ ਵਲ ਖਿੱਚੀ ਰਖਦਾ ਹੈ, ਬੇਫਿਕਰੀ ਖੋਂਹਦਾ ਹੈ ਤੇ ਭਜਨ ਬਾਣੀ ਵਲੋਂ ਰੋਕਦਾ ਹੈ। ਸਾਧਾਂ ਦੇ ਲੰਗਰ ਤੇ ਉਦਾਰਤਾ ਦਾ ਚਾਅ ਨਹੀਂ ਰਹਿੰਦਾ।

ਇਕ ਦਿਨ ਸਤਿਗੁਰੂ ਜੀ ਪਿਛਲੇ ਪਹਿਰ ਸੂਰਜ ਪ੍ਰਕਾਸ਼ ਦੀ ਕਥਾ ਕਰ ਰਹੇ ਸੀ। ਦਸਮ ਜੀ ਦੀ ਸੋਭਾ ਦਾ ਪ੍ਰਕਰਣ ਸੀ। ਇਕ ਮਸਤਾਨੇ ਆ ਪਾਠੀ ਅਗੋਂ ਸਮੇਤ ਗ੍ਰੰਥ ਰੇਲ ਚੁਕ ਲਈ ਤੇ ਕਹਿੰਦਾ ਟੁਰ ਪਿਆ, ਸਾਨੂੰ ਬੀਤੇ ਦੀਆਂ ਬਾਤਾਂ ਨਾ ਸੁਣਾ, ਭੁਲੇਖੇ 'ਚ ਰਖ। ਕੋਈ ਆਪਣੀ ਸਾਖੀ ਸੁਣਾ। ਸਤਿਗੁਰੂ ਜੀ ਰੇਲ ਫੜ ਲਈ ਤੇ ਮਸਤਾਨੇ ਨੂੰ ਦੋਹਾਂ ਗੱਲਾਂ ਤੇ ਚਪੇੜਾਂ ਮਾਰੀਆਂ ਉਸ ਦਿਨ ਮੋਨ ਬਰਤ ਸੀ। ਮਸਤਾਨਾ ਚੁਪ ਕਰ ਬੈਠ ਗਿਆ। ਇਕ ਦਿਨ ਇਕ ਮਸਤਾਨਾ ਵਿਹਾਰ ਕਰਦਾ ਕਹੀ ਮੋਢੇ ਤੇ ਧਰੀ ਆਇਆ। ਸਤਿਗੁਰੂ ਜੀ ਤੇ ਸਾਧ ਸੰਗਤ ਦਾ ਦਰਸ਼ਨ ਕਰ ਮਸਤ ਹੋਇਆ। ਕਹੀ ਸਮੇਤ ਦੋ ਛੱਤਾਂ ਜਿੰਨਾ ਉਚਾ ਬੋਹੜ ਤੇ ਚੜ੍ਹ ਗਿਆ। ਪਹਿਲੋਂ ਮਸਤਾਨੇ ਕਹੀ ਸੁਟੀ ਤੇ ਤੁਰਤ ਉਤੇ ਹੀ ਕਹੀ ਤੇ ਡਿੱਗਾ। ਸਤਿਗੁਰੂ ਜੀ ਮਸਤਾਨੇ ਨੂੰ ਕਹੀ ਤੇ ਡਿਗਦਾ ਦੇਖ ਓ ਹੋ ਕੀਤਾ। ਨਾ ਮਸਤਾਨੇ ਨੂੰ ਸੱਟ ਨ ਫਟ ਲਗਾ। ਤੇ ਉਸ ਉਠ ਸਤਿਗੁਰੂ ਜੀ ਨੂੰ ਜੱਫੀ ਪਾ ਲਈ ਤੇ ਕਵ੍ਹੇ ਤੂੰ ਗੁਰੂ ਗੋਬਿੰਦ ਸਿੰਘ ਨੂੰ ਜਨਾਣ ਵਾਲਾ ਏਂ, ਤੂੰ ਗੁਰੂ ਗੋਬਿੰਦ ਸਿੰਘ ਨੂੰ ਜਨਾਉਣ ਵਾਲਾ ਏਂ।

ਸਤਿਗੁਰੂ ਜੀ ਅਗੋਂ ਕਹਿਣ, ਤੂੰ ਮੈਥੋਂ ਭੀ ਵਡਾ ਏਂ। ਇਕ ਦੋ ਮਿੰਟਾਂ ਵਿਚ ਹੀ ਮਸਤਾਨੇ ਦੇ ਡਿਗਣ ਜਫੀ ਪਾਉਣ ਤੇ ਦਵੱਲੀ ਬਚਨ ਹੋਇ ਗਏ। ਸੰਗਤ ਜਾਣਿਆ, ਮਸਤਾਨੇ ਵਿਚ ਖਸਮ ਆਇਆ ਹੋਇਆ ਸੀ ਜਿਸ ਨੂੰ ਸਤਿਗੁਰੂ ਜੀ ਆਖਦੇ ਸੀ, ਤੂੰ ਮੈਥੋਂ ਭੀ ਵਡਾ ਏਂ। ਕਈ ਸਾਧ ਆਪੋ ਵਿਚ ਕਹਿਣ, "ਮੇਰੀ ਜੀਵਨ ਮੇਰੇ ਦਾਸ", ਦੇ ਭਾਵ ਨੂੰ ਮੁਖ ਰਖ ਕਹਿੰਦੇ ਰਹੇ ਹਨ, ਤੇ ਠੀਕ ਰਾਮ ਤੋਂ ਰਾਮ ਦੇ ਭਗਤ ਵਡੇ ਹਨ। ਭਾਈ ਮੰਝ ਦੀ ਰਖਿਆ ਲਈ, ਜੋਗਾ ਸਿੰਘ ਦੀ ਤੇ ਰਾਇ ਸਿੰਘ ਦੀ ਰਖਿਆ ਲਈ ਕਾਹਲ ਰਾਮ ਕਰਦਾ ਰਿਹਾ ਹੈ। ਤੇ ਰਾਮ ਜੀ ਦੇ ਮਗਰ ਭਰਥ ਜਦ ਭਾਰਦਵਾਜ ਜੀ ਦੇ ਆਸ਼ਰਮ ਤੇ ਗਏ ਤਾਂ ਰਿਖੀ ਕਿਹਾ ਸੀ, ਤੁਲਸੀ ਜੀ ਲਿਖਿਆ ਹੈ : "ਸੁਨਹੁ ਭਰਤ ਹਮ ਝੂਠ ਨਾ ਕਹਿ ਹੀ, ਉਦਾਸੀਨ ਤਾਪਸ ਬਣ ਰਹਿ ਹੀ। ਸਭ ਸਾਧਨ ਕਰ ਸੁਫਲ ਸੁਹਾਵਾ, ਲਖਣ ਰਾਮ ਸੀਆ ਦਰਸ਼ਨ ਪਾਵਾ। ਤਿਹ ਫਲ ਕਰ ਫਲ ਦਰਸ ਤੁਮ੍ਹਾਰਾ, ਸਹਿਤ ਪਿਆਗ ਸੁਭਾਗ ਹਮਾਰਾ।" ਇਹ ਸਾਧਾਂ ਦੀ ਚਰਚਾ ਸੁਣ ਮੈਂ ਕੋਲ ਬੈਠੇ ਹੀ ਕਿਹਾ, "ਹੋਇਆ ਫਲ ਤਪੱਸਿਆ ਰਾਮ ਦਰਸਨ. ਰਸ ਨਾਮ ਦਾ ਤਾਂ ਸ਼ਹਿਨਸ਼ਾਹਾਂ ਦਾ ਏ। ਫਲ ਰਾਮ ਦਰਸਨ ਰਾਮ ਪ੍ਰੇਮੀਆਂ ਦਾ, ਭਰਤ ਭਗਤ ਦਰਸਨ ਲਖਾਂ ਲਾਹਾਂ ਦਾ ਏ।"

ਇਕ ਦਿਨ ਕੁੱਤੇ ਮਾਰਨ ਵਾਲੇ ਸਰਕਾਰ ਵਲੋਂ ਭੈਣੀ ਸਾਹਿਬ ਆਏ। ਮਾਤਾ ਜੀਉਣ ਕੌਰ ਜੀ ਆਦਰ ਕਰ ਜਲ ਪ੍ਰਸ਼ਾਦਿ ਛਕਾਇਆ। ਸਿੱਖਾਂ ਪੁਛਿਆ ਤਾਂ ਉਨ੍ਹਾਂ ਦਸਿਆ ਇਥੇ ਭੀ ਕੁਤੇ ਮਾਰਨ ਆਏ ਹਾਂ। ਸਤਿਗੁਰੂ ਜੀ ਸੁਣਿਆ ਤੇ ਕਿਹਾ, ਜੇ ਭਾਰੂ ਲਗਦੇ ਹਨ ਤਾਂ ਗੱਡੀਆਂ ਭਰ ਹੋਰ ਪਿੰਡਾਂ ਦੇ ਭੀ ਇਥੇ ਛੱਡ ਜਾਓ। ਉਹ ਚੁਪ ਕਰ ਚਲੇ ਗਏ। ਇਕ ਸਿੱਖ ਨਿੱਕਾ ਜਿਹਾ ਗਲ ਗਹਿਣਾ ਪਾਈ ਫਿਰਦਾ ਸੀ ਤੇ ਮਰਜ਼ੀ ਦਾ ਹੀ ਕੰਮ ਕਰਦਾ ਸੀ। ਸਤਿਗੁਰੂ ਜੀ ਕਿਹਾ, ਜੇ ਸਾਡੇ ਕੋਲ ਰਹਿਣਾ ਹੈ ਤਾਂ ਬੈ ਹੋ ਕੇ ਸਾਦਾ ਬਣ ਰਹਿਣਾ ਪਵੇਗਾ। ਉਸ ਕਿਹਾ, ਮਾਤਾ ਜੀ ਪਾਸ ਰਵ੍ਹਾਂਗਾ। ਸਤਿਗੁਰੂ ਜੀ ਕਿਹਾ, ਓਥੇ ਭੀ ਇਸੇ ਤਰ੍ਹਾਂ ਰਹਿਣਾ ਪਵੇਗਾ, ਬੈ ਹੋ ਕੇ ਹੀ, ਉਹ ਅਗਲੇ ਰੋਜ਼ ਚੁਪ ਕੀਤਾ ਚਲਾ ਗਿਆ। ਸਿੱਖ ਤੋਂ ਸੁਣ ਕਿਹੋ ਨੇ ਇਹੋ ਜਿਹੇ ਸੇਵਾ ਕਰਨ ਨਹੀਂ ਆਉਂਦੇ, ਕਨਸੋਆਂ ਤੇ ਸਵਾਦ ਲੈਣ ਆਉਂਦੇ ਹਨ। ਚੰਗਾ ਹੋਇਆ ਚਲਾ ਗਿਆ ਏ, ਨਹੀਂ ਤੇ ਕਲ ਨੂੰ ਕੋਈ ਵਾਧਾ ਵਿਗਾੜ ਹੀ ਹੁੰਦਾ ਜਾਂ ਉਸ ਵਲੋਂ ਜਾਂ ਸਾਡੇ ਕਿਸੇ ਸਿੱਖ ਵਲੋਂ।

ਅਮਰ ਸਿੰਘ ਸਿਆਂਹੜ ਦੇ ਨੇ ਆਪਣੇ ਪੁਤਰ ਮੰਗਲ ਸਿੰਘ ਨੂੰ ਨਾਲ ਲੈ ਹਾਜ਼ਰ ਹੋ ਅਰਜ਼ ਕੀਤੀ, ਇਹ ਢਾਈ ਸਾਲ ਦਾ ਸੀ। ਸੋਕੜੇ ਨਾਲ ਲਾ-ਇਲਾਜ ਦੇਖ ਮੈਂ ਆਪਦੀ ਭੇਟਾ ਕਰਨ ਦੀ ਧਾਰਨਾ ਧਾਰੀ। ਹੁਣ ਇਹ ਸੱਤਾਂ ਸਾਲਾਂ ਦਾ ਏ, ਤੁਸੀਂ ਰਖੋ। ਸਤਿਗੁਰੂ ਜੀ ਬਚਨ ਕੀਤਾ, ਤੂੰ ਸਾਡਾ ਜਾਣ ਕੇ ਪਾਲ ਤੇ ਇਸ ਦੀ ਕਮਾਈ 'ਚੋਂ ਦਸਵੰਧ ਗੁਰੂ ਕੇ ਲੰਗਰ ਨੂੰ ਭੇਜੀਂ। ਤੇ ਸਭ ਜੀਅ ਭਜਨ ਪੁਛ ਲਵੋ। ਉਸ ਸਤਿ ਬਚਨ ਕੀਤਾ। ਭਜਨ ਪੁਛ ਲਿਆ। ਮੈਂ ਦੇਖਿਆ ਸੀ ਸਭ ਜੀਅ ਹੱਥਾਂ ਵਿਚ ਮਾਲਾ ਲਈ ਭਜਨ ਕਰਦੇ ਤੇ ਝਾੜੂ ਭੀ ਕਰਦੇ ਸੀ।

ਹਾਫਜ਼ਾ ਬਾਦ ਵਾਲੀ ਮਸਤਾਨੀ ਮਾਤਾ ਜੀ ਦੀ ਮੜ੍ਹੀ ਤੇ ਅਗਲੇ ਰੋਜ਼ ਜਾ ਰੋਣ ਲਗੀ। ਸਤਿਗੁਰੂ ਜੀ ਸੁਣਿਆ ਤਾਂ ਕਿਹਾ, ਨਿੱਤ ਨੇਮ ਚੋਂ ਕੱਢ ਦੇਣੀ ਚਾਹੀਦੀ ਹੈ। ਪਰ ਕਿਸੇ ਕੁਝ ਨਾ ਕੀਤਾ। ਉਸ ਨੂੰ ਤਾਪ ਚੜ੍ਹਨ ਲਗਾ। ਉਸ ਹੱਥ ਜੋੜ ਆ ਬਖਸ਼ਾਇਆ ਤਾਂ ਸਤਿਗੁਰੂ ਜੀ ਕਿਹਾ, ਸਾਨੂੰ ਕੂਕਪੁਣੇ ਦੀ ਕੁਝ ਸ਼ਰਮ ਹੋਣੀ ਚਾਹੀਦੀ ਹੈ। ਇਸ ਉਹ ਗਲ ਕੀਤੀ ਹੈ ਜਿਵੇਂ ਸੁਣਿਆ ਹੈ,

ਸੋਧ ਦਾ ਕਈ ਕੂਕਣਾ ਲੜ ਤੇ ਰੋ ਭੀ ਲੈਂਦੀਆਂ ਹਨ। ਉਸ ਭੁਲ ਮੰਨੀ, ਬਖਸ਼ਿਸ਼ ਹੋਈ ਤੇ ਤਾਪ ਲੱਥਾ। ਸਤਿਗੁਰੂ ਜੀ ਨਾਮਧਾਰੀਆਂ ਨੂੰ ਸਾਫ ਆਖਦੇ, ਤੁਸੀਂ ਭਿਆਨਕ ਸਮੇਂ ਨੂੰ ਯਾਦ ਤੇ ਸਾਹਵੇਂ ਰਖੋ ਤੇ ਫਿਕਰ ਰਖੋ ਜੋ ਜੰਗ ਤੇ ਦੁਬਿਧਾ ਦੁਆਲੇ ਦੇ ਦੇਸ਼ਾਂ ਦੀ ਤੇ ਵਿਚਲੀ ਹੈ ਭਾਰਤ ਵਿਚ। ਸਾਨੂੰ ਉਤਨਾ ਬਾਹਰੋਂ ਖਤਰਾ ਨਹੀਂ ਜਿੰਨਾ ਵਿਚੋਂ ਹੈ। ਇਹ ਗੈਂਤੀਆਂ ਕਿਰਪਾਨਾਂ ਤੇ ਬੇਲਚੇ ਸਾਡੇ ਘਰ ਭਾਰਤ ਵਾਸਤੇ ਹੀ ਭਿਆਨਕ ਕਾਲ ਦੇ ਆਸਾਰ ਹਨ। ਸਾਡੇ ਦੇਸ਼ ਦੀ ਤਬਾਹੀ ਓਨੀ ਗੈਸਾਂ ਹੱਥੋਂ ਬਾਹਰੋਂ ਸ਼ਾਇਦ ਹੀ ਹੋਵੇ ਜਿੰਨੀ ਭਾਈ ਭਾਈ ਆਪੋ ਵਿਚ ਕਰ ਸੁਟਣੀ ਹੈ। ਇਹ ਅੱਖਰ ਉਪਰ ਲਿਖੇ ਅੰਮ੍ਰਿਤ ਕਥਾ ਦੇ ਹੋਲੇ ਦੇ ਬਾਅਦ ਪ੍ਰੀਤਮ ਸਿੰਘ ਕਵੀ ਵਲੋਂ ਸਤਿਗੁਰੂ ਜੀ ਦੇ ਹੁਕਮ ਨਾਲ ੧੯੯੭ ਬਿਕ੍ਰਮੀ ਦੇ ੭ ਵਸਾਖ ਦੇ ਸਤਿਜੁਗ ਤੇ ੨-੩ ਪੰਨੇ ਤੇ ਹਨ। ਜੋ ੨੦੦੪ ਨੂੰ ਵਰਤੇ ਤੇ ਸਭ ਸੱਚ ਹੋਏ। ਲਿਖੇ ਵੇਖੇ ਜਾ ਸਕਦੇ ਹਨ। ਹੋਲਾ ੧੯੯੬ ਦਾ ੮, ੯, ੧੦, ੧੧, ਚੇਤਰ ਸੀ। ਸਤਿਗੁਰੂ ਜੀ ਸੰਗਤ ਜੋਗ ੩ ਚੇਤਰ ਤੋਂ ੧੩ ਤੱਕ ਵਾਪਸੀ ਟਿਕਟ ਦਾ ਪਤਾ ਲੈ ਸਫਰ ਜੋਗ ਸਤਿਜੁਗ ਤੇ ਛਪਵਾਇਆ।

ਸਤਿਗੁਰੂ ਜੀ ਹੋਲੇ ਤੋਂ ਪਹਿਲਾਂ ਸਭ ਸੇਵਕਾਂ ਦੀ ਵੰਡ ਕੀਤੀ। ਆਈਆਂ ਸੰਗਤਾਂ ਦੇ ਸੁਖ ਜੋਗ। ਆਗਤ ਭਾਗਤ ਤੇ ਸ੍ਰ: ਲਛਮਣ ਸਿੰਘ ਜੀ ਫਤੇ ਵਾਲ ਤੇ ਸ੍ਰ: ਕੇਸਰ ਸਿੰਘ ਜੀ ਚਵਿੰਡਾ, ਬਾਜਵਾ ਸੇਵਕ ਦਲ ਦੇ ਪ੍ਰਬੰਧਕ ਸ੍ਰ: ਦਯਾ ਸਿੰਘ ਜੀ ਕੱਕੜ, ਅਮਾਨਤਾਂ ਰਤਨਾ ਰਾਮ ਜੀ, ਮਾਈਸਰਖਾਨਾ, ਮਾਈਆਂ ਦੇ ਪ੍ਰਬੰਧਕ ਜੋਗ, ਸੰਤ ਸੋਹਣ ਸਿੰਘ ਹੁੰਦਲਵਾਲੇ ਹਸਮੁਖ, ਸਫਾਈ ਤੇ ਲਾਲ ਸਿੰਘ ਬਲੂਆਣੀ ਕਾਲਾ ਸਿੰਘ ਜਥੇਦਾਰ, ਤੇ ਹਰ ਸੂਬਾ ਆਪਣੇ ਜ਼ਿਲੇ ਦਾ ਆਪ ਆਦਰ ਕਰ ਜਲ ਪ੍ਰਸ਼ਾਦਿ ਆਦਿ ਪ੍ਰਬੰਧ ਕਰ, ਪੁਛ ਥਕੇਵਾਂ ਲਾਹਵੇ। ਮਾਤਾ ਜੀ ਨੂੰ ਮਿਲ।

## ਮੇਲੇ ਦੇ ਦਿਨਾਂ ਵਿਚ ਜਪ ਤਪ ਵਿਚ ਲਗਿਆਂ ਦਾ ਸਤਿਗੁਰੂ ਜੀ ਸਮੇਤ ਪ੍ਰੋਗਰਾਮ

ਅੰਮ੍ਰਿਤ ਵੇਲੇ ੩ ਵਜੇ ਤੋਂ ੬ ਵਜੇ ਤੱਕ ਆਸਾ ਦੀ ਵਾਰ ਦਾ ਅਖੰਡ ਕੀਰਤਨ ਬਾਅਦ ਤਾਊਸਾਂ, ਵਾਜਿਆਂ ਤੇ ਜਥੇਦਾਰਾਂ ਸਮੇਤ ਸਤਿਗੁਰੂ ਜੀ ਰਲ ਕੀਰਤਨ ਕਰਦੇ, ਕਦੀ ਬਿਰਖਾਂ ਤੇ ਬੈਠੇ ਮੋਰ ਭੀ ਮਿਠੀ ਸੁਰੇ ਆਉ ਆਉ ਕਰਦੇ ਮਸਤ ਹੋ, ਸੰਤ ਅਤਰ ਸਿੰਘ ਜੀ ਆਲਮ ਜੀ ਤੇ ਹੋਰ ਮਸਤ ਭੀ ਨ੍ਰਿਤਕਾਰੀ ਕਰਦੇ। ਆਲਮ ਜੀ ਸਭ ਲਈ ਬਖਸ਼ਿਸ਼ ਮੰਗੀ ਤਾਂ ਸਤਿਗੁਰੂ ਜੀ ਬਚਨ ਕੀਤਾ, ਜੋ ਪਿਛੇ ਕੀਤੀ ਬਦੀ ਵਲੋਂ ਰੁਕਣ ਦਾ ਬਚਨ ਕਰੇ ਤੇ ਦੇਣਾ ਦੇਵੇ ਸੋ ਬਖਸ਼ਿਆ। ਨਾਮਧਾਰੀ ਦਰਬਾਰ ਦੀ ਇਕੱਤਰਤਾ ਹੋਈ। ਇਹ ੧੦ ਚੇਤਰ ਨੂੰ ਰੰਗ ਰਿਹਾ। ੮ ਤਾਊਸ ਸੀ। ੯ ਨੂੰ ਭਗਉਤੀਆਂ ਦੇ ਪਾਠ ਸਮਾਪਤ ਕੀਤੇ। ਸੰਤ ਤੇਜਾ ਸਿੰਘ ਨਿਰਮਲੇ ਅੰਮ੍ਰਿਤਸਰ ਤੋਂ ਸਤਿਗੁਰੂ ਜੀ ਸੱਦੇ ਸੀ। ਆਪ ਦੇ ਹਜ਼ੂਰ ੫੦ ਪਾਠੀਆਂ ਪਾਠ ਸੁਣਾਏ। ੭੦ ਕੁ ਬੀਬੀਆਂ ਸੂਤਰ ਆਂਦਾ ਸੀ। ਉਸ ਦੀ ਭੀ ਪਰਖ ਹੋਈ। ਕਵੀ ਦਰਬਾਰ ਭੀ ਹੋਇਆ। ਪਾਠ ਵਿਚੋਂ ਸੋਨੇ ਦਾ ਤਗਮਾ ਰਾਜਿੰਦਰ ਸਿੰਘ ਗੁਰੂ ਸਰ ਦੇ ਵਿਦਿਆਰਥੀ ਨੂੰ ਪਹਿਲੇ ਨੰਬਰ ਦਾ ਇਨਾਮ ਮਿਲਿਆ। ਪੰਡਤ ਗੁਰਚਰਨ ਸਿੰਘ ਨੂੰ ਵੀ ੨੧) ਰੁਪਏ, ਸੰਤ ਮੀਹਾਂ ਸਿੰਘ ਜੀ ਗੁਰੂਸਰ ਨੂੰ ੧੧), ਸੰਤ ਸੁਰੈਣ ਸਿੰਘ ਜੀ ਸਫੀਆਣੀ ਨੂੰ ੫)

ਰੁਪਏ ਮਿਲੇ। ਸੂਤਰ ਵਿਚ ਇਨਾਮ ੧੦) ਮਾਈ ਚੰਨਣ ਕੌਰ ਲਸਾੜੇ, ਜਲੰਧਰ ਦੀ ਨੂੰ। ੮) ਬੀਬੀ ਰੂਪ ਕੌਰ ਲਖਨਊ ਨੂੰ। ੮) ਸੰਤ ਕੌਰ ਮਾਲੂਵਾਲ ਨੂੰ, ੪) ਬੀਬੀ ਬਿਸ਼ਨ ਕੌਰ ਭੋਇਵਾਲੀ ਦੀ ਨੂੰ। ੫) ਵਾਣ ਚੂਹੜ ਸਿੰਘ ਜੀ ਜਮਸ਼ੇਰ ਦੇ ਨੂੰ। ਇਨ੍ਹਾਂ ਦੋ ਕਿਸਮ ਦਾ ਵਟਿਆ ਸੀ, ਬਰੀਕ ਘੰਦੂਈ ਦੇ ਨੱਕੇ ਵਿਚ ਪੈ ਜਾਂਦਾ ਸੀ। ਕਵੀਆਂ ਵਿਚੋਂ ਸੰਤ ਆਤਮਾ ਸਿੰਘ ਜੀ ਸਨਖਤ੍ਰੇ ਤੇ ਪ੍ਰੀਤਮ ਸਿੰਘ ਕਵੀ ਡਫਰਕੇ, ਹਰਬੰਸ ਸਿੰਘ ਮੁਸਾਇਕੇ ਵਾਲੀ, ਅਮਰ ਸਿੰਘ ਅਨਾਥ ਪਿਪਲੀਵਾਲਾ, ਪ੍ਰੀਤਮ ਸਿੰਘ ਪੰਛੀ ਤੇ ਗੁਰਦਿਆਲ ਸਿੰਘ ਸੇਵਕ ਨੂੰ ਇਨਾਮ ਮਿਲੇ। ਸਤਿਗੁਰੂ ਜੀ ਦੇ ਕਰ ਕਮਲਾਂ ਤੋਂ।

ਭੋਗ ਸਮੇਂ ਸਭ ਦੇ ਹੱਥ "ਤੁਮ ਘਰਿ ਆਵਹੁ ਮੇਰੇ ਮੀਤ ॥" ਸ਼ਬਦ ਛਾਪ ਦਿੱਤਾ ਸੀ। ਸਤਿਗੁਰੂ ਜੀ ਮਹਲੇ ਪਵੇਂ ਦਾ ਪਾਠ ਲਈ ਜਿਤਨੀ ਵਾਰ ਹੋ ਸਕੇ, ਕਰੋ ਕਹਿ। ਅਰਜ਼ਾਂ ਸੁਣ ਫੈਸਲੇ ਭੀ ਕੀਤੇ, ਅਰਦਾਸੇ ਤੋਂ ਪਹਿਲਾਂ। ਅਰਦਾਸਾ ਹੋਇਆ, ੨੧੦੦ ਆਦਿ ਗ੍ਰੰਥ ਸਾਹਿਬ ਜੀ ਦੇ ਸਾਧਾਰਨ ਪਾਠ ਆਏ ਸੰਗਤ 'ਚੋਂ, ਜਿਨ੍ਹਾਂ ਵਿਚੋਂ ੧੨੦੦ ਭੋਗ ਪਾਏ। ੯੦੦ ਹੋਰ ਕਿਸੇ ਮੇਲੇ ਤੇ ਪਾਉਣ ਲਈ ਰੱਖੇ। ੧੦੦ ਪਾਠ ਦਾ ਭੋਗ ਮਾਤਾ ਫਤਹ ਕੌਰ ਜੀ ਨਮਿਤ ਪਾਇਆ। ੩ ਕਰੋੜ ਭਗਉਤੀਆਂ ਦੀ ਮਾਲਾ ਦੀ ਅਰਦਾਸ ਕੀਤੀ। ੧ ਲੱਖ ਪਾਠ ਚੌਪਈ "ਪੁਨ ਰਾਛਸ ਕਾ ਕਾਟਾ ਸੀਸਾ ਤੋਂ ਦੂਖ ਨਾ ਤਿਸੇ ਬਿਆਪਤ ਕੋਈ" ਤੱਕ, ਕਈ ਹਜ਼ਾਰ ਪਾਠ "ਤੁਮ ਘਰਿ ਆਵਹੁ" ਸ਼ਬਦ ਦਾ। ੨੮ ਮੱਘਰ ਤੋਂ ਅਰੰਭ ੯-੧੦ ਚੇਤਰ ਤੱਕ ਭੈਣੀ ਸਾਹਿਬ ਸੰਗਤ ਵਲੋਂ ਇਹ ਪਾਠ ਮੇਲੇ 'ਚ ਹੋਏ ਸੁਣਾਏ, ਤੇ ਭੋਗ ਪਾਏ। ੧੧ ਚੇਤਰ ਕੁਝ ਭੋਗ ਪਾ ਸੰਗਤ ਨੂੰ ਸਤਿਗੁਰੂ ਜੀ ਵਿਦਾ ਕਰਨ ਸਮੇਂ ਬਚਨ ਕੀਤੇ।

ਸਮੇਂ ਦੀ ਗੜਬੜ ਕਰ ਹੋਲਾ ਅਗੋਂ ਕਿਸੇ ਥਾਂ ਨਹੀਂ ਮਿਥਿਆ ਜਾਂਦਾ। ਜਿਥੇ ਗੁਰੂ ਕਰਾਵੇਗਾ, ਸੰਗਤ ਨੂੰ ਸੁਣਾਇਆ ਜਾਵੇਗਾ। ਸਾਧ ਸੰਗਤ ਜੀ ਸਮਾਂ ਹੋਰ ਪਾਸੇ ਟੁਰਿਆ ਹੋਇਆ ਏ। ਤੁਸਾਂ ਭਜਨ ਬਾਣੀ ਵਲ ਹੀ ਚਿਤ ਰਖਣਾ ਹੈ। 'ਰੱਬ ਨੇ ਦਿੱਤੀਆਂ ਗਾਜਰਾਂ ਵਿਚੇ ਰੰਬਾ ਰੱਖ' ਵਾਲਾ ਸੁਭਾ ਤੁਸੀਂ ਰਖੋ ਤੇ ਕਿਹਾ, ਤੰਗੀ ਸਮੇਂ ਜੁੜ ਬੈਠਣ ਦੀ ਜਗ੍ਹਾ ਭੈਣੀ ਸਾਹਿਬ ਨਾਲੋਂ ਹੋਰ ਕੋਈ ਚੰਗਾ ਨਹੀਂ। ਜੋ ਸਾਡੇ ਪਾਸ ਆ ਟਿਕੇਗਾ ਉਸ ਦੀ ਅਸੀਂ ਮਦਦ ਆਪਣੇ ਬੱਚੇ ਵਾਂਗੂ ਬੜੀ ਰਿਆਇਤ ਰਖ ਕਰਾਂਗੇ ਜੋ ਕੀਤੀ ਜਾਵੇਗੀ। ਜੋ ਵਰਨੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਸ਼ਹੀਦੀ ਬੁੰਗੇ ਰਖੀ ਹੈ, ਇਹ ਤਦੋਂ ਹੀ ਸਮਾਪਤ ਕਰਾਂਗੇ ਜਦ ਉਸ ਰਾਮ ਪਿਆਰੇ ਦੇ ਦਰਸ਼ਨ ਹੋਣਗੇ। ਸਤਿਗੁਰੂ ਜੀ ਇਸ ਨੇਮ ਵਿਚੋਂ ਜੇ ਕਿਤੇ ਜਾਂਦੇ ਨਹਿਰ, ਬੀੜ ਆਦਿ ਜਾਂ ਪ੍ਰੇਮੀ ਵਲ ਤਾਂ ਰਾਤ ਤੋਂ ਪਹਿਲੋਂ ਆ ਭੈਣੀ ਸਾਹਿਬ ਸੰਗਤ ਨਾਲ ਢੋਲਕ ਛੈਣਿਆਂ ਦਾ ਦੀਵਾਨ ਆਪ ਸਬਦ ਮਿੱਠੀ ਮਿੱਠੀ ਮਲਵਈ ਧਾਰਨਾ ਦਾ ਪੜ੍ਹ ਸੁਣਾਉਂਦੇ। "ਹਰਿ ਕੈ ਨਾਮਿ ਰਤਾ ਬੈਰਾਗੀ ॥ ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ ॥" ਗੁਰਵਾਕ ਦਾ ਅਰਥ ਅੰਦਰ ਵਸਾ। ਮੈਂ ਇਹ ਗੁਰ-ਕਥਾ ਲਿਖਦਾ ਹਾਂ। ਮੈਨੂੰ ਆਸ ਹੈ ਜੋ ਗੁਰਸਿੱਖ ਮੇਰੇ ਵਾਂਗੂ ਪੂਰੀ ਸ਼ਰਧਾ ਤੇ ਪ੍ਰੇਮ ਨਾਲ ਇਸ ਨੂੰ ਪੜ੍ਹੇ ਤੇ ਵਰਤੇਗਾ, ਉਸ ਦੀ ਭੀ ਗੁਰਮਤਿ ਤੇ ਹਰੀ ਰਾਮ ਨਾਲ ਲਿਵ ਲਗੇਗੀ। ਮੈਂ ਸਾਧ ਸੰਗਤ ਪਾਸੋਂ ਆਪਣਾ ਹਿਰਦਾ ਦੱਸ ਮੰਗ ਕਰਦਾ ਹਾਂ :

ਮੇਰੇ ਤੇ ਇਹ ਮਿਹਰ ਹੋਵੇ, ਮੇਰੇ ਤੋਂ ਨਾ ਡੇਰ ਹੋਵੇ,<br>
**ਨਾ ਹੀ ਹੇਰ ਫੇਰ ਹੋਵੇ ਕਥਾ ਗੁਰੂ ਕਹਿਣ ਤੇ।**

ਬਣਿਆ ਇਹ ਆਹਰ ਰਵ੍ਹੇ, ਗੁਰੂ ਨਾਲ ਪਿਆਰ ਰਵ੍ਹੇ,
ਸੱਚ ਤੇ ਵਿਚਾਰ ਰਵ੍ਹੇ, ਸਾਹਵੇਂ ਲਿਖਣ ਬਹਿਣ ਤੇ।
ਸੰਗਤ 'ਚ ਮਾਣ ਮਿਲੇ, ਗੁਰਮਤਿ ਦਾਨ ਮਿਲੇ,
ਨਿਮ੍ਰਤਾ ਮਹਾਨ ਮਿਲੇ ਭਲੀ ਤਿੜ ਰਹਿਣ ਤੇ।
ਮੈਨੂੰ ਇਹੋ ਵਹਿਮ ਰਵ੍ਹੇ, ਗੁਰੂ ਜੀ ਦਾ ਰਹਿਮ ਰਵ੍ਹੇ,
ਸਾਖੀਆਂ ਦਾ ਫਹਿਮ ਰਵ੍ਹੇ ਗੁਰੂ ਜੱਸ ਵਹਿਣ ਤੇ।

"੧੯੯੬ ਸਮਾਪਤ ਹੋਇਆ ਜੋ ਕੁਝ ਮੈਨੂੰ ਪ੍ਰਾਪਤ ਹੋਇਆ, ਹੇ ਸਾਧੋ ਹੈ ਹਾਜ਼ਰ ਕੀਤਾ, ਬਖਸ਼ੋ ਸੇਵ ਇਹੋ ਨਿਤ ਮੀਤਾ। ਸਤਿਗੁਰੂ ਜੀ ਸੰਗਤ ਦਾ ਧੰਨਵਾਦ ਕੀਤਾ। ਸੰਗਤ ਵਧ ਕਰ ਵਿਖਾਇਆ ਜਦੋਂ ਮੈਂ ਯਾਦ ਕੀਤਾ। ਸੰਗਤ ਨੂੰ ਜੇ ਮੇਰੇ ਤੇ ਮਾਨ, ਸੰਗਤ ਹੀ ਹੈ ਮੇਰਾ ਨਿਸ਼ਾਨ।"

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

੧੯੯੭ ਬਿਕਰਮੀ

ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ॥

ਤੁਕ ਦਾ ਭਾਵ ਹੈ ਸਤਿਗੁਰੂ ਜੀਉ ਆਪ ਨੂੰ ਏਤਨੇ ਸਲਾਹਾ ਸਲਾਹਾ ਗਾਉਂਦੇ ਹਨ ਤੇ ਆਪ ਦੇ ਧਰਮ ਦੀ ਵੀਚਾਰ ਕਰਦੇ ਹਨ, ਤੇਰੇ ਸੋਹਣੇ ਸਰੂਪ ਦੀ ਸਦਾ ਸਵਾਰ ਸਵਾਰ ਕੇ ਸਿਫਤ ਕਰਦੇ ਹਨ ਤੇ "ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥" ਤੁਕ ਦਾ ਅਰਥ ਤੇਰੇ ਧਰਮ ਦੀ ਵੀਚਾਰ, ਤੇਰਾ ਜੱਸ ਸੁਣਨ ਵਾਲੇ, ਉਤਮ ਨੀਤੀ ਵਾਲੇ ਤੇ ਕਹਿਣ ਵਾਲੇ ਪਵਿਤਰ ਹੋ ਜਾਂਦੇ ਹਨ। ਮਨ ਵਸਾ, ਮੈਂ ਆਪ ਦਾ ਜੱਸ ਲਿਖਦਾ ਹਾਂ ਤੇ ਸੰਤ ਧਿਆਨ ਸਿੰਘ ਜੀ ਦੇ ਲਿਖੇ ਅੱਖਰਾਂ, "ਦੁਨੀਆਂ ਕਾ ਜੀਵਨ ਦਿਨ ਚਾਰ। ਜੋ ਪਾਛੇ ਹੋਹਿੰ ਸਿੱਖ ਉਦਾਰ। ਦੇਖ ਪੜ੍ਹੇ ਤੌਂ ਕਰ ਹੈ ਯਾਦ। ਬਖਸ਼ੇਂ ਕਿਰਪਾ ਦ੍ਰਿਸ਼ਟ ਅਹਿਲਾਦ।" ਨੂੰ ਅੰਦਰ ਵਸਾ ਲਿਖਦਾ ਹਾਂ ਕਿ ਉਤਮ ਪੁਰਸ਼ ਪੜ੍ਹ ਕੇ ਖੁਸ਼ੀ ਬਖਸ਼ਣਗੇ ਤੇ ਯਾਦ ਕਰਨਗੇ। ੧੯੯੬ ਦੇ ਨੇਮ ਵਿਚ ਇਕ ਦਿਨ ਸਤਿਗੁਰੂ ਜੀ ਸੰਤ ਆਲਾ ਸਿੰਘ ਜੀ ਨੂੰ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਤੋਂ ੨੮ ਕਬਿਤ ਉਹ ਪੜ੍ਹ ਸੁਣਾਏ ਜੋ ਗਿਆਨੀ ਜੀ ਨਾਮਧਾਰੀ ਪੰਥ ਬਾਰੇ ਲਿਖੇ ਹਨ ਤਾਂ ਸੰਤ ਜੀ ਖੁਸ਼ ਹੋ ਕਿਹਾ ਸੀ, ਵਾਹ ਜੀ ਵਾਹ ਇਹ ਤੇ ਗਿਆਨੀ ਜੀ ਗੁਰੂ ਜੀ ਦੀ ਸਿਫਤ ਕਰ ਬਖਸ਼ੇ ਗਏ। ਤਾਂ ਸਤਿਗੁਰੂ ਜੀ ਭੀ ਕਿਹਾ, ਉਹ ਸਚੇ ਪਾਤਸ਼ਾਹ ਇਸੇ ਤਰ੍ਹਾਂ ਹੀ ਬਹੁਤਿਆਂ ਨੂੰ ਬਖਸ਼ਦਾ ਹੈ ਜੋ ਉਸ ਦੀ ਸਿਫਤ ਕਰੇ, ਜੋ ਸਿਫਤ ਸੁਣ ਭੀ ਖੁਸ਼ ਹੋਵੇ, ਸੋ ਭੀ ਬਖਸ਼ਿਆ ਜਾਂਦਾ ਹੈ।

ਮੈਂ ਸਾਧ ਸੰਗਤ ਜੀ ਉਹੋ ਭਾਵ ਅੰਦਰ ਵਸਾ ਗੁਰੂ ਜੱਸ ਲਿਖਦਾ ਹਾਂ ਤੇ ਆਪ ਅਗੇ ਅਰਜ਼ ਕਰਦਾ ਹਾਂ।

"ਹਰਿ ਹਰਿ ਹਰਿ ਜੱਸੁ ਘੂਮਰਿ ਪਾਵਹੁ, ਮਿਲਿ ਸਤਸੰਗਿ ਓਮਾਹਾ ਰਾਮ॥੨॥
ਆਓ ਸਖੀ ਹਰ ਮੇਲਿ ਮਿਲਾਹਾ॥ ਸੁਣਿ ਹਰਿ ਕਥਾ ਨਾਮੁ ਲੈ ਲਾਹਾ॥"

ਗੁਰਵਾਕ ਜੈਤਸਰੀ ਮਹਲੇ ਚੌਥੇ ਦਾ ਭਾਵ, ਆਪ ਅੰਦਰ ਵਸਾ ਇਹ ਗੁਰਕਥਾ ਸੁਣ ਲਾਹਾ ਲਵੋ, ਨਾਮ ਜਪੋ। ਜੇ ਖੁਸ਼ੀ ਆਵੇ ਤਾਂ ਘੂਮਰ ਪਾਵਹੁ। ਅਰਥਾਤ ਖੁਸ਼ੀ ਵਿਚ ਨੱਚ ਭੀ ਲਵੋ ਤੇ ਜੇ "ਹਰਿ ਹਰਿ ਕਥਾ ਸੁਣੀ ਮਨਿ ਭਾਈ" ਜੇ ਮਨ ਕਰਕੇ ਭਾਈ ਸੁਣੇ ਜਾਂ ਭਾਈ ਆਪਦੇ ਮਨ ਨੂੰ ਇਹ ਕਥਾ ਭਾਈ ਹੈ, ਚੰਗੀ ਲਗੀ ਹੈ ਤਾਂ "ਗੁਰਮਤਿ ਹਰਿ ਲਿਵ ਲਾਗੀ॥" ਤਾਂ ਮਾਨੋ ਹਰੀ ਨਾਲ ਹੀ ਲਿਵ ਲਗੀ ਹੈ, ਦਾ ਹੀ ਲਾਹ ਆਪ ਨੂੰ ਪ੍ਰਾਪਤ ਹੋਵੇਗਾ। ਜਿਵੇਂ ਮੈਨੂੰ ਸਤਿਗੁਰੂ ਜੀ ਪਾਸੋਂ ਇਹ ਦਾਤ ਮਿਲੀ ਹੈ।

ਬਾਬਾ ਸੰਤੋਖ ਸਿੰਘ ਜੀ ਬਾਹੋਵਾਲ ਜ਼ਿਲਾ ਗੁਰਦਾਸਪੁਰ ਡੇਰੇ ਬਾਬੇ ਨਾਨਕ ਨੇੜੇ ਦਿਆਂ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਦੇ ਚਰਿਤਰ ਲਿਖਦਿਆਂ, ਝਨਾਂ ਤੋਂ ਬੇੜੀ ਬਿਨਾਂ ਸਤਿਗੁਰੂ ਜੀ ਦਾ ਲੰਘਣਾ ਲਿਖ ਕਿਹਾ ਹੈ, "ਜੈਸੇ ਸਤਿਗੁਰ ਉਡਪ ਬਿਨ ਭਏ ਝਨਾਉਂ ਪਾਰ, ਤੈਸੇ ਪੜ੍ਹ ਸੁਣ ਯਹਿ ਕਥਾ ਤਰੇ ਜਲਦ ਸੰਸਾਰ।" ਤਿਵੇਂ ਮੈਂ ਭੀ ਲਿਖਦਾ ਹਾਂ। "ਸ੍ਰੀ ਸਤਿਗੁਰੂ ਜੀ ਦੀ ਕਥਾ ਜੋ ਜਨ ਸੁਣੇ ਕਮਾਏ। ਆਗੇ ਕੀ ਚਿੰਤਾ ਮਿਟੈ ਈਹਾਂ ਸਭ ਸੁਖ ਪਾਏ। ਮੈਂ ਇਹ ਬਚਨ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਵਰਤਿਆ ਹੈ ਤੇ ਵੇਖਿਆ ਹੈ। ਮੈਂ ਅਤਿ ਬੀਮਾਰ ਮਰਨ ਕੰਢੇ ਪੁਜਾ ਸਾਂ ਤੇ ਮੇਰੇ ਬੱਚੇ ਸਾਧੂ ਸਿੰਘ ਮੇਰੀ ਜ਼ਬਾਨ ਬੰਦ ਹੋਈ ਤੋਂ ਲਿਖ ਕੇ ਮੈਨੂੰ ਪੁਛਿਆ ਸੀ, ਕੋਈ ਸੇਵਾ ਜਾਂ ਫਿਕਰ ਹੈ ਜੇ ਤਾਂ ਦੱਸੋ। ਤਾਂ ਮੈਂ ਕਲਮ ਉਸ ਤੋਂ ਲੈ ਸੇਵਾ ਗੁਰੂ ਕੀ ਕਰੋ ਲਿਖ ਦਿੱਤਾ ਸੀ ਤੇ ਲੀਕ ਮਾਰ ਦਿੱਤੀ ਸੀ। ਉਸ ਤਕੜੇ ਹੋਏ ਨੂੰ ਪੁਛਿਆ ਤਾਂ ਮੈਂ ਉਤਰ ਦਿੱਤਾ, ਗੁਰੂ ਕੀ ਸੇਵਾ ਵਿਚ ਸਭ ਸੇਵਾ ਆ ਜਾਂਦੀਆਂ ਹਨ। ਫਿਕਰ ਇਸ ਲਈ ਕੋਈ ਨਹੀਂ, ਜਾਇਦਾਦ ਜ਼ਮੀਨ ਤੁਸਾਂ ਲਈ ਬਹੁਤ ਹੈ ਤੇ ਦੂਜਾ ਫਿਕਰ ਇਸ ਲਈ ਕੋਈ ਨਹੀਂ ਕਿ ਮੈਂ ਗੁਰੂ ਵਾਲਾ ਹਾਂ ਤੇ ਗੁਰੂ ਜੱਸ ਕਰਦਾ ਹਾਂ। ਸਤਿਗੁਰੂ ਜੀ ਤੇ ਪ੍ਰਤੀਤ ਹੈ ਕਿ ਸੋ ਪ੍ਰਮੇਸ਼ਰ ਰੂਪ ਹਨ।

ਸਤਿਗੁਰੂ ਜੀ ਵਸਾਖੀ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਹਜ਼ੂਰੀ ਵਿਚ ਚਾਰ ਜੋੜਿਆਂ ਦੇ ਅਨੰਦ ਹੋਏ। ਸੰਤ ਸ਼ੇਰ ਸਿੰਘ ਜੀ ਖੰਡੂ ਵਾਲੀ, ਜਵਾਲਾ ਸਿੰਘ ਜੀ ਕੰਗਾਂ ਵਾਲਿਆਂ ਦੇ ਲੜਕੇ ਤੇ ਵੀਰ ਸਿੰਘ ਜੀ ਤ੍ਰਿਗੜੀ ਵਾਲਿਆਂ ਦੀਆਂ ਦੋਇ ਲੜਕੀਆਂ ਸੀ। ਪੰਜਾਬ ਸਿੰਘ ਜੀ ਗੁਜਰਾਂ-ਵਾਲੀਏ ਦਾ ਲੜਕਾ ਤੇ ਬਿਅੰਤ ਸਿੰਘ ਇਬਣ ਵਾਲੀਏ ਦੀ ਲੜਕੀ, ਗੰਡਾ ਸਿੰਘ ਜੀ ਸਹਿੰਸਰੇ ਵਾਲਿਆਂ ਦਾ ਲੜਕਾ ਤੇ ਬਿਸ਼ਨ ਸਿੰਘ ਜੀ ਵਾਂ ਵਾਲਿਆਂ ਦੀ ਲੜਕੀ ਸੀ। ਇਨ੍ਹਾਂ ਵਿਚੋਂ ਇਕ ਬੀਬੀ ਤੇ ਇਕ ਲੜਕੇ, ਭਾਵੇਂ ਜਵਾਨ ਸੀ, ਭਜਨ ਨਹੀਂ ਪੁਛਿਆ ਸੀ। ਸਤਿਗੁਰੂ ਜੀ ਇਹ ਪੜਤਾਲ ਸੁਭਾਵਕ ਹੀ ਕੀਤੀ ਤੇ ਕਿਹਾ ਕਿ ਭਾਵੇਂ ਪੰਜ ਸਾਲ ਤੋਂ ਉਪਰ ਦੇ ਹਰ ਬੱਚੇ ਨੂੰ ਸਤਿਗੁਰੂ ਜੀ ਦਾ ਹੁਕਮ ਹੈ ਭਜਨ ਦੱਸਣ ਦਾ, ਪਰ ਫੇਰ ਭੀ ਕਈ ਅੰਜਾਣ ਤੇ ਅਨਪੜ੍ਹ ਸਿੱਖ ਇਸ ਸਿੱਖਿਆ ਵਲ ਧਿਆਨ ਨਹੀਂ ਦੇਂਦੇ, ਇਸ ਲਈ ਅਸੀਂ ਅੱਜ ਤੋਂ ਮਰਯਾਦਾ* ਹੀ ਜ਼ਰੂਰੀ ਕਰ ਦੇਂਦੇ ਹਾਂ। ਕਿ

---

*੧੯੯੩ ਸ਼ੇਖੂਪੁਰੇ ਬੇਦਾਦ ਜ਼ਿਲਾ ਗੁਜਰਾਂਵਾਲਾ ਤੋਂ ਹੁਕਮ ਸਤਿਗੁਰੂ ਜੀ ਦਿੱਤਾ ਹੋਇਆ ਸੀ ਤੇ ਸਾਧ ਭਜਨ ਦੱਸਦੇ ਭੀ ਸੀ ਅਨੰਦਾਂ ਸਮੇਂ, ਪਰ ਇਸ ਦਿਨ ਤੋਂ ਤਕੜੀ ਕਰੜਾਈ ਕੀਤੀ। ਵਸਾਖੀ ਅੰਮ੍ਰਿਤਸਰ ਜੀ ਦੀ ਤੋਂ ਮੋਨ-ਮਰਯਾਦਾ ਭੀ ਕਾਇਮ ਕਰ ਦਿੱਤੀ। ਮੈਨੂੰ ਅਫਸੋਸ ਲਗਦਾ ਹੈ ਜਦ ਦੇਖਦਾ ਹਾਂ ਨਾਮਧਾਰੀ ਮਾਪੇ ਬੱਚਿਆਂ ਨੂੰ ਸੁਰਤ ਆਈ ਤੇ ਉਖੇਰਾ ਭਜਨ ਨਹੀਂ ਪੁਛਾਂਦੇ।

ਭਜਨ ਭੀ ਅਨੰਦ ਜੋਗ ਜੋੜੇ ਬੈਠੇ ਨੂੰ ਅੰਮ੍ਰਿਤ ਛਕਾਣ ਵੇਲੇ ਦੱਸਿਆ ਜਾਵੇ ਤੇ ਸਿੱਖ ਸਾਧਾਂ ਨੂੰ ਹੁਕਮ ਦਿੰਦੇ ਹਾਂ ਕਿ ਜਿਸ ਘਰ ਜਾਵੋ, ਜ਼ਰੂਰ ਪੁਛੋ ਕਿ ਕੋਈ ਬੱਚਾ ਬਿਨਾ ਭਜਨ ਪੁਛੇ ਦੇ ਤੇ ਨਹੀਂ ਹੈ। ਜੇ ਹੋਵੇ, ਉਸ ਨੂੰ ਅਰਦਾਸਾ ਕਰ ਜ਼ਰੂਰ ਭਜਨ ਦੱਸੋ। ਇਹ ਸਭ ਤੋਂ ਜ਼ਰੂਰੀ ਗੁਰਮਤ ਹੈ। ਸਤਿਗੁਰੂ ਜੀ ਬਚਨ ਕੀਤਾ, ਗੁਰੂ ਹਰੀ ਸਿੰਘ ਜੀ ਸਮੇਂ ਦੇ ਬਿਰਧਾਂ ਸਾਧਾਂ ਦੱਸਿਆ ਹੈ। ਬਖਸ਼ੀਸ਼ ਸਿੰਘ ਤੇ ਗੁਰਦਿਤ ਸਿੰਘ ਚੇਲੇ ਕੇ ਜ਼ਿਲਾ ਅੰਮ੍ਰਿਤਸਰ ਦੇ ਰਾਤ ਕਥਾ ਸੁਣ ਧਰਮਸਾਲੋਂ ਨਿਕਲੇ ਸੀ। ਬਖਸ਼ੀਸ਼ ਸਿੰਘ ਨੂੰ ਗੁਰਦਿਤ ਸਿੰਘ ਕਿਹਾ, ਮੈਨੂੰ ਭਜਨ ਦੱਸੋ। ਉਨ੍ਹਾਂ ਕਿਹਾ, ਰਾਜਾ ਸਿੰਘ ਜੀ ਤਰਾਂਡੀ ਵਾਲੇ ਦੱਸਦੇ ਹਨ,ਸਵੇਰੇ ਚਲਾਂਗੇ ਉਨ੍ਹਾਂ ਪਾਸ।ਗੁਰਦਿਤ ਸਿੰਘ ਕਿਹਾ, ਏਦੂੰ ਪਿਛਲੇ ਸਵਾਸ ਮੇਰੀ ਗਾਫਲੀ ਕਰ ਐਵੇਂ ਬਿਰਥੇ ਗਏ ਹਨ।ਹੁਣ ਤੋਂ ਅਗਲੇ ਸਵਾਸਾਂ ਤੇ ਮਨ ਦੇ ਫਿਰ ਜਾਣਦੇ ਤੁਸੀਂ ਜਾਮਨ ਹੋ।ਬਖਸ਼ੀਸ਼ ਸਿੰਘ ਕਿਹਾ, ਮੈਂ ਮਾੜਾ ਹਾਂ ਤੇ ਇਹ ਜਾਮਨੀ ਭਾਰੀ ਹੈ। ਚਲ ਹੁਣੇ ਤਰਾਂਡੀ ਚਲੀਏ। ਉਸੇ ਵਕਤ ਟੁਰੇ। ਰਾਵੀ ਭੀ ਸੁਕੀ ਪੈਰੀਂ ਲੰਘੇ। "ਨਦੀ ਤਰੇਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥" ਵਾਲੀ ਸਤਿਗੁਰੂ ਜੀ ਖੇਡ ਵਿਖਾਈ। ੮ ਕੋਹਾਂ ਤੇ ਬਾਬੇ ਰਾਜਾ ਸਿੰਘ ਜੀ ਕੋਲ ਪੁਜੇ ਰਾਤੋ ਰਾਤ। ਉਹ ਬਿਸਤਰੇ ਵਿਚ ਪਏ ਸੀ। ਸਤਿ ਸ੍ਰੀ ਅਕਾਲ ਬੁਲਾ ਚਰਨੀਂ ਲੱਗ ਅਰਜ਼ ਕੀਤੀ, ਬਾਬਾ ਜੀ ਕਿਹਾ, ਸਵੇਰੇ ਭਜਨ ਦੱਸਾਂਗੇ। ਬਖਸ਼ੀਸ਼ ਸਿੰਘ ਜੀ ਕਿਹਾ, ਇਹਦੇ ਦੋ ਬਚਨਾਂ ਦੇ ਹੁਣ ਤੁਸੀਂ ਜਾਮਨ ਹੋ। ਸੁਆਸਾਂ ਦੇ ਬਿਰਥਾ ਜਾਣ ਦੇ ਤੇ ਮਨ ਦੇ ਫਿਰ ਜਾਣ ਦੇ। ਬਾਬਾ ਜੀ ਕਿਹਾ, ਇਹ ਭਾਰ ਮੈਥੋਂ ਨਹੀਂ ਚੁਕੀਦਾ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਜੋ ਭਜਨ ਲੋੜੇ, ਉਸ ਨੂੰ ਤੁਰਤ ਦੇਵੇ, ਕਹਿ ਇਸ਼ਨਾਨ ਭੀ ਨਾ ਕੀਤਾ ਤੇ ਬਾਬਾ ਜੀ ਨੇ ਗੁਰਦਿਤ ਸਿੰਘ ਨੂੰ ਭਜਨ ਦਿੱਤਾ। ਇਹ ਭਜਨ ਲੈਣ ਤੇ ਦੇਣ ਵਾਲਿਆਂ ਨੂੰ ਕਦਰ ਸੋਝੀ ਹੁੰਦੀ ਸੀ, ਕਹਿ, ਸਤਿਗੁਰੂ ਜੀ ਕਿਹਾ, ਇਹ ਭੀ ਆਪ ਅੱਜ ਸਤਿਗੁਰੂ ਰਾਮ ਸਿੰਘ ਜੀ ਸਾਥੋਂ ਕਮੀ, ਆਪਣਾ ਕੰਮ ਜਾਣ ਪੂਰੀ ਕਰਾਈ ਹੈ। ਵਸਾਖੀ ਵਾਲੇ ਦਿਨ ਹੀ।

ਬਜਵਾੜੇ ਜ਼ਿਲਾ ਹੁਸ਼ਿਆਰਪੁਰ ਵਿਚ ਲਾਲਾ ਧਨੀ ਰਾਮ ਜੀ ਦੇ ਆਸ਼ਰਮ, ਜੋ ਊਨੇ ਵਾਲੀ ਸੜਕ ਤੇ ਹੈ, ਸਤਿਗੁਰੂ ਜੀ ਪ੍ਰਬੰਧਕਾਂ ਦੀ ਅਰਜ਼ ਤੇ ਸਮੇਤ ਆਲਮ ਜੀ ਦੇ ਦਰਸ਼ਨ ਦਿੱਤੇ। ਆਰੀਆ ਸਮਾਜ ਦੇ ਵਡੇ ਵਡੇ ਲੀਡਰ ਅਚਾਰੀਆ ਆਏ ਸੀ। ਉਨ੍ਹਾਂ ਪਹਿਲੀ ਵਸਾਖੀ ਤੋਂ ੨ ਵਸਾਖ ਤੱਕ ਇਹ ਪ੍ਰੋਗਰਾਮ ਰਖਿਆ ਸੀ ਕਿ ਕੁਝ ਉਪਦੇਸ਼ ਭੀ ਦੇਣ ਤੇ ਇਨਾਮ ਸੂਤ੍ਰ ਪਰਖ ਵਖਾਲੇ ਦੇ ਸਮੇਂ ਸਤਿਗੁਰੂ ਜੀ ਹੱਥੀਂ ਵੰਡਣੇ ਚਾਹੇ ਸੀ। ਸਤਿਗੁਰੂ ਜੀ ਸੂਤ੍ਰ ਦੇ ਇਨਾਮ ਵੰਡ ਤੇ ਬਸਤਰਾਂ ਦੀ ਕਾਟ ਮਾਂਗੇ ਜੀ ਦੇਖ ਕਿਹਾ, ਜਿਵੇਂ ਤੁਸਾਂ ਖੱਦਰ ਸੁਦੇਸ਼ੀ ਵਡਿਆਇਆ ਹੈ, ਕਪੜੇ ਦੀ ਕਾਟ ਬਣਤਰ ਭੀ ਦੇਸੀ ਰਖੋ, ਤੇ ਪਰਚਾਰੋ। ਕਿਉਂਕਿ ਇਹ ਖਰਚ ਤੇ ਸ਼ੌਖਪੁਣਾ ਵਾਧੂ ਹੈ ਤੇ ਅੰਗਰੇਜ਼ ਦੀ ਦੇਣ ਹੈ। ਗੁੜ ਸੱਕ ਦੇ ਤਰਕਾ ਕੱਢਣ ਤੇ ਜਿਵੇਂ ਸ਼ਰਾਬ ਹੋ ਜਾਂਦਾ ਹੈ, ਤਿਵੇਂ ਇਹ ਹੁੰਦਾ ਹੈ। ਉਨ੍ਹਾਂ ਸਤਿਬਚਨ ਕਰ ਅਗੋਂ ਲਈ ਨੇਮ ਕੀਤਾ।

ਸਤਿਗੁਰੂ ਜੀ ਦੁਰਗਾਪੁਰ ਇਕ ਸਿੱਖ ਵਲ ਗਏ ਜੋ ਸੰਤ ਦੁਸੰਧਾ ਸਿੰਘ ਜੀ ਨੱਗਰ ਵਾਲੇ ਜਥੇ ਸਮੇਤ ਸਾਥ ਸੀ। ਕੋਕੋਮਾਜਰੀ ਦੇ ਮੇਲਾ ਰਾਮ ਆਏ। ਚਰਨੀਂ ਲਗ ਅਰਜ਼ ਕੀਤੀ, ਸਾਡੇ ਨੱਗਰ ਖੂਹ ਤੇ ਪੁਰਾਣਾ ਹੈ ਪਰ ਜਤਨ ਕੀਤਿਆਂ ਭੀ ਜਲ ਨਹੀਂ ਨਿਕਲਦਾ। ਸਤਿਗੁਰੋ ਬਖਸ਼ਿਸ਼ ਹੋਵੇ ਆਪ ਉਸ ਗੁਰੂ ਨਾਨਕ ਦੇ ਤਖਤ ਤੇ ਹੋ ਜਿਸ ਨੇ ਸਿੱਧਾਂ ਨੂੰ ਪ੍ਰਸ਼ਾਦਿ ਛਕਾ ਤੇ ਹੀਰੇ ਲਾਲ ਕਰ

ਵਖਾ ਮਰਦਾਨੇ ਨੂੰ ਵਲੀ ਕੰਧਾਰੀ ਤੋਂ ਜਲ ਖੁਣੋ ਮੁੜੇ ਨੂੰ ਜਲ ਛਕਾ ਪ੍ਰਸੰਨ ਕੀਤਾ ਸੀ, ਸਤਿਗੁਰੂ ਜੀ ਉਤਰ ਦਿੱਤਾ, ਮੈਂ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਇਕ ਨਾਮ-ਲੇਵਾ ਹਾਂ। ਮਾਲਕ ਤੇ ਤਖਤ ਗੁਰੂ ਨਾਨਕ ਦੇ ਸੋ ਹਨ। ਪਰ ਤੂੰ ਸਾਡੀ ਸੰਤ ਮੰਡਲੀ ਲੈ ਜਾ ਤੇ ਹਵਨ, ਪਾਠ ਕਰਾ। ਗੁਰੂ ਭਲੀ ਕਰੇਗਾ। ਮੇਲਾ ਰਾਮ ਜੀ ਸੰਤ ਦਸੌਂਧਾ ਸਿੰਘ ਜੀ ਦੇ ਜਥੇ ਨੂੰ ਸਾਥ ਲੈ ਗਏ। ਸਾਧਾਂ ਸਵੇਰੇ ਉਠ ਇਸ਼ਨਾਨ ਕਰ ਸਮਾਧੀਆਂ ਲਾ ਭਜਨ ਕਰ ਦਿਨ ਚੜ੍ਹੇ ਹਵਨ ਕੀਤਾ ਤੇ ਕੜਾਹ ਪ੍ਰਸ਼ਾਦਿ ਤਿਆਰ ਕਰ ਅਰਦਾਸਾ ਕੀਤਾ ਤੇ ਤੁਕ ਪੜ੍ਹੀ :—

"ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥"

ਟੋਡੀ ਮਹਲਾ ੫

ਨਮਸਕਾਰ ਕਰ ਪ੍ਰਸ਼ਾਦਿ ਵਰਤਾਇਆ। ਲੋਕਾਂ ਖੂਹ ਤੇ ਜਤਨ ਜੋਰ ਲਾਇਆ ਤੇ ਜਲ ਨਿਕਲਿਆ। ਸਾਰੇ ਨੱਗਰ ਨੂੰ ਸੁਖ ਹੋਇਆ। ਅਗਲੇ ਰੋਜ਼ ਕੋਕੇ-ਮਾਜਰੀ ਦੇ ਕਈਆਂ ਆ ਅਰਜ਼ ਕਰ ਸਤਿਗੁਰੂ ਜੀ ਅਗੇ ਭਜਨ ਪੁਛਿਆ। ਸਤਿਗੁਰੂ ਜੀ ਸੰਤ ਦਸੌਂਧਾ ਸਿੰਘ ਜੀ ਤੋਂ ਭਜਨ ਦਿਵਾਇ ਬਚਨ ਕੀਤਾ, "ਜਗਤ ਪਰਖ ਕੇ ਭਗਤ ਬਹੁਤ ਕਰਦਾ ਏ। ਉਪਦੇਸ਼ ਸੁਣ ਸੁਲੱਗ ਹੀ ਸੁਧਰਦੇ ਹਨ।

ਸਤਿਗੁਰੂ ਜੀ ਪਾਸ ਮੈਂ ਏਕ ਸਮੇਂ ਭੈਣੀ ਸਾਹਿਬ ਅਰਜ਼ ਕੀਤੀ। ਸੰਤੋਖ ਸਿੰਘ ਜੀ ਦੇ ਲਿਖੇ ਗ੍ਰੰਥ ਤੋਂ ਵੱਧ ਭੀ ਹੋਰ ਕਈ ਸਾਖੀਆਂ ਸਿੱਖ ਸੁਣਾਉਂਦੇ ਹਨ। ਸਤਿਗੁਰੂ ਜੀ ਬਚਨ ਕੀਤਾ, "ਅਨਿਕ ਚਲਿਤ ਕਰੇ ਖਿਣ ਮਾਹਿ" ਗੁਰਵਾਕ ਅਨੁਸਾਰ ਗੁਰੂ ਜੀ ਦੇ ਅਨੇਕ ਚਲਿਤ ਕੌਤਕ ਕੀਤੇ ਕੌਣ ਸਾਰੇ ਲਿਖ ਸਕਦਾ ਏ। ਪਰ ਗੁਰ-ਸਿੱਖਾਂ ਦਾ ਧਰਮ ਹੈ। "ਗੁਰ-ਸਿੱਖ ਸਾਖੀ ਸ਼ਬਦ ਸਿੱਖ ਸੁਣਾਇਆ।" ਵਾਕ ਦੀ ਸਿੱਖ ਮਤੋਂ ਜੋ ਗੁਰ-ਸਾਖੀ ਕਿਤੇਂ ਅਣ ਲਿਖੀ। ਸੁਣੇ ਲਿਖ ਲਵੇ ਤੇ ਹੋਰ ਸਿੱਖਾਂ ਨੂੰ ਸੁਣਾਵੇ। ਤੇ "ਲਿਖੇ ਬਾਝਹੁ ਸੁਰਤਿ ਨਾਹੀ" ਵਾਕ ਵਰਤੇ, ਲਿਖੇ ਬਾਝਹੁ ਚੇਤਾ ਅੰਤ ਭੁਲ ਜਾਂਦਾ ਹੈ। ਮੈਂ ਅਰਜ਼ ਕੀਤੀ, ਚਵਿੰਡੇ ਤੋਂ ਦੱਖਣ ਹਜੂਰ ਸਿੰਘ ਵਾਲੀ ਖੂਹੀ ਦੀ ਵਾਰਤਾ ਲੋਕ ਦੱਸਦੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਵਾਕ ਨਾਲ ਜਲ ਖਾਰਿਉਂ ਮਿੱਠਾ ਹੋਇਆ ਹੈ। ਪਹਿਲੋਂ ਖਾਰਾ ਸੀ। ਗਲੋਟੀਆਂ ਦੇ ਗੁਰਦਿੱਤੇ ਦੇ ਖੂਹ ਦੀ ਜੂਹ 'ਚ ਪਪੋਹਲੀ ਨਹੀਂ ਉਗਦੀ ਤੇ ਉਸ ਨੂੰ ਗਾਧੀ ਤੇ ਜੰਡੂਉਂ ਆ ਸਤਿਗੁਰੂ ਰਾਮ ਸਿੰਘ ਜੀ ਮਿਲੇ ਸੀ ਤੇ ਮਸਤ ਕੀਤਾ। ਜੰਡੂ ਦੇ ਮੀਹਾਂ ਸਿੰਘ ਜੀ ਨੂੰ ਉਗੂ ਚੱਕੋਂ ਚੀਨੀ ਤੇ ਚੜ੍ਹ ਖੇਤ ਬੰਨੇ ਬੈਠੇ ਰੋਂਦੇ ਨੂੰ ਆ ਉਠਾਇਆ ਸੀ। ਸਤਿਗੁਰੂ ਜੀ ਬਚਨ ਕੀਤਾ, ਤੂੰ ਜੋ ਸਾਖੀ ਸੁਣਦਾ ਏਂ, ਲਿਖ ਲਿਆ ਕਰ। ਜਿਵੇਂ ਬੂੰਦ ਬੂੰਦ ਤੋਂ ਦਰਿਆ ਬਣਦਾ ਹੈ ਤਿਵੇਂ ਅੱਖਰ ਅੱਖਰ ਤੋਂ ਗ੍ਰੰਥ ਬਣਦਾ ਹੈ।

## ਹੋਲੇ

ਮੈਂ ਅਰਜ਼ ਕੀਤੀ, ਮੇਰਾ ਜੀਅ ਤੇ ਲਿਖਣ ਨੂੰ ਕਰਦਾ ਏ ਪਰ ਪੜ੍ਹਿਆ ਥੋੜ੍ਹਾ ਹਾਂ ਤੇ ਬੀਤੇ ਸਮੇਂ ਦੇ ਬਚਨ ਮਿਲਣੇ, ਭੀ ਬੜੇ ਮੁਸ਼ਕਲ ਹੁੰਦੇ ਹਨ। ਮੈਂ ਆਪਦੇ ਸਮੇਂ ਦੇ ਬਚਨ ਸੌਖੇ ਮਿਲਦੇ ਜਾਣ, ਜੇ ਲਿਖਾਂ ਤਾਂ ਆਪ ਵੀ ਕੁਝ ਦੱਸਣ ਦੀ ਕਿਰਪਾ ਕਰੋਗੇ ? ਤਾਂ ਉਤਰ ਦਿਤੋ ਨੇ, ਮੈਂ ਤੇ ਸਤਿਗੁਰੂ ਰਾਮ ਸਿੰਘ ਤੇ ਗੁਰੂ ਹਰੀ ਸਿੰਘ ਜੀ ਦੇ ਬਚਨ ਭੀ ਦੱਸਾਂਗਾ। ਤੂੰ ਲਿਖਣ ਵਾਲਾ ਬਣ। ਮੈਂ ਅਰਜ਼ ਕੀਤੀ, ਆਪ ਕਿਰਪਾ ਕਰੋ ਤੇ ਹੋਲੇ ਦੱਸੋ। ਜੋ ਸਤਿਗੁਰੂ

ਰਾਮ ਸਿੰਘ ਜੀ ਤੋਂ ਲੈ ਹੁਣ ਤੱਕ ਹੋਏ ਹਨ। ਤਾਂ ਆਪ ਨੇ ਕਿਹਾ, ਇਹ ਕਿਹੜੀ ਵਡੀ ਗਲ ਹੈ। ਤੂੰ ਸੁਣ ਤੇ ਲਿਖ। ਸਤਿਗੁਰੂ ਜੀ ਦੱਸਿਆ, ਪਹਿਲਾ ਹੋਲਾ ਖੋਟੇ ਜ਼ਿਲਾ ਫੀਰੋਜ਼ਪੁਰ ੧੯੨੨ ਬਿ:, ਸਤਿਗੁਰੂ ਰਾਮ ਸਿੰਘ ਜੀ ਕੀਤਾ। ਦੂਜਾ ਅਨੰਦਪੁਰ ਸਾਹਿਬ ੧੯੨੩, ਤੀਜਾ ਸ੍ਰੀ ਭੈਣੀ ਸਾਹਿਬ ੧੯੨੪, ਚੌਥਾ ਮਾਨਾਂਵਾਲੇ, ਪੰਜਵਾਂ ਫੇਰ ਸ੍ਰੀ ਭੈਣੀ ਸਾਹਿਬ, ਛੇਵਾਂ ਅਨੰਦਪੁਰ ਸਾਹਿਬ ੧੯੨੭ ਬਿ: ਨੂੰ। ਤੇ ਅਗੋਂ ਮਾਘੀ ਤੇ ਮਾਤਾ ਜੱਸਾਂ ਜੀ ਦੀ ਚੜ੍ਹਾਈ ਦਾ ਮੇਲਾ ਤੇ ਸ਼ਹੀਦਾਂ ਨਮਿਤ ਭੋਗ ਪਾ ੭ ਮਾਘ ੧੯੨੮ ਨੂੰ ਪ੍ਰਦੇਸ ਗਮਨ ਸਤਿਗੁਰੂ ਰਾਮ ਸਿੰਘ ਜੀ ਕੀਤਾ। ਗੁਰੂ ਹਰੀ ਸਿੰਘ ਜੀ ੨੭ ਵਰ੍ਹੇ ਕੋਈ ਹੋਲਾ ਨਾ ਕਰ ਸਕੇ। ੧੯੫੬ ਵਿਚ ਗੁਰੂ ਚੱਕ ਜ਼ਿਲਾ ਸਿਆਲਕੋਟ ਵਿਚ ਗੁਰੂ ਹਰੀ ਸਿੰਘ ਜੀ ਪਹਿਲਾ ਹੋਲਾ ਕੀਤਾ ਦੂਜਾ ਸੱਦੋਵਾਲ, ਜ਼ਿਲਾ ਲਾਇਲਪੁਰ। ਤੀਜਾ ਮਟਵੀਂ, ਜ਼ਿਲਾ ਗੁਜਰਾਂਵਾਲੇ। ਚੌਥਾ ਗਿਲੀਂ, ਜ਼ਿਲਾ ਸ਼ੇਖੂਪੁਰੇ। ਪੰਜਵਾਂ ਫੇਰ ਗੁਰੂ ਚੱਕ, ਛੇਵਾਂ ਸ੍ਰੀ ਭੈਣੀ ਸਾਹਿਬ ੧੯੬੧ ਬਿ: ਨੂੰ ਹੋਇਆ।

ਸਤਿਗੁਰੂ ਜੀ ਬਚਨ ਕੀਤਾ ੧੯੬੨ ਬਿ: ਮਾਨਾਂਵਾਲੇ ਮੈਂ ਮਾਤਾ ਜੀ ਨਾਲ ਹੋਲੇ ਤੇ ਗਿਆ ਸਾਂ, ਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ। ਕਿਉਂਕਿ ਗੁਰੂ ਜੀ ਦੇ ਨੇਤਰਾਂ ਦੀ ਜੋਤ ਬੈਰਾਗ ਕਰ ਕਰ ਰਹਿ ਗਈ ਸੀ। ਗੁਰੂ ਹਰੀ ਸਿੰਘ ਜੀ ੧੯੬੩ ਵਿਚ ਜੇਠ ਵਦੀ ੧੦ਵੀਂ ਸ਼ਨੀਵਾਰ ਪੰਜ ਵਜ ਕੇ ਪੰਜ ਮਿੰਟ ਤੇ ਸ਼ਾਮ ਵੇਲੇ ਭੈਣੀ ਸਾਹਿਬ ਜੋਤੀ ਜੋਤ ਸਮਾਏ ਸੀ।

ਸਤਿਗੁਰੂ ਜੀ ਦੱਸਿਆ, ਮੇਰੇ ਸਮੇਂ ਦੇ ਪਹਿਲੇ ਹੋਲੇ ਤੇ ੧੯੬੩ ਬਿਕ੍ਰਮੀ ਨੂੰ ਨੁਸ਼ਹਿਰੇ ਜ਼ਿਲਾ ਗੁਜਰਾਤ ਵਿਚ ਬੜੀ ਥੋੜ੍ਹੀ ਸੰਗਤ ਪੁਜੀ ਸੀ। ੧੯੬੪ ਫਿਲੋਕੀ ਜ਼ਿਲਾ ਗੁਜਰਾਂਵਾਲਾ, ੧੯੬੫ ਗਿਲ ਬਾਰ ਵਾਲੇ ਜ਼ਿਲਾ ਸ਼ੇਖੂਪੁਰਾ, ੧੯੬੬ ਬਿ: ੪੫ ਚੱਕ ਜ਼ਿਲਾ ਸਰਗੋਧਾ, ੧੯੬੭ ਲਾਹੌਰ ੧੯੬੮ ਅਨੰਦਪੁਰ ਸਾਹਿਬ। ਏਥੇ ਲੋਕ ਗੰਦੀਆਂ ਬੋਲੀਆਂ ਟੋਲੀਆਂ ਬੰਨ੍ਹ ਆ ਪਾਉਂਦੇ ਸੀ ਤੇ ਸ਼ਰਾਬ, ਹੁੱਕੇ ਗਲੀਆਂ, ਬਜ਼ਾਰਾਂ ਵਿਚ ਪੀਂਦੇ ਸੀ ਹੋਲੇ ਸਮੇਂ। ਅਸਾਂ ਪੁਲਸ ਨੂੰ ਕਿਹਾ, ਉਸ ਨੇ ਕਿਹਾ ਕੋਈ ਉਪਾ ਨਹੀਂ ਹੁੰਦਾ ਗੰਦ ਬੰਦ ਕਰਨ ਦਾ। ਤਾਂ ਫੇਰ ਅਸਾਂ ਆਪ ਹੀ ਇਸ਼ਤਿਹਾਰ ਛਪਵਾ ਦੂਰ ਨੇੜੇ ਘੱਲੇ ਪਹਿਲੋਂ, ਤੇ ਬਾਅਦ ਜਥੇਬੰਦ ਸਿੱਖਾਂ ਨੂੰ ਕਰ ਤਕੜੇ ਹੋ ਉਹ ਗੰਦ ਬੋਲੀਆਂ ਦੇ ਬਕਣ ਦਾ ਤੇ ਟੋਲੀਆਂ ਦਾ ਤੇ ਹੁੱਕੇ ਸ਼ਰਾਬ ਦਾ ਡੱਕਾ ਲਾ ਸ਼ਬਦ ਕੀਰਤਨ ਦਾ ਰਵਾਜ ਪਾਇਆ ਤਾਂ ਪੁਲਸ ਤੇ ਨਿਹੰਗਾਂ ਸਾਨੂੰ ਚੰਗਾ ਜਾਣਿਆ, ਤੇ ਅਗੋਂ ਤੋਂ ਐਸਾ ਹੀ ਰਵਾਜ ਹੋ ਟੁਰਿਆ ਅਨੰਦਪੁਰ ਸਾਹਿਬ ਸਦਾ ਹੋਲੇ ਤੇ। ਬੀਬੀਆਂ ਤੇ ਬੱਚੇ ਭੀ ਜਾਣ ਲਗੇ ਤੇ ਸ਼ਬਦ ਕੀਰਤਨ ਹੋਣ ਲਗਾ। ੧੯੬੯ ਖੂਹ ਮਾਂਗੇ ਦੇ ਜ਼ਿਲਾ ਲਾਹੌਰ ਵਿਚ। ੧੯੭੦ ਖੋਟੇ ਜ਼ਿਲਾ ਫੀਰੋਜ਼ਪੁਰ, ੧੯੭੧ ਵਲਟੋਹੇ, ਜ਼ਿਲਾ ਲਾਹੌਰ, ੧੯੭੨ ਹੋਲਾ ਗਿਲੀਂ ਜ਼ਿਲਾ ਸ਼ੇਖੂਪੁਰਾ, ੧੯੭੩ ਰੱਤਾ ਚੋਆ ਜ਼ਿਲਾ ਲਾਇਲਪੁਰ, ੧੯੭੪ ਚੂਹੇਝਾੜ ਜ਼ਿਲਾ ਸ਼ੇਖੂਪੁਰਾ, ੧੯੭੫ ਅਨੰਦਪੁਰ ਸਾਹਿਬ, ੧੯੭੬ ਵਰਨ ਜ਼ਿਲਾ ਸ਼ੇਖੂਪੁਰਾ, ਮਹਾਰਾਜ ਗੁਰਦਿਆਲ ਸਿੰਘ ਜੀ ਇਸ ਹੋਲੇ ਤੇ ਸਤਿਜੁਗ ਅਖਬਾਰ ਛਾਪ ਲਿਆਏ ਸੀ।

੧੯੭੭ ਹੋਲਾ ਮੁਕਤਸਰ। ਇਸ ਹੋਲੇ ਤੇ ਸੂਬੇ ਨਵੇਂ ਸਿਰੇ ਥਾਪੇ ਸੀ ਕਿਉਂਕਿ ਕਈ ਚੜ੍ਹ ਗਏ ਸੀ। ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਤੇ ਕਈ ਬਿਰਧ ਹੋ ਗਏ ਸੀ। ਮੈਂ ਸੋਚਿਆ ਹੁਣ ਸਮਾਂ ਕੁਝ ਕੰਮ ਕਰਨ ਦਾ ਏ। ੧੯੭੮ ਰਾਵਲਪਿੰਡੀ, ੧੯੭੯ ਢੋਟੀਆਂ ਜ਼ਿਲਾ ਲਾਇਲਪੁਰ, ੧੯੮੦ ਬਿਜਲੀਵਾਲ ਜ਼ਿਲਾ ਗੁਰਦਾਸਪੁਰ, ੧੯੮੧ ਸ੍ਰੀ ਅੰਮ੍ਰਿਤਸਰ ਜੀ, ੧੯੮੨ ਗੁਜਰਾਂਵਾਲੇ,

੧੯੮੩ ਨਾਰੋਵਾਲ ਜ਼ਿਲਾ ਸਿਆਲਕੋਟ, ੧੯੮੪ ਵਲਟੋਹੇ, ੧੯੮੫ ਸਿਆੜ੍ਹ ਜ਼ਿਲਾ ਲੁਧਿਆਣਾ, ੧੯੮੬ ਚੂਹਣੀ, ਜ਼ਿਲਾ ਅੰਬਾਲਾ, ਇਸ ਹੋਲੇ ਤੇ ਸਤਿਜੁਗ ਸ੍ਰੀ ਭੈਣੀ ਸਾਹਿਬੋਂ ਜਾਰੀ ਕੀਤਾ। ੧੯੮੭ ਸੰਧਵੀਂ ਜ਼ਿਲਾ ਜਲੰਧਰ, ੧੯੮੮ ਤੋਂ ੧੯੯੨ ਤੱਕ ਪੰਜ ਹੋਲੇ ਸ੍ਰੀ ਭੈਣੀ ਸਾਹਿਬ ਹੋਏ। ੧੯੯੩ ਸ਼ੇਖੂਪੁਰਾ ਬੇਦਾਦ ਜ਼ਿਲਾ ਗੁਜਰਾਂਵਾਲਾ। ੧੯੯੪ ਜ਼ਿਲਾ ਸ਼ੇਖੂਪੁਰਾ ਵਿਚ। ੧੯੯੫ ਤਲਿਹਾੜੇ ਜ਼ਿਲਾ ਸਿਆਲਕੋਟ, ੧੯੯੬ ਮਾਲਵੇ ਦੀ ਸੰਗਤ ਵਲੋਂ ਸ੍ਰੀ ਭੈਣੀ ਸਾਹਿਬ ਹੋਇਆ, ਦਸ, ਸਤਿਗੁਰੂ ਜੀ ਕਿਹਾ, ਜੰਗ ਸਿਰ ਤੇ ਹੈ ਅਗੋਂ ਪਤਾ ਨਹੀਂ ਹੋਲਾ ਗੁਰੂ ਕਿੱਥੇ ਕਰਾਵੇ। ਮੈਂ ਬੜਾ ਅਸਚਰਜ ਹੋਇਆ ਕਿ ਗੁਰੂ ਜੀ ਦੀ ਯਾਦ-ਸ਼ਕਤੀ ਕਿੱਡੀ ਪ੍ਰਬਲ ਏ। ਤਾਂ ਆਪ ਜੀ ਨੇ ਕਿਹਾ ਤੂੰ ਸੋਚ ਨਾ ਕਰ ਇਹ ਗੁਰੂ ਹਰੀ ਸਿੰਘ ਜੀ ਦੇ ਬਚਨ ਦੀ ਬਖਸ਼ਿਸ਼ ਹੈ। ਜੋ ਉਨ੍ਹਾਂ ਮਾਤਾ ਜੀਉਣ ਕੌਰ ਜੀ ਨੂੰ ਕਿਹਾ ਸੀ, ਇਹ ਸਭ ਵਿਦਿਆ ਅਗੇ ਹੀ ਪੜ੍ਹਿਆ ਹੋਇਆ ਏ।

ਸਾਧ ਸੰਗਤ ਤੇ ਵਿਦਵਾਨਾਂ ਦੇ ਸੁਖ ਲਈ ਮੈਂ ਹੁਣ ਤੱਕ ਦੇ ਹੋਲੇ ਹੋਏ ਲਿਖਦਾ ਹਾਂ। ਸ੍ਰੀ ਭੈਣੀ ਸਾਹਿਬ ਜਿਵੇਂ ਅਗੇ ੧੯੮੮ ਤੋਂ ੧੯੯੨ ਤੱਕ ਪੰਜ ਹੋਲੇ ਜਿਨਸਾਂ ਦੇ ਭਾਅ ਗਿਰੇ ਕਰ ਹੋਏ ਸੀ, ੧) ਘਰ ਪ੍ਰਤੀ ਪੰਥ 'ਚੋਂ ਉਗਰਾਹ, ਤਿਵੇਂ ਹੀ ਸਾਂਝੇ ੧੯੯੬ ਤੋਂ ੨੦੦੦ ਤੱਕ ਲੜਾਈ ਲਗੀ ਕਰ ਜਰਮਨ, ਰੂਸ, ਇੰਗਲੈਂਡ ਆਦਿ ਤੇ ਦੇਸ ਵਿਚ ਬੇਵਿਸ਼ਵਾਸੀ ਕਰ ਪੰਜ ਹੋਲੇ ਸ੍ਰੀ ਭੈਣੀ ਸਾਹਿਬ ਹੀ ਹੋਏ। ੨੦੦੧ ਬਿ: ਹੋਲਾ ਗਿਲੀਂ ਜ਼ਿਲਾ ਸ਼ੇਖੂਪੁਰਾ, ੨੦੦੨ ਚੁਗਾਵਾਂ ਜ਼ਿਲਾ ਅੰਮ੍ਰਿਤਸਰ, ੨੦੦੩ ਸ਼ੇਖੂਪੁਰਾ ਬੇਦਾਦ ਸਮੇਂ ਕੁਝ ਹਲ ਚਲ ਹੋਈ ਤੇ ਸਤਿਗੁਰੂ ਜੀ ਖੜੇ ਕਿਹਾ ਸੀ, ਰਾਵੀ ਬਿਆਸ ਤੋਂ ਪਾਰ ਮਾਲ ਤੇ ਬਾਲ ਬਿਰਧ ਜੋ ਹੁਣੇ ਲੈ ਜਾਏਗਾ, ਸੌਖਾ ਰਹੇਗਾ। ਜੋ ਨਾ ਲਿਜਾਏਗਾ, ਔਖਾ ਹੋਵੇਗਾ। ਥੋੜ੍ਹਾ ਚਿਰ ਬਾਅਦ ਤਦੋਂ ਹੀ ਦੇਸ ਦੇ ਵੰਡਾਰੇ ਵਿਚ ਮਰੇ, ਉਜੜੇ ਤੇ ਔਖੇ ਹੋਏ ਅਤੇ ਕੁਝ ਹੁਣ ਪਾਕ ਤੇ ਹਿੰਦ ਦੇ ਜੁਧ ਸਮੇਂ ਮਰੇ, ਉਜੜੇ ਤੇ ਔਖੇ ਹੋਏ ਬਿਆਸਾ ਤੋਂ ਪਰੇ ਬੈਠੇ। ੨੦੦੪ ਦਾ ਹੋਲਾ ਹੋਇਆ ਜਗਮਲੇਰੇ ਜ਼ਿਲਾ ਹਿਸਾਰ। ੨੦੦੫ ਦਾ ਭੀ ਏਥੇ ਹੀ। ੨੦੦੬ ਸਿਆਮ ਥਾਈਲੈਂਡ, ੨੦੦੭ ਸ੍ਰੀ ਭੈਣੀ ਸਾਹਿਬ ਜੀ, ੨੦੦੮ ਮੰਡੀ ਹਿਮਾਚਲ ਪ੍ਰਦੇਸ਼, ੨੦੦੯ ਟਾਹਲਾ ਸਾਹਿਬ, ੨੦੧੦ ਨਕੌੜਾ ਜ਼ਿਲਾ ਹਿਸਾਰ, ੨੦੧੧ ਸੰਤ ਨਗਰ (ਜੱਗ ਮਲੇਰਾ ਜ਼ਿਲਾ ਹਿਸਾਰ) ੨੦੧੨ ਦਿਲੀ, ੨੦੧੩ ਸ੍ਰੀ ਭੈਣੀ ਸਾਹਿਬ, ਏਥੋਂ ਤੱਕ ਤਾਂ ਸੰਤ ਮੰਗਲ ਸਿੰਘ ਜੀ ਲਾਇਲਪੁਰੀ ਨੇ ਦਿਲੀਓਂ ਨਿਕਲਦੇ ਨਵਾਂ ਹਿੰਦੁਸਤਾਨ ਅਖਬਾਰ ਤੇ ਭੀ ਲਿਖੇ ਹਨ। ਜੀਵਨ ਨਗਰ ਆ ਸਤਿਗੁਰੂ ਜੀ ਦੇ ਲਿਖੇ ਇਕ ਪੁਸਤਕ ਤੋਂ ਲੈ, ਤੇ ਇਸ ਤੋਂ ਅਗੇ ਮੈਂ ਆਪਣੇ ਨੋਟ ਲਿਖਣ ਦੇ ਸੁਭਾਉ ਬਣਾਈ ਕਾਪੀ ਤੋਂ ਲਿਖਦਾ ਹਾਂ। ੨੦੧੪ ਫੇਰ ਸੰਤ ਨਗਰ, ਜੀਵਨ ਨਗਰ ਤੇ ਅਫਰੀਕਾ ਵਿਚ ਕੰਪਾਲਾ ਸ਼ਹਿਰ ਵਿਚ ਭੀ, ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ੨੦੧੫ ਦਾ। ੨੦੧੬, ੫੮ ਆਰ-ਬੀ, ਗੰਗਾ ਨਗਰ ਦੇ ਜ਼ਿਲੇ। ਇਹ ਹੋਲਾ ਪੂਰਨਮਾਸ਼ੀ ਤੋਂ ਸ਼ੁਰੂ ਹੋਇਆ, ਚੇਤ ਵਦੀ ਤੀਜ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਸਤਿਗੁਰੂ ਜਗਜੀਤ ਸਿੰਘ ਜੀ ਸ਼ੁਰੂ ਕੀਤਾ। ਕਿਉਂਕਿ ਇਸ ਤਰ੍ਹਾਂ ਦੋਵੇਂ ਗੁਰਪੁਰਬ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ ਮਨਾਏ ਜਾਂਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਭਾਦਰੋਂ ੫ ਤੇ ੬ ਦੀ ਵਿਚਲੀ ਰਾਤ ਸ਼ੁਕਰਵਾਰ ੧੨ ਵਜ ਕੇ ੨ ਮਿੰਟਾਂ ਤੇ ਭਾਦਰੋਂ ਵਦੀ ਤੀਜ ਨੂੰ ਜੋਤੀ ਜੋਤ ਸਮਾਏ ਸੀ, ੨੦੧੬ ਸੰਮਤ ਬਿਕ੍ਰਮੀ ਨੂੰ। ਜਿਵੇਂ

ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਹਰੀ ਸਿੰਘ ਜੀ ਛੇ ਛੇ ਹੋਲੇ ਕੀਤੇ ਤਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ੫੪ ਹੋਲੇ ਕੀਤੇ ਹਨ। ਸੋ ਸਮਾਂ ਸਾਰਾ, ਸਮੇਂ ਸਮੇਂ ਸਿਰ ਆਵੇਗਾ, ਪਰ ਹੋਲੇ ਹੋਏ ਬਾਅਦ ਇਸ ਤਰ੍ਹਾਂ ਹਨ। ੨੦੧੭ ਸ੍ਰੀ ਭੈਣੀ ਸਾਹਿਬ, ੨੦੧੮ ਬਾਜੇਖਾਨੇ ਜ਼ਿਲਾ ਬਠਿੰਡਾ, ੨੦੧੯ ਹੋਲਾ ਸੰਤ ਨਗਰ, ੨੦੨੦ ਕਰੀਵਾਲੇ ਜ਼ਿਲਾ ਹਿਸਾਰ, ੨੦੨੧ ਸਨਸੇ 'ਸ਼ਹਿਰ' ਜ਼ਿਲਾ ਹਿਸਾਰ ਤੇ ਇਸ ਸਾਲ ਫੇਰ ਦਿਲੀ ਹੋਲਾ ਹੋਣਾ ਹੈ ੨੦੨੨ ਬਿਕ੍ਰਮੀ ਦਾ। ਅੱਜ ੮ ਮਾਘ ਗੁਰਵਾਰ ੨੦੨੨ ਬਿਕ੍ਰਮੀ, ੨੦ ਜਨਵਰੀ ੧੯੬੬ ਈ: ਹੁਣ ਤੱਕ ਮੈਂ ਸਮੇਂ ਦਾ, ਤੇ ਨਾਮਧਾਰੀ ਪੰਥ ਦਾ ਹਾਲ ਨਾਲੋ ਨਾਲ ਨੋਟ ਕਰਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪੂਰਾ ਸਮਾਂ ਲਿਖ ਦੋ ਖਰੜੇ ਰਖੇ ਹਨ ਤੇ ਇਹ ਤੀਜਾ ਛਪਾਉਣ ਹਿਤ ਸੁਧ ਕਰ ਰਿਹਾ ਹਾਂ। ਅਗੇ ਜੋ ਗੁਰੂ ਜੀ ਨੂੰ ਭਾਵੇ।

"ਗੁਰ ਕੋ ਜੱਸ ਹੈ ਸੈਲ ਨ ਢਾਤੇ। ਮੈਂ ਕੀਰੀ ਕਿਆ ਚੁਕ ਹੋਂ ਤਾਤੇ।" ਦੇ ਭਾਵ ਵਾਂਗੂ ਮੈਂ ਗੁਰੂ ਕਾ ਜੱਸ ਕੀ ਕਰ ਸਕਦਾ ਹਾਂ। ਪਰ ਬਰਖਾ ਦੀ ਰੁਤ ਆਈ ਸਮੇਂ ਜਿਵੇਂ ਦਾਦਰ ਭੀ ਬੋਲਣੋ ਨਹੀਂ ਰਹਿ ਸਕਦਾ, ਤਿਵੇਂ ਮੈਂ ਭੀ ਮਾਨਸ ਜਨਮ ਮਿਲੇ ਤੇ ਚਾਅ ਆਏ ਕਰ ਰਹਿ ਨਹੀਂ ਸਕਦਾ। ਮੈਨੂੰ ਆਪ ਓਸੇ ਤਰ੍ਹਾਂ ਦਾ ਜਾਣੋ ਤੇ ਮੇਰੀਆਂ ਭੁਲਾਂ ਖਿਮਾਂ ਕਰੋ।

ਮੈਂ ਤਿਲੰਗ ਮ: ੫ ਦੇ ਵਾਕ, "ਹਵਾਲ ਮਾਲੂਮੁ ਕਰਦੰ ਪਾਕ ਅਲਾਹ। ਬਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ॥" ਅਨੁਸਾਰ ਪਾਕ ਅਲਾਹ ਸਤਿਗੁਰੂ ਰਾਮ ਸਿੰਘ ਜੀ ਦਾ ਕੁਝ ਜੱਸ ਸੁਣਨ ਲਈ ਸੰਤਾਂ ਸਾਧਾਂ ਅਗੇ ਅਰਜ਼ ਕਰਦਾ ਹਾਂ, ਆਸ ਹੈ ਆਪ ਭੀ ਓਵੇਂ ਹੀ ਮੇਰੇ ਤੇ ਕਿਰਪਾ ਕਰੋਗੇ। ਜਿਵੇਂ ਮੈਂ ਆਪ ਨੂੰ ਮੰਨਦਾ ਹਾਂ। "ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥" ਗੁਰਵਾਕ ਅਨੁਸਾਰ ਆਪ ਭੀ ਮੇਰੇ ਜੋਗ ਖੁਸ਼ ਹੋ ਕਹੋਗੇ। ਗੁਰਵਾਕ :

ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥

ਕਿ ਤਰਨ ਸਿੰਘ ਦੇ ਹੱਥ ਸੋਹਣੇ ਹੋਏ ਨਿਭੇ ਹਨ ਗੁਰੂ ਜੱਸ ਲਿਖ।

ਸਤਿਗੁਰੂ ਜੀ ਹਰ ਜ਼ਿਲੇ ਵਿਚ ਦੌਰਾ ਕਰ ਤੇ ਸਤਿਜੁਗ ਤੇ ਭੀ ਨਿਖਵਾਏ ਨਾਮਧਾਰੀ ਪੰਥ ਨੂੰ ਇਹ ਉਪਦੇਸ਼ ਦਿੱਤਾ। "ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ।" ਤੇ "ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥" ਗੁਰਵਾਕ ਦ੍ਰਿੜ੍ਹਾਏ ਤੇ ਕਿਹਾ ਕਿ ਰਖਿਆ ਤਾਂ ਸਦਾ ਭਜਨ ਬਾਣੀ ਤੇ ਕਰਤੇ ਹੀ ਕਰਨੀ ਹੈ, ਪਰ ਜੁਗਤ ਤੇ ਜਤਨ ਭੀ ਵਿਚਾਰਵਾਨ ਜ਼ਰੂਰ ਕਰਦੇ ਹਨ। ਭਾਵੇਂ "ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ" ਭੀ ਹੋਣਾ ਹੁੰਦਾ ਹੈ। ਪਰ "ਹੀਲੜਾ ਏਹੁ ਸੰਸਾਰੋ॥" ਭੀ ਜ਼ਰੂਰੀ ਸਮਝਦੇ ਹਨ ਤੇ ਕਿਹਾ, ਜੋ ਜਤਨ ਕੀਤੇ ਤੇ ਭਾਵ੍ਹੀ ਵਲੋਂ ਵਰਤੇ, ਉਸ ਤੇ ਭਰੋਸਾ ਭੀ ਕਮਾਈ ਵਾਲਾ ਹੀ ਰਖ ਸਕਦਾ ਹੈ। ਜੋ ਜਤਨ ਨਹੀਂ ਕਰਦਾ, ਸੋ ਭਾਵੀ ਤੇ ਭਰੋਸਾ ਭੀ ਨਹੀਂ ਰਖ ਸਕਦਾ ਆਦਿ ਕਹਿ ਸਿੱਖਾਂ ਨੂੰ ਸੁਹੇਵੇ ਸਾਹਿਬ, ਰਵਾਲਸਰ ਤੇ ਭੈਣੀ ਸਾਹਿਬ ਵਲ ਹੋ ਰਹਿਣ ਦੀ ਪ੍ਰੇਰਨਾ ਦਿੱਤੀ ਤੇ ਕਿਹਾ, "ਜੋ ਰਾਵੀ ਤੇ ਬਿਆਸਾ ਤੋਂ ਪਾਰ ਰਹੇਗਾ, ਸੋ ਸੌਖਾ ਰਹੇਗਾ।

ਸੰਤ ਲਾਭ ਸਿੰਘ ਜੀ ਵਰਨਾਂ ਵਾਲੇ ਭਾਵੇਂ ਮੰਦੇ ਮਨੁਖਾਂ ਦੀ ਭੀ ਸੰਗਤ ਕਰਦੇ ਸੀ ਪਰ ਨਾਮਧਾਰੀ ਪੰਥ ਦਾ ਹਿਤ ਇਨ੍ਹਾਂ ਦੇ ਅੰਦਰ ਬੜਾ ਸੀ। ਹਰ ਕੂਕੇ ਨੂੰ ਆਪਣਾ ਮਾਂ ਜਾਇਆ ਭਰਾ

ਜਾਣਦੇ ਸੀ। ਸੰਤ ਜੀ ਵਰਨਾਂ 'ਚ ਮੇਲਾ ਅਰੰਭਿਆ ੧੭ ਵੈਸਾਖ ਤੋਂ ਤੇ ਸਤਿਗੁਰੂ ਜੀ ਨੂੰ ਅਰਜ ਕਰ ਸੱਦਿਆ। ਰੋਜ਼ ਆਸਾ ਜੀ ਦੀ ਵਾਰ ਲਗਦੀ। ਦੁਪਹਿਰੇ ਬ੍ਰਿਖਾਂ ਤਲੇ ਦੀਵਾਨ ਲਗਦਾ, ਦੂਰ ਨੇੜੇ ਦੀਆਂ ਸੰਗਤਾਂ ਬਹੁਤ ਆਈਆਂ ਸਤਿਗੁਰੂ ਜੀ ਦਾ ਆਉਣਾ ਸੁਣ।

ਸੰਤ ਗਿਆਨਾ ਸਿੰਘ ਜੀ ਵਾਰੇ ਵਾਲਿਆਂ ਦਾ ਤੇ ਸੰਤ ਆਲਾ ਸਿੰਘ ਜੀ ਦਾ ਆਪੋ ਵਿਚ ਫਰਕ ਪਿਆ ਹੋਇਆ ਸੀ ਤੇ ਕੁਝ ਪ੍ਰੇਮੀ ਸਿੱਖ ਦੁਵੱਲੀ ਦੁਬਿਧਾ ਵਿਚ ਪਏ ਸੀ। ਸਤਿਗੁਰੂ ਜੀ ਦੋਹਾਂ ਪਾਸਿਆਂ ਦੇ ਸੱਦ ਕਿਹਾ, ਜੇ ਕੁਝ ਮੇਰੇ ਤੇ ਪ੍ਰਤੀਤ ਜੇ ਤਾਂ ਮੇਰਾ ਕਿਹਾ ਮੰਨੋ। ਆਪੋ ਵਿਚ ਦੀ ਦੁਬਿਧਾ ਛੱਡੋ, ਜਟਊ-ਪੁਣਾ ਮਨਾਂ ਵਿਚੋਂ ਕੱਢੋ ਤੇ ਕਿਹਾ, ਜੋ ਆਪਣੇ ਹੀ ਜੋਗਾ ਨਹੀਂ, ਉਹ ਕਿਸੇ ਦੀ ਮਦਦ ਕੀ ਕਰ ਸਕਦਾ ਏ। ਸਮਾਂ ਸੋਚੋ ਤੇ ਅੰਦਰ ਪੋਚੋ। ਦੋਹਾਂ ਧਿਰਾਂ ਤੇ ਦੋਹਾਂ ਸੰਤਾਂ ਆਪੋ ਵਿਚ ਚਰਨੀਂ ਲਗ ਹੱਥ ਜੋੜ ਮਾਫੀਆਂ ਮੰਗ ਗਲੀਂ ਜੱਫੀਆਂ ਪਾਈਆਂ। ੨੧ ਵੈਸਾਖ ਆਸਾ ਦੀ ਵਾਰ ਦੇ ਭੋਗ ਬਾਅਦ ਸੰਤ ਲਾਭ ਸਿੰਘ ਜੀ ਦੀ ਭਤੀਜੀ ਚੜ੍ਹਤ ਸਿੰਘ ਦੀ ਧੀ ਹਰਬੰਸ ਕੌਰ ਦਾ ਵਰਪਾਲਾਂ ਦੇ ਸੁਰਜੀਤ ਸਿੰਘ, ਜੋਧ ਸਿੰਘ ਜੀ ਦੇ ਪੁਤਰ ਨਾਲ ਅਨੰਦ, ਮਰਯਾਦਾ ਪੂਰਨ ਹੋਇਆ। ਬਾਅਦ ਸਤਿਗੁਰੂ ਜੀ ਮੇਰੇ ਤੋਂ ਉਚੇਚਾ ਅਖਵਾਇਆ ਕਿ ਬੀਬੀਆਂ ਏਦੂੰ ਪਿਛੋਂ ਘੁੰਡ ਨਾ ਕੱਢਣ ਤੇ ਬਾਣਾ ਨਾ ਹੋਰ ਕਰਨ। ਇਹ ਦੁਵੱਲੀ ਲੱਤ ਰਖਣ ਵਾਲੀ ਗਲ ਘਾਟੇ-ਵੰਦੀ ਹੈ। ਇਹ ਸਭ ਸਿੱਖਾਂ ਨੂੰ ਸੋਚਣਾ ਚਾਹੀਦਾ ਹੈ। ਇਹ ਜੋੜਾ ਹੁਣ ਮੇਰੇ ਨੱਗਰ ਨੇੜੇ ਵਡੇ ਅੰਮ੍ਰਿਤਸਰ ਰਹਿੰਦਾ ਹੈ ਪਰਿਵਾਰ ਸਹਿਤ।

ਸੰਤ ਲਾਭ ਸਿੰਘ ਜੀ ਦੇ ਭਰਾ ਹਰਨਾਮ ਸਿੰਘ ਨੇ ਵਹਿੜਕਾ ਖੱਸੀ ਕਰਾਉਣ ਦੀ ਵਾਰਤਾ ਦੱਸੀ ਕਿ ਘਰ ਦੇ ਪਾਲੇ ਵਹਿੜਕੇ ਨੇ ਖੁਲ੍ਹ ਕੇ ਸੂਣ ਵਾਲੀ ਮੱਝ ਖਰਾਬ ਕਰ ਦਿੱਤੀ। ਸੋ ਮੱਝ ਤਰੂ ਕੇ ਬੀਮਾਰ ਹੋ ਤੜਪ ਤੜਪ ਮਰੀ। ਮੈਨੂੰ ਦੁਖ ਲਗਾ ਮੈਂ ਮੰਡੀ ਚੂਹੜਕਾਣੇ ਜਾ ਸਲੋਤਰੀ ਤੋਂ ਵਹਿੜਕਾ ਖੱਸੀ ਕਰਾਇਆ। ਹੁਣ ਜੋ ਆਪ ਦੀ ਰਜ਼ਾ ਹੈ ਮੈਂ ਸਜ਼ਾ ਸਹਿਣ ਨੂੰ ਹਾਜ਼ਰ ਹਾਂ। ਸਤਿਗੁਰੂ ਜੀ ਹਰਨਾਮ ਸਿੰਘ ਨੂੰ ਕਿਹਾ, ਤੂੰ ਖੱਸੀ ਕਰਨ ਦਾ ਖੁਦ ਦੋਸ਼ੀ ਨਹੀਂ, ਜਿਵੇਂ ਸੰਤ ਜਵੰਦ ਸਿੰਘ ਜੀ ਨੂੰ ਸਣੇ ਸਾਥੀਆਂ ਦੇ ਅਤਰੀ ਦੇ ਕਤਲ ਚੋਂ ਜੱਜ ਬਰੀ ਕੀਤਾ ਸੀ ਤੇ ਲਿਖਿਆ ਸੀ, ਕਿ ਇਨ੍ਹਾਂ ਤੋਂ ਕਤਲ ਕਰਵਾਏ ਗਏ ਹਨ, ਇਨ੍ਹਾਂ ਕੀਤੇ ਨਹੀਂ, ਤਿਵੇਂ ਤੈਨੂੰ ਭੀ ਮੈਂ ਕੀ ਆਖਾਂ। ਨਾਲੇ ਤੂੰ ਆਪੇ ਆ ਦੋਸ਼ ਦੱਸਿਆ ਹੈ। ਸਤਿਗੁਰੂ ਜੀ ਕਿਹਾ, ਜੇ ਇਹ ਔਕੜ ਨਾ ਆਵੇ ਤਾਂ ਕੂਕੇ ਕਈ ਵਹਿੜਕੇ ਪਾਲਣ। ਪਰ ਵਹਿੜੇ ਇੰਨਾ ਦੁਖ ਦੇਂਦੇ ਹਨ, ਕਿ ਸਿੱਖ ਸਹਾਰ ਨਹੀਂ ਸਕਦੇ। ਹਛਾ, ਇਹ ਭੀ ਇਕ ਇਮਤਿਹਾਨ ਹੀ ਹੈ।

ਕਰਤਾਰ ਕੌਰ ਰਾਜੇਵਾਲੀ ਕਿਸੇ ਭੁਲ ਦੀ ਬਖਸ਼ਿਸ਼ ਲਈ ਗੁਰੂ ਕੇ ਹਜ਼ੂਰ ਆ ਖੜੀ ਸੰਤ ਲਾਭ ਸਿੰਘ ਜੀ ਦੇਖ ਕਿਹਾ, ਆਓ ਮਹਾਰਾਜ ਆਪ ਕਿਵੇਂ ਆਏ ਹੋ। ਸਤਿਗੁਰੂ ਜੀ ਕਿਹਾ, ਤੂੰ ਇਸ ਨੂੰ ਮਹਾਰਾਜ ਕਿਹਾ ਹੈ, ਤਨਖਾਹ ਭੀ ਤੂੰ ਹੀ ਲਾ ਤੇ ਭਾਵੇਂ ਬਖਸ਼। ਸੰਤ ਜੀ ਕਿਹਾ, ਮੈਂ ਗੁਨਾਹਗਾਰ ਜੀਵ ਹਾਂ, ਆਪ ਹੀ ਜੋ ਕਰੋ ਠੀਕ ਹੈ। ਸਤਿਗੁਰੂ ਜੀ ਕਿਹਾ, ਜਦ ਜੀਵ ਭੁਲ ਮੰਨ ਬਖਸ਼ਿਸ਼ ਮੰਗਦਾ ਹੈ, ਉਸ ਵਿਚ ਠੀਕ ਮਹਾਰਾਜ ਹੀ ਵੱਸਦਾ ਹੈ, ਤਾਂ ਉਹ ਆਉਂਦਾ ਹੈ। ਤੂੰ ਸੱਚ ਬੋਲਿਆ ਹੈ, ਇਸ ਦੇ ਹੱਥ ਜੋੜ ਆਉਣ ਤੇ। ਤੂੰ ਹੀ ਇਸ ਨੂੰ ਜੋ ਚਾਹੇਂ ਕਹੁ। ਸੰਤ ਜੀ ਕਰਤਾਰ ਕੌਰ ਨੂੰ ਮਹੀਨਾ ਰੋਜ਼ ਭਜਨ ਦੀ ਪੱਕੀ ਮਾਲਾ ਕਰਨ ਤੇ ਇਕ ਅਖੰਡ ਪਾਠ ਕਰਾਉਣ ਦਾ ਬਚਨ ਕੀਤਾ

ਜੋ ਕਰਤਾਰ ਕੌਰ ਸਤਿਬਚਨ ਕੀਤਾ।

ਸੰਤ ਆਲਾ ਸਿੰਘ ਜੀ ਤੇ ਸੂਬਾ ਵਰਿਆਮ ਸਿੰਘ ਜੀ ਚੂੜੀਦਾਰ ਸੁਥਣਾਂ ਪਵਾਨ ਤੇ ਸੋਧ ਰਖਾਉਣ ਜੋਗ ਕੁਝ ਚਿਰ ਦਾ ਨੇਮ ਬਣਾਇਆ ਹੋਇਆ ਸੀ। ਜੋ ਇਹ ਬਚਨ ਮੰਨੇਗਾ, ਉਸ ਵਲ ਜਾਵਾਂਗੇ। ਨਹੀਂ ਤੇ ਘਰ ਹੀ ਵਾਹੀ ਕਰ ਬੈਠਾਂਗੇ। ਇਸ ਜੁਗਤ ਤੋਂ ਨਾਮਧਾਰੀ ਬਾਣੇ ਤੇ ਸੋਧ ਦਾ ਪਰਚਾਰ ਬਹੁਤ ਹੋਇਆ ਸ਼ੇਖੂਪੁਰੇ, ਗੁਜਰਾਂਵਾਲੇ, ਲਾਇਲਪੁਰ ਦੇ ਜ਼ਿਲੇ ਵਿਚ। ਸੰਤ ਲਾਭ ਸਿੰਘ ਜੀ ਭੀ ਇਸ ਸਮੇਂ ਬੜੇ ਮਸਤ ਮੌਲਾ ਬਣੇ ਹੋਏ ਸੀ। ਉਨ੍ਹਾਂ ਹੋਕਾ ਦਿੱਤਾ, ਮੈਂ ਟੁਰਦਾ ਹਾਂ, ਜੋ ਮੇਰੇ ਨਾਲ ਮਿਲਦਾ ਹੈ ਮਿਲੇ। ਜੋ ਬੀਬੀ ਚੂੜੀਦਾਰ ਸੁਥਣ ਰਖੇ, ਤੇ ਘੁੰਡ ਨਾ ਕੱਢੇ, ਉਸ ਵਲੋਂ ਹੀ ਪ੍ਰਸ਼ਾਦ ਛਕਾਂਗੇ। ਇਹ ਸੁਣ ਮੈਂ ਤੇ ਕਈ ਹੋਰ ਸਾਧਾਂ ਸਾਥ ਰਲ ਉਪਦੇਸ਼ ਦੇਣਾ ਤੇ ਨੇਮ ਨਿਭਾਉਣਾ ਮੰਨਿਆ।

੨੨ ਵੈਸਾਖ ਵਰਨੀਂ ਸ: ਤੇਜਾ ਸਿੰਘ ਜੀ ਦੀ ਅਰਜ਼ ਤੇ ਸੰਤ ਲਾਭ ਸਿੰਘ, ਸੰਤ ਤੇਜਾ ਸਿੰਘ ਸਮਸਾ, ਸੰਤ ਅਰੂੜ ਸਿੰਘ ਬਉਰਿਆਂਵਾਲੇ, ਤੇ ਮੈਂ ਆਏ। ਵਰਨੀਂ ਆਮ ਰਿਵਾਜ ਸੀ। ਬਾਬੇ ਸੁੱਤੋਪੀਰ ਦੀ ਮੜ੍ਹੀ ਤੇ ਵਰਨ ਬਕਰੇ ਜਾ ਮਾਰਦੇ ਸੀ। ਸਾਧਾਂ, "ਜਾ ਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥" ਪਰਚਾਰ ਕਰ ਤੇ ਗੁਰੂ ਅਮਰਦਾਸ ਜੀ ਦਾ ਸ਼ੀਂ ਹੋਂ ਉਪਲ ਨੂੰ ਉਪਦੇਸ਼ ਦੇ ਐਸੀਆਂ ਬਕਰੇ ਮਾਰਨ ਵਾਲੀਆਂ ਰੀਤਾਂ ਤੋਂ ਮੋੜਨਾ ਦੱਸਿਆ। ਐਸਾ ਅਸਰ ਹੋਇਆ, ਕਈਆਂ ਨੇ ਇਹ ਮੰਦ ਰੀਤ ਤਿਆਗੀ ਤੇ ਅਗੋਂ ਏਸ ਜਥੇ ਨੇਮ ਤੋਰਿਆ, ਜੋ ਸਿੱਖ ਸਿੱਧੀ ਦਸਤਾਰ ਰਖੇ, ਮਾਈ ਬੀਬੀ ਘੁੰਡ ਨਾ ਕੱਢੇ ਤੇ ਫੈਸ਼ਨ, ਸਲਵਾਰ ਨਾ ਪਹਿਰੇ, ਉਸ ਦੇ ਹੱਥੋਂ ਛਕਣਾ। ਕਈ ਹੋਰ ਸਿੱਖ ਏਥੋਂ ਨਾਲ ਰਲੇ, ਸੰਤ ਨਰਾਇਣ ਸਿੰਘ ਜੀ ਵਰਨ ਜੋ ਹੁਣ ਸੰਤ ਨਗਰ ਸਮੇਤ ਪਰਿਵਾਰ ਹਨ, ਦਿਆਲ ਸਿੰਘ ਜੀ ਆਦੇ ਮਦਾਰ ਵਾਲੇ, ਜੋ ਹੁਣ ਕਰੀਵਾਲੇ ਹਨ, ਲਾਲ ਸਿੰਘ ਜੀ ਵਰਨ ਪਹਿਲ-ਵਾਨ, ਘਸੀਟਾ ਸਿੰਘ ਜੀ ਮਦਾਰ, ਸ: ਤੇਜਾ ਸਿੰਘ, ਪਿਆਰਾ ਸਿੰਘ ਵਰਨ, ਸੰਤ ਅਰੂੜ ਸਿੰਘ ਜੀ ਬਉਰੇ ਪਿਆਰੇ, ਸੰਤ ਗੁਰਬਖਸ਼ ਸਿੰਘ ਜੀ ਕੋਟਲੀ ਅਰੂੜਾ ਆਦਿ, ਸੰਤ ਆਲਾ ਸਿੰਘ ਜੀ ਦੇ ਖੂਹ ਤੇ ਭਿਖੀਆਂ ਵਾਲੇ ਗਏ। ਅਗੇ ਸੰਤ ਜੀ ਚੁਬਾਰੇ ਤੇ ਸਮੇਤ ਸਾਧਾਂ ਤੇ ਸਾਹਿਬ ਕੌਰ ਮੰਡੀ ਚੂਹੜਕਾਣੇ ਵਾਲੀ ਬੈਠੇ ਸੀ, ਆਪੋ ਵਿਚ ਚਰਨੀਂ ਲਗ ਜੱਫੀਆਂ ਪਾ ਮਿਲੇ। ਸੰਤ ਜੀ ਸਾਹਿਬ ਕੌਰ ਨੂੰ ਕਿਹਾ, ਬੱਚੀ, ਸਾਧਾਂ ਆਇਆਂ ਦੇ ਚਰਨ ਧੋ। ਸੰਤ ਲਾਭ ਸਿੰਘ ਜੀ ਚਰਨ ਧੋਣ ਆਈ ਅਗੇ ਮੂੰਹ ਕੀਤਾ। ਕੋਲੋਂ ਸੁੰਦਰ ਸਿੰਘ ਜੀ ਫਰੀਦ ਹੋਰਾਂ ਕਿਹਾ, ਚਰਨ ਤੇ ਸਾਧਾਂ ਦੇ ਕ੍ਰਿਸ਼ਨ ਜੀ ਜਿਹੇ ਧੋਂਦੇ ਰਹੇ ਹਨ, ਮੂੰਹ ਤੇ ਕਿਸੇ ਨਹੀਂ ਧੋਤਾ। ਸੰਤ ਲਾਭ ਸਿੰਘ ਜੀ ਕਿਹਾ, ਮੈਂ ਬੇਬੁਧ ਗੰਦ ਮੰਦ ਭਰਿਆ ਮੂੰਹ ਵਾਲਾ ਬੱਚਾ ਹਾਂ ਤੇ ਮਾਤਾ ਬੱਚਿਆਂ ਦਾ ਮੁਖ ਹੀ ਧੋਂਦੀਆਂ ਹਨ ਸਨੇਹ ਕਰ। ਸੰਤ ਆਲਾ ਸਿੰਘ ਜੀ ਕਿਹਾ, ਸਾਧੋ ਤੁਸੀਂ ਚਰਨ ਧੁਆਓ। ਫਰੀਦ ਜੀ ਤੇ ਸੰਤ ਜੀ ਤੇ ਸਾਹਿਬ ਕੌਰ ਜਲ ਪਾ ਭਾਂਡਾ ਚੁਕ ਚਰਨ ਸਭ ਸਾਧਾਂ ਦੇ ਮਲ ਮਲ ਧੋਤੇ। ਉਹ ਜਲ ਹਮਾਤੜ ਖੁਲ੍ਹਿਆਂ ਦੇ ਪੈਰਾਂ ਜੋੜਿਆਂ ਵਾਲਿਆਂ ਦਾ ਸਭ ਸੋਧੀਆਂ ਖੁਲ੍ਹਿਆਂ ਚੁਲੀਆਂ ਲੈ ਪ੍ਰੇਮ ਨਾਲ ਪੀਤਾ। ਇਸ ਤਰ੍ਹਾਂ ਇਹ ਜਥਾ ਸਿੱਧੀ ਦਸਤਾਰ, ਸੁਥਣ ਚੂੜੀਦਾਰ ਪਾਉਣ ਤੇ ਘੁੰਡ ਫੈਸ਼ਨ ਤਿਆਗਣ ਦਾ ਨੇਮ ਮਦਾਰ, ਸਮਸੇ, ਖਾਰੇ, ਨੁਸ਼ਹਿਰੇ, ਲਾਲੇਪੁਰ, ਬਉਰੀਂ, ਦੇਹੜੀਂ, ਕੋਟਲੀ ਅਰੂੜੇ ਦੀ ਹੋ ਆਪੋ ਆਪਣੇ ਪਿੰਡਾਂ ਨੂੰ ਖਿੰਡਿਆ ਤੇ ਇਹ ਨੇਮ ਵਾਹਵਾ ਚਿਰ ਓਸੇ ਲੋਰ ਵਿਚ ਸਭਨਾਂ

ਨਿਭਾਇਆ ਆਪ ਤੇ ਸਨੇਹੀਆਂ ਨੂੰ ਦ੍ਰਿੜ੍ਹਾਇਆ।

ਭੈਣੀ ਸਾਹਿਬ ਸਤਿਗੁਰੂ ਜੀ ਜਦ ਭੀ ਕੋਈ ਜਪ ਤਪ ਦਾ ਨੇਮ ਪ੍ਰੇਮ ਅਰੰਭਦੇ, ਰਾਵਲ-ਪਿੰਡੀ ਤੇ ਹਜਰੋ ਦੀ ਸੰਗਤ ਵਲੋਂ ਭੀ ਸ: ਆਤਮਾ ਸਿੰਘ ਜੀ ਤੇ ਸਰਦਾਰਨੀ ਲੀਲ੍ਹਾਵੰਤੀ ਦੇ ਉਦਮ ਉਪਕਾਰੀ ਸੁਭਾ ਕਰ ਤੇ ਹਜਰੋਂ ਦੇ ਬਾਬਾ ਵਜ਼ੀਰ ਸਿੰਘ ਜੀ ਤੇ ਬੀਬੀ ਕਰਤਾਰ ਕੌਰ ਦੀ ਪ੍ਰੇਰਨਾ ਨਾਲ ਵਰਨੀਆਂ, ਭਗਉਤੀਆਂ ਪਾਠ ਗੁਰਬਾਣੀ ਆਦਿ ਦਾ ਪਰਵਾਹ ਚਲਦਾ ਰਹਿੰਦਾ।

ਸਤਿਗੁਰੂ ਜੀ ਇਸ ਸਾਲ ੨੦ ਵੈਸਾਖ ਤੋਂ ਜਪ, ਨੇਮ ਪ੍ਰਯੋਗ ਅਰੰਭਿਆ ਤੇ ਸਾਧ ਸੰਗਤ ਨੂੰ ਭੀ ਸੱਦਾ ਦੇ ਸਾਥ ਰਲਾਇਆ। ਕਾਰ ਤੇ ਆਹਰ ਆਪੇ ਆਪਣਾ ਜਿਵੇਂ ਹੁੰਦਾ ਏ, ਸਭ ਨੂੰ ਆਖਦੇ ਨੇ, ਸਤਿਗੁਰੂ ਜੀ ਤਿਵੇਂ ਕਾਰ ਤੋਰੀ। ਜਦ ਕਾਂਗਰਸ ਤੇ ਕੂਕੇ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾਣ ਬਾਅਦ ਫੇਰ ਜਾਗ੍ਰਤੀ ਦੇਸ਼ ਅਜ਼ਾਦੀ ਦੀ ਲਹਿਰ ਨੂੰ ਜ਼ੋਰਾਂ ਤੇ ਕਰਨ ਵਲ ਲਗੇ ਸੀ, ਜਿਵੇਂ ਅੰਗਰੇਜ਼ ਨੇ ਹੋਰ ਸਿੱਖਾਂ ਨੂੰ ਗੁਰਦੁਆਰਿਆਂ ਦੇ ਲੈਣ ਵਲ ਮਜਬੂਰਨ ਲਾ ਦਿੱਤਾ ਸੀ, ਮਾਇਆ ਦੇ ਲੋਭ ਲੰਗਰ ਵਲ, ਮੱਤ ਸਾਡੇ ਵਲ ਨਾ ਕਾਂਗਰਸ ਤੇ ਕੂਕਿਆਂ ਨਾਲ ਜੁੜ ਮੁੜਦੇ ਹੋਣ, ਤਿਵੇਂ ਸਤਿਗੁਰੂ ਜੀ ਸਮਾਂ ਵਿਚਾਰ ਕੂਕਿਆਂ ਨੂੰ ਪੂਰੇ ਜ਼ੋਰ ਨਾਲ ਸੱਦਾ ਦੇ ਭਜਨ ਬਾਣੀ ਦੇ ਪਾਠ ਨੇਮ ਵਲ ਲਾਇਆ। ਮਤੇ ਇਹ ਲੋਕਾਂ ਨਾਲ ਮਿਲ ਨਿਰੇ ਜਗਤ ਰੁਝੇਵੇਂ ਵਾਲੇ ਹੀ ਨਾ ਹੋ ਜਾਣ। ਜਗਤ ਵਲ ਜੁੜਨਾ, ਰੁਝਣਾ, ਭਜਨ ਬਾਣੀ ਵਲੋਂ ਖੁੰਝਣਾ ਹੁੰਦਾ ਹੈ।

ਜਦ ੨੦੦ ਸਿੱਖ ਤੇ ੭੫ ਮਾਈਆਂ ਹੋਇ ਤਾਂ ਸਤਿਗੁਰੂ ਜੀ ਆਪਣਾ ਨੇਮ ਸ਼ੁਰੂ ਕੀਤੇ ਦਾ ਉਨ੍ਹਾਂ ਸਭ ਨੂੰ ਉਪਦੇਸ਼ ਦਿੱਤਾ। ਜੁਗਤ ਬੱਧੀ ਕਿ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦਾ ਕੀਰਤਨ ਸਾਢੇ ਪੰਜ ਵਜੇ ਤੱਕ, ਭੋਗ ਬਾਅਦ ਤਿੰਨ ਥਾਈਂ ਵਰਨੀਆਂ ਹੁੰਦੀਆਂ ਸ਼ਹੀਦੀ ਬੁੰਗੇ, ਗਊਆਂ ਵਾਲੇ ਤਬੇਲੇ ਵਿਚ ਡੇਰੇ ਦੇ ਸੇਵਕ, ਵਡੇ ਲੰਗਰ ਵਿਚ ਮਾਈਆਂ, ੭ ਵਜੇ ਨੂੰ ਅਰਦਾਸ ਹੋ ਸਮਾਪਤੀ ਹੁੰਦੀ। ਜਦ ਪ੍ਰਸ਼ਾਦ ਛਕ ਥੋੜਾ ਅਰਾਮ ਕਰ ੩੧ ਪਾਠੀ ਸੈਂਚੀਆਂ ਤੇ ਸਾਧਾਰਨ ਪਾਠ ਕਰਦੇ। ਸ਼ਹੀਦੀ ਬੁੰਗੇ ਤੇ ਖਡੀਆਂ ਕੋਲ ਬਿਰਛਾਂ ਤਲੇ ਮਾਈਆਂ ੮ ਸੈਂਚੀਆਂ ਤੇ ਹਰਿਮੰਦਰ ਵਿਚ ਪਾਠ ਸਾਧਾਰਨ ਹੀ ਕਰਦੀਆਂ। ਤੇ ਭੋਗ ਪੈਂਦਾ ਰੋਜ਼ ਗੇਣਤੀ ਹੋ, ਸ਼ਹੀਦੀ ਬੁੰਗੇ ਵਰਨੀਂ ਹੋਰ ਜਪ ਤੇ ਭਜਨ ਭਗਉਤੀਆਂ ਦੀ ਵਧਾਈ ਜਾਂਦੇ। ਜੋ ਪੰਜਾਂ ਸਿੰਘਾਂ ਦੀ ਰੌਲ ਦੀ ਤੋਰੀ ਸੀ। ਇਹ ਭੈਣੀ ਸਾਹਿਬ ਹੁੰਦਾ ਸੀ ਤੇ ਸਭ ਸੰਗਤ ਜੋਗ ਸ੍ਰੀ ਸਤਿਗੁਰੂ ਜੀ ਸਤਿਜੁਗ ਤੇ ਛਪਵਾ ਹੁਕਮ ਕੀਤਾ, ਜਿਥੇ ਭੀ ਕੋਈ ਇਕ ਦੋ ਚਾਰ ਸਿੱਖ ਜਾਂ ਘਰ ਕੂਕਿਆਂ ਦੇ ਹਨ, ਸਭ ਅੱਠਾਂ ਪਹਿਰਾਂ ਵਿਚ ਕਿਸੇ ਵੇਲੇ ਇਕੱਠੇ ਹੋ ਦੋ ਤਿੰਨ ਘੰਟੇ ਭਜਨ ਬਾਣੀ ਕਰਨ। ਵਿਹਾਰ ਵਲੋਂ ਵਿਹਲੇ ਹੋ। ਇਹ ਸਮਾਂ ਆਪੋ ਵਿਚ ਭੀ ਘਿਓ ਖਿਚੜੀ ਹੋ ਰਹਿਣ ਦਾ ਏ ਤੇ ਕਰਤੇ ਪਾਸੋਂ ਬਖਸ਼ਿਸ਼ ਮੰਗਣ ਦਾ ਏ। ਜੋ ਇਹ ਨੇਮ ਧਾਰੇ ਸੋ ਬ੍ਰਹਮਚਰਜ ਭੀ ਜ਼ਰੂਰ ਰਖੇ। ਤੇ ਨੇਮ ਦੇ ਆਦਿ ਅੰਤ ਅਰਦਾਸਾ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਨਾ ਤੇ ਅਰਜ਼ ਕਰਨੀ ਹੇ ਸਚੇ ਪਾਤਸ਼ਾਹ! ਸਾਡਾ ਧਰਮ ਬਣਿਆ ਰਹੇ। ਸਭ ਜਥੇਦਾਰਾਂ ਤੇ ਸੂਬਿਆਂ ਨੂੰ ਹੁਕਮ ਦਿੱਤਾ ਕਿ ਇਹ ਜੁਗਤ ਸਭ ਨੇ ਸਭ ਜ਼ਿਲਿਆਂ ਵਿਚ ਨਾਮਧਾਰੀ ਪੰਥ ਦੀ ਸੰਗਤ ਨੂੰ ਸਮਝਾਉਣੀ।

ਸਰਦਾਰਨੀ ਲੀਲ੍ਹਾਵੰਤੀ ਸ੍ਰੀ ਭੈਣੀ ਸਾਹਿਬ ਆਈ ਤੇ ਅਰਜ਼ ਕੀਤੀ, ਮੈਂ ਆਪ ਦਾ

ਘੋੜੇ ਤੇ ਚੜ੍ਹਿਆਂ ਦਾ ਨੇਜ਼ੇ ਫੜਦਾ ਸਰੂਪ ਦੇਖ ਮੋਹਤ ਹੋਈ ਏਕ ਸਮੇਂ ਮੰਗ ਕੀਤੀ ਸੀ, ਮੇਰੇ ਮਨ ਦੇ ਕਿੱਲੇ ਨੂੰ ਭੀ ਕਦੀ ਮਿਹਰ ਦੀ ਨਿਗਾਹ ਨਾਲ ਐਸਾ ਵਿਨ੍ਹੋ ਕਿ ਇਹ ਮਸਤ ਹੋ ਦੁਨੀਆਂ ਵਲੋਂ ਉਕਾ ਪੁਟਿਆ ਹੀ ਜਾਵੇ। ਸਤਿਗੁਰੂ ਜੀ ਉਤਰ ਦਿੱਤਾ, ਇਹ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਪਰਚਾਰ ਤੇ ਸੰਗਤ ਵਿਚ ਮਿਲ ਜੁਲ, ਘੁਲ ਮਿਲ ਰਹਿਣਾ ਏ, ਇਹ ਉਸ ਤਰ੍ਹਾਂ ਨਹੀਂ ਹੋ ਸਕਦਾ ਸੀ। ਜੋ ਤੈਥੋਂ ਕਰਤਾ ਹੁਣ ਕੰਮ ਲੈ ਰਿਹਾ ਏ। ਮਸਤ ਹੋਣਾ ਐਸਾ ਧੁਪ ਮੁਕਤ ਪਦਵੀ ਵਾਂਗੂ ਦਾ ਹੁੰਦਾ ਏ ਤੇ ਮੋਖ ਪਦਵੀ ਤੋਂ ਮਾਨਸ ਜਨਮ ਨੂੰ ਭਲਾ। ਭਾਈ ਗੁਰਦਾਸ ਜੀ ਏਸੇ ਲਈ ਕਿਹਾ ਹੈ, ਕਿ ਗੁਰੂ ਤੇ ਸੰਗਤ ਦੀ ਸੇਵਾ ਹੁੰਦੀ ਹੈ।

ਸਤਿਗੁਰੂ ਜੀ ਸਤਿਜੁਗ ਤੇ ਲਿਖਵਾ ੫੦੦ ਸਿੱਖਾਂ ਦੀ ਭੈਣੀ ਸਾਹਿਬ ਰਹਿਣ ਜੋਗ ਮੰਗ ਕੀਤੀ ਤੇ ਆਪ ਮੰਗਲਵਾਰ ਤੋਂ ੧ ਘੰਟਾ ਨਾਮ ਸਿਮਰਨ ਸ਼ੁਰੂ ਕੀਤਾ। ਦੋ ਜੇਠ ਬੁਧਵਾਰ ਤੋਂ ਸਾਧ ਸੰਗਤ ਨੂੰ ਦੱਸਿਆ ਕਿ ਮੈਂ ਅਰਦਾਸਾ ਆਦਿ ਅੰਤ ਕਰਦਾ ਹਾਂ। ਬੜਾ ਰਸ ਪਿਆ ਦੇਖਿਆ ਹੈ। ੯ ਜੇਠ ਗੁਰਵਾਰ ਰਾਮਸਰ ਕੰਢੇ ਸਤਿਗੁਰੂ ਜੀ ਭੈਣੀ ਸਾਹਿਬ, ਆਪ ਵਿਚ ਹੋ ਹਰਿਮੰਦਰ ਵਿਚ ਅਰਦਾਸਾ ਕਰ ਸਭ ਸੰਗਤ ਨੂੰ ਹੁਕਮ ਕੀਤਾ ਦੋ ਵਜੇ ਤੋਂ ਤਿੰਨ ਵਜੇ ਤੱਕ ਰੋਜ਼ ਇਸੇ ਤਰ੍ਹਾਂ ਸੰਗਤ ਜੁੜੇ, ਨਾਮ ਸਿਮਰਨ ਕਰੇ। ਅਗਲੇ ਰੋਜ਼ ਆਸਾ ਦੀ ਵਾਰ ਵਿਚ ਹੁਕਮ ਕੀਤਾ ਅਰਦਾਸ ਕਰਨੀ ਕਿ ਹੇ ਸਤਿਗੁਰੂ ਜੀ ਆਪ ਦੇ ਦਰਸ਼ਨ ਨਮਿਤ ਨਾਮ ਸਿਮਰਨ ਕਰਨ ਲਗੇ ਹਾਂ, ਘੰਟਾ ਅਡੋਲ ਮਗਨ ਨਾਮ ਜਪਣਾ ਭਾਵੇਂ ਕਿਹਾ ਵਿਹਾਰ ਹੋਵੇ, ਘਿਓ ਦਾ ਘੜਾ ਡੁਲ੍ਹ ਜਾਵੇ ਵਿਚ ਨਹੀਂ ਬੋਲਣਾ ਤੇ ਰੋਜ਼ ਦਾ ਇਕ ਘੰਟਾ ਨੇਮ ਘੁਸਾਉਣਾ ਨਹੀਂ। ਇਸ ਇਕ ਘੰਟਾ ਨਾਮ ਸਿਮਰਨ ਦੀ ਘਾਟ ਸਾਡੇ ਕੂਕਿਆਂ ਵਿਚ ਹੁਣ ਪੈ ਗਈ ਹੈ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਬਿਰਧ, ਬਾਹਰ ਜਾ ਅਡੋਲ ਆਸਣ ਵਿਛਾ ਬੈਠ ਕੇ ਭਜਨ ਕਰਦੇ ਸੀ। ਸਿੱਖ ਸਾਧ ਦੱਸਦੇ ਹਨ, ਸਤਿਗੁਰੂ ਰਾਮ ਸਿੰਘ ਜੀ ਭੈਣੀ ਸਾਹਿਬ ਭੀ ਤੇ ਦੌਰੇ ਤੇ ਗਏ ਭੀ ਬਾਹਰ ਜਾ ਆਸਣ ਵਿਛਾ ਇਕਾਂਤ ਬੈਠਦੇ ਸੀ। ਤੇ ਨਾਲ ਦੇ ਸਾਧ ਭੀ ਅੱਡ ਅੱਡ ਆਸਣ ਵਿਛਾ ਬੈਠ ਭਜਨ ਕਰਦੇ ਸੀ। ਜਦ ਸਤਿਗੁਰੂ ਜੀ ਸਮਾਧੀ ਤੋਂ ਉਠ ਆਸਣ ਝਾੜਦੇ, ਤਾਂ ਚੀਨੀ ਘੋੜੀ ਬਿਰਛ ਨਾਲ ਬੱਧੀ ਫੁਰਕੜਾ ਮਾਰਦੀ, ਹਿਣਕਦੀ ਪ੍ਰੇਮ ਛਿਣਕਦੀ, ਖੌਰੂ ਪੁਟਦੀ ਨੂੰ ਸੁਣ ਸਾਧੂ ਸਮਾਧੀਆਂ ਖੋਲ੍ਹ ਕੋਲ ਆਉਂਦੇ ਤੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਸਭ ਨੱਗਰ ਨੂੰ ਮੁੜਦੇ ਸੀ। ਸਾਨੂੰ ਸਤਿਗੁਰੂ ਜੀ ਉਹੋ ਨਾਮ ਸਿਮਰਨ ਫੇਰ ਸੰਗਤ ਤੋਂ ਕਰਾਉਣਾ ਜਾਣ ਹੀ ਇਕ ਘੰਟਾ ਨਾਮ ਸਿਮਰਨ ਦਿੱਤਾ ਹੈ। ਮੈਂ ਪਹਿਲੋਂ ਆਪ ਦੋ ਦਿਨ ਕਰ ਸਵਾਦ ਚੱਖ ਦੱਸਿਆ ਹੈ। ਤੇ ਸਾਂਝਾ ਆਪ ਕਰ ਸੰਗਤ ਨੂੰ ਹੁਕਮ ਦਿੱਤਾ ਹੈ ਜੋ ਇਹ ਘੰਟਾ ਨੇਮ ਨਾਲ ਕਰੇਗਾ, ਤੇ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਕਰੇਗਾ, ਉਸ ਦੀ ਸਤਿਗੁਰੂ ਜੀ ਆਪਣੇ ਨਾਮ ਤੇ ਸਰੂਪ ਨਾਲ ਸ਼ਰਧਾ ਬਣਾਈ ਰਖਣਗੇ।

ਸ੍ਰੀ ਭੈਣੀ ਸਾਹਿਬ ੨੮ ਵੈਸਾਖ ਤੋਂ ਇਕ ਪਾਠ ਦਾ ਰੋਜ਼ਾਨਾ ਭੋਗ ਪਾਉਂਦੇ। ਤੇ ਗੁਰਵਾਰ ਪੰਜਾਂ ਪਾਠਾਂ ਆਦਿ ਗ੍ਰੰਥ ਸਾਹਿਬ ਦੇ ਭੋਗ ਪਾਉਂਦੇ। ਦੋ ਵਜੇ ਤੋਂ ਅੱਧਾ ਘੰਟਾ ਪਹਿਲਾਂ ਧੌਂਸਾ ਵਜਦਾ ਤੇ ਹਰਿਮੰਦਰ ਵਿਚ ਸਭ ਸੰਗਤ ਇਸ਼ਨਾਨ ਕਰ ਦੋ ਵਜੇ ਜੁੜ ਅਰਦਾਸਾ ਕਰ ਬੈਠ ਹੱਥਾਂ ਵਿਚ ਮਾਲਾ ਲੈ ਭਜਨ ਕਰਦੀ। ਤਿੰਨ ਵਜੇ ਅਰਦਾਸ ਕਰਨ ਤੇ ਹੀ ਕੋਈ ਬੋਲਦਾ। ਸਤਿਗੁਰੂ ਜੀ

ਵਿਚ ਆਸਣ ਤੇ ਬੈਠਦੇ ਜਿਵੇਂ ਭੈਣੀ ਸਾਹਿਬ ਇਸ ਘੰਟੇ ਦੀ ਧਾਰਨਾ ਬਣੀ ਸੀ, ਤਿਵੇਂ ਹੀ ਸਭ ਸੰਗਤ ਦੂਰ ਨੇੜੇ ਦੇਸ ਪ੍ਰਦੇਸ ਸ਼ਹਿਰਾਂ, ਪਿੰਡਾਂ ਦੀ ਅੱਠੀਂ ਪਹਿਰੀਂ ਇਕੱਠੇ ਹੋ ਜੁੜ ਬੈਠ ਭਜਨ ਬਾਣੀ ਕਰਨ ਦਾ ਨੇਮ ਕਰਦੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਆਪਣੇ ਧਰਮ ਬਣੇ ਰਹਿਣ ਤੇ ਸਰਬੱਤ ਦੇ ਭਲੇ ਦਾ ਆਦਿ ਅੰਤ ਅਰਦਾਸਾ ਕਰਦੀ। ਨਾਮ ਬਾਣੀ ਵੰਨੇ ਲਗੀ। ਸਤਿਗੁਰੂ ਜੀ ਉਪਦੇਸ਼ ਦੇ ਜਿਵੇਂ ਸਾਡੇ ਵਡਾਰੂ ਨੇਮ ਕਰਦੇ ਸੀ, ਨਾਮ ਬਾਣੀ ਵਲ ਲਾਇਆ ਸੰਗਤ ਨੂੰ।

ਸਤਿਗੁਰੂ ਜੀ ਦੋਨਾਂ ਸਾਹਿਬਜ਼ਾਦਿਆਂ ਨੂੰ ਸੀਤਲਾ ਕਾਰਨ ਨਰਮ ਸਰੀਰ ਹੋਏ ਜਾਣ ਗਰਮੀ ਦੇ ਬਚਾ ਹਿਤ ਕੁਲੂ ਤੋਂ ਤਿੰਨ ਮੀਲ ਬਾਹਰ ਭੇਜ ਡੇਰਾ ਲਵਾਇਆ ਹੋਇਆ ਸੀ ਇਸ ਸਾਲ। ਤੇ ਜੋ ਸਾਧੂ ਮੰਡੀ ਸਕੇਤ ਜਾਹੂ, ਭੂੰਤਰ ਆਦਿ ਜਗ੍ਹੀਂ ਜੰਗ ਲਗੇ ਤੇ, ਸਮੇਂ ਦੇ ਬਚਾਓ ਸਦਕਾ ਜਾ ਵਸਦੇ ਸੀ, ਉਨ੍ਹਾਂ ਨੂੰ ਦਰਸ਼ਨ ਦੇਣ ਲਈ ਸਾਧ ਸੰਤ ਇੰਦਰ ਸਿੰਘ ਜੀ ਚਕਰਵਰਤੀ ਤੇ ਹਜ਼ੂਰੀ ਜਥਾ ਲੈ ਕਾਰ ਤੇ ਭੈਣੀ ਸਾਹਿਬੋਂ ਟੁਰੇ। ਨਿਮਾਣੀ ਦੇ ਦਿਨ ਦਾ ਮੇਲਾ ਸ਼ਿਮਲੇ ਮਿਥਿਆ ਸੀ। ਸ: ਮੱਘਰ ਸਿੰਘ ਜੀ ਦੀ ਕੋਠੀ। ਲੁਧਿਆਣਿਉਂ ਆ ਚਚਰਾੜੀ ਪੁਜੇ। ਸੜਕ ਨੇੜੇ ਬਾਬੇ ਅਰਜਨ ਸਿੰਘ ਜੀ ਦੇ ਘਰ ਦਰਸ਼ਨ ਦਿੱਤੇ। ਸਾਰਾ ਟੱਬਰ ਚਾ ਨਾਲ ਚਰਨੀਂ ਲਗਾ। ਇਹ ਬਾਬਾ ਜੀ ਆਪ ਹਥੀਂ ਚੱਕੀ ਨਾਲ ਆਟਾ ਪੀਸ ਸਾਧਾਂ ਦਾ ਲੰਗਰ ਕਰਦੇ। ਜਿਸ ਦਿਨ ਕੋਈ ਸਿੱਖ ਸਾਧ ਨਾ ਆਵੇ ਤੇ ਬਾਬਾ ਜੀ ਆਪਣੇ ਪੁਤਰ ਸੇਵਾ ਸਿੰਘ ਨੂੰ ਆਖਦੇ, ਅੱਜ ਸਤਿਗੁਰੂ ਜੀ ਕਿਉਂ ਨਹੀਂ ਸਾਡੇ ਤੇ ਤੁਠੇ ? ਕੀ ਭੁਲ ਕਿਸੇ ਸਾਡੇ ਟੱਬਰ ਦੇ ਜੀਅ ਤੋਂ ਹੋਈ ਹੈ। ਅੱਜ ਰੁਠੇ ਜਾਪਦੇ ਹਨ ਸਤਿਗੁਰੂ ਜੀ। ਸਤਿਗੁਰੂ ਜੀ ਚਚਰਾੜੀਉਂ ਚਲ ਹੁਸ਼ਿਆਰਪੁਰ ਦੇ ਵਿਚਦੀ ਹੁੰਦੇ ਊਨੇ ਤੋਂ ਲੰਘ ਪਹਾੜਾਂ ਵਿਚ ਕਾਂਗੜੇ ਜ਼ਿਲੇ ਦੇ ਬਕਸਰ ਥਾਣੇ ਕੋਲ ਭਕਰੇੜੀ ਇਕ ਗਰੀਬ ਸਿੰਘ ਵਲ ਦਰਸ਼ਨ ਦਿੱਤੇ। ਸਾਰਾ ਪਰਿਵਾਰ ਦੇਖ ਦੌੜ, ਆਇ ਚਰਨੀਂ ਲੱਗਾ। ਤੇ ਸਿੱਖ ਲਹਿਣਾ ਸਿੰਘ* ਅਰਜ਼ ਕੀਤੀ, ਅੱਜ ਮੇਰੇ ਗਰੀਬ ਦੇ ਘਰ ਹੀ ਵੱਸ ਮੈਨੂੰ ਵਡਭਾਗਾ ਬਣਾਓ। ਮੇਰੀ ਕੂਟੀਆ ਨੂੰ ਭਾਗ ਲਾਓ, ਤੇ ਪ੍ਰਸ਼ਾਦਿ ਲੰਗਰ ਕਰ ਛਕੋ।

ਸਤਿਗੁਰੂ ਜੀ ਉੱਤਰ ਦਿੱਤਾ ਬਾਬਾ ਜੀ, ਜਿਸ ਨੂੰ ਸਤਿਗੁਰੂ ਨਾਨਕ ਜੀ ਦਾ ਬਖਸ਼ਿਆ ਨਾਮ ਚਾਰ ਅੱਖਰਾ ਸਤਿਗੁਰੂ ਰਾਮ ਸਿੰਘ ਜੀ ਦੀ ਰਸਨਾ ਤੋਂ ਹੋ ਮਿਲਿਆ ਹੈ, ਉਸ ਜਿਹਾ ਵਡਭਾਗਾ ਕੌਣ ਹੈ। ਤੁਸੀਂ ਅਗੇ ਹੀ ਵਡਭਾਗੇ ਹੋ, ਜੋ ਆਪ ਪਾਸ ਹਾਜ਼ਰ ਹੈ ਸੋ ਸਾਨੂੰ ਦਿਓ। ਤੁਹਾਡਾ ਲੰਗਰ ਹੀ ਹੋਇਆ ਜਾਣੋ। ਲਹਿਣਾ ਸੰਘ ਜੀ ਨੇ ਅੰਦਰੋਂ ਭਜ ਕੇ ਮਤੀਰਾ ਲਿਆਂਦਾ ਤੇ ਸਤਿਗੁਰੂ ਜੀ ਕਰ ਕਮਲਾਂ ਵਿਚ ਲੈ ਕਾਰ ਵਿਚ ਰਖ ਲਿਆ ਤੇ ਲਾਲ ਸਿੰਘ ਜੀ ਡਰਾਈਵਰ ਨੂੰ ਕਿਹਾ, ਚਲ ਭਾਈ ਅਗੇ ਨੂੰ ਚਲੀਏ। ਸਤਿਗੁਰੂ ਜੀ ਜਾਹੂ ਪੁਜੇ। ਇਹ ਕਾਂਗੜੇ ਤੇ ਮੰਡੀ ਦੀ ਹੱਦ ਏ। ਏਥੇ ਕਈ ਘਰ† ਸਿੱਖਾਂ ਦੇ ਰੋਜ਼ਗਾਰ ਕਾਰਨ ਆਏ ਹੋਏ ਸੀ। ਜਾਹੂ ਹੀ ਮਸਤ ਮੰਡਲੀ ਸੰਤ ਮੋਹਣ ਸਿੰਘ ਜੀ, ਉਜਾਗਰ ਸਿੰਘ ਜੀ ਤੇ ਤੇਜਾ ਸਿੰਘ ਜੀ ਭੀ ਰਹਿੰਦੇ ਸੀ ਜਾਹੂ ਕੰਢੇ ਕੁਟੀਆ ਬਣਾ। ਸਤਿਗੁਰੂ ਜੀ

---

* ਲਹਿਣਾ ਸਿੰਘ ਓਧਰ ਦਾ ਹੀ ਸਿੱਖ ਸਜਿਆ ਹੋਇਆ ਸੀ।

† ਹੋਰ ਘਰ ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲਿਆਂ ਦੇ ਮੇਲੀ ਤੇ ਸੰਤ ਆਪ ਭੀ ਏਧਰ ਸਮੇਂ ਕਰ ਆਏ ਹੋਏ ਸੀ।

ਰਾਤ ਏਥੇ ਗਰੀਬ ਪਰਿਵਾਰ ਕੋਲ ਹੀ ਰਹੇ। ਸਭ ਪਰਿਵਾਰ ਭਜਨ ਦੀ ਮੂਰਤੀ ਸੀ। ਇਨ੍ਹਾਂ ਸਵੇਰੇ ਵਾਰ ਜੋ ਰੋਜ਼ ਲਾਂਦੇ ਸੀ ਇਸ ਲਈ ਨਾ ਲਾਈ ਕਿ ਸਤਿਗੁਰੂ ਜੀ ਕਵੇਲੇ ਆਏ ਹਨ ਰਾਤ, ਮੱਤ ਉਨੀਂਦਰਾ ਹੋਵੇ। ਸਤਿਗੁਰੂ ਜੀ ਉਨ੍ਹਾਂ ਨੂੰ ਆਪ ਜਗਾ ਕਿਹਾ, ਭਾਈ ਆਸਾ ਦੀ ਵਾਰ ਲਾਓ। ਆਪ ਵਾਰ ਲਵਾ ਸਵਖਤੇ ਟੁਰੇ ਕਿਉਂਕਿ ਫੇਰ ਸੜਕ ਸੋੜੀ ਕਰ ਔਖ ਹੁੰਦਾ ਸੀ।

ਸਤਿਗੁਰੂ ਜੀ ਜਾਹੂ ਤੋਂ ਦੋ ਮੀਲ ਹੀ ਅਜੇ ਗਏ ਸੀ ਕਿ ਕੰਨੀਂ ਆਸਾ ਦੀ ਵਾਰ ਲਗੀ ਦੀ ਅਵਾਜ਼ ਪਈ। ਸੜਕ ਨੇੜੇ ਇਕ ਨਾਮਧਾਰੀ ਪਰਿਵਾਰ ਰਹਿੰਦਾ ਸੀ। ਓਸ ਇਹ ਵਾਰ ਲਾਈ ਸੀ ਤੇ ਸ਼ਬਦ ਪੜ੍ਹ ਰਹੇ ਸੀ,

"ਤੁਮ ਘਰਿ ਆਵਹੁ ਮੇਰੇ ਮੀਤ।"

ਤੇ ਨੇਤਰਾਂ ਤੋਂ ਅਥਰੂ ਚਲ ਰਹੇ ਸੀ। ਸਤਿਗੁਰੂ ਜੀ ਓਸੇ ਸਮੇਂ ਦਰਸ਼ਨ ਦਿੱਤੇ। ਸਤਿਗੁਰੂ ਜੀ ਉਨ੍ਹਾਂ ਨੂੰ ਦਰਸ਼ਨ ਦੇ, ਅਰਦਾਸੇ ਵਿਚ ਖੜੋ ਵੈਰਾਗੀ ਹੋਇਆਂ ਨੂੰ ਛੱਡ ਰਤੀ ਖੱਡ ਤੇ ਜਾ ਸੰਤ ਲਹਿਣਾ ਸਿੰਘ ਜੀ ਗੁਜਰਾਂਵਾਲੀਆਂ ਨੂੰ ਦਰਸ਼ਨ ਦਿੱਤੇ। ਇਹ ਆਸਾ ਦੀ ਵਾਰ ਵਿਚ ਦਰਸ਼ਨ ਮੰਗਣ ਵਾਲਾ ਪਰਿਵਾਰ ਸੰਤ ਧੰਨਾ ਸਿੰਘ ਜੀ ਕਿਆਮਪੁਰ ਵਾਲਿਆਂ ਦਾ ਸੀ। ਇਹ ਸੰਤ ਜੀ ਪਰਿਵਾਰ ਸਮੇਤ ਹੁਣ ਨਕੋੜੇ ਵਸਦੇ ਹਨ ਮੇਰੇ ਨੱਗਰ ਨੇੜੇ।

ਮੰਡੀ ਦਰਸ਼ਨ ਦਿੱਤੇ ਸੰਗਤ ਨੂੰ। ਦਸਮ ਜੀ ਦੇ ਗੁਰਦੁਆਰੇ ਗੁਰੂ ਜੀ ਦੇ ਸ਼ਸਤਰਾਂ, ਮੰਜੇ ਆਦਿ ਦੇ ਦਰਸ਼ਨ ਕੀਤੇ। ਇਸ ਗੁਰਦੁਆਰੇ ਦੇ ਸੇਵਕ ਗ੍ਰੰਥੀ ਸੰਤ ਬਚਨ ਸਿੰਘ ਜੀ ਤਿਆਗ ਮੂਰਤੀ ਅਗੋਂ ਉਠ ਬੜੀ ਸ਼ਰਧਾ ਪ੍ਰੇਮ ਨਾਲ ਮਿਲੇ। ਰਾਤ ਕੁਲੂ ਜਾ ਬਿਰਾਜੇ, ਸਵੇਰੇ ਪ੍ਰਸ਼ਾਦਿ ਛੱਕ ਕਈ ਅਸਥਾਨ ਦੇਖੇ। ਦੋਨੋਂ ਬਾਬੇ ਭੀ ਦੋ ਮੀਲਾਂ ਤੋਂ ਬਾਹਰੋਂ ਸੁਣ ਆਏ ਚਰਨੀਂ ਲਗੇ। ਤੇ ਬਿਆਸ ਕੰਢੇ ਤਾਊਸ ਵਜਾ ਸ਼ਬਦ ਰਾਗ ਸੁਣਾਇਆ। ਭੁੰਤਰ ਆ ਇਕ ਬਾਬੇ ਹੁਸ਼ਿਆਰਪੁਰ ਵਾਲੇ ਦੇ ਬਣਾਏ ਡੇਰੇ ਵਿਚ ਘੰਟਾ ਨਿਤਨੇਮ ਨਾਮ ਸਿਮਰਨ ਦਾ ਸਤਿਗੁਰੂ ਜੀ ਕੀਤਾ ਸਭ ਸੇਵਕਾਂ ਸਮੇਤ ਉਸ ਬਾਬੇ ਕੋਲ। ਘੁਮਾਂ ਬਾਗ ਭੀ ਸਿਆਂ ਦਾ ਲਾਇਆ ਹੈ। ਤੇ ਆਏ ਦਾ ਆਦਰ ਭੀ ਕਰਦਾ ਹੈ ਬਾਬਾ।

ਸਤਿਗੁਰੂ ਜੀ ਮੰਡੀ ਬਿਆਸ ਕੰਢੇ ਸੰਗਤਾਂ ਨੂੰ ਦਰਸ਼ਨ ਦੇ ਆਸਾ ਦੀ ਵਾਰ ਸੁਣਦੇ ਸਾਧ ਸੰਗਤ ਨੂੰ ਸਮੇਂ ਵਲੋਂ ਜਾਣੂ ਕਰਵਾ ਨਾਮ-ਬਾਣੀ ਦਾ ਉਪਦੇਸ਼ ਦਿੰਦੇ, ਵਿਚ ਬੈਠ ਪ੍ਰਸ਼ਾਦਿ ਛਕ ਕੇ ਬਿਰਧਾਂ ਸਾਧਾਂ ਦੇ ਬਚਨ, ਭਾਣੇ ਦੇ ਬਚਨ ਕਰਦੇ, ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਪੁਰਬ ਮੰਡੀ ਮਨਾ ਤੇ ਨਿਮਾਣੀ ਦਾ ਮੇਲਾ ਸ਼ਿਮਲੇ ਸ: ਮੱਘਰ ਸਿੰਘ ਜੀ ਦੀ ਕੋਠੀ ਕਰ ਸ੍ਰੀ ਭੈਣੀ ਸਾਹਿਬ ਆਏ। ਸੰਤ ਰਤਨ ਸਿੰਘ ਜੀ ਦਸਦੇ ਹਨ ਸ਼ਿਮਲੇ ਪਾਠ ਦੇ ਭੋਗ ਸਮੇਂ ਈਸ਼ਰ ਸਿੰਘ ਜੀ ਦਰਦ ਨੇ ਕਵਿਤਾ ਪੜ੍ਹੀ, ਬੜੀ ਦਰਦਭਰੀ ਸੀ। ਜਿਸ ਦੀ ਸਮੱਸਿਆ ਸੀ "ਚੀਨੀ ਵਾਲਿਆ ਤੇਰੀ ਨਾ ਸਾਰ ਆਈ।" ਇਸ ਨੇ ਸਭ ਸਰੋਤਿਆਂ ਨੂੰ ਵੈਰਾਗੀ ਕਰ ਦਿੱਤਾ ਸੀ ਸਤਿਗੁਰੂ ਜੀ ਸਮੇਤ।

ਸਤਿਗੁਰੂ ਜੀ ਭੈਣੀ ਸਾਹਿਬ ੨੭ ਹਾੜ ਤਿੰਨ ਚਾਰ ਸੌ ਦੇ ਵਧੀਆ ਅੰਬ ਮੰਗਵਾ ਆਪਣੀ ਹੱਥੀਂ ਮੰਦਰ ਵਿਚ ਦੋ ਤੋਂ ਤਿੰਨ ਵਜੇ ਤੱਕ ਕੀਤੇ ਘੰਟਾ ਨਾਮ ਸਿਮਰਨ ਬਾਅਦ ਪੰਗਤਾਂ ਲਵਾ ਦਸ ਦਸ ਸਿੱਖ ਪ੍ਰਤੀ ਤੇ ਬੀਬੀ ਮਾਈ ਪ੍ਰਤੀ ਵਰਤਾਏ। ਤਿੰਨ ਚਾਰ ਸੌ ਦੇ ਕਰੀਬ ਹਾਜ਼ਰੀ ਸੀ। ਹੋਰ ਆਇਆਂ ਨੂੰ ਭੀ ਵਰਤਾਏ ਗਏ। ੨੯ ਹਾੜ ਨੂੰ ਸ਼ਹੀਦੀ ਬੁੰਗੇ ਵਾਲੀ ਵਰਨੀ ਜੋ ਵਧਾਈ ਸੀ,

ਸੋ ਸਮਾਪਤ ਕੀਤੀ ਕੜਾਹ ਪ੍ਰਸ਼ਾਦਿ ਸਜਵਾ ਅਰਦਾਸਾ ਕਰਾ ਵਰਖਾ ਭੀ ਨਿਤ ਹੁੰਦੀ ਸੀ। ਜਾਂ ਦੂਜੇ ਤੀਜੇ ਦਿਨ। ਸਤਿਗੁਰੂ ਜੀ ਕਥਾ ਤੇ ਇਕ ਘੰਟਾ ਨਾਮ ਸਿਮਰਨ, ਕੀਰਤਨ ਸਮੇਂ ਸਾਧ-ਸੰਗਤ ਵਿਚ ਦਰਸ਼ਨ ਦਿੰਦੇ। ਰਵਿਦਾਸੀਆਂ ਦੇ ਬੁੰਗੇ ਸਮੁੰਦ ਸਿੰਘ ਲੱਲਾਂ ਵਾਲੇ ਹੋਰ ਸਾਥ ਰਲਾ ਵਰਨੀ ਅਰੰਭੀ ਸੀ। ਉਸ ਨੂੰ ਭੀ ਰਸਦ ਸਾਵੀਂ ਵੱਖ ਮਿਲਦੀ ਸੀ। ਤੇ ਮਾਈਆਂ ਵਾਂਗੂ ਦੀਵਾਨ ਵਿਚ ਸਫਾਂ ਭੀ ਵੱਖ ਮਿਲਦੀਆਂ ਸੀ।

ਸਤਿਗੁਰੂ ਜੀ ੧ ਸਉਣ ਪੰਥ ਦੇ ਮੁਖੀ ਸੱਜਣ ਸੂਬੇ ਜਥੇਦਾਰ ਸੱਦ ਇਕੱਠ ਕੀਤਾ ਕਿਉਂਕਿ ਮੁਸਲਮਾਨਾਂ ਵਲੋਂ ਪਿਸ਼ਾਵਰ, ਗੁਜਰਾਤ, ਸਰਗੋਧੇ ਗੁਜਰਾਂਵਾਲੇ ਆਦਿ ਸ਼ਹਿਰਾਂ ਵਿਚ ਅੰਗਰੇਜ਼ ਦੀ ਸ਼ਹਿ ਨਾਲ ਹਿੰਦੂਆਂ ਤੇ ਸਿੱਖਾਂ ਉਤੇ ਵਾਧੇ ਹੋ ਰਹੇ ਸੀ। ਗੁਜਰਾਂਵਲੇ ਦਾ ਮੁਖੀ ਬੈਰਿਸਟਰ ਸ: ਅਵਤਾਰ ਸਿੰਘ ਇਕ ਮੁਸਲਮਾਨ ਨੇ ਛੁਰਾ ਮਾਰ ਪਾਰ ਬੁਲਾ ਦਿੱਤਾ ਸੀ। ਸ: ਸ਼ਿੰਗਾਰਾ ਸਿੰਘ ਜੀ ਲਖਨਊ ਵਾਲੇ ਇਸ ਇਕੱਠ ਦੇ ਪ੍ਰਧਾਨ ਮਿਥੇ ਤੇ ਪਾਸ ਕੀਤੇ...

(੧) ਸ: ਅਵਤਾਰ ਸਿੰਘ ਜੀ ਅਕਾਲੀ ਦੇ ਚੜ੍ਹਨ ਦਾ ਅਫਸੋਸ ਤੇ ਪਰਿਵਾਰ ਨਾਲ ਹਿਤ ਤੇ ਸ੍ਰੀ ਅਕਾਲ ਪੁਰਖ ਅਗੇ ਅਰਦਾਸ ਸਰਦਾਰ ਜੀ ਨਮਿਤ।

(੨) ਸਰਕਾਰ ਨੂੰ ਏਨ੍ਹੀਂ ਸ਼ਹਿਰੀਂ ਫਸਾਦ ਹੋਣ ਦੇ ਰੋਸ ਪੱਤਰ ਤੇ ਚਿਤਾਵਨੀ।

(੩) ਹਰ ਜ਼ਿਲ੍ਹੇ 'ਚੋਂ ਗਰੀਬਾਂ ਦੁਖੀਆਂ ਦੀ ਮਦਦ ਲਈ ਬਿਸਤਰੇ ਮਾਇਆ ਇਕੱਠੀ ਕੀਤੀ ਜਾਵੇ।

(੪) ਹਰ ਨੱਗਰ ਦੋ ਤਿੰਨ ਘੰਟੇ ਨਹੀਂ ਤਾਂ ਅਠੀਂ ਪਹਿਰੀ ਮਿਲ ਘੰਟਾ ਨਾਮ ਸਿਮਰਨ ਤੇ ਅਰਦਾਸ ਕਰੇ ਬਖਸ਼ਿਸ਼ ਤੇ ਰਖਿਆ ਸਭ ਦੇ ਹਿਤ ਦੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੇ ਨਾਲ।

ਸਤਿਗੁਰੂ ਜੀ ੩ ਸਉਣ ਆਸਾ ਦੀ ਵਾਰ ਦੇ ਭੋਗ ਬਾਅਦ ਸਾਧ-ਸੰਗਤ ਨੂੰ ਉਚੇਚਾ ਹੁਕਮ ਕੀਤਾ ਕਿ ਹੋਰ ਭਜਨ ਬਾਣੀ ਦੇ ਨੇਮ ਤੇ ਘੰਟਾ ਨਾਮ ਸਿਮਰਨ ਤੋਂ ਵੱਧ ਰਹਿਰਾਸ ਦੇ ਸਮੇਂ ਤੱਕ ਵਖਰਾ ਜਾ, ਜਲ ਵਗਦੇ ਦੇ ਕਿਨਾਰੇ ਜਾਂ ਜਲ ਦਾ ਗੜਵਾ ਪਾਸ ਰਖ ਭਜਨ ਕੀਤਾ ਜਾਵੇ ਤੇ ਰਹਿਰਾਸ ਦਾ ਪਾਠ ਜ਼ਰੂਰ ਕੀਤਾ ਜਾਵੇ। ਇਸੇ ਦਿਨ ਤੋਂ ਆਪ ਭੀ ਘੰਟਾ ਨਾਮ ਸਿਮਰਨ ਤੋਂ ਬਾਅਦ ਦੋਨਾਂ ਸਾਹਿਬਜ਼ਾਦਿਆਂ ਨੂੰ ਸਾਥ ਲੈ ਦੂਰ ਟਿਬਿਆਂ ਤੇ ਜਾ ਬੈਠਦੇ ਤੇ ਵਾਰੀ ਵਾਰੀ ਦੋਨਾਂ ਤੋਂ ਕੰਠੋਂ ਰਹਿਰਾਸ ਦਾ ਪਾਠ ਸੁਣਦੇ। ਆਪ ਗੁਟਕਾ ਫੜ ਉਪਰੋਂ ਦੇਖਦੇ ਤੇ ਭੁਲ ਦੀ ਲੀਕ ਕਾਗਤ ਜਾਂ ਰੇਤ ਤੇ ਲਾਈ ਜਾਂਦੇ। ਮੈਂ ਭੀ ਚੁਪ ਕਰ ਕੇ ਕੋਲ ਬੈਠ ਕਈ ਵਾਰੀ ਸੁਣਿਆ ਸੀ ਪਾਠ। ਸਤਿਗੁਰੂ ਜੀ ਵਿਦਿਆਲੇ ਦੇ ਵਿਦਿਆਰਥੀਆਂ ਤੋਂ ਭੀ ਪਾਠ ਸੁਣਦੇ ਸੀ। ਤੇ ਭੁਲਾਂ ਅੱਖਰਾਂ, ਮਾਤਰਾਂ ਨੂੰ ਨਾ ਬੁਲਾਉਣ ਦੀ ਜਾਚ, ਸੁਣ ਦੱਸਦੇ ਸੀ। ਰਾਗ ਸ਼ਬਦ ਭੀ ਸੁਣਦੇ ਤੇ ਭੁੱਲਾਂ ਦੱਸਦੇ। ਹੋਰ ਭੀ ਵਾਧੂ ਸੋਝੀ ਲਈ ਸੁਰਾਂ, ਰੀਤਾਂ ਰਾਗਾਂ ਦਾ ਗਿਆਨ ਦੇਂਦੇ ਸੀ।

ਸੀਤਲਾ ਨਿਕਲਣ ਤੋਂ ਬਾਅਦ ਸਾਹਿਬਜ਼ਾਦਿਆਂ ਤੇ ਨਰਮਾਈ ਹੋਈ। 'ਪਹਿਲੋਂ ਕਰੜਾਈ ਸੀ ਤੇ ਸੇਵਕ ਭੀ ਕਰੜੇ ਸੁਭਾ ਵਾਲੇ ਹੁੰਦੇ ਸੀ। ਪਰ ਮੈਂ ਦੇਖਿਆ ਹੈ ਸਾਹਿਬਜ਼ਾਦੇ ਸਤਿਗੁਰੂ ਜੀ ਦਾ ਹੁਕਮ ਜਾਣ ਸੇਵਕਾਂ ਤੇ ਰਾਜ਼ੀ ਹੀ ਰਹਿੰਦੇ। ਸਰੀਰ ਬਨਾਉਣ ਲਈ ਸਾਹਿਬ-ਜ਼ਾਦਿਆਂ ਦਾ ਬਾਗ ਵਿਚ ਪਿੜ ਭੀ ਗੋਡਿਆ ਹੋਇਆ ਸੀ। ਗੁਰਬਖਸ਼ ਸਿੰਘ ਜੀ ਚੱਕ ਵਾਲਿਆਂ

ਨੂੰ ਮਾਇਆ ਬਸਤਰ ਭੇਟ ਧਰ ਉਸਤਾਦ ਥਾਪਿਆ ਸੀ। ਭਾਈ ਵਜ਼ੀਰ ਸਿੰਘ ਜੀ, ਗੁਰਬਖਸ਼ ਸਿੰਘ ਜੀ ਤੇ ਪ੍ਰੇਮ ਸਿੰਘ ਜੀ ਗੜਦੀ ਵਾਲੇ ਜ਼ੋਰ-ਕੁਸ਼ਤੀ ਕਰਾਂਦੇ। ਬਾਣੀ ਕੰਠ ਕਰਨ ਲਾਇਆ ਤੇ ਲੰਗਰ ਕਰਨ ਤੇ ਕੜਾਹ ਪ੍ਰਸ਼ਾਦਿ ਬਨਾਉਣ ਦੀ ਬਿਧ ਸਿਖਾਈ ਤੇ ਕਿਹਾ, ਵਿਹਾਰ ਵਲ ਭੀ ਸੁਰਤ ਜ਼ਰੂਰ ਦਿਆ ਕਰੋ ਤੇ ਸੰਤ ਬਾਬੇ ਤਖਤ ਸਿੰਘ ਜੀ ਦੀ ਸੰਗਤ ਸਾਹਿਬਜ਼ਾਦਿਆਂ ਨੂੰ ਕਰਨੀ ਕਹੀ ਤੇ ਸੁਆਮੀ ਜੀ ਨੂੰ ਆਪਣੀ ਕੋਠੜੀ ਵਿਚੋਂ ਆ ਕੋਠੀ ਟਿਕਣਾ ਕਿਹਾ ਤੇ ਉਨ੍ਹਾਂ ਦੀ ਰਜ਼ਾ ਤੇ ਭੀ ਰੱਖੀ।

## *ਸੁਆਮੀ ਤਖਤ ਸਿੰਘ ਜੀ*

ਸੁਆਮੀ ਜੀ ਬਾਬਤ ਮੈਂ ਸਤਿਗੁਰੂ ਜੀ ਪਾਸੋਂ ਪੁਛਿਆ, ਇਹ ਕੈਸੇ ਹੋਏ ਨਿਭੇ ਹਨ ਤਾਂ ਸਤਿਗੁਰੂ ਜੀ ਕਿਹਾ,

''ਸਾਧ ਕੀ ਸੋਭਾ ਸਾਧ ਬਨਿ ਆਈ''

ਗੁਰਵਾਕ ਹੈ। ਪਰ ਮੈਂ ਤੈਨੂੰ ਦੱਸਦਾ ਹਾਂ, ਉਹ ਮਸਤ ਬਲੀ ਤੇ ਭਾਣੇ ਦੇ ਮੰਨਣ ਵਾਲੇ ਸਾਂਤਕੀ ਸਾਧੂ ਹਨ। ਤੂੰ ਉਨ੍ਹਾਂ ਤੋਂ ਹੀ ਉਨ੍ਹਾਂ ਦੇ ਜੀਵਨ ਬਾਬਤ ਪੁੱਛ ਤੇ ਲਿਖ ਲੈ ਤੇ ਫਿਰ ਕਿਹੋ ਨੇ, ''ਜੇ ਸੁਘੜ ਬਣਨਾ ਈ. ਤਾਂ ਆਪ ਤੋਂ ਉਚੇ ਸਾਧੂ ਬਿਰਧ ਦੀ ਸੰਗਤ ਕਰਿਆ ਕਰ ਤੇ ਜੋ ਉਨ੍ਹਾਂ ਤੋਂ ਉਤਮ ਬਚਨ ਮਿਲੇ ਲਿਖ ਲਿਆ ਕਰ, ਲਿਖਿਆ ਬੜੇ ਕੰਮ ਆਉਂਦਾ ਏ।

ਸੁਆਮੀ ਜੀ ਪਾਸ ਮੈਂ ਅਰਜ਼ ਕੀਤੀ ਤਾਂ ਉਨ੍ਹਾਂ ਮੈਨੂੰ ਦੱਸਿਆ, ਗੁਜਰਪੁਰੇ ਜ਼ਿਲਾ ਹੁਸ਼ਿਆਰਪੁਰ ਵਿਚ ਨੰਦ ਗੋਤ ਖਤਰੀਆਂ ਦੀ ਕੁਲ ਵਿਚ ੧੯੦੫ ਬਿਕ੍ਰਮੀ ਵਿਚ ਜਨਮ ਹੋਇਆ, ੧੯੧੮ ਵਿਚ ਦੋ ਢਾਈ ਕੋਹ ਤੇ ਮਾਲ੍ਹਪੁਰ ਮਾਨ ਸਿੰਘ ਜ਼ਿਮੀਂਦਾਰ ਦੇ ਘਰ ਸਤਿਗੁਰੂ ਜੀ ਦੇ, ਸਮੇਤ ਸੂਬਿਆਂ ਬਾਬਾ ਕਾਨ੍ਹ ਸਿੰਘ ਬਾਬਾ ਸੁਧ ਸਿੰਘ, ਬਾਬਾ ਸਾਹਿਬ ਸਿੰਘ ਜੀ ਆਦਿ ਦੇ ਦਰਸ਼ਨ ਹੋਏ ਤੇ ਭਜਨ ਪੁਛਿਆ। ਸਤਿਗੁਰੂ ਜੀ ਤੋਂ, ਤੇ ਐਸੇ ਮੋਹੇ ਗਏ ਮੁੜ ਘਰ ਨੂੰ ਨਾ ਪਰਤੇ। ਸੁਆਮੀ ਜੀ ਦੱਸਿਆ ਕਿ ਮਾਲ੍ਹਪੁਰ ਹੀ ਟੂਟੇ ਮਾਜਰੇ ਦੇ ਨਿਰਮਲਿਆਂ ਆ ਭਜਨ ਪੁਛਿਆ ਸੀ ਤੇ ਸਤਿਗੁਰੂ ਜੀ ਉਨ੍ਹਾਂ ਦੇ ਡੇਰੇ ਜਾ ਲੰਗਰ ਕੀਤਾ ਸੀ। ਮਲੇਰ ਕੋਟਲੇ ਦੇ ਸਾਕੇ ਬਾਅਦ ਸਤਿਗੁਰੂ ਜੀ ਨੂੰ ਗੋਰਾ ਪਲਟਣ ਭੈਣੀ ਸਾਹਿਬ ਲੈਣ ਆਈ। ਗੁਰੂ ਹਰੀ ਸਿੰਘ ਜੀ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਮੈਂ ਮੰਨਦਾ ਹਾਂ ਸਾਰੇ ਦੋਸ਼ ਜੋ ਗੋਰੇ ਆਪ ਤੇ ਲਾਉਂਦੇ ਹਨ। ਸਤਿਗੁਰੂ ਜੀ ਬਚਨ ਕੀਤਾ ਸੀ, ਤੂੰ ਏਧਰ ਹੀ ਰਹਿਣਾ ਹੈ ਤੇ ਮੈਂ ਪ੍ਰਦੇਸਾਂ ਨੂੰ ਜਾਣਾ ਹੈ। ਰਾਤ ਹੀ ਕੜਾਹ ਪ੍ਰਸ਼ਾਦਿ ਲਾਂਗਰੀਆਂ ਨੂੰ ਖੁਲ੍ਹਾ ਬਨਾਣਾ ਕਹਿ ਦਿੱਤਾ ਸੀ ਸਤਿਗੁਰੂ ਜੀ। ਪਿਛਲੀ ਰਾਤ ਕਾਲੀ ਕੰਬਲੀ ਜੋ ਗੁਜਰਵਾਲੇ ਦੀ ਕਰਮੋਂ ਜੋ ਖੰਨੇ ਵਿਆਹੀ ਸੀ ਤੇ ਵਿਧਵਾ ਹੋਣ ਕਰ ਪੇਕੇ ਹੀ ਜ਼ਿੰਦਗੀ ਗੁਜ਼ਾਰਦੀ ਸੀ,ਲਿਆਈ ਸੀ।ਸੋ ਪਹਿਨ ਤਿਆਰ ਹੋਏ ਗੱਡੇ ਤੇ। ਸੁਆਮੀ ਜੀ ਦੱਸਿਆ ਕਰਮੋਂ ਦੀ ਕੰਬਲੀ ਭੇਟਾ ਧਰੀ ਦੇਖਦਿਆਂ ਸਤਿਗੁਰੂ ਜੀ ਬਚਨ ਕੀਤਾ ਸੀ ਲਿਆਈ ਹੈਂ ਦੇਸ-ਨਿਕਾਲੇ ਵਾਲਾ ਬਾਨਾ ਤੇ ਉਹ ਬਹੁਤ ਦੁਖੀ ਹੋਈ, ਰੋਈ ਤੇ ਕਿਹਾ, ਮੈਂ ਬੜੀ ਬੰਦਗੀ ਕਰ ਤੂੰਬ ਕੱਤ ਉਣਾ ਲਿਆਈ ਹਾਂ, ਆਪ ਇਹ ਕੀ ਬਚਨ ਕੀਤਾ ਹੈ। ਸਤਿਗੁਰੂ ਜੀ ਕਿਹਾ ਸੀ, ਅਸਾਂ ਪ੍ਰਦੇਸ ਜਾਣਾ ਹੈ ਤੇ ਇਹ ਕੰਬਲੀ ਤੇਰੀ ਸੰਗ ਰਖਾਂਗੇ ਤੇ ਹੰਡਾਵਾਂਗੇ ਤੇਰੀ ਇਹ ਕੰਬਲੀ ਦੀ ਭੇਟਾ ਸਾਡੇ ਨਾਲ ਯਾਦ ਰਹੇਗੀ।

ਸ੍ਰੀ ਸਤਿਗੁਰੂ ਜੀ ਅਗੇ ਤਾਂ ਜੰਗਲ ਜਾਣ ਸਮੇਂ ਹੀ ਪਹਿਰਦੇ ਸੀ। ਉਸ ਦਿਨ ਬਦੇਸ਼ ਜਾਣ ਸਮੇਂ ਪਹਿਰ ਗਡੇ ਤੇ ਹੋ ਬੈਠੇ। ਸਾਥ ਨਾਨੂੰ ਸਿੰਘ ਜੀ ਰੁੜਕੀ, ਜ਼ਿਲਾ ਅੰਬਾਲਾ ਤੇ ਗੁਰਦਿਤ ਸਿੰਘ ਮੋਰੋਂ ਜ਼ਿਲਾ ਜਲੰਧਰ ਹੀ ਲਏ। ਸਭ ਸੰਗਤ ਜੋ ਚਿੱਠੀਆਂ ਭੇਜ ਸੱਦੀ ਸੀ ਕਿ ਦਰਸ਼ਨ ਮੇਲੇ ਦਾ ਕੋਈ ਮੁਲ ਨਹੀਂ ਹੁੰਦਾ, ਸਭ ਰੋਂਦੀ ਹੀ ਰਹਿ ਗਈ। ਸਤਿਗੁਰੂ ਜੀ ਇਕ ਵਜੇ ਰਾਤ ਉਠੇ ਸੀ ਤੇ ਰਾਤ ਦੋ ਵਜੇ ਫੌਜ ਆਈ ਸੀ। ਫੌਜ ਦੋਂਹ ਨੂੰ ਇਕੱਠਾ ਨਹੀਂ ਖਲੋਣ ਦੇਂਦੀ ਸੀ। ਲੁਧਿਆਣੇ ਗੱਡਾ ਪੁਜਾ, ਸਟੇਸ਼ਨ ਤਦੋਂ ਹੋਰ ਸ਼ਕਲ ਦਾ ਸੀ। ਗੁਰਦਿਤ ਸਿੰਘ ਗੱਡਾ ਸਟੇਸ਼ਨ ਤੋਂ ਬਾਹਰ ਖਲ੍ਹਾਰਿਆ, ਥੋੜੀ ਦੇਰ ਬਾਅਦ ਗੋਰਿਆਂ ਰੌਲਾ ਪਾਇਆ, ਕੂਕਾ ਭਾਗ ਗਿਆ। ਪਰ ਝਟ ਬਾਅਦ ਸਟੇਸ਼ਨ ਦੇ ਅੰਦਰੋਂ ਹੀ ਸਤਿਗੁਰੂ ਜੀ ਦੇ ਦਰਸ਼ਨ ਹੋਏ, ਬਾਣੀ ਪੜ੍ਹਦਿਆਂ ਦੇ। ਗਡੀ ਤੇ ਚੜ੍ਹੇ ਸਤਿਗੁਰੂ ਜੀ ਪਰ ਗਡੀ ਨਾ ਟੁਰੇ। ਇਕ ਬੁਢਾ ਸਾਧੂ ਦੂਰੋਂ ਭੱਜਾ ਆਉਂਦਾ ਸੀ, ਉਹ ਚਰਨੀਂ ਲੱਗਾ ਤਾਂ ਸਤਿਗੁਰੂ ਜੀ ਕਿਹਾ ਤੇਰੇ ਲਈ ਗੱਡੀ ਰੋਕ ਰਖੀ ਹੈ। ਇਹ ਸੁਆਮੀ ਜੀ ਦੱਸਿਆ, ਗੁਰਦਿਤ ਸਿੰਘ ਤੇ ਉਸ ਬਿਰਧ ਸਾਧੂ ਨੇ ਦੋਇ ਬਚਨ ਸਟੇਸ਼ਨ ਤੇ ਵਰਤੇ ਦਸੇ ਸੀ। ਭੈਣੀ ਸਾਹਿਬ ਥੋੜ੍ਹੇ ਸਿੱਖ ਰਹਿਣ ਦਿੱਤੇ, ਬਹੁਤਿਆਂ ਦੇ ਨਾਮ ਲਿਖ ਘਰੀਂ ਘਲਿਆ ਤੇ ਸੂਬਿਆਂ ਨੂੰ ਭੀ ਫੜ ਲੈ ਗਏ ਪ੍ਰਾਗਰਾਜ ਸਤਿਗੁਰੂ ਜੀ ਪਾਸ। ਫੇਰ ਰੰਗੂਨ ਸਤਿਗੁਰੂ ਜੀ ਨੂੰ ਭੇਜਿਆ, ਸਿਰਫ ਨਾਨੂੰ ਸਿੰਘ ਜੀ ਨੂੰ ਨਾਲ ਰਹਿਣ ਦਿੱਤਾ, ਸੂਬੇ ਵਖ ਵਖ ਕਰ ਦਿੱਤੇ। ਰੰਗੂਨ ਬੰਗਲੇ ਵਿਚ ਡਿੱਘੀ ਸੀ। ਪਰ ਸਤਿਗੁਰੂ ਜੀ ਨਾ ਜਲ ਛਕਦੇ ਸੀ। ਗੋਰਿਆਂ ਖੂਹੀ ਲਾ ਦਿੱਤੀ, ਦੋ ਬ੍ਰਾਹਮਣ ਸੇਵਾ ਤੇ ਲਾਏ। ਇਕ ਗਊ ਦੀ ਸੇਵਾ ਤੇ ਇਕ ਭਾਂਡੇ ਮਾਂਜਣ ਤੇ। ਪਰ ਇਹ ਮੁਖਬਰ ਸੀ।

ਬ੍ਰਾਹਮਣ ਅਨੰਦ ਮਰਯਾਦਾ ਤੋਂ ਦੋਖੀ ਹੋਏ ਹਨ ਬਿਲਿਆਂ ਜਾਣੇ ਸੀ। ਉਹ ਚੁਗ਼ਲੀਆਂ ਲਾਉਂਦੇ ਕਿ ਇਸ ਕਾਗਤ ਕਲਮ ਦੁਆਤ ਰਖੀ ਹੈ। ਚਿੱਠੀਆਂ ਲਿਖ ਪਾਉਂਦਾ ਹੈ ਤੇ ਸਿੱਖ ਭੀ ਪੰਜਾਬ ਵਿਚੋਂ ਇਸ ਪਾਸ ਆਉਂਦੇ ਨੇ। ਸਿੱਖਾਂ ਲਈ ਮੁਖਬਰ ਮਗਰ ਫਿਰਦੇ ਸੀ। ਕਲਕੱਤੇ ਹਾਵੜੇ ਦੇ ਸਟੇਸ਼ਨ ਤੇ। ਸਤਿਗੁਰੂ ਜੀ ਮਸਤਾਨੇ ਕਰ ਸੁਆਮੀ ਜੀ ਨੂੰ ਕਲਕੱਤੇ ਪਹਿਲੋਂ ਹੀ ਭੇਜਿਆ ਸੀ। ਇਨ੍ਹਾਂ ਤੋਂ ਇਕ ਬਿਹਾਰੀ ਮਲ ਸੁਧਰ ਬਿਹਾਰਾ ਸਿੰਘ ਬਣ ਸਮੇਤ ਪਰਿਵਾਰ ਸਿੱਖ ਸਜ ਗਿਆ ਸੀ। ਸੋ ਸਿੱਖਾਂ ਦੀ ਸੇਵਾ ਸਹਾਇਤਾ ਕਰਦਾ ਸੀ। ਬੱਘੀ ਸਟੇਸ਼ਨ ਤੇ ਤਿਆਰ ਖਲ੍ਹਾਰ ਰਖਦਾ। ਸਿੱਖ ਆਏ ਨੂੰ ਚੜ੍ਹਾਇ ਘਰ ਲੈ ਜਾਂਦਾ। ਅੱਠੀਂ ਦਿਨੀਂ ਜਹਾਜ਼ ਕਲਕੱਤਿਓਂ ਚਲਦਾ ਸੀ, ਪਤਾ ਕਰ ਰਸਦ ਦੇ, ਚੜ੍ਹਾ ੬੦ ਮੀਲ ਖਾੜੀ ਤੋਂ ਹੋ ਮੁੜਦਾ ਸੀ। ਖੁਸ਼ਹਾਲ ਸਿੰਘ ਪਕੌੜੀਆ ਅੰਮ੍ਰਿਤਸਰ ਦਾ ਬਿਹਾਰਾ ਸਿੰਘ ਦੇ ਘਰ ਨੇੜੇ ਹੀ ਰਹਿੰਦਾ ਸੀ। ਸੋ ਮੁਖਬਰ ਬਣ ਗਿਆ ਸੀ ਪਰ ਬਿਹਾਰਾ ਸਿੰਘ ਉਸ ਤੋਂ ਚੋਰੀ ਸੇਵਾ ਸਹਾਇਤਾ ਕਰਦਾ ਸੀ।

ਸਤਿਗੁਰੂ ਜੀ ਸਿੱਖਾਂ ਦੀ ਤਕਲੀਫ ਤੋਂ ਹੁਕਮ ਦਿੱਤਾ ਸੀ ਕੋਈ ਸਿੱਖ ਏਧਰ ਨਾ ਆਵੇ। ਸੁਆਮੀ ਜੀ ਰੰਗੂਨ ਗਏ ਤੇ ਸਤਿਗੁਰੂ ਜੀ ਅਗੇ ਅਰਜ਼ ਕੀਤੀ ਕਿ ਤੁਸਾਂ ਇਹ ਹੁਕਮ ਕਿਉਂ ਕੀਤਾ ਹੈ। ਸਤਿਗੁਰੂ ਜੀ ਕਿਹਾ, ਮੇਰੇ ਮਤਲਬ ਭੇਦ ਨੂੰ ਤੂੰ ਕੀ ਜਾਣਦਾ ਹੈਂ। ਚੁਪ ਕਰ ਕੇ ਦੇਸ਼ ਨੂੰ ਚਲਾ ਜਾ। ਮੈਂ ਕੁਝ ਡੇਰ ਕੀਤੀ ਤੇ ਵਾਪਸ ਆਉਂਦਾ ਸਮੁੰਦਰੀ ਜਹਾਜ਼ ਵਿਚ ਹੀ ਫੜਿਆਂ ਗਿਆ। ਸਿਪਾਹੀਆਂ ਹੱਥਕੜੀਆਂ ਲਾ ਕੇ ਜੇਲ੍ਹ ਵਿਚ ਡੱਕ ਦਿੱਤਾ ਹੱਥ ਪੈਰ ਬੰਨ੍ਹ ਕੇ। ਬਹੁਤ ਤਕਲੀਫ ਹੋਈ, ਦੁਖੀ ਹੋਇ ਸਤਿਗੁਰੂ ਜੀ ਨੂੰ ਯਾਦ ਕੀਤਾ। ਅਰਜ਼ ਕੀਤੀ ਸਹਾਇਤਾ ਹੋਵੇ। ਜੇਲ੍ਹ ਦੁਆਲੇ ਪਹਿਰਾ

ਸੀ। ਸਤਿਗੁਰੂ ਜੀ ਦੀ ਘੋੜੀ ਦੀਆਂ ਪੌੜਾਂ ਦੀ ਆਵਾਜ਼ ਕੰਨੀਂ ਪਈ। ਸਭ ਜੰਦਰੇ ਖੁਲ੍ਹ ਗਏ, ਪਹਿਰੂ ਸੌਂ ਗਏ ਤੇ ਸੁਆਮੀ ਜੀ ਜੇਲ੍ਹੋਂ ਬਾਹਰ ਆਏ। ਸਤਿਗੁਰੂ ਜੀ ਦਾ ਦਰਸ਼ਨ ਕੀਤਾ, ਸਤਿਗੁਰੂ ਜੀ ਅਲੋਪ ਹੋ ਗਏ। ਬੜਾ ਵੈਰਾਗ ਕੀਤਾ। ਰੋਂਦਿਆਂ ਦੂਰ ਜਾ ਇਕ ਛਪੜੀ ਤੋਂ ਇਸ਼ਨਾਨ ਕੀਤਾ। ਫੇਰ ਸਤਿਗੁਰੂ ਜੀ ਦਰਸ਼ਨ ਦਿੱਤਾ ਤੇ ਹੁਕਮ ਕੀਤਾ, ਨੱਸਣਾ ਨਹੀਂ। ਜਿੱਥੇ ਬਠਾਣ ਬੈਠਣਾ ਹੈ ਤੇ ਜਿਵੇਂ ਰਖਣ ਰਹਿਣਾ ਹੈ। ਪਿਛੋਂ ਪਹਿਰੂ ਜਾਗੇ ਤੇ ਕਪਤਾਨ ਨੂੰ ਦੱਸਿਆ, ਕੂਕਾ ਭਾਗ ਗਿਆ ਹੈ। ਇਤਨੇ ਨੂੰ ਤਖਤ ਸਿੰਘ ਜੀ ਸੁਆਮੀ ਇਸ਼ਨਾਨ ਕਰ ਆਉਂਦੇ ਦਿਸੇ। ਕਪਤਾਨ ਦੇ ਹਾਜ਼ਰ ਕੀਤੇ ਸਿਪਾਹੀਆਂ ਤੇ ਸੁਆਮੀ ਜੀ ਬੀਤੀ ਦੱਸੀ। ਕਿ ਤਕਲੀਫ ਹੋਈ ਯਾਦ ਕੀਤਾ ਸੀ ਤੇ ਸਤਿਗੁਰੂ ਜੀ ਕੱਢਿਆ ਸੀ। ਕਪਤਾਨ ਫੇਰ ਹਥਕੜੀ ਲਵਾ ਕਿਹਾ, ਤੇਰਾ ਸਤਿਗੁਰੂ ਕਿੱਥੇ ਹੈ। ਸੁਆਮੀ ਤਖਤ ਸਿੰਘ ਜੀ ਕਿਹਾ, ਅੰਗ ਸੰਗ ਹੈ। ਉਸ ਕਿਹਾ ਅਬ ਉਤਾਰੋ ਹਥਕੜੀਆਂ ਬੇੜੀਆਂ। ਤਖਤ ਸਿੰਘ ਜੀ ਕਿਹਾ ਮੇਰੇ ਵਿਚ ਸਕਤ ਨਹੀਂ, ਜਬ ਸਤਿਗੁਰੂ ਜੀ ਚਾਹੁਣਗੇ ਉਤਰੇਂਗੀ। ਸਾਹਿਬ ਸਾਹਵੇਂ ਕੁਰਸੀ ਤੇ ਹੋ ਬੈਠਾ। ਤਖਤ ਸਿੰਘ ਜੀ ਨੂੰ ਮਸਤੀ ਆਈ, ਹੱਥ ਛਿਣਕੇ ਤਾਂ ਕੜੀਆਂ ਝੜ ਗਈਆਂ। ਫੇਰ ਲਵਾਈਆਂ ਤਾਂ ਫੇਰ ਝੜ ਗਈਆਂ। ਸਾਹਿਬ ਦੇਖ ਕਿਹਾ, ਇਸ ਨੂੰ ਕਲਕੱਤੇ ਲੈ ਜਾਓ। ਕੜੀ ਕਿਸੇ ਨਾ ਲਾਈ ਤੇ ਕਲਕੱਤੇ ਤੋਂ ਸਾਲ ਕੈਦ ਕਰ ਪਿਸ਼ੌਰ ਭੇਜਿਆ। ਕੈਦ ਭੋਗ ਆਏ। ਗੁਰੂ ਹਰੀ ਸਿੰਘ ਜੀ ਨੂੰ ਮਿਲੇ। ਸੁਆਮੀ ਜੀ ਦੱਸਿਆ, ਸਤਿਗੁਰੂ ਰਾਮ ਸਿੰਘ ਜੀ ਰੰਗੂਨ ਤੋਂ ਮਰਗੋਈ ਗਏ ਤੇ ਅਲੋਪ ਹੋ ਗਏ ਨਾਨੂੰ ਸਿੰਘ ਕੋਲੋਂ ਆਏ ਦੱਸਿਆ, ਮੈਂ ਇਹ ਸੁਆਮੀ ਜੀ ਦੀ ਜ਼ਬਾਨੀ ਲਿਖਿਆ ਹੈ। ਸੁਆਮੀ ਜੀ ਗਤਕਾ ਭੀ ਚੰਗਾ ਜਾਣਦੇ ਸੀ। ਬੰਗਾਲੀ ਲੋਕ ਇਨ੍ਹਾਂ ਨੂੰ ਉਸਤਾਦ ਮੰਨ ਸੁਆਮੀ ਜੀ ਕਹਿੰਦੇ ਸੀ ਪ੍ਰੇਮ ਨਾਲ। ਸਿੱਖਾਂ ਓਧਰ ਦਾ ਨਾਮ ਸੁਣਿਆ, ਏਧਰ ਭੀ ਆਏ, ਸੁਆਮੀ ਜੀ ਬਾਬਤ ਦੱਸਿਆ ਸੀ ਤੇ ਇਹੋ ਨਾਮ ਪ੍ਰਸਿੱਧ ਹੋ ਗਿਆ ਸੀ।

ਮੈਨੂੰ ਸਤਿਗੁਰੂ ਜੀ ਇਸ ਤਰ੍ਹਾਂ ਬਿਰਧਾਂ ਤੋਂ ਪੁਛ ਪੁਰਾਣੇ ਨਵੇਂ ਸਾਧਾਂ ਦੇ ਬਚਨ ਲਿਖਣ ਦਾ ਸਵਾਦ ਪਾਇਆ ਹੈ। ਮੈਂ ਭੀ ਸੁਆਮੀ ਜੀ ਦੀ ਸੰਗਤ ਕੁਝ ਦਿਨ ਕੀਤੀ ਹੈ ਤੇ ਡਿੱਠਾ ਹੈ "ਤ੍ਰਿਸਨਾ ਤਾਮਸ ਲਾਗ ਨ ਮੂਲੇ", ਵਾਕ ਦੀ ਵਰਤੋਂ ਵਾਲੇ ਸ਼ਾਂਤੀ ਸਰੂਪ ਭਜਨੀਕ ਸੀ।

"ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥"

ਗੁਰਵਾਕ ਦੀ ਬਿਵਸਥਾ ਵਾਲੇ ਸਾਧੂ ਸੀ। ਇਸੇ ਲਈ ਸਤਿਗੁਰੂ ਜੀ ਬਾਬਿਆਂ ਨੂੰ ਇਨ੍ਹਾਂ ਸੁਆਮੀ ਜੀ ਦੀ ਸੰਗਤ ਕਰਨ ਦਾ ਸੁਭਾਗ ਸਮਾਂ ਪਿਛਲੇ ਸਾਲਾਂ ਵਿਚ ਦਿੱਤਾ ਸੀ। ਇਹ ਸੁਆਮੀ ਜੀ ੮ ਜੇਠ ਕੱਚੇ ਗੋਜਰੇ ਲਾਇਲਪੁਰ ਆਪਣੇ ਪਰਿਵਾਰ ਵਿਚ ਚੜ੍ਹੇ। ਮੈਂ ਇਸ ਸਾਲ ਤੋਂ ਪਹਿਲਾਂ ਦੀ ਵਾਰਤਾ ਤੇ ਹੁਣ ਦਾ ਸਮਾਂ ਏਥੇ ਬਾਬਿਆਂ ਬਾਬਤ ਤੇ ਸੁਆਮੀ ਜੀ ਬਾਬਤ ਲਿਖਿਆ ਹੈ।

ਕਕਰਾਲੇ ਵਾਲੇ ਰਾਗੀਆਂ ਗੁਰਬਖਸ਼ ਸਿੰਘ ਤੇ ਗੁਰਦਿਤ ਸਿੰਘ ਜੀ ਦੇ ਪਿਤਾ ਮੰਗਲ ਸਿੰਘ ਦੀ ਚੜ੍ਹਾਈ ਦਾ ਮੇਲਾ ੧੦ ਸਉਣ ਸੀ। ਸਤਿਗੁਰੂ ਜੀ ਦਰਸ਼ਨ ਦਿੱਤੇ। ਸੰਤ ਸੇਵਾ ਸਿੰਘ ਜੀ ਦੀਵਾਨ ਲਾਇਆ ਸਭ ਸੰਗਤ ਜੋ ਕਰੀਬ ੧੦੦੦, ਸ਼ਬਦ ਸੁਣ ਰਹੀ ਸੀ। ਚਰਨੀਂ ਲਗੀ, ਗਲੀਂ ਹਾਰ ਪਹਿਨਾਏ, ਜੋ ਉਡੀਕ ਵਿਚ ਅਖੀਂ ਲਾ ਰਾਹ ਦੇਖਦੀ ਸੀ। ਕਾਂਗਰਸੀ ਦੇਵਰਾਜ ਜੀ ਨੇ ਮਾਣ-ਪੱਤਰ ਭੇਟ ਕੀਤਾ। ਤ੍ਰੈ ਪਾਠਾਂ ਦੇ ਭੋਗ ਪਾਏ। ਗੁਰਬਖਸ਼ ਸਿੰਘ ਹੋਰਾਂ ਭੇਟਾ ਧਰ ਸਤਿਗੁਰੂ ਜੀ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਹੋਰ ਬਸਤਰ ਮਾਇਆ ਕੋਲੋਂ ਧਰ ਕਿਹਾ ਆਪ ਗੁਰੂ ਘਰ ਦੇ

ਰਾਗੀ ਹੋ ਸਾਨੂੰ ਆਪ ਦਾ ਮਾਣ ਤੇ ਸੇਵਾ ਕੀਤੀ ਹੀ ਬਣਦੀ ਏ, ਕਹਿ ਵਾਪਸ ਭੈਣੀ ਸਾਹਿਬ ਆਏ।

ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਤੋਂ ਲਿਖਵਾ ਆਪਣੀ ਪ੍ਰੈਸ ਵਿਚੋਂ ਛਪਵਾ ਬਾਲਉਪਦੇਸ਼ ੧੨ ਪਾਤਿਸ਼ਾਹੀਆਂ ਦੇ ਅਰਦਾਸ ਤਰ੍ਹਾਂ ਨਾਮ ਤੇ ਸਾਖੀਆਂ ਵਾਲੇ ਹਰ ਇਕ ਪਾਠੀ, ਜਪੀ ਤਪੀ ਤੇ ਵਿਹਾਰੀ ਦੇ ਹਥ ਦਿੱਤੇ। ਬਾਲ ਬਿਰਧ ਮਾਈ ਭਾਈ ਨੂੰ ਅੱਖਰ ਪੜ੍ਹਨ ਦਾ ਹੁਕਮ ਦਿੱਤਾ ਤੇ ਕਿਹਾ, ਅਸਾਂ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਾਣੇ ਹਨ। ਸਭ ਨੂੰ ਗੁਰਮੁਖੀ ਅੱਖਰ ਪੜ੍ਹਨ ਦਾ ਜੋ ਸਤਿਗੁਰੂ ਜੀ ਦਾ ਹੁਕਮ ਹੈ, ਉਸ ਵਲ ਸਿੱਖ ਲਾਉਣੇ ਹਨ। ਸਭ ਦੇ ਹੱਥ ਬਾਲਉਪਦੇਸ਼ ਦਿਸਦਾ, ਕੋਈ ਅੱਖਰ ਸਿਖਦਾ ਕੋਈ ਸਾਖੀਆਂ ਪੜ੍ਹਦਾ। ਸਰਦਾਰਨੀ ਲੀਲ੍ਹਾਵੰਤੀ ਭੀ ਬਹੁਤ ਬੀਬੀਆਂ ਨੂੰ ਸੰਥਾ ਕਰਾਉਣੀ ਸ਼ੁਰੂ ਕੀਤੀ। ਸ੍ਰ: ਆਤਮਾ ਸਿੰਘ ਜੀ ਆਪਣੇ ਕਾਰਖਾਨੇ ਵਿਚ ਨਾਮਧਾਰੀ ਸਿੱਖਾਂ ਨੂੰ ਜ਼ਰੂਰ ਕੰਮ ਤੇ ਲਾਂਦੇ। ਰਾਗ ਸ਼ਬਦ ਦੋਵੇਂ ਜੀਅ ਦੂਰ ਨੇੜੇ ਜਾ ਕਰਦੇ। ਪਾਠ ਵਰਨੀਆਂ ਭੀ ਕਰਦੇ ਕਰਾਂਦੇ ਸਦਾ। ਸਤਿਗੁਰੂ ਜੀ ਲੀਲ੍ਹਾਵੰਤੀ ਨੂੰ ਸੰਥਾ ਦੇਂਦਿਆਂ ਦੇਖ ਇਕ ਦਿਨ ਬਚਨ ਕੀਤਾ, ਤੂੰ ਮਸਤੀ ਮੰਗਦੀ ਸੈਂ, ਇਹ ਸਸਤੀ ਮਹਿੰਗੀ ਸੇਵਾ ਨਹੀਂ ਮਸਤਾਂ ਤੋਂ ਹੁੰਦੀ। ਸਤਿਗੁਰੂ ਰਾਮ ਸਿੰਘ ਜੀ ਇਕ ਸਿੱਖ ਵਲ ਹੁਕਮਨਾਮੇ ਵਿਚ ਲਿਖਿਆ ਹੈ ਕਿ ਸਿੱਖਾ ਤੂੰ ਸਿੱਖਾਂ ਨੂੰ ਗੁਰਮੁਖੀ ਅੱਖਰ ਪੜ੍ਹਾਉਣੇ, ਬਾਣੀ ਕੰਠ ਕਰਾਉਣੀ, ਗੁਰੂ ਤੇਰਾ ਭੀ ਭਲਾ ਕਰੇਗਾ। ਸੋ ਬੀਬੀ ਗੁਰੂ ਤੇਰਾ ਭੀ ਭਲਾ ਕਰੇਗਾ। ਵਿਦਿਆ ਦਾਨ ਅੰਨ ਵਾਂਗੂ ਉਤਮ ਦਾਨ ਹੈ। ਅੰਨ ਤਨ ਤੇ ਵਿਦਿਆ ਮਨ ਨੂੰ ਸੁਖ ਦਿੰਦੀ ਹੈ।

ਇਸ ਜਪ ਨੇਮ ਵਿਚ ਰੋਜ਼ ਸ਼ਬਦ ਵਿਚਾਰ ਭੀ ਹੁੰਦੀ ਸੀ। ਮੈਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਬਿਰਧ ਸਾਧਾਂ ਤੋਂ ਸੁਣਿਆ ਹੈ, 'ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।' ਸਤਿਗੁਰੂ ਰਾਮ ਸਿੰਘ ਜੀ ਦੀ ਰਸਨਾ ਦਾ ਵਾਕ ਹੈ। ਸਤਿਗੁਰੂ ਜੀ ਬਚਨ ਕੀਤਾ, ਸਤਿ ਹੈ, ਜੇ ਕਿਸੇ ਹੋਰ ਗੁਰੂ ਭਗਤ, ਭੱਟ, ਦਸਮ ਜੀ ਜਾਂ ਭਾਈ ਜੀ ਦਾ ਵਾਕ ਹੈ ਤਾਂ ਕੋਈ ਸਬੂਤ ਦੇਵੇ। ਮੈਂ ਅਰਜ਼ ਕੀਤੀ, "ਇਹ ਵਾਕ ਪ੍ਰਸਿੱਧ ਤੇ ਬਹੁਤ ਹੈ, ਪਰ ਪਤਾ ਇਹ ਸਭ ਨੂੰ ਕਿਉਂ ਨਹੀਂ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਰਸਨਾ ਦਾ ਵਾਕ ਹੈ।" ਤਾਂ ਸਤਿਗੁਰੂ ਜੀ ਬਚਨ ਕੀਤਾ ਅਨੰਦ ਮਰਯਾਦਾ ਤੇ ਮਾਈਆਂ ਨੂੰ ਅੰਮ੍ਰਿਤ ਕਛਹਿਰੇ ਭੀ ਤਾਂ ਸਤਿਗੁਰੂ ਰਾਮ ਸਿੰਘ ਜੀ ਹੀ ਜਾਰੀ ਕੀਤੇ ਹਨ ਤੇ ਪ੍ਰਸਿੱਧ ਨਹੀਂ। ਪਰ ਅੰਗ੍ਰੇਜ਼ ਦੇ ਆਖੇ ਲਗ ਸਿੰਘ-ਸਭੀਆਂ ਕਿਤੇ ਨਹੀਂ ਲਿਖਿਆ, ਸਗੋਂ ਸਾਨੂੰ ਅੰਗ੍ਰੇਜ਼ ਆਖੇ ਲਗ ਗਲਤ ਦੱਸ ਗੁਪਤ ਕੀਤਾ ਗਿਆ ਹੈ। ਅਸੀਂ ਅੰਗ੍ਰੇਜ਼ ਦੇ ਦਬਾਓ ਚੱਕਰ ਕਰ ਤੇ ਉਸ ਨਾਲ ਨਾ-ਮਿਲਵਰਤਨੀ ਹੋਣ ਕਰ ਪਿਛੇ ਪੈ ਗਏ ਹਾਂ। ਹਾਂ, ਇਹ ਜ਼ਰੂਰ ਪ੍ਰਸਿਧ ਹੋਵੇਗਾ। "ਸੱਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥" ਗੁਰਵਾਕ ਦੇ ਭਾਵ ਅਨੁਸਾਰ ਤੇ ਗੁਰਮਰਯਾਦਾ ਅਨੰਦ ਤੇ ਮਾਈਆਂ ਨੂੰ ਅੰਮ੍ਰਿਤ ਕਛਹਿਰੇ ਸਤਿਗੁਰੂ ਰਾਮ ਸਿੰਘ ਜੀ ਹੀ ਜਾਰੀ ਕੀਤੇ ਹਨ। ਹਜ਼ੂਰ ਸਾਹਿਬ ਦੇ ਨਿਹੰਗ ਅਜੇ ਭੀ ਤੀਵੀਂ ਨੂੰ ਕਛਹਿਰਾ ਨਹੀਂ ਪਹਿਨਣ ਦੇਂਦੇ। ਮੈਂ ਕਵੀ ਹੋਣ ਦੇ ਸੁਭਾ ਕਰ ਚਾਰ ਤੁਕਾਂ ਦਾ ਕਬਿਤ ਲਿਖ ਸਤਿਜੁਗ ਤੇ ਛਪਵਾਇਆ।

"ਨਾਨਕ ਨਾਮ ਕਲਾ ਭਲਾ ਸਰਬੱਤ ਕਿਹਾ,
ਦਯਾਵਾਨ ਦੂਸਰਾ ਨਹੀਂ ਚੀਨੀ ਅਸਵਾਰ ਜੇਹਾ।"

੧੧ ਅੱਸੂ ੧੯੯੭ ਦੇ ਸਤਜੁਗ ਤੇ ਛਪਵਾ ਤਲੇ ਲਿਖਿਆ, ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ

ਸਰਬੱਤ ਦਾ ਭਲਾ'' ਨਾ ਆਦਿ ਗ੍ਰੰਥ ਵਿਚ ਨਾ ਦਸਮ ਨਾ ਭਾਈ ਗੁਰਦਾਸ ਜੀ ਦੀ ਬਾਣੀ ਵਿਚ ਹੈ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਸ੍ਰੀ ਮੁਖ ਤੋਂ ਇਹ ਵਾਕ ਨਿਕਲਿਆ ਤੇ ਗੁਰਮਰਯਾਦਾ ਅਨੰਦ ਤੇ ਮਾਈਆਂ ਨੂੰ ਅੰਮ੍ਰਿਤ ਕਛਹਿਰੇ ਜਿਉਂ ਜਗਤ ਤੇ ਪਸਰਿਆ ਤੇ ਛਾਪੀਂ ਚੜ੍ਹਿਆ ਤੇ ਸਭ ਨੇ ਮੰਨਿਆ ਤੇ ਪੜ੍ਹਿਆ। ਇਸਦਾ ਕਿਸੇ ਉਤਰ ਨਾ ਦਿੱਤਾ ਮੈਂ ਫੇਰ ੨੫ ਅੱਸੂ ਦੇ ਸਤਿਜੁਗ ਤੇ ਭੀ ੨੪ ਸਤਰਾਂ ਦੀ ਕਵਿਤਾ ਲਿਖ ਸਮੱਸਿਆ ਇਹੋ ਨਿਭਾਈ। ਪਰ ਕਿਸੇ ਉਜ਼ਰ ਨਾ ਕੀਤਾ। ਹੁਣ ਮੈਂ ਇਤਿਹਾਸਕ ਕਾਵਿ ਸੰਗ੍ਰਹਿ ਪੁਸਤਕ ਵਿਚ ਭੀ ਉਹੋ ਕਬਿਤ ਲਿਖ ਤਲੇ ਉਹੋ ਨੋਟ ਦਿੱਤਾ ਹੈ। ਪਰ ਮੇਰਾ ਦਾਹਵਾ ਹੈ ਕਿ ਇਸਦਾ ਇਹੋ ਉਤਰ ਹੈ ਕਿ ਸ੍ਰੀ ਗੁਰੂ ਰਾਮ ਸਿੰਘ ਜੀ ਦੀ ਰਸਨਾ ਦਾ ਇਹ ਵਾਕ ਹੈ।

੧੯੯੭ ਤੋਂ ਲਗ ਕੇ ਮੈਂ ਥੋੜਾ ਪੜ੍ਹਿਆ ਹੁੰਦੇ ਭੀ ਨਾਮਧਾਰੀ ਪੰਥ ਤੇ ਇਤਿਹਾਸ ਬਾਬਤ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬੁਧ ਪ੍ਰਾਪਤ ਕੀਤੀ ਕਰ "ਪੰਜ ਨਿਰਣੈ, ਗੁਰ ਪ੍ਰਕਾਸ਼, ਸੋਰਠ ਬੀਜਾ, ਸਾਫ ਪਾਣੀ, ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਅਦ ਦਾ ਜੀਵਨ, ਇੱਛਾ ਪੂਰਕ, ਸਚਹੁੰ ਓਰੈ ਸਭ ਕੋ ਤੇ ਨਾਮਧਾਰੀ ਇਤਿਹਾਸਕ ਕਾਵਿ ਸੰਗ੍ਰਹਿ ਛਪਵਾਏ ਹਨ। ਤੇ ਚਾਰ ਪੁਸਤਕ ਹੋਰ ਲਿਖੇ ਕੱਚੇ ਖਰੜੇ ਦੇ ਰੂਪ ਵਿਚ ਪਏ ਹੋਏ ਹਨ ਮੇਰੇ ਪਾਸ। ਇਹ ਤੇਰ੍ਹਵਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ-ਜੀਵਨ ਪੁਸਤਕ ਲਿਖ ਰਿਹਾ ਹਾਂ ਛਪਵਾਉਣ ਲਈ। ਮੈਂ ਮਾਇਆਧਾਰੀ ਤੇ ਵਿਦਵਾਨ ਨਾਮਧਾਰੀ ਸਜਣਾਂ ਨੂੰ ਬੜੇ ਹਿਤ ਤੇ ਜ਼ੋਰ ਨਾਲ ਆਖਦਾ ਹਾਂ ਉਹ ਆਪਣੇ ਸਤਿਗੁਰੂ ਜੀ ਦਾ ਇਤਿਹਾਸ ਗਲਤ ਤੇ ਗੁੰਮ ਹੋਇਆ ਜਗਤ ਤੇ ਉਜਲਾ ਤੇ ਉਜਾਗਰ ਹਰ ਬੋਲੀ ਵਿਚ ਲਿਖਵਾ ਛਪਵਾ ਕਰਨ। ਕਿਸੇ ਦੇ ਦੋਖ ਦਿਖਾਵਣ ਲਈ ਨਹੀਂ, ਜਿਸ ਲਈ ਮਹਾਂਪੁਰਖਾਂ ਕਿਹਾ ਹੈ, "ਦੋਸ਼ ਦਿਖਾਵਣ ਨਹਿ ਕਰੇ ਰਚੇ ਜਗਾਵਣ ਹੇਤ, ਜਿਉਂ ਤਿਉਂ ਕਰ ਨਿਜ ਪੰਥ ਕੀ ਕਰੇ ਉਨਤੀ ਚੇਤ।" ਅਰਥਾਤ ਆਪਣੇ ਪੰਥ ਨੂੰ ਜਗਾਉਣ ਲਈ ਉਜਾਗਰ ਤੇ ਜਗਤ ਪ੍ਰਸਿਧ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਇਤਿਹਾਸ ਨੂੰ ਲਿਖੇ।

ਸਤਿਗੁਰੂ ਜੀ ਇਸ ਸਾਲ ਸਦਾ ਵਾਲਾ ਆਪਣਾ ਜਪ ਤਪ ਨੇਮ ੨੦ ਸਾਉਣ ਤੋਂ ਧਾਰ ਪਹਿਲੀ ਅਸੂ ਤੱਕ ਸਦਾ ਵਾਂਗੂ ਕਰੜਾ ਪਿੱਛਾ ਰਾਤ ਤੋਂ ਉਠ ਜੰਗਲ, ਦਾਤਣ, ਇਸ਼ਨਾਨ ਜਪੁ, ਵਰਨੀ ਆਸਾ ਦੀ ਵਾਰ, ਤੇ ਚੰਡੀ ਦੀ ਵਾਰ ਦਾ ਨੇਮ ਕਰ ਹੀ ਰਾਮ ਲਿਵ ਵਲੋਂ ਅਰੰਭਿਆ ਨੇਮ, ਅਰਦਾਸਾ ਕਰ ਹੀ ਸੰਪੂਰਨ ਕਰ ਬੋਲਦੇ। ਸ਼ਬਦ ਵਿਚਾਰ ਪਾਠ, ਗੁਰਬਾਣੀ, ਕਥਾ ਕੀਰਤਨ ਵਿਚ ਤੇ ਸਾਧ ਸੰਗਤ ਦੀ ਸੇਵਾ ਵਿਚ ਹੀ ਸਾਰੇ ਦਿਨ ਦਾ ਸਮਾਂ ਗੁਜ਼ਾਰਦੇ। ਕਥਾ ਵਿਚ ਇਕ ਦਿਨ ਸਤਿਗੁਰੂ ਜੀ ਕਿਹਾ, ਸਾਡਾ ਭਾਰਤ ਦੇਵਤਿਆਂ ਦਾ ਮੁਲਕ ਕਿਡਾ ਵਿਕਰਾਲ ਰੂਪ ਧਾਰ ਰਿਹਾ ਹੈ। ਜਾਪਦਾ ਹੈ ਮੌਕਾ ਮਿਲਣ ਤੇ ਰਾਕਸ਼ਾਂ ਨੂੰ ਭੀ ਮਾਤ ਪਾ ਜਾਵੇਗਾ। ਇਹ ਭਵਿਖਤ ਵਾਕ ਬਟਵਾਰੇ ਸਮੇਂ ਸੱਚਾ ਹੋਇਆ ਵੇਖਿਆ ਹੈ। ਆਪਣੇ ਸਿੱਖਾਂ ਨੂੰ ਇਸੇ ਸਮੇਂ ਲਈ ਸਭ ਨਾਲ ਮਿਲ ਰਹਿਣ ਤੇ ਰਾਵੀ, ਬਿਆਸਾ ਤੋਂ ਪਾਰ ਹੋ, ਸੁਹੇਵੇ ਸਾਹਿਬ ਤੇ ਰਵਾਲਸਰ ਵਲ ਹੋ ਰਹਿਣ ਦੀ ਸਿਖਿਆ ਦੇਂਦੇ ਸੀ ਪਹਿਲੋਂ ਹੀ।

ਸਤਿਗੁਰੂ ਜੀ ੮ ਤੋਂ ੯ ਵਜੇ ਤੱਕ ਬਾਹਰ ਜਾ ਇਕਾਂਤ ਭਜਨ ਬਾਣੀ ਕਰਨਾ ਜੋ ਕਿਹਾ ਸੀ। ਉਸ ਬਾਬਤ ਇਹ ਭੀ ਕਿਹਾ, ਜੋ ਉਸ ਵਕਤ ਨਾ ਕਰੇ, ਅੰਮ੍ਰਿਤ ਵੇਲੇ ਵਧ ਕਰ ਲਵੇ। ਸਤਿਗੁਰੂ ਜੀ ੨੩, ੨੪, ੨੫ ਅਸੂ ਮੇਲਾ ਰਖਿਆ। ਅਰੰਭ ਪਾਠਾਂ ਤੇ ਜਪ ਤਪ ਦੇ ਭੋਗ

ਦਾ। ਦੁਸਹਿਰੇ ਦਾ ਮੇਲਾ ਭੀ ਭੈਣੀ ਸਾਹਿਬ ਹੀ ਕਰਨ ਤੇ ਅਗੋਂ ਸਵਾ ਲੱਖ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਦਾ ਸੰਗਤ ਨੂੰ ਸੰਦੇਸ਼ ਦਿੱਤਾ ਸਤਿਜੁਗ ਤੇ ਛਪਵਾ। ਲੰਗਰ ਕੋਠੀ ਕੋਲੋਂ ਲਿਜਾ ਸ਼ਹੀਦੀ ਬੁੰਗੇ ਵਲ ਹੀ ਵਰਤਦਾ। ਸੇਵਾ ਲੰਗਰ ਵਰਤਾਉਣ ਦੀ ਸਮੇਤ ਸੇਵਕਾਂ ਆਪ ਕਮਰਕੱਸਾ ਕਰ ਹੱਥੀਂ ਕਰਦੇ। ਹਰੀਮੰਦਰ ਰੋਜ਼ ਰਾਮਸਰੋਂ ਸੋਧ ਦਾ ਜਲ ਲਿਆ ਧੋਤਾ ਜਾਂਦਾ। ਤੇ ਸੋਧੀ ਖੁਲ੍ਹੇ ਮਜ਼ਹਬੀ, ਰਵਿਦਾਸੀ, ਮਾਈਆਂ ਅੱਡ ਅੱਡ ਬੈਠਦੇ। ਸਤਿਗੁਰੂ ਜੀ ਵਿਚ ਆਸਣ ਤੇ ਬੈਠਣ ਆਉਂਦੇ ਤਾਂ ਸਭ ਉਠਦੇ ਅਦਬ ਕਾਰਨ ਤੇ ਨਮਸਕਾਰ ਕਰ ਸਭ ਬੈਠਦੇ। ਸਤਿਗੁਰੂ ਜੀ ਆਸਣ ਤੇ ਘੰਟਾ ਨਾਮ ਸਿਮਰਨ ਦੇ ਨਿਤਨੇਮ ਵਿਚ ਪਜਾਮਾ ਉਤਾਰ ਬੈਠਦੇ। ਮਾਲਾ ਹੱਥ ਵਿਚ ਫੇਰ ਭਜਨ ਕਰਦੇ ਸਵਾਸ ਸਵਾਸ। ਭਜਨ ਦੀ ਸਵਾਦਲੀ ਸੁਰ ਨੇੜੇ ਸੁਣੀਦੀ ਸੁਣਨ ਵਾਲਿਆਂ ਨੂੰ। ਸੁਰ ਦੇਵ ਬਣਾਈ ਜਾਂਦੀ।

ਸੰਗਤਾਂ ਦੇ ਵਧਣ ਕਰ ਅਗੇ ਜੋ ਗੁਰਵਾਰ ਪੰਜ ਭੋਗ ਪੈਂਦੇ ਸੀ, ੩੧ ਪਾਠੀ ਕਰ ਰੋਜ਼ ਆਸਾ ਦੀ ਵਾਰ ਦੇ ਕੀਰਤਨ ਬਾਅਦ ੧੦ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ, ੨੧ ਅਸੂ ਤੋਂ ਹੀ। ਪਹਿਰੂ ਪਾਠਾਂ ਤੇ ਦੀਵਾਨ ਨਿਤਨੇਮ ਆਦਿ ਵਿਚ ਹਰ ਸਮੇਂ ਖੜੇ ਰਹਿੰਦੇ। ਲਾਭ ਸਿੰਘ ਢਾਡੀ ਥੜੇ ਪਿਪਲਾਂ ਵਿਚਲੇ ਤੇ ਸੂਰਮਿਆਂ ਦੀਆਂ ਵਾਰਾਂ ਸੁਣਾਂਦਾ। ਧਾਣਾ ਣਾ ਧਾ ਜਗ ਜਗ ਜਗ, ਕਰਰ ਕਰਰ ਕਾੜ ਕਾੜ ਬੋਲ, ਜੰਗ ਦਾ ਨਕਸ਼ਾ ਬਣਾ ਸੁਣਾਂਦਾ। ਪਹਿਲੋਂ ਕਥਾ ਸਤਿਗੁਰੂ ਜੀ ਪੰਥ ਪ੍ਰਕਾਸ਼ ਗਆਨੀ ਗਿਆਨ ਸਿੰਘ ਜੀ ਦੀ ਕਰਦੇ ਰਹੇ, ਫੇਰ ਦੁਸਹਿਰੇ ਦੇ ਦਿਨੀਂ ਰਾਮਾਇਣ ਦੀ। ਪਰ ਜੋ ਸਮਾਂ ਸਤਿਗੁਰੂ ਜੀ ਦੇ ਵਰਨਣ ਕਰਦੇ,ਸਾਖਿਆਤ ਸੋ ਸਰੂਪ ਸਾਹਵੇਂ ਵਖਾ ਦੇਂਦੇ। "ਗਿਆਨ ਅੰਜਨ ਗੁਰ ਦੀਆ" ਤੋਂ ਕਥਾ ਅਰੰਭਦੇ, ਤੇ ਹੇ ਅਚੁਤ ਹੇ ਪਾਰਬ੍ਰਹਮ ਸ਼ਬਦ ਤੇ ਸਮਾਪਤੀ ਕਰਦੇ। ਸੰਤ ਅਤਰ ਸਿੰਘ ਜੀ ਤੇ ਸੰਤ ਨਿਧਾਨ ਸਿੰਘ ਜੀ ਆਲਮ ਪ੍ਰਤਾਪ ਸਿੰਘ ਜੀ ਰਾਗੀ ਭੂਰੇਗਿਲਾਂ ਵਾਲੇ, ਸੰਤ ਲਾਲ ਸਿੰਘ ਜੀ ਦੇ ਸਪੁਤ੍ਰ, ਦੀਵਾਨਾਂ ਵਿਚ ਰਸ ਪਾਈ ਰਖਦੇ। ਮਸਤਾਨਿਆਂ ਨਾਲ ਮੰਡਲ ਭਰਿਆ ਰਹਿੰਦਾ, ਹਰ ਸਮੇਂ।

ਨਾਮਧਾਰੀ ਦਰਬਾਰ ਦੀ ਇਕੱਤ੍ਰਤਾ ਹੁੰਦੀ। ਸਮੇਂ ਤੇ ਪੰਥਕ ਲਾਭਾਂ ਤੇ ਵਿਚਾਰ ਹੁੰਦੀ ਰਹੀ। ਤੇ ੨੪੭ ਪਾਠਾਂ ਦੇ ਭੋਗ ਰੋਜ਼ਾਨਾ ਕੀਤੇ ਵਰਨੀ ਜੁਗਤ ਵਿਚੋਂ। ੨੫ ਅਸੂ ਰਾਮਸਰੋਂ ਚੜ੍ਹਦੇ ਗੋਲ ਵਲਗਣ ਵਿਚ ਆਸਾ ਦੀ ਵਾਰ ਦੇ ਭੋਗ ਪਾਏ ਬਾਅਦ ਸਤਿਗੁਰੂ ਜੀ ਵਲੋਂ ਸਭ ਸੰਗਤ ਨੂੰ ਸੁਣਾਇਆ ਗਿਆ ਕਿ ਇਹ ਇਕ ਘੰਟਾ ਨਾਮ ਸਿਮਰਨ ਦਾ ਨਿਤਨੇਮ ਅਗੋਂ ਸਾਧ ਸੰਗਤ ਸਦਾ ਹੀ ਕਰੇ। ਇਹ ਸਾਡੀ ਨਾਮਧਾਰੀਆਂ ਦੀ ਸਤਿਗੁਰੂ ਰਾਮ ਸਿੰਘ ਜੀ ਤੋਂ ਮਿਲੀ ਪਰਮ ਪਦਾਰਥੀ ਵਸਤ ਹੈ। ਇਹ ਸੁਣ ਸਾਧ ਸੰਗਤ ਖੁਸ਼ੀ ਦੇ ਪੰਜ ਜੈਕਾਰੇ ਗਜਾਏ। ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ। ਤੇ ਸੁਣਾਇਆ ਕਿ ਅਗੋਂ ਸਵਾ ਲੱਖ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਨੇ ਹਨ। ਹਰ ਜ਼ਿਲੇ ਵਿਚ ਮੇਲਾ ਕਰ ਸਤਿਗੁਰੂ ਜੀ ਤੇ ਆਲਮ ਜੀ ਜੁਗਤ ਸਾਧ ਸੰਗਤ ਨੂੰ ਸਮਝਾ ਦੇਣਗੇ। ਮੇਲਿਆਂ ਦੀਆਂ ਤਾਰੀਖਾਂ ਸਤਿਜੁਗ ਤੇ ਛਾਪ ਦਿੱਤੀਆਂ ਜਾਣਗੀਆਂ।

ਇਸ ਮੇਲੇ ਤੇ ਲੁਧਿਆਣੇ ਦਾ ਡਿਪਟੀ ਭੀ ਆਇਆ। ਅਦਬ ਵਜੋਂ ਸੀਸ ਨਿਵਾ ਉਸ ਕਿਹਾ ਆਪ ਸਰਕਾਰ ਨੂੰ ਇਸ ਸਮੇਂ ਕੀ ਮਦਦ ਦਿਓਗੇ। ਸਤਿਗੁਰੂ ਜੀ ਉਤਰ ਦਿੱਤਾ, ਜੇਹੀ ਮਦਦ ਸਾਡੀ ਸਰਕਾਰ ਕਰਦੀ ਹੈ ਤੁਸੀਂ ਜਾਣਦੇ ਹੀ ਹੋ। ਡਿਪਟੀ ਸੁਣ ਚੁਪ ਕਰਕੇ ਚਲਾ ਗਿਆ। ਇਕ ਵਾਰੀ ਅਗੇ ਭੀ ਡਿਪਟੀ ਲੁਧਿਆਣਿਉਂ ਆਇਆ ਸੀ ਤੇ ਉਸ ਕਿਹਾ ਸੀ ਤੁਸੀਂ ਸਰਕਾਰ ਨੂੰ

ਕੀ ਮਦਦ ਦਿਓਗੇ। ਤਾਂ ਸਤਿਗੁਰੂ ਜੀ ਉਤਰ ਦਿੱਤਾ ਸੀ, ਗੋਰੇ ਦੀ ਰਖਿਆ ਦੀ ਮਦਦ ਤੇ ਨਹੀਂ, ਦੇਸੋਂ ਕੱਢਣ ਦੀ ਜੋ ਦੇ ਸਕੇ ਦੇਸ-ਵਾਸੀਆਂ ਨੂੰ ਸੋ ਦੇਵਾਂਗੇ। ਆਪ ਭੀ ਭਾਰਤਵਾਸੀ ਹਿੰਦੂ ਹੋ, ਜੋ ਤੁਸੀਂ ਕਰਦੇ ਹੋ ਸੋ ਦੇਸ਼ ਦੇ ਭਲੇ ਲਈ ਕਰੋ ਤੇ ਮੈਂ ਭੀ ਆਪ ਦੇ ਨਾਲ ਹਾਂ। ਇਹ ਸੁਣ ਉਹ ਭੀ ਚੁਪ ਕਰ ਚਲਾ ਗਿਆ ਸੀ। ਅਸਲੀ ਗਲ ਇਹ ਸੀ ਕਿ ਗੋਰੇ ਦੇ ਗੁਲਾਮ, ਨਾਮਧਾਰੀ ਪੰਥ ਦਾ ਮਤਾ ਵੇਖਦੇ ਸੀ।

## ਬਿਨ ਸਾਸ ਤੇ ਰਾਖੇ

ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਜਿਵੇਂ ਘਰ ਕੂਕਿਆਂ ਦੇ ਟਿੱਬੀ ਵਲ ਤੇ ਮੰਡੀ ਸਕੇਤ ਵਲ ਗਏ ਹੋਏ ਸੀ, ਤਿਵੇਂ ਕੁਝ ਘਰ ਸ੍ਰੀ ਭੈਣੀ ਸਾਹਿਬ ਜਾ ਟਿਕੇ ਸੀ। ਸਉਣ ਭਾਦਰੋਂ ਬੁਖਾਰ ਭੀ ਚੜ੍ਹਦੇ ਸੀ ਤੇ ਕਈ ਮੌਤਾਂ ਭੀ ਹੋਈਆਂ ਸੀ। ਸਮਸੇ ਦੇ ਸੂਬੇ ਵਰਿਆਮ ਸਿੰਘ ਜੀ ਦੇ ਭਰਾ ਹਰਨਾਮ ਸਿੰਘ ਤੇ ਇੰਦਰ ਸਿੰਘ ਤੇ ਭੈਣ ਈਸ਼ਰ ਕੌਰ ਭੀ ਭੈਣੀ ਸਾਹਿਬ ਟਿਕੇ ਹੋਏ ਸੀ। ਅਗੇ ਹਰਨਾਮ ਸਿੰਘ ਦਾ ਪੁਤਰ ਨਰੈਣ ਸਿੰਘ ਤੇ ਈਸ਼ਰ ਕੌਰ ਦਾ ਪੁਤਰ ਬੰਤਾ ਸਿੰਘ ਚੜ੍ਹ ਗਿਆ ਸੀ। ਇੰਦਰ ਸਿੰਘ ਦਾ ਪੁਤਰ ਗੁਰਚਰਨ ਸਿੰਘ ਅਤਿ ਤੰਗ ਸੀ। ਖਰਾਸ ਵਿਚ ਵਸਦਾ ਇੰਦਰ ਸਿੰਘ ਪੁਤਰ ਨੂੰ ਮਰਿਆ ਹੀ ਜਾਣ ਮੂੰਹ ਤੇ ਕਪੜਾ ਪਾ ਬਾਹਰ ਨਿਕਲਿਆ। ਸਤਿਗੁਰੂ ਜੀ ਬੱਚਿਆਂ ਨੂੰ ਬਦਾਮ ਵਰਤਾਉਂਦੇ ਵਡੇ ਦਰਵਾਜ਼ੇ ਨੇੜੇ ਦਿਸੇ। ਜਾ ਚਰਨੀਂ ਲੱਗਾ। ਸਤਿਗੁਰਾਂ ਪੁਛਿਆ, ਤੇਰੇ ਬੱਚੇ ਦਾ ਕੀ ਹਾਲ ਹੈ, ਇੰਦਰ ਸਿੰਘ ਬੋਲ ਨਾ ਸਕਿਆ ਖੁਲ੍ਹ ਕੇ। ਪਰ ਮਸਾਂ ਕਿਹੋ ਸੂ ਆਪ ਜਾ ਕੇ ਦੇਖ ਲਵੋ। ਸਤਿਗੁਰੂ ਜੀ ਬੱਚੇ ਦੇ ਮੂੰਹ ਤੋਂ ਪੱਲਾ ਲਾਹ ਦੇਖ ਕਿਹਾ, ਤੁਹਾਡੇ ਨਾਲ ਅਗੇ ਬੁਰੀ ਹੋਈ ਹੈ, ਇਹ ਤੇ ਨਹੀਂ ਮਰਨਾ ਚਾਹੀਦਾ। ਕਹਿ ਇੰਦਰ ਸਿੰਘ ਨੂੰ ਧਰਵਾਸ ਦਿੱਤਾ ਕਿ ਤੂੰ ਹੌਸਲਾ ਕਰ, ਇਹ ਨਹੀਂ ਮਰਦਾ। ਇੰਦਰ ਸਿੰਘ ਬੜਾ ਦੁਖੀ ਹੋਇਆ ਮਨੋ ਕਿ ਮੈਂ ਤੇ ਮਰਿਆ ਜਾਣ ਬਾਹਰ ਗਿਆ ਹਾਂ, ਇਨ੍ਹਾਂ ਕਿਹਾ ਹੈ ਮਰਦਾ ਨਹੀਂ। ਮੈਨੂੰ ਗਣਤੀ ਗੁਰੂ ਜੀ ਦੀ ਭੀ ਹੁਣ ਮਾਰ ਪਵੇਗੀ। ਏਨੇ ਨੂੰ ਬੱਚਾ ਹਿਲ ਤੇ ਬੋਲ ਪਿਆ ਤੇ ਉਸ ਕਿਹਾ ਮੈਂ ਹੁਣ ਨਹੀਂ ਮਰਦਾ। ਮੈਨੂੰ ਸਤਿਗੁਰੂ ਜੀ ਕਿਤੇ ਜਾਂਦੇ ਨੂੰ ਬਾਹੋਂ ਫੜ ਮੋੜ ਆਂਦਾ ਹੈ। ਹੁਣ ਇਹ ਬੱਚਾ ਤੇ ਇੰਦਰ ਸਿੰਘ ਜੀ ਸਮੇਤ ਪਰਿਵਾਰ ਸੰਤ ਨਗਰ ਰਹਿੰਦੇ ਹਨ ਤੇ ਕਹਿੰਦੇ ਹਨ ਡਿਠਾ ਹੈ "ਮਿਰਤਕ ਕਉ ਜੀਵਾਲਨਹਾਰ ॥"

ਇਸ ਮੇਲੇ ਵਿਚ ਇਕ ਸਿੱਖ ਅਰਜ਼ ਕੀਤੀ, ਹੇ ਸੱਚੇ ਪਾਤਸਾਹੋ ਆਪ ਮੰਗਣੇ ਦੀ ਅਰਜ਼ ਕਿਸ ਕਰਕੇ ਨਹੀਂ ਸੁਣਦੇ, ਕਈ ਸਾਲਾਂ ਤੋਂ ਜਵਾਨ ਹੋਏ ਬੱਚਿਆਂ ਜੋਗ ਘਰ ਨਹੀਂ ਚੰਗੇ ਮਿਲਦੇ। ਸਤਿਗੁਰੂ ਜੀ ਉਤਰ ਦਿੱਤਾ, ਮੈਂ ਬਹੁਤ ਕੁਝ ਦੇਖਿਆ ਤੇ ਸੁਣਿਆ ਹੈ, ਕਦੇ ਤੇਰੀ ਗਲ ਠੀਕ ਸੀ ਪਰ ਹੁਣ ਮੇਰੇ ਵਾਲੀ ਠੀਕ ਹੈ। ਅਗੇ ਸਿੱਖ ਸਿੱਖੀ ਹੀ ਵੇਖਦੇ ਸੀ, ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਨਾਲ ਸੇਵਕੀ ਸੁਭਾਉ ਰਹਿੰਦਾ, ਨੱਥਾ ਸਿੰਘ ਚੇਲੇਕਿਆਂ ਦਾ ਦੇਖ, ਨੰਦ ਸਿੰਘ ਮੁਹਾਵੇ ਦੇ ਆਪਣੀ ਧੀ ਦਾ ਸਾਕ ਦਿੱਤਾ ਸੀ। ਬਾਅਦ ਬਾਬੇ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਨੇ ਸੁਧ ਤੇ ਮਧੁਰ ਸੁਰ ਨਾਲ ਗੁਰਬਾਣੀ ਪੜ੍ਹਦਾ ਨਥਾ ਸਿੰਘ ਨੂੰ ਮੁਹਾਵੇ ਵਾਲਿਆਂ ਨਾਲ ਫਿਰਦਾ ਸੁਣ ਸੰਤਾਂ ਨੂੰ ਕਿਹਾ, ਮੈਂ ਆਪਣੀ ਧੀ ਦਾ ਸਾਕ ਇਸ ਵਲ ਕਰਦਾ ਹਾਂ। ਸੰਤ ਜੀ ਕਿਹਾ, ਇਹ ਨੰਦ ਸਿੰਘ ਵਲ ਮੰਗਿਆ ਹੈ, ਨੰਦ ਸਿੰਘ ਨੇ ਸੰਤਾਂ ਤੋਂ ਸੁਣਿਆ ਕਿ ਬਘੇਲ ਸਿੰਘ ਜੀ ਨੂੰ ਇਹ ਉਤਰ ਦਿੱਤਾ ਹੈ ਉਸ ਕਿਹਾ, ਬਾਬਾ ਜੀ ਤੁਸਾਂ ਇਹ ਕੀ ਕੀਤਾ, ਮੈਂ ਨਿੱਕੀ ਰਾਮੀ ਦਾ ਸਾਕ ਨਿੱਕੇ ਬਿਸ਼ਨ ਸਿੰਘ ਨੂੰ ਕਰ ਦਿੰਦਾ ਹਾਂ। ਇਹੋ ਜਿਹੇ ਸਾਕ ਸਨਬੰਧੀ ਕਿਥੋਂ ਮਿਲਦੇ ਹਨ।

ਰਾਤ ਮੁਹਾਵਿਉਂ ਨੰਦ ਸਿੰਘ ੯ ਕੋਹ ਬਾਬੇ ਬਘੇਲ ਸਿੰਘ ਜੀ ਕੋਲ ਗਿਆ ਤੇ ਸਭ ਦਿਲ ਵਿਚ ਆਈ ਦੱਸੀ। ਸਵੇਰੇ ਬਘੇਲ ਸਿੰਘ ਜੀ ਆਏ ਤੇ ਸਤਾਂ ਤੇ ਸੰਗਤ ਵਿਚ ਨੰਦ ਸਿੰਘ ਜੀ ਦੀ ਧੀ ਰਾਮੀ ਦਾ ਨਥਾ ਸਿੰਘ ਤੋਂ ਛੋਟੇ ਬਿਸ਼ਨ ਸਿੰਘ ਵਲ ਤੇ ਨੱਥਾ ਸਿੰਘ ਨਾਲ ਬਘੇਲ ਸਿੰਘ ਜੀ ਦੀ ਧੀ 'ਭਾਵਾਂ' ਦੇ ਮੰਗਣੇ ਦਾ ਅਰਦਾਸਾ ਕੀਤਾ ਗਿਆ। ਇਹ ਸਭ ਉਪਰਾਲਾ ਨੰਦ ਸਿੰਘ ਜੀ :

"ਸੇ ਸੰਜੋਗ ਕਰਹੁ ਮੇਰੇ ਪਿਆਰੇ ॥ ਜਿਤੁ ਰਸਨਾ ਹਰਿ ਨਾਮੁ ਉਚਾਰੇ ॥
ਜਿਨ ਡਿਠਿਆ ਮਨੁ ਰਹਸੀਐ ਕਿਉ ਪਾਈਐ ਤਿੰਨ੍ ਸੰਗੁ ਜੀਉ ॥
ਸੰਤ ਸਜਨ ਮਨ ਮਿਤ੍ਰ ਸੇ ਲਾਇਦਿ ਪ੍ਰਭ ਸਿਉ ਰੰਗੁ ਜੀਉ ॥
ਤਿਨ੍ ਸਿਉ ਪ੍ਰੀਤਿ ਨ ਤੁਟਈ ਕਬਹੁ ਨ ਹੋਵੈ ਭੰਗੁ ਜੀਉ ॥

ਗੁਰਵਾਕ ਅਰਥ ਕੀਤਾ ਸੀ। ਹੁਣ ਸਿੱਖ ਭੀ ਲੋਕਾਂ ਵਾਂਗੂ ਹੋਰ ਸੁਖ ਤੇ ਮਦਦ ਦਾ ਮਨੋਰਥ ਮੁਖ ਰਖ ਮੰਗਣੇ ਕਰਦੇ ਹਨ ਤੇ ਕਈ ਕੁਝ ਚਿਰ ਮਦਦ ਲੈ ਮੁਕਰ ਭੀ ਜਾਂਦੇ ਹਨ। ਮੈਂ ਤਾਂ ਹੀ ਮੰਗਣਾ ਮਨ੍ਹਾ ਕਰ ਦਿੱਤਾ ਹੈ।

ਉਸ ਸਿੱਖ ਅਰਜ਼ ਕੀਤੀ, ਜੋ ਨਿਰੀ ਸਿੱਖੀ ਹੀ ਵੇਖਦੇ ਸੀ, ਸੋ ਸਾਰੀ ਉਮਰ ਉਸੇ ਸੁਭਾ ਵਿਚ ਕਿਵੇਂ ਨਿਭਾ ਕਰਦੇ ਸੀ ਕਿਉਂਕਿ ਜੋ ਕਮੀਆਂ ਕਿਸੇ ਗਰੀਬ ਘਰ ਧੀ ਦਿੱਤਿਆਂ ਪਿਛੋਂ ਦੁਖੀ ਕਰਦੀਆਂ ਨੇ, ਓਦੂੰ ਧੀਆਂ ਵਾਲੇ ਡਰਦੇ ਹੀ ਚੰਗੇ ਘਰ ਟੋਲਦੇ ਹਨ। ਮੈਂ ਤੇ ਜਾਣਦਾ ਹਾਂ ਜੋ ਧੀਆਂ ਲੋਕ ਮਾਰਦੇ ਸੀ, ਉਹ ਵਿਆਹੁਣ ਬਾਅਦ ਜੋ ਥੁੜੋਂ ਧੀਆਂ ਦੀਆਂ ਮਾਪਿਆਂ ਨੂੰ ਦੁਖ ਦੇਂਦੀਆਂ ਹਨ, ਉਨ੍ਹਾਂ ਤੋਂ ਭੈ ਖਾ ਮਾਰਦੇ ਸੀ। ਨਿਰੀ ਇਹ ਗਲ ਹੀ ਨਹੀਂ ਸੀ ਕਿ ਜੋ ਲੋਕ ਆਖਦੇ ਹਨ ਕਿ ਕੋਈ ਸਾਡਾ ਜਵਾਈ ਨਾ ਬਣੇ। ਸਤਿਗੁਰੂ ਜੀ ਕਿਹਾ, ਭਾਵੇਂ ਤੇਰੀ ਗਲ ਹੀ ਠੀਕ ਹੋਵੇ ਪਰ ਜੋ ਉਸ ਸਮੇਂ ਦੇ ਸਿੱਖ ਸਿੱਖੀ ਵੇਖ ਸਾਕ ਕਰਦੇ ਸੀ, ਉਹ ਬਾਅਦ ਭੀ ਉਹੋ ਮੁਖ ਰਖ ਸਦਾ ਵਰਤਦੇ ਸੀ। ਜਿਵੇਂ ਆਖਦੇ ਹਨ, ਜੋ ਧੀਆਂ ਨੂੰ ਪੁੰਨ ਕਰਦੇ ਹਨ, ਉਹ ਬਾਅਦ ਭੀ ਸਰਦਾ ਪੁੰਨ ਕਰਦੇ ਹੀ ਰਹਿੰਦੇ ਨੇ ਤੇ ਜੋ ਧੀਆਂ ਦਾ ਧਾਨ ਪਹਿਲਾਂ ਲੈ ਖਾਂਦੇ ਹਨ, ਉਨ੍ਹਾਂ ਨੂੰ ਝਾਕਾ ਨਹੀਂ ਹੁੰਦਾ। ਉਹ ਬਾਅਦ ਭੀ ਖਾਣ ਦਾ ਹੀ ਚਾਰਾ ਰਖਦੇ ਹਨ। ਬਾਬਾ ਬਘੇਲ ਸਿੰਘ ਜੀ ਜਦੋਂ 'ਭਾਵਾਂ' ਨੂੰ ਚੋਲੇ ਕੀ ਟੋਰਦੇ ਸੀ, ਨਾਰਲੀ ਤੋਂ ਖੋਤੇ ਲੱਦ ਜਿਨਸ ਦੇ ਨਾਲ ਘਲਦੇ ਸੀ ਤੇ ਕਪੜੇ ਭੀ ਸਾਰੇ ਟੱਬਰ ਦੇ ਤੇ ਧੀ ਜਵਾਈ ਦੇ ਛਿਮਾਹੀਂ ਜੋਗ ਭੇਜ ਦੇਂਦੇ ਸੀ। ਬਘੇਲ ਸਿੰਘ ਜੀ ਜਦ ਚੋਲੇ ਕੀ ਜਾਂਦੇ ਸੀ, ਵਣੀਏਂ-ਕਿਆਂ ਤੋਂ ਜਲ ਦਾ ਗੜਵਾ ਭਰ ਲੈ ਜਾਂਦੇ ਸੀ ਤੇ ਧੀ ਦੇ ਘਰ ਪ੍ਰਸ਼ਾਦ ਨਾ ਛਕਦੇ ਸੀ। ਗੁਰੂ ਹਰੀ ਸਿੰਘ ਜੀ ਅਗੇ 'ਭਾਵਾਂ' ਨੇ ਅਰਜ਼ ਕੀਤੀ ਕਿ ਪਿਤਾ ਜੀ ਜੇ ਮੇਰੇ ਘਰ ਆ ਮੇਰੇ ਹਥੋਂ ਪ੍ਰਸ਼ਾਦਿ ਨਾ ਛਕਣ ਤਾਂ ਮੇਰਾ ਮਨ ਪ੍ਰਸੰਨ ਨਹੀਂ ਹੁੰਦਾ। ਤਾਂ ਗੁਰੂ ਹਰੀ ਸਿੰਘ ਜੀ ਬਘੇਲ ਸਿੰਘ ਜੀ ਨੂੰ ਕਿਹਾ, ਤੁਸੀਂ ਨੱਥਾ ਸਿੰਘ ਤੇ ਭਾਵਾਂ ਹੋਰਾਂ ਨੂੰ ਕੀ ਜਾਣਦੇ ਹੋ ਤਾਂ ਉਨ੍ਹਾਂ ਕਿਹਾ ਸੀ, ਸਾਧ ਜਾਣਦੇ ਹਾਂ ਤਾਂ ਗੁਰੂ ਜੀ ਕਿਹਾ, "ਇਕੋ ਪ੍ਰੇਮ ਪਿਆਰ ਗੁਰ-ਸਿੱਖਾਂ ਪੁਤਾਂ ਭਾਈਆਂ" ਗੁਰਵਾਕ ਦਾ ਅਰਥ ਵਰਤੋ। ਸਾਧ ਤੇ ਸਾਧ ਦਾ ਭਲਾ ਕਰਦੇ ਹਨ, ਤੁਸੀਂ ਇਨ੍ਹਾਂ ਦੇ ਘਰੋਂ ਛਕ ਇਨ੍ਹਾਂ ਦਾ ਭਲਾ ਕਰਿਆ ਕਰੋ ਤੇ ਧੀ ਧਿਆਣੀ ਦੀ ਰੀਝ ਖੁਸ਼ੀ ਹੀ ਲੋੜੀਦੀ ਹੈ। ਤਾਂ ਬਘੇਲ ਸਿੰਘ ਜੀ ਅਰਜ਼ ਕੀਤੀ, ਮੈਂ ਡਰਦਾ ਹਾਂ, ਮਨ ਮਤੇ ਖੁਲਾਸਾ ਹੋ ਜਾਵੇ, ਧੀਆਂ ਦਾ ਧਾਨ ਖਾ। ਤਾਂ ਗੁਰੂ ਜੀ ਕਿਹਾ, ਮਨ ਦੀ ਦਵਾ ਕਰਨ ਲਈ ਦਿੱਤੇ ਬਿਨਾ ਨਾ ਧੀਆਂ ਵਲੋਂ ਜਾਇਆ ਕਰੋ। ਜੇ ਹੋ ਸਕੇ

ਤ੍ਰਾਂ ਛਕਣ ਤੋਂ ਵਧ ਧੀ ਦੀ ਤਲੀ ਤੇ ਜ਼ਰੂਰ ਧਰ ਦਿਆ ਕਰਨਾ । ਬਾਬਾ ਜੀ ਸਤਿਬਚਨ ਕੀਤਾ, ਸਤਿਗੁਰੂ ਜੀ ਬਚਨ ਕੀਤਾ, "ਜੋ ਸਿੱਖੀ ਵੇਖਦੇ ਸੀ, ਉਹ ਬਾਅਦ ਭੀ ਪਾਲਣਾ ਕਰਦੇ ਸੀ।"

ਮੈਨੂੰ ਇਕ ਸਮੇਂ ਵਰਨਾਂ ਤੋਂ ਆਉਂਦਿਆਂ ਮੰਡੀ ਚੂਹੜਕਾਣੇ ਨੂੰ ਜਾਂਦਿਆਂ ਮੁਰੀਦ ਕੀ ਤਰਨ ਸਿੰਘ ਵਹਿਮੀ ਦੀ ਭੂਆ ਦੱਸਿਆ ਸੀ ਕਿ ਵਹਿਮੀ ਦੇ ਦਾਦਾ ਦਿਆਲ ਸਿੰਘ ਜੀ ਗੁਰੂ ਹਰੀ ਸਿੰਘ ਜੀ ਸਮੇਂ ਸਿੱਖ ਜਾਣ ਧੀ ਦਿਤੀ ਸੀ ਤੇ ਬਾਅਦ ਭੀ ਬਹੁਤ ਪਾਲਣਾ ਕੀਤੀ ਸੀ । ਜ਼ਿਮੀਂ ਛੁਡਾ ਦੇਣ, ਕੋਠੇ ਛੱਤ ਦੇਣ ਤੇ ਦਾਣੇ ਘੱਲਣ ਆਦਿ ਦੀ । ਉਸ ਸਿੱਖ ਕਿਹਾ, ਧੀ ਗਊ ਹਰਿਆਉਲ ਬਿਨ ਦਿੱਤਿਆਂ ਭੀ ਕਈ ਕਹਿਣ, ਆਹੀਂ ਉਨ੍ਹਾਂ ਦੇ ਦਿਲ ਦੀਆਂ ਪੁੰਨ ਖਾ ਜਾਂਦੀਆਂ ਹੈਣ । ਤਾਂ ਸਤਿਗੁਰੂ ਜੀ ਕਿਹਾ, ਜੇ ਸਿੱਖੀ ਵਿਚ ਬੱਚਾ ਤੇ ਬੱਚੀ ਰਹਿਣ, ਜ਼ਰੂਰ ਧਰਮ ਦੀ ਕਮਾਈ ਵਿਚ ਕਰਤਾ ਬਰਕਤ ਪਾਉਂਦਾ ਹੈ ਜਿਵੇਂ ਵਹਿਮੀ ਦੀ ਭੂਆ ਨੂੰ ਸਤਿਗੁਰੂ ਜੀ ਹੁਣ ਭਾਗ ਲਾਇਆ ਹੋਇਆ ਹੈ । ਮੁਰੀਦ ਕੀ ਹਵੇਲੀਆਂ ਤੇ ਮੁਰੱਬੇ ਉਸ ਮਾਈ ਦੇ ਬੱਚਿਆਂ ਦੇ ਬਣੇ ਹੋਏ ਹਨ ।*

ਇਸ ਨੇਮ ਵਿਚ ਇਕ ਦਿਨ ਹਰਿਮੰਦਰ ਵਿਚ ਘੰਟਾ ਨਾਮ ਸਿਮਰਨ ਤੋਂ ਪਿਛੋਂ ਸਜ਼ਾਦੇ ਜ਼ਿਲਾ ਸਿਆਲਕੋਟ ਦੇ ਮੰਗਲ ਸਿੰਘ ਮਸਤਾਨੇ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਮੇਰੀ ਲੱਤ ਦੀ ਪਿੰਨੀ ਤੇ ਗੰਭੀਰ ਹੈ ਤੇ ਬੜਾ ਦੁਖੀ ਕਰਦਾ ਹੈ, ਇਹ ਦੁਖ ਹਟਾਉ । ਸਤਿਗੁਰੂ ਜੀ ਉਤਰ ਦਿੱਤਾ, ਮੇਰਾ ਗੋਡਾ ਦਰਦ ਭੀ ਕਰਦਾ ਹੈ ਤੇ ਉਤਰ ਭੀ ਜਾਂਦਾ ਹੈ । ਗੁਲ ਭੀ ਪਾਏ ਹਨ, ਨਾ ਇਹਦਾ ਦਰਦ ਹਟਿਆ ਨਾ ਉਤਰਨੋਂ ਖਲੋਤਾ ਹੈ । ਤਾਂ ਮਸਤਾਨੇ ਪਰ੍ਹੇ ਹੋ ਪਲ ਕੁ ਚੁਪ ਕਰ ਕਿਹਾ, ਤੂੰ ਦਰਗਾਹੇ ਕੀ ਦੁਖ ਕੱਟੇਂਗਾ ? ਸਤਿਗੁਰੂ ਜੀ ਸੁਣ ਚੁਪ ਕਰ ਰਹੇ ਤੇ ਕੋਲੋਂ ਇਕ ਸਿੱਖ ਕਿਹਾ, ਵਾਹ ਮਸਤਾ-ਨਿਆਂ ਤੇਰਾ ਗੰਭੀਰ ਨਾ ਹਟਿਆ ਤਾਂ ਫੇਰ ਇਹ ਗਲ ਆਖੀਂ । ਜਾ ਲੁਧਿਆਣੇ ਨੇੜੇ ਲੰਡੇ ਦਰਿਆ ਦੇ ਕੰਢੇ ਤੇ ਕੋੜ ਗੰਦਲ ਹਈ, ਉਹ ਲਿਆ ਰਗੜ ਲਾ । ਇਹ ਸੁਣ ਸਤਿਗੁਰੂ ਜੀ ਕਿਹਾ ਤੇਰੀ ਦਰਗਾਹ ਦਾ ਮੈਂ ਜਾਮਨ ਹਾਂ। ਤੈਨੂੰ ਕੋਈ ਨਾ ਦੁਖ ਹੋਵੇਗਾ । ਉਸ ਮਸਤਾਨੇ ਉਹ ਕੋੜ ਗੰਦਲ ਲਿਆ ਰਗੜ ਲਾਈ । ਗੰਭੀਰ ਹਟ ਗਿਆ । ਉਸੇ ਮਸਤਾਨੇ ਇਕ ਦਿਨ ਫੇਰ ਆ ਕਿਹਾ, ਆਹ ਵੇਖ ਲੈ ਉਹ ਰੋਗ ਤੇ ਦਰਦ ਨਹੀਂ ਰਹੇ, ਤੇਰੇ ਸਿੱਖ ਕਹੇ ਹੀ ਹਟ ਗਏ ਹਨ, ਤੂੰ ਮੈਨੂੰ ਸਿੱਧਾ ਕਿਉਂ ਨਾ ਕਿਹਾ ਕਿ ਇਹ ਪੀੜ ਰੋਗ ਕੀ ਏ । ਸਤਿਗੁਰੂ ਜੀ ਸੁਣ ਮੁਸਕ੍ਰਾਏ ਤੇ ਬਚਨ ਕੀਤਾ, ਤੂੰ ਜਾਣ ਤੇ ਤੇਰੀ ਪੀੜ ਰੋਗ ਹਟਾਉਣ ਵਾਲਾ ਜਾਣੇ । ਚੰਗਾ ਹੋਇਆ ਤੇਰਾ ਸਿੱਖ ਕੋਲੋਂ ਹੀ ਸਉਰ ਗਿਆ । ਮਸਤਾਨੇ ਕਿਹਾ, ਆਹ ! ਛਲੀਆ ਜਿਹਾ ਨਾ ਹੋਵੇ ਤੇ, ਸਾਡੇ ਨਾਲ ਖੇਡ ਜੀਅ ਪਰਚਾਉਂਦਾ ਏ। ਹੈ ਤੇ 'ਦੋਹਾ ਸਿਰਿਆ ਕਾ ਆਪਿ ਸੁਆਮੀ ॥ ਖੇਲੈ ਬਿਗਸੈ ਅੰਤਰਜਾਮੀ ॥" ਤੁਕ ਪੜ੍ਹ ਪਰ੍ਹੇ ਹੋ ਬਹਿ ਗਿਆ । ਸੰਗਤ ਜਾਣਿਆ "ਭਗਤ ਜਨਾ ਹਰਿ ਮਾਂ ਪਿਉ ਬੇਟਾ" ਆਪ ਹੀ ਹੈ।

ਸਤਿਗੁਰੂ ਜੀ ਦਾ ਗੋਡਾ ਉਤਰ ਗਿਆ ਸੀ ਜ਼ੋਰ ਕਰਦਿਆਂ । ਕਿਸੇ ਕਿਹਾ ਗੁਲ ਪਾਉ ਫੇਰ ਨਾ ਉਤਰੇਗਾ । ਸੀਖ ਤਾਈ ਪਰ ਕੋਟੀ ਗੁਲ ਨਾ ਪਾਏ ਸਤਿਗੁਰੂ ਜੀ ਆਪ ਹੀ ਤਪਦੀ ਸੀਖ ਸੰਨ੍ਹੀ ਨਾਲ ਦੂਰੋਂ ਫੜ ਗੁਲ ਪਾਉਣ ਲਗੇ ਤਾਂ ਮਾਸ ਤਿੜ ਤਿੜ ਕਰੇ । ਭਾਈ ਜੀ ਦੇਖ ਪਰ੍ਹੇ ਹੋਏ ਆਪੇ ਹੀ ਦਾਰੂ ਤੋੜੇਦਾਰ ਬੰਦੂਕ ਵਾਲਾ ਤੇ ਸੁਰਮਾ ਗੁਲਾਂ ਤੇ ਪਾਇਓ ਨੇ । ਇਹ ਦਾਗ ਦਿਸਦੇ ਸੀ

---

* ਇਹ ਦੋਵੇਂ ਭਰਾ ਸੁਰੈਣ ਸਿੰਘ ਤੇ ਗੁਰਬਚਨ ਸਿੰਘ ਸਮੇਤ ਪ੍ਰਵਾਰ ਕਰਨਾਲ ਦੇ ਜ਼ਿਲੇ ਬੁਢਣ ਪੁਰ ਰਹਿੰਦੇ ਹਨ ਤੇ ਕੂਕੇ ਕਹਿੰਦੇ ਕਹਾਉਂਦੇ ਹਨ ਭਾਵੇਂ ਖੁਲ੍ਹੇ ਹੀ ਹਨ ।

ਗੁਲਾਂ ਦੇ। ਸਤਿਗੁਰੂ ਜੀ ਦੇ ਸੱਜੇ ਗੋਡੇ ਤੇ। ਕਦੀਂ ਕਦੀ ਘੋੜੇ ਤੇ ਚੜ੍ਹਨ ਲਗਿਆਂ ਮਰੋੜ ਆਦੀ ਗੋਡਾ ਫੇਰ ਭੀ ਉਤਰ ਜਾਂਦਾ ਸੀ। ਤੇ ਸਤਿਗੁਰੂ ਜੀ ਆਪੇ ਹਿਲਾ ਚਾੜ੍ਹ ਲੈਂਦੇ ਸੀ। ਤੇ ਉਪਰ ਰੁਮਾਲੀ ਬੰਨ੍ਹ ਠੀਕ ਕਰ ਲੈਂਦੇ ਸੀ। ਇਹ ਇਸ ਸਮੇਂ ਤੋਂ ਪਹਿਲੇ ਦੀ ਵਾਰਤਾ ਹੈ। ਦਰਦ ਗੋਡੇ ਉਤਰਨ ਤੇ ਗੁਲ ਦਵਾ ਵਾਲੀ।

ਏਨ੍ਹੀਂ ਸਾਲੀਂ ਸਿੱਖ ਨੌਹਰ, ਟਿੱਬੀ, ਪਹਾੜਾਂ ਵਲ, ਭੈਣੀ ਸਾਹਿਬ, ਗੁਰੂ ਸਰ, ਲਲੀਂ ਗਰਮੀਆਂ ਵਿਚ ਜਾ ਰਹਿੰਦੇ ਸੀ ਤੇ ਮਾਤਾ ਜੀਉਣ ਕੋਰ ਜੀ ਨੌਹਰ ਰਹਿੰਦੇ ਸੀ ਪਰ ਮੇਲਿਆਂ ਸਮੇਂ ਜ਼ਰੂਰ ਭੈਣੀ ਸਾਹਿਬ ਸਤਿਗੁਰੂ ਜੀ ਸਦਦੇ ਸੀ ਮਾਤਾ ਜੀ ਨੂੰ। ਤੇ ਸਤਿਗੁਰੂ ਜੀ ਕਿਹਾ ਕਰਦੇ ਸੀ, ਮਾਤਾ ਜੀ ਦੇ ਹਥਾਂ ਤੇ ਨਿਗਾਹ ਵਿਚ ਵਡੀ ਬਰਕਤ ਹੈ, ਪਦਾਰਥ ਥੁੜਦਾ ਨਹੀਂ ਜਿਸ ਵਲ ਮਾਤਾ ਜੀ ਨਿਗਾਹ ਰੱਖਣ। ਉਚੇਚਾ ਅਰਦਾਸੇ ਲੰਗਰ ਖੋਲ੍ਹਣ ਦੇ ਵਿਚ ਮਾਤਾ ਜੀ ਨੂੰ ਬੁਲਾ ਖਲ੍ਹਾਰਦੇ ਸੀ। ਸਕੇਤ ਮੰਡੀ ਵਲ ਰਹਿੰਦੇ ਸਿੱਖ ਜੈ ਸਿੰਘ ਜੀ ਬੈਂਕੇ, ਰਤਨ ਸਿੰਘ ਮਿੰਟਗੁਮਰੀ, ਕੇਸਰ ਸਿੰਘ ਸੂਰਮਾ ਉਦੋ ਵਾਲੀ, ਲਾਲ ਸਿੰਘ ਬਲ੍ਹਆਣਾ, ਹਰਨਾਮ ਸਿੰਘ ਬੈਂਕੇ, ਪੰਡਿਤ ਹਰੀ ਸਿੰਘ ਵਰਨ, ਸੰਤਾ ਸਿੰਘ, ਲਹਿਣਾ ਸਿੰਘ ਇੰਦਰ ਸਿੰਘ ਜੀ ਗੁਜਰਾਂਵਾਲੀਏ, ਮੇਹਰ ਸਿੰਘ ਹਾਫ਼ਜ਼ਾਬਾਦੀਆ, ਸੰਤ ਹਾਕਮ ਸਿੰਘ ਜੀ ਕਾਲੋਕੇ, ਜੀਉਣ ਸਿੰਘ ਜੀ ਸ਼ੇਖ਼ੂਪੁਰਾ ਬੇਦਾਦ, ਜਗੀਰ ਸਿੰਘ ਜੀ ਕੇਹਰਵਾਲੀ, ਭਗਤ ਸਿੰਘ ਜੀ ਕੋਟਲੀ ਅਰੂੜੇ ਦੀ, ਸੁੰਦਰ ਸਿੰਘ ਆਸਣ ਵੇਚਣ ਵਾਲਾ ਸਹਿੰਸਰੇ ਦਾ, ਹਰਬੰਸ ਸਿੰਘ ਪੁਲ ਖਾਲਸਾ, ਆਸਾ ਸਿੰਘ, ਗੰਡਾ ਸਿੰਘ, ਸੁਰਜਨ ਸਿੰਘ ਢੋਟੀਆਂ, ਜੈਮਲ ਸਿੰਘ ਜੀ ਸਰਗੋਧੇਵਾਲੇ, ਸੰਤੋਖ ਸਿੰਘ ਬੈਂਕੇ, ਸੋਹਣ ਸਿੰਘ ਲਾਲਾਮੂਸਾ, ਲਾਭ ਸਿੰਘ, ਸਾਹਿਬ ਸਿੰਘ ਬਦੋਮਲੀ, ਸੇਵਾ ਸਿੰਘ ਬੈਂਕੇ, ਸੇਵਾ ਸਿੰਘ ਰਾਮਗੜ੍ਹੀ, ਤਾਰਾ ਸਿੰਘ, ਨਿਰਮਲ ਸਿੰਘ ਰਾਗੀ, ਮਾਦਪੁਰ, ਭਜਨ ਬਾਣੀ ਘੰਟਾ ਨਾਮ ਸਿਮਰਨ ਮਿਲ ਕਰਦੇ। ਸਤਿਗੁਰੂ ਜੀ ਦੇ ਹਜ਼ੂਰ ਗਿਆਂ ਅਨੰਦ ਭੀ ਹੁੰਦੇ। ਨੌਹਰ ਹਰਨਾਮ ਸਿੰਘ ਨਥਾਣੀਆ ਤੇ ਸੰਤੀ, ਗੁਰਮੁਖ ਸਿੰਘ ਗੁਰੂਸਰੀ ਸੂਬਾ ਮੀਹਾਂ ਸਿੰਘ ਜੀ ਦਾ ਪੁੱਤਰ ਰਹਿੰਦਾ ਸੀ ਮਕਾਨ ਕਰਾਏ ਤੇ ਲੈ ਕੇ। ਮਾਤਾ ਜੀਉਣ ਕੌਰ ਜੀ ਕਾਰ ਤੇ ਲਾਲ ਸਿੰਘ ਡਰਾਈਵਰ, ਸ਼ਿੰਗਾਰਾ ਸਿੰਘ ਕਮਾਲਪੁਰ ਸੇਵਕ ਬਾਸੀ ਗੋਤ ਤੇ ਹਰਨਾਮ ਸਿੰਘ ਕੂੰਡਾ ਰੌਂਤੇਦਾ, ਤੇ ਈਸ਼ਰ ਕੌਰ ਵਡੀ ਲਾਹੌਰ ਵਾਲੀ ਨਾਲ ਕੁਲੂ ਮੰਡੀ ਵਲ ਟੁਰੇ। ਰਾਤ ਜਾਹੂ ਜਾ ਰਹੇ। ਏਥੇ ਸੰਤ ਪ੍ਰੀਤਮ ਸਿੰਘ ਜੀ ਪੱਦੀ ਤੇ ਦੁਆਬੀਏ ਸਿੱਖ ਰਾਮਗੜ੍ਹੀਏ ਰਹਿੰਦੇ ਸੀ। ਮਾਤਾ ਜੀ ਮੂੰਹ ਵਲ੍ਹੇਟ ਕਾਰ ਵਿਚ ਪਏ ਰਹਿੰਦੇ, ਹਵਾ ਨਾ ਸੁਖਾਂਦੀ ਸੀ ਤੇਜ਼ ਠੰਡੀ। ਮਾਤਾ ਜੀ ਕਿਹਾ, ਇਹ ਪਾਸਾ ਮੈਨੂੰ ਨਹੀਂ ਸੁਖਾਂਦਾ। ਗਡੀ ਚੜ੍ਹ ਨੌਹਰ ਆਏ, ਦੋ ਰਾਤਾਂ ਰਹਿ ਕੇ। ਸਿੱਖਾਂ ਵਲ ਟਿੱਬੀ ਭੀ ਗਏ ਰੇਤ ਤੇ ਬਰਾਨੇ ਵਿਚ ਗਰਮੀ ਕਰ ਲੋਕ ਰਾਤ ਸਫਰ ਕਰਦੇ ਸੀ।

ਮਾਤਾ ਜੀ ਸਤਿਗੁਰੂ ਜੀ ਨੂੰ ਕਿਹਾ, ਮੈਂ ਨੌਹਰ ਵਲ ਹੀ ਰਹਿ ਸਕਦੀ ਹਾਂ। ਸਤਿਗੁਰੂ ਜੀ ਹੋਰ ਸੇਵਕ ਭਾਗ ਸਿੰਘ ਸਹਿਣੇ ਦਾ ਤੇ ਜਗੀਰ ਸਿੰਘ ਜੀ ਸੈਂਤੀ ਦਾ ਸਾਥ ਦਿੱਤੇ। ਮਾਤਾ ਜੀ ਨੌਹਰ ਆ ਟਿਕੇ। ਕਰਮ ਸਿੰਘ ਡਫਰ ਕੇ ਵਾਲਾ ਭੀ ੧੪ ਮੱਝਾਂ, ਗੱਡੀ ਕਣਕ ਦੀ ਤੇ ੧੦ ਹਜ਼ਾਰ ਰੁਪਿਆ ਲੈ ਨੌਹਰ ਗਿਆ ਕਿਉਂਕਿ ਇਸ ਨੂੰ ਪਿਤਾ ਸ਼ੇਰ ਸਿੰਘ ਜੀ ਮਸਤ ਦਾ ਹੁਕਮ ਸੀ, ਤੂੰ ਸਭ ਵਸਤ ਲੈ ਗੁਰੂ ਜੀ ਨੂੰ ਸੌਂਪ ਦੇਵੀਂ। ਤੂੰ ਚੋਗੇਉਂ ਮੁੜਨਾ ਨਹੀਂ, ਇੰਜ ਤੇਰਾ ਪਦਾਰਥ ਗਰੀਬਾਂ ਦੇ ਮੂੰਹ ਪਵੇਗਾ ਤਾਂ ਤੂੰ ਭੀ ਬਖਸ਼ਿਆ ਜਾਵੇਂਗਾ। ਕਰਮ ਸਿੰਘ ਸਭ ਕੁਝ ਮਾਤਾ ਜੀ ਦੀ ਭੇਟਾ ਕਰ

ਦਿੱਤਾ। ਮਾਤਾ ਜੀ ਮਕਾਨ ਕਰਾਏ ਤੇ ਲੈ ਰਹਿੰਦੇ ਸੀ। ਕਰਮ ਸਿੰਘ ਨੂੰ ਭੀ ਮਕਾਨ ਲੈ ਦਿੱਤਾ ਤੇ ਕਿਹਾ, ਇਹ ਸਭ ਪਦਾਰਥ ਤੂੰ ਹੀ ਕੋਲ ਰੱਖ ਜਦ ਸਾਨੂੰ ਲੋੜ ਹੋਇਆ ਕਰੇਗੀ, ਮੰਗ ਲਿਆ ਕਰਾਂਗੇ। ਮਾਤਾ ਜੀ ਅੱਠ ਗਊਆਂ ਲਵੇਰੇ ਵਾਲੀਆਂ ਰਖੀਆਂ ਸੀ। ਤੂੜੀ ਕੜਵੀ ਮੁਲ ਲੈ ਪਾਉਂਦੇ ਸੀ ਤੇ ਲੰਗਰ ਲਾ ਨਾਲ ਦੁਧ ਲਸੀ ਭੀ ਆਏ ਨੂੰ ਛਕਾਂਦੇ ਸੀ।

## ਧੰਨ ਮਾਤਾ ਜੀ ਵਡੇ

ਸਤਿਗੁਰੂ ਜੀ ਜਿਵੇਂ ਸਕੇਤ ਪੁਸਤਕ ਭੇਜੇ ਸੀ, ਤਿਵੇਂ ਸੰਭਾਲ ਲਈ ਨੌਹਰ ਭੀ ਭੇਜੇ ਕਿ ਮਤੇ ਦਸਮ ਜੀ ਤਰ੍ਹਾਂ ਧਰਮ ਗ੍ਰੰਥ ਨਾ ਗਵਾਚਣ। ਨੌਹਰ ਦਸਮ ਜੀ ਦੇ ਕਬੂਤਰਸਰ ਗੁਰਦੁਆਰੇ ਦੇ ਖੂਹ ਤੋਂ ਪਾਣੀ ਭਰਨ ਕਰ ਛਿਟ ਦੀ ਭਿਟ ਤੋਂ ਨਾਮਧਾਰੀਆਂ ਤੇ ਨੌਹਰ ਦੇ ਬ੍ਰਾਹਮਣ ਬਾਗੜੀ ਲੋਕਾਂ ਦਾ ਕੁਝ ਝਗੜਾ ਹੋਇਆ। ਤਸੀਲਦਾਰ ਦੋਹਾਂ ਨੂੰ ਸੱਦਿਆ। ਮਾਤਾ ਜੀ ਕੜਾਹ ਪ੍ਰਸ਼ਾਦਿ ਬਣਵਾ ਤੇ ਸਿੱਖਾਂ ਤੋਂ ਅਰਦਾਸਾ ਬਖਸ਼ਿਸ਼ ਦਾ ਕਰਵਾ ਪ੍ਰਸ਼ਾਦਿ ਵਰਤਾ ਤਸੀਲੇ ਸਿੱਖਾਂ ਨੂੰ ਭੇਜਿਆ। ਸਿੱਖਾਂ ਦੇ ਸਫੈਦ ਬਾਣੇ ਹੰਸ ਦੀ ਚੋਟੀ ਤਰ੍ਹਾਂ ਦੇ ਦਸਤਾਰੇ, ਗਲੀਂ ਮਾਲਾ ਤੇ ਰਸਨਾ ਚਲਦੀਆਂ ਦੇਖ ਤਸੀਲਦਾਰ ਅਸਚਰਜ ਹੋ ਪੁਛ, ਝਗੜੇ ਦੇ ਕਾਰਨ ਦਾ ਪਤਾ ਕੀਤਾ। ਸਿੱਖਾਂ ਸੱਚ ਬੋਲਿਆ ਕਿ ਅਸੀਂ ਇਸ਼ਨਾਨ ਸਦਾ ਸਕੇਸ ਅੰਮ੍ਰਿਤ ਵੇਲੇ ਕਰਦੇ ਹਾਂ। ਤੇ ਸੁਚ ਸੰਧ ਦਾ ਜਲ ਭਰਦੇ ਹਾਂ। ਕਿਸੇ ਦਾ ਦਿਲ ਦੁਖਾਣੋ ਡਰਦੇ ਹਾਂ ਸਾਡੇ ਮਾਤਾ ਜੀ ਲੰਗਰ ਲਾਏ ਦੁਧ, ਦਹੀਂ, ਲਸੀ ਵਰਤਾਂਦੇ ਹਨ ਤੇ ਸਾਥੋਂ ਭਜਨ ਬਾਣੀ ਕਰਾਂਦੇ ਹਨ। ਉਸ ਕਿਹਾ, ਮੈਂ ਮੌਕੇ ਤੇ ਆਵਾਂਗਾ। ਕੁਝ ਘਰ ਕੂਕਿਆਂ ਦੇ ਕਬੂਤਰਸਰ ਦੇ ਨੇੜੇ ਭੀ ਡੇਰੇ ਪਾਈ ਰਹਿੰਦੇ ਸੀ। ਜੋ ਨਿਹੰਗ ਰਹਿੰਦਾ ਸੀ ਉਹ ਭੀ ਕੌੜਦਾ ਸੀ। ਤਸੀਲਦਾਰ ਮੌਕੇ ਤੇ ਆਇਆ। ਸਿੱਖਾਂ ਸਕੇਸ ਇਸ਼ਨਾਨ ਕਰ ਅੰਮ੍ਰਿਤ ਵੇਲੇ ਤੋਂ ਦੀਵਾਨ ਆਸਾ ਦੀ ਵਾਰ ਦਾ ਲਾਇਆ ਸੀ ਤੇ ਮਾਤਾ ਜੀ ਲੰਗਰ ਲੱਸੀ ਦਾ ਅਜੇ ਖੋਲ੍ਹਿਆ ਹੀ ਸੀ। ਕਈ ਦੁਧ ਦਹੀਂ ਲੈਣ ਵਾਲੇ ਖੜੇ ਸੀ। ਕਈ ਲੋਹ ਤੋਂ ਪ੍ਰਸ਼ਾਦੇ ਲੈਣ ਵਾਲੇ ਗਰੀਬ ਦਰ ਤੇ ਖੜੇ ਸੀ। ਤਸੀਲਦਾਰ ਸ਼ਬਦ ਸੁਣ ਦਰਸ਼ਨ ਕਰ ਮੋਹਤ ਹੋ ਗਿਆ ਤੇ ਅਰਜ਼ ਕਰ ਮਾਤਾ ਜੀ ਨੂੰ ਮੱਥਾ ਟੇਕ ਭਜਨ ਲੈ ਲਿਆ ਤੇ ਲਿਖ ਕੇ ਉਸ ਅਰਜ਼ੀ ਤੇ ਜੋ ਨੌਹਰ ਦੇ ਲੋਕਾਂ ਦਿੱਤੀ ਸੀ, ਜਲ ਭਰਨ ਦੀ ਵਾਰੀ ਦੀ ਵੰਡ ਕਰ ਗਿਆ ਭਜਨ ਦੱਸਣ ਬਾਅਦ ਸਿੱਖਾਂ ਨਾਮ ਪੁਛਿਆ ਤਾਂ ਤਸੀਲਦਾਰ ਦੱਸਿਆ, ਮਾਪਿਆਂ ਭਾਵੇਂ ਕੁਝ ਰਖਿਆ ਹੈ, ਤੁਸੀਂ ਰਾਮ ਸਹਾਇ ਹੀ ਕਵ੍ਹੋ। ਰਾਮ ਜਾਣੇ ਉਸ ਰਾਮ ਸਹਾਈ ਹੋਇਆ ਜਾਣ ਕਿਹਾ ਸੀ ਜਾਂ ਉਸ ਦਾ ਅਗੇ ਹੀ ਇਹ ਉਪਨਾਮ ਸੀ। ਮਾਤਾ ਜੀ ਦੇ ਪ੍ਰਤਾਪ ਦੀ ਸੋਭਾ ਤੇ ਸੰਗਤ ਦੇ ਭਜਨ ਬਾਣੀ ਦੇ ਪ੍ਰਭਾਵ ਤੋਂ ਹੋਰ ਹਿੰਦੂ ਘਰ ਭੀ ਸ਼ਰਧਾਲੂ ਹੋ ਗਏ ਤੇ ਉਹ ਨਿਹੰਗ ਉਠ ਕੇ ਹੀ ਚਲਾ ਗਿਆ ਕਿਉਂਕਿ ਗੁਰਦੁਆਰੇ ਦੇ ਨਾਮ ਕੋਈ ਜਾਗੀਰ ਨਾ ਸੀ ਤੇ ਨਿਹੰਗ ਦਾ ਕਿਸੇ ਨਾਲ ਕੋਈ ਸੀਰ ਨਾ ਸੀ। ਮਾਤਾ ਜੀ ਦੇ ਭਰਾ ਚੂਹੜ ਸਿੰਘ ਦਾ ਪੁਤਰ ਦਿਆਲ ਸਿੰਘ ਭੀ ਥਰਾਜ ਦਾ ਨੌਹਰ ਜਾ ਰਿਹਾ। ਤੇ ਕੰਧਾਰਾ ਸਿੰਘ ਤੇ ਲਛਮੀ ਭੈਣ ਭਰਾ ਤਖਤ ਹਜ਼ਾਰੇ ਵਾਲੇ ਸਮੁੰਦ ਸਿੰਘ ਮਜ਼ਹਬੀ ਸਰਹਾਲੀ ਦਾ, ਸੁੰਦਰ ਸਿੰਘ ਰਵਦਾਸੀਆ ਲਲਾਂ ਦਾ, ਹਰਨਾਮ ਸਿੰਘ ਲੋਹਗੜ੍ਹ, ਕਰਮ ਕੌਰ ਮਾਈ, ਸੰਤ ਕਰਮ ਸਿੰਘ ਜੀ ਹਿੰਮਤ ਪੁਰੇ ਵਾਲਿਆਂ ਦੀ ਭੈਣ ਜੋ ਖੋਟੀਂ ਵਿਆਹੀ ਸੀ, ਵਿਧਵਾ ਹੋਣ ਕਰ ਹਿੰਮਤ ਪੁਰੇ ਹੀ ਰਹੀ ਸੀ

ਤੇ ਹੋਰ ਕਈ ਬਿਰਧ ਤੇ ਬੇ-ਆਸਰੇ ਮਾਤਾ ਜੀ ਦੇ ਦਿਆਲੂ ਸੁਭਾ ਸਦਕਾ ਗੁਰਦੁਆਰੇ ਵਿਚ ਜਾ ਵੱਸੇ ਸੀ। ਦਿਆਲ ਸਿੰਘ ਜੀ ਏਸ ਸਾਲ ਜੇਠ ਵਿਚ ਨੌਹਰ ਹੀ ਚੜ੍ਹ ਗਏ ਸੀ। ਇਨ੍ਹਾਂ ਦਾ ਪੁਤਰ ਚੰਨਣ ਸਿੰਘ ਹੁਣ ਜੀਵਣ ਨਗਰ ਰਹਿੰਦਾ ਹੈ ਸਮੇਤ ਪਰਿਵਾਰ। ਚੰਗੇ ਪ੍ਰਤਾਪ ਤੇ ਮਿਲਾਪੜੇ ਸੁਭਾ ਵਾਲਾ ਹੈ। ਚੰਨਣ ਸਿੰਘ ਗਰਮੀਆਂ ਵਿਚ ਟਿਬੀ ਆ ਟਿਕਿਆ ਸੀ।

ਸਤਿਗੁਰੂ ਜੀ ਨੌਹਰ ਟਿਬੀ ਵਲ ਭੀ ਦਰਸ਼ਨ ਦੇਦੇ ਸੀ ਜਿਵੇਂ ਪਹਾੜਾਂ ਵਲ ਸੰਗਤ ਵਸੀ ਕਰ ਕਿਰਪਾ ਕਰਦੇ ਸੀ। ਸਤਿਗੁਰੂ ਜੀ ਨੌਹਰ ਗਏ ਸੀ ਮਾਤਾ ਜੀ ਦੇ ਟਿਕਣ ਕਰ। ਸੋ ਰਾਮ ਸਹਾਇ ਤਸੀਲਦਾਰ ਭੀ ਸੁਣ ਆਇਆ ਤੇ ਚਰਨੀਂ ਲੱਗਾ। ਅਰਜ਼ ਕੀਤੀਓ ਸੂ ਮੇਰੇ ਤੇ ਆਪ ਦੀ ਮਿਹਰ ਹੋਵੇ। ਸਤਿਗੁਰੂ ਜੀ ਬਚਨ ਕੀਤਾ, ਤੂੰ ਸਿੱਖਾਂ ਨਾਲ ਹਿਤ ਸਨੇਹ ਸ਼ਰਧਾ ਨਾਲ ਵਰਤਣਾ। ਮੈਂ ਕੀ ਸੋ ਰਾਮ ਜੀ ਭੀ ਤੇਰੀ ਸਹਾਇਤਾ ਕਰਦੇ ਰਹਿਣਗੇ। ਨੌਹਰ ਦੇ ਲੋਕਾਂ ਧਨਾਢਾਂ ਅਰਜ਼ੀ ਦਿੱਤੀ ਸਿੱਖ ਸਾਨੂੰ ਮੱਤ ਲੁਟਣ, ਇਨ੍ਹਾਂ ਕੋਲ ਹਥਿਆਰ ਹਨ, ਸਾਨੂੰ ਡਰ ਲਗਦਾ ਏ, ਤਸੀਲਦਾਰ, ਹਰਨਾਮ, ਸਿੰਘ ਨਥਾਣੀਏਂ ਨੂੰ ਸੱਦ ਪੁਛਿਆ, ਉਸ ਉਤਰ ਦਿੱਤਾ, ਮਾਲਾ ਹੀ ਰਖਦੇ ਹਾਂ। ਸਤਿਗੁਰੂ ਜੀ ਸੁਣਿਆ ਤਾਂ ਭੈਣੀ ਸਾਹਿਬੋਂ ਕਾਗਜ਼ ਲਿਖ ਸਿੱਖ ਭੇਜਿਆ। ਤਸੀਲਦਾਰ ਨੂੰ ਕਵੋ ਸਭ ਹਥਿਆਰ ਹਨ ਸਾਡੇ ਪਾਸ। ਹਰਨਾਮ ਸਿੰਘ ਭੀ ਸੱਚ ਬੋਲਿਆ ਹੈ, ਉਸ ਪਾਸ ਕੋਈ ਨਹੀਂ। ਪਰ ਅਸੀਂ ਨਿੱਜੀ ਧਰਮ ਰਖਿਆ ਤੇ ਗਰੀਬ ਦੀ ਮੁਦਦ ਲਈ ਰਖਦੇ ਹਾਂ। ਪਰ ਲੋਕ ਜਿਹੇ ਸਾਨੂੰ ਸਮਝਦੇ ਹਨ, ਨਿਹੰਗਾਂ ਤੇ ਕੁਸਗਾਂ ਵਰਗੇ ਤਿਹੇ ਅਸੀਂ ਨਹੀਂ। ਸਿੱਖ ਸਤਿਗੁਰੂ ਜੀ ਦਾ ਲਿਖਿਆ ਹੋਰ ਸਿੱਖਾਂ ਨੂੰ ਨਾਲ ਲੈ ਜਾ ਨੌਹਰ ਤਸੀਲਦਾਰ ਨੂੰ ਦਿੱਤਾ। ਤੇ ਤਸੀਲਦਾਰ ਆਪਣੇ ਵਲੋਂ ਲਿਖ ਮਿਸਲ ਦਾਖਲ ਦਫਤਰ ਕੀਤੀ। ਕਿ ਸਿੱਖ ਸਭ ਹਥਿਆਰ ਰਖ ਸਕਦੇ ਹਨ। ਇਨ੍ਹਾਂ ਤੋਂ ਕਿਸੇ ਨੂੰ ਕੋਈ ਨੁਕਸਾਨ ਨਹੀਂ ਪੁਜੇਗਾ ਸਗੋਂ ਸਮੇਂ ਬਣੇ ਸਹਾਇਤਾ ਹੀ ਕਰਨਗੇ ਗਰੀਬਾਂ ਦੀ। ਟਕੂਏ, ਸੋਟੇ, ਦਾਤਰੇ, ਦਰਾਟ, ਕ੍ਰਿਪਾਨਾਂ ਤੇ ਜ਼ਾਹਰ ਸੀ, ਕਿਸੇ ਕਿਸੇ ਕੋਲ ਗੁਪਤ ਭੀ ਬੰਦੂਕ ਪਸਤੌਲ ਸੀ। ਨਿੱਜੀ ਤੇ ਗਰੀਬਾਂ ਦੀ ਰਖਿਆ ਲਈ ਲੋੜ ਬਣੀ ਸਮੇਂ ਜੋਗ।

ਮਾਤਾ ਜੀ ਸੁਣਿਆ, ਕੁਝ ਨਿਹੰਗ ਹਨੂਮਾਨਗੜ੍ਹ ਫੜੇ ਗਏ ਹਨ। ਤਰਸ ਆਇਆ, ਨੌਹਰੋਂ ਸੋ ਮਿਸਲ ਚੋਂ ਨਕਲ ਲੁਹਾ ਤਸੀਲਦਾਰ ਦਾ ਲਿਖਿਆ ਸਿੱਖ ਹਥ ਭੇਜਿਆ। ਸਟੇਸ਼ਨ ਮਾਸਟਰ ਵਲ ਹਨੂਮਾਨ ਗੜ੍ਹ। ਸਟੇਸ਼ਨ ਮਾਸਟਰ ਸਿਫਤ ਲਿਖੀ ਕਿ ਇਹ ਸਿੱਖ ਨੁਕਸਾਨ ਨਹੀਂ ਕਰਦੇ। ਤੇ ਹਥਿਆਰ ਰਖ ਸਕਦੇ ਹਨ। ਨਿਹੰਗ ਛੱਡੇ ਤੇ ਨਾਮਧਾਰੀ ਸਿੱਖਾਂ ਨੂੰ ਕਿਹਾ, ਤੁਹਾਡੇ ਮਾਤਾ ਜੀ ਜਦੋਂ ਏਥੇ ਆਉਣ ਮੈਨੂੰ ਦਰਸ਼ਨ ਕਰਾਉਣਾ, ਜਿਨ੍ਹਾਂ ਦੀ ਤੁਸੀਂ ਐਸੀ ਸਿਫਤ ਕਰਦੇ ਹੋ ਕਿ ਉਨ੍ਹਾਂ ਦਾ ਸੇਵਕ ਹੈ, ਨੌਹਰ ਦਾ ਤਸੀਲਦਾਰ।

ਮਾਤਾ ਜੀ ਏਕ ਸਮੇਂ ਨੌਹਰੋਂ ਭੈਣੀ ਸਾਹਿਬ ਨੂੰ ਜਾਂਦੇ ਹਨੂਮਾਨ ਗੜ੍ਹ ਸਟੇਸ਼ਨ ਤੇ ਉਤਰੇ ਸੀ ਕਿਉਂਕਿ ਗੱਡੀ ਬਦਲਦੀ ਹੈ। ਸਿੱਖਾਂ ਸਟੇਸ਼ਨ-ਮਾਸਟਰ ਜੀ ਨੂੰ ਜਾ ਕਿਹਾ, ਸਾਡੇ ਮਾਤਾ ਜੀ ਆਏ ਹਨ। ਉਸ ਨੇ ਆ ਚਰਨਾਂ ਤੇ ਨਮਸਕਾਰ ਕੀਤੀ ਤੇ ਅਰਜ਼ ਕੀਤੀ, ਮਾਤਾ ਜੀ ਆਪ ਦਾ ਧਰਮ ਕੀ ਹੈ? ਮਾਤਾ ਜੀ ਉਤਰ ਦਿੱਤਾ, ਬੀਰਾ! ਦਰ ਆਏ ਦਾ ਆਦਰ ਤੇ ਸੇਵਾ। ਤੇ ਰਾਮ ਦਾ ਨਾਮ ਜਪਣਾ। ਮਾਲਾ ਤੇ ਸੇਵਾ ਹੀ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਇਹ ਪੱਕੀ ਕੀਤੀ ਹੈ। ਤੇ ਇਹੋ ਸਾਡਾ ਧਰਮ ਹੈ। ਉਸ ਅਰਜ਼ ਕੀਤੀ। ਮੈਨੂੰ ਕੋਈ ਸੇਵਾ ਬਖਸ਼ੋ। ਮਾਤਾ ਜੀ ਕਿਹਾ, ਤੂੰ ਭਜਨ ਪੁਛ ਲੈ

ਤਾਂ ਤੈਨੂੰ ਸੇਵਾ ਭੀ ਕਹਾਂਗੇ । ਉਸ ਸਤਿਬਚਨ ਕੀਤਾ ਤਾਂ ਮਾਤਾ ਜੀ ਸਿੱਖ ਤੋਂ ਭਜਨ ਦਿਵਾ ਕਿਹਾ, ਕਿਸੇ ਤੇ ਵਾਧਾ ਨਾ ਕਰੀਂ ਤੇ ਰਾਮ ਦਾ ਨਾਮ ਨਾ ਭੁਲੀਂ। ਉਸ ਸਮੇਂ ਤੋਂ ਪਿਛੋਂ ਮਾਤਾ ਜੀ ਜਦੋਂ ਭੀ ਹਨੂਮਾਨ ਗੜ੍ਹ ਉਤਰਦੇ, ਉਹ ਆ ਚਰਨੀਂ ਲਗਦਾ। ਤੇ ਸਦਾ ਨਾਮਧਾਰੀ ਸਿੱਖਾਂ ਨੂੰ ਸ਼ਰਧਾ ਨਾਲ ਮਿਲਦਾ ਤੇ ਕਹਿੰਦਾ, ਇਹ ਉਸ ਮਾਤਾ ਜੀ ਦੇ ਸਿੱਖ ਹਨ ਜਿਸ ਦਾ ਦਰਸ਼ਨ ਹੀ ਮਨ ਨੂੰ ਪ੍ਰਸੰਨ ਕਰ ਦਿੰਦਾ ਏ। ਹਥੋਂ ਅੰਨ ਛਕਿਆਂ ਤਾਂ ਭਜਨ ਹੀ ਨਹੀਂ ਭੁਲਦਾ, ਮੈਂ ਅਜ਼ਮਾਇਆ ਹੈ। ਉਹ ਤਾਂ ਹੀ ਕਹਿੰਦਾ ਸੀ ਕਿ ਉਸ ਮਾਤਾ ਜੀ ਤੋਂ ਇਕ ਦੋ ਵਾਰੀ ਪ੍ਰਸ਼ਾਦਾ ਮੰਗ ਕੇ ਲੈ ਛਕਿਆ ਸੀ। ਨੋਹਰ ਗੁਰੂ ਕੀ ਮੋਹਰ ਆਦਿ ਬਚਨ ਸੁਣ, ਸਿੱਖ ਤੇ ਹਿੰਦੂ ਸ਼ਰਧਾ ਕਰਨ ਤੇ ਤੁਰਕ ਕਹਿਣ ਸਾਨੂੰ ਡਰ ਲਗਦਾ ਹੈ। ਤਸੀਲਦਾਰ ਉਨ੍ਹਾਂ ਨੂੰ ਸਮਝਾਇਆ ਕਿ ਇਹ ਉਹ ਸਿੱਖ ਨਹੀਂ ਜੋ ਅਗੇ ਏਥੇ ਬਕਰੇ ਮਾਰ ਖਾਂਦੇ ਸੀ, ਇਹ ਮਾਲਾ ਫੇਰਨ, ਰਬ ਰਬ ਕਰਨ ਤੇ ਲੰਗਰ ਛਕਾਉਣ ਵਾਲੇ ਹਨ। ਮਾਤਾ ਜੀ ਗਰਮੀਆਂ ਵਿਚ ਨੋਹਰ, ਟਿਬੀ ਵਲ ਹੀ ਰਹਿੰਦੇ ਤੇ ੫੮ ਆਰ-ਬੀ ਵਲੋਂ ਸੂਬੇ ਜਵੰਦ ਸਿੰਘ ਜੀ ਤੇ ਟਿਬੀ ਵਸਦੇ ਤਾਰਾ ਸਿੰਘ ਜੀ ਆਦਿ ਸਿੱਖਾਂ ਕੋਲੋਂ ਕੜਵੀ ਤੇ ਤੂੜੀ, ਗਊਆਂ ਲਈ ਨੋਹਰ ਗਡੀ ਤੇ ਪਵਾ ਲੈ ਜਾਂਦੇ। ਮੁਲ ਭੀ ਤੇ ਉਂਜੇ ਭੀ ਸਿੱਖ ਭੇਜ।

ਇਸ ਸਮੇਂ ਨੋਹਰ ਹੋਰ ਘਰ ਭੀ ਕਈ ਕਰਾਏ ਤੇ ਮਕਾਨ ਲੈ ਤੇ ਗੁਰਦੁਆਰੇ ਦੀ ਹੱਦ ਵਿਚ ਛੱਪਰ ਕੋਠੇ ਪਾ ਵੱਸੇ ਸੀ। ਸੂਬਾ ਮਸਤਾਨ ਸਿੰਘ ਜੀ ਰਾਏਸਰ, ਸਾਧੂ ਸਿੰਘ ਛੰਨਾ, ਲਾਲ ਸਿੰਘ ਇੰਦਰ ਸਿੰਘ ਰੋਡੇ, ਦੇਵਾ ਸਿੰਘ, ਸੰਤਾ ਸਿੰਘ, ਕੇਹਰ ਸਿੰਘ ਬਾਜੇ ਕੇ, ਦਯਾ ਸਿੰਘ ਖੂੰਡੇ ਦਾ, ਹਰੀ ਸਿੰਘ ਦੂਹੇ ਵਾਲਾ, ਅਰਜਨ ਸਿੰਘ, ਗਜਨ ਸਿੰਘ, ਬੋਪ-ਰਾ, ਠਾਕਰ ਸਿੰਘ ਲੋਟਬੱਦੀ, ਹਰੀ ਸਿੰਘ ਰਵਿਦਾਸੀਆ, ਕਾਲੇਵਾਲੇ ਦਾ। ਅਰੂੜ ਸਿੰਘ ਭਦੋੜ, ਹਰਨਾਮ ਸਿੰਘ ਟੋਈ ਦਾ ਜੋ ਹੁਣ ਖੈਰਪੁਰ ਸਰਸੇ ਕੋਲ ਏ। ਸੋਹਣ ਸਿੰਘ, ਹੀਰਾ ਸਿੰਘ ਦੇ ਕੋਟ ਦਾ, ਸਰਦਾਰਾ ਸਿੰਘ ਪਸੀਆਂ ਵਾਲੇ ਦਾ ਤੇ ਹੋਰ ਨਿਆਸਰੇ ਭੀ ਬਹੁਤ ਸੀ। ਦੀਵਾਨ, ਕਥਾ, ਨਾਮ ਸਿਮਰਨ, ਸੰਗਤ ਮਿਲ ਕਰਦੀ ਸੀ ਤੇ ਲੰਗਰ ਮਾਤਾ ਜੀ ਵਲੋਂ ਚਲਦਾ ਸੀ।

ਸਤਿਗੁਰੂ ਜੀ ਕੁਲੂ, ਜਾਹੂ, ਭੁੰਤਰ, ਮੰਡੀ ਸਕੇਤ, ਹਰੀ ਖੱਡ, ਗੁਰੂ ਸਰ, ਟਿਬੀ, ਨੋਹਰ ਆਦਿ ਸਭ ਥਾਈਂ ਵਸਦੇ ਸਿੱਖਾਂ ਨੂੰ ਦਰਸ਼ਨ ਦੇਂਦੇ ਸੀ ਤੇ ਸਿੱਖ ਭਜਨ ਬਾਣੀ, ਕੀਰਤਨ, ਕਥਾ ਨੇਮ ਪ੍ਰੇਮ ਨਾਲ ਰਿਖੀਆਂ ਤਪੀਆਂ ਤਰ੍ਹਾਂ ਕਰਦੇ ਸੀ ਤੇ ਦਰਸ਼ਨ ਮੇਲਾ ਰਾਮ ਚੰਦਰ ਜੀ ਤੇ ਰਿਖੀਆਂ ਦੇ ਮੇਲੇ ਵਾਲਾ ਦ੍ਰਿਸ਼ ਦਰਸਾਉਂਦਾ ਸੀ। ਟਿਬੀ ਜ਼ਿਲਾ ਸੂਰਤਗੜ੍ਹ ਰਿਆਸਤ ਬੀਕਾਨੇਰ ਵਿਚ ਕਪੂਰ ਸਿੰਘ ਜੀ ਵਲਟੋਹੇ ਦੇ, ਸਮੇਤ ਪੁਤਰਾਂ ਤੇ ਜਵਾਈ ਤਾਰਾ ਸਿੰਘ ਦੇ ਰਹਿੰਦੇ ਸੀ। ਪਹਿਲੋਂ ਕਪੂਰ ਸਿੰਘ ਤਲਵਾੜੇ ਭੀ ਤਸੀਲਦਾਰ ਦੇ ਖੂਹ ਤੇ ਪੰਜ ਸਾਲ ਠੇਕੇ ਤੇ ਜ਼ਮੀਨ ਲੈ ਰਿਹਾ ਸੀ। ਟਿਬੀ ਤੇ ਤਲਵਾੜੇ ਇਨ੍ਹਾਂ ਦੇ ਟਿਕਣ ਦਾ ਹਾਲ ਅਗੇ ਲਿਖ ਦਿੱਤਾ ਹੈ। ਟਿੱਬੀ ਤੋਂ ਦੋ ਮੀਲ ਲਹਿੰਦੇ ਤਾਰਾ ਸਿੰਘ ਦੀ ਢਾਣੀ ਕਾਗਤੀਂ ਲਿਖੀ ਤੇ ਸਿੱਖ ਆ ਟਿਕੇ, ਸਤਿਗੁਰੂ ਜੀ ਲਾਹੌਰ ਸੱਦ ਤਾਰਾ ਸਿੰਘ ਤੇ ਸੰਤ ਬਹਾਦਰ ਸਿੰਘ ਕਟਿਆਂ ਵਾਲੀਏ ਦੇ ਭਰਾ, ਬਹਾਦਰ ਸਿੰਘ ਮਦਾਰ, ਕਰਤਾਰ ਸਿੰਘ ਵਰਨ ਸੰਤ ਆਲਾ ਸਿੰਘ ਜੀ ਦਾ ਭਤੀਜਾ, ਤੇ ਖਾਰੇ ਦੇ ਸਿੱਖਾਂ ਆਦਿ ਨੂੰ ਕਿਹਾ ਸੀ ਤੈਨੂੰ ਵਿਚੋਂ ਘੱਟ ਹੀ ਖੂਹ ਦਾ ਖਰਚ ਦੇਣਗੇ। ਪਰ ਤਾਰਾ ਸਿੰਘ ਕੁਝ ਝੋਰਾ ਕਰਦਾ ਸੀ। ਸਤਿਗੁਰੂ ਜੀ ਫੇਰ ਹਿੱਸਾ ਪੰਜਵਾਂ, ਫਿਰ ਚੋਥਾ ਦੇਣਾ ਕੀਤਾ ਤਾਰਾ ਸਿੰਘ ਨੂੰ। ਸੰਤ ਆਲਾ ਸਿੰਘ ਜੀ ੧੯੯੭ ਵਿਚ ਆਏ ਟਿਕੇ ਟਿਬੀ। ਸਿੱਖਾਂ ਦੇ ਘਰ ਬਹੁਤ ਆਏ ਵੱਸੇ ਤਾਂ ਸਿੱਖਾਂ ਦੀ ਢਾਣੀ ਨਾਮ ਪਿਆ, ਕਥਾ ਕੀਰਤਨ ਨਾਮ ਸਿਮਰਨ ਬਹੁਤ ਹੋਵੇ ਜੋ ਨਵਾਂ

ਸਿੱਖ ਆਵੇ, ਸਾਰੇ ਪਹਿਲੇ ਟਿਕੇ ਉਸ ਦਾ ਲੰਗਰ ਵਾਰੀ ਵਾਰੀ ਕਰਦੇ ਤੇ ਰਲ ਕੋਠਾ ਛੱਤ ਦੇਂਦੇ। ਹੋਰ ਮਦਦ ਭੀ ਕਰਦੇ। ਕੁਝ ਸਾਲ ਪਹਿਲੋਂ ਸੂਬਾ ਵਰਿਆਮ ਸਿੰਘ ਜੀ ਨੂੰ ਇਕ ਦੋ ਸਿੱਖਾਂ ਸਣੇ ਸਤਿਗੁਰੂ ਜੀ ਏਧਰ ਤਲਵਾੜੇ, ਟਿਬੀ ਘਲਿਆ ਸੀ। ਤਦੋਂ ੪੦) ਰੁਪਏ ਵਿਘਾ ਪੰਜ ਕਨਾਲਾਂ ਦਾ ਬਰਾਨ ਤੇ ੬੦) ਰੁਪਏ ਤੋਂ ਨਾਲੀ ਦਾ ਮਿਲਦਾ ਸੀ। ਪਰ ਕਿਸੇ ਦਾ ਦਿਲ ਨਾ ਏਧਰ ਨੂੰ ਆਉਣ ਨੂੰ ਕਰੇ। ਸੰਤ ਆਲਾ ਸਿੰਘ ਜੀ ਦੇ ਆਉਣ ਨਾਲ ਖੂਹ ਤੇ ਵਾੜੀ ਵੱਖਰ ਆਮ ਹੋਣ ਲਗਾ। ਟਿੱਬੀ ਚੌਕੀ ਤੋਂ ਸਿਪਾਹੀ ਆਏ, ਆਪੇ ਵਖਰ ਵਿਚ ਵੜੇ, ਸਾਧਾਂ ਰੋਕਿਆ,ਉਨ੍ਹਾਂ ਥਾਣੇਦਾਰ ਨੂੰ ਉਕਸਾਇਆ।ਉਸ ਉਤੇ ਰੀਪੋਰਟ ਕੀਤੀ ਕਿ ਇਹ ਸਿੱਖ ਏਥੋਂ ਉਠਾਏ ਜਾਣੇ ਚਾਹੀਦੇ ਹਨ। ਉਪਰੋਂ ਇਕ ਅਫਸਰ ਆਇਆ ਉਸ ਸਿਪਾਹੀਆਂ ਦੀਆਂ ਮੰਨ ਕਿਹਾ, ਸਿੱਖੋ ਉਠ ਜਾਓ ਨਹੀਂ ਤੇ ਸਣੇ ਢਾਣੀ ਫੂਕੇ ਜਾਓਗੇ। ਸਿੱਖਾਂ ਕਿਹਾ, ਕਿਸੇ ਦਾ ਕੁਝ ਗਵਾਉਂਦੇ ਨਹੀਂ ਤੇ ਜਾਂਦੇ ਭੀ ਨਹੀਂ। ਉਸ ਉਪਰ ਰੀਪੋਰਟ ਕੀਤੀ ਤੇ ਉਸ ਤੋਂ ਵੱਡਾ ਅਫਸਰ ਆਇਆ। ਇਤਨੇ ਨੂੰ ਹੋਰ ਸਿੱਖਾਂ ਦੇ ਘਰ ਲਾਭ ਸਿੰਘ ਕੱਕਾ, ਸੰਤਾ ਸਿੰਘ, ਵਰਿਆਮ ਸਿੰਘ ਵਰਨ, ਸੰਤਾ ਸਿੰਘ ਮਾਂਗਾ, ਚਤਰ ਸਿੰਘ ਜੀ ਵਡਾਣਾ, ਕਰਮ ਸਿੰਘ ਜੰਡੂ, ਸੁੰਦਰ ਸਿੰਘ ਪਾਜੀ, ਸੋਹਣ ਸਿੰਘ ਫਿਲੌਕੇ, ਊਧਮ ਸਿੰਘ ਕੰਬੋ, ਹਜ਼ਾਰਾ ਸਿੰਘ ਚੰਦੋਵਾਲ, ਕਰਮ ਸਿੰਘ ਡਫਰ ਕੇ, ਬਿਕਰਮ ਸਿੰਘ ਜੰਜਾਤੇ, ਸਾਹਿਬ ਕੌਰ ਮੰਡੀ ਚੂਹੜਕਾਣਾ ਆਦਿ ਆਇ ਵੱਸੇ ਸੀ। ਉਪਰਲੇ ਹਾਕਮ ਦਾ ਆਉਣਾ ਸੁਣ ਸਿੱਖਾਂ ਕੜਾਹ ਪ੍ਰਸ਼ਾਦਿ ਬਣਾ ਵਰਨੀ ਕਰ ਅਰਦਾਸਾ ਕੀਤਾ। ਹੇ ਸੱਚੇ ਪਾਤਿਸ਼ਾਹੋ, ਸਾਡੀ ਰਖਿਆ ਹੋਵੇ ਤੇ ਪ੍ਰਸ਼ਾਦਿ ਵਰਤਾਇ ਮਾਲਾ ਫੜ ਭਜਨ ਕਰਨ ਬੈਠ ਗਏ।

ਹਾਕਮ ਆਇ ਪੁਛਿਆ, ਤੁਸੀਂ ਸਾਧ ਜਾਪਦੇ ਹੋ ਤੇ ਪੁਲਸੀਏ ਕਿਉਂ ਤੁਹਾਡੇ ਖਿਲਾਫ ਲਿਖਦੇ ਹਨ। ਤੁਸੀਂ ਕੋਈ ਵਿਚੋਂ ਚੋਰੀ ਡਾਕਾ ਭੀ ਕਰਦੇ ਹੋ। ਲਾਭ ਸਿੰਘ ਕਿਹਾ, ਮੈਂ ਚੋਰੀ ਡਾਕਾ ਭੀ ਕਰਦਾ ਹਾਂ। ਤਾਂ ਸੰਤ ਆਲਾ ਸਿੰਘ ਜੀ ਲਾਭ ਸਿੰਘ ਨੂੰ ਚੁਪ ਕਰਾ ਦਸਿਆ, ਇਹ ਨਾਮ ਦੀ ਚੋਰੀ ਕਰਦਾ ਏ, ਤੇ ਪਰਉਪਕਾਰ ਦਾ ਡਾਕਾ ਮਾਰਦਾ ਏ। ਤਾਂ ਉਸ ਅਫਸਰ ਕਿਹਾ, ਕੁਝ ਵਜ੍ਹਾ ਜੋ ਸੱਚੀ ਹੈ ਭੀ, ਮੈਨੂੰ ਦਸੋ। ਪੁਲਸ ਦੀ ਖਿਲਾਫੀ ਦੀ, ਤਾਂ ਸੰਤ ਆਲਾ ਸਿੰਘ ਜੀ ਹੋਰਾਂ ਦੱਸਿਆ, ਉਹ ਵੱਖਰਾਂ ਦੀ ਕੀਤੀ ਵਾੜੀ ਚੁਪ ਕੀਤੀ ਆ ਨਿਤ ਖੋਹਣੀ ਚਾਹੁੰਦੇ ਹਨ। ਅਸੀਂ ਇਹ ਦੁਖ ਨਹੀਂ ਜਰਦੇ। ਉਸ ਕਿਹਾ ਪਿਛੋਂ ਟਿਬੀਉਂ ਕਿਉਂ ਇਥੇ ਆਏ ਹੋ। ਸੰਤਾਂ ਕਿਹਾ, ਇਕ ਏਸੇ ਦੁਖੋਂ, ਦੂਜੇ ਹੁਕੇ, ਸਿਗਰਟਾਂ ਦੇ ਧੂਏਂ ਦੇ ਦੁਖੋਂ। ਉਸ ਕਿਹਾ, ਮਾਸ ਸ਼ਰਾਬ ਤੋਂ ਤੇ ਤਮਾਕੂ ਮਾੜਾ ਨਹੀਂ ਸੰਤ ਜੀ ਕਿਹਾ, ਅਸੀਂ ਮਾਸ ਸ਼ਰਾਬ ਵਰਤਣ ਵਾਲੇ ਨਾਲ ਨਹੀਂ ਵਰਤਦੇ। ਅਸੀਂ ਨਾਮਧਾਰੀ ਹਾਂ। ਹਾਕਮ ਕੁਝ ਸਨਾਤਨ ਧਰਮੀ ਸੀ ਉਸ ਕਿਹਾ, ਤੁਸੀਂ ਅਕਾਲੀਆਂ ਤੋਂ ਹੋਰ ਧਰਮ ਰਖਦੇ ਹੋ? ਸੰਤ ਜੀ ਕਿਹਾ, ਤੁਸੀਂ ਬਾਣਾ ਹੀ ਦੇਖ ਲਵੋ ਜਦ ਅਸਾਡਾ ਤੇ ਉਨ੍ਹਾਂ ਦਾ ਨਹੀਂ ਇਕ, ਖਾਣਾ ਤੇ ਪੰਥ ਕਿਵੇਂ ਇਕ ਹੈ। ਉਸ ਨੂੰ ਅਸਰ ਹੋਇਆ ਤੇ ਉਹ ਲਿਖ ਕੇ ਮਿਸਲ ਠੱਪ ਗਿਆ ਕਿ ਇਨ੍ਹਾਂ ਨੂੰ ਕੋਈ ਕੁਝ ਨ ਕਵ੍ਹੇ। ਇਹ ਸਾਧਾਂ ਦਾ ਝੁੰਡ, ਡੇਰਾ ਹੈ। ਉਸ ਦਿਨ ਤੋਂ ਕੋਲ ਖੜੇ ਪੁਲਸ ਦੇ ਸਿਪਾਹੀ ਬੜੇ ਸ਼ਰਮਿੰਦੇ ਹੋ ਕੇ ਗਲੋਂ ਲੱਥੇ ਤੇ ਇਹ ਗੱਲ ਸਥੇ ਚੜ੍ਹ ਗਈ ਕਿ ਜਿਹੜਾ ਬੇਦੋਸ਼ੇ ਸਾਧਾਂ ਨਾਲ ਅੜੇ ਉਹ ਸ਼ਰਮਿੰਦਾ ਹੋਵੇ ਤੇ ਝੜੇ। ਫੇਰ ਸਿੱਖਾਂ ਦੇ ਘਰ ਬਹੁਤ ਆ ਟਿਕੇ। ਬਰਖਾ ਹੋਈ, ਫਸਲ ਬਹੁਤ ਹੋਇਆ। ਜ਼ਮੀਨ ਭੀ ਮਹਿੰਗੀ ਹੋਈ। ਪਹਿਲੋਂ ੧੫-੧੬ ਘਰ ਸੀ ਫੇਰ ੩੦-੪੦ ਹੋ ਗਏ। ਮੈਂ ਮਲੂਮ ਹੋਇਆ ਹਾਲ ਕੁਝ ਪਿਛੋਂ ਤੇ ਕੁਝ ਅਗੋਂ ਦੇ ਸਮੇਂ, ਤੇ ਸਿੱਖਾਂ ਦਾ ਥੋੜ੍ਹਾ

ਜਿਹਾ ਇਥੇ ਲਿਖ ਦਿੱਤਾ ਹੈ। ਸਤਿਗੁਰੂ ਜੀ ਤੇ ਸਿੱਖਾਂ ਦੇ ਬਚਨ ਹੋਰ ਭੀ ਸਮੇਂ ਸਮੇਂ ਇਸ ਬਾਰੇ ਆਉਣਗੇ।

## ਜ਼ਮੀਨ ਲੈਣ ਦਾ ਮੁਢ

ਸਤਿਗੁਰੂ ਜੀ ਟਿੱਬੀ, ਕਈ ਵਾਰ ਹਨੂਮਾਨਗੜ੍ਹ ਗੱਡੀ ਜੰਕਸ਼ਨ ਵਲੋਂ ਤੇ ਕਈ ਵਾਰੀ ਸਰਸੇ ਵਲੋਂ ਕਾਰ ਤੇ ਆ ਦਰਸ਼ਨ ਦਿੰਦੇ। ਏਕ ਸਮੇਂ ਅਗੇ ਭੀ ਤੇ ਇਸ ਸਮੇਂ ਭੀ ਸਤਿਗੁਰੂ ਜੀ ਸਰਸੇ ਵਲੋਂ ਕਾਰ ਤੇ ਲਾਲ ਸਿੰਘ ਡਰਾਈਵਰ, ਸੰਤ ਰਤਨ ਸਿੰਘ ਜੀ ਲਾਂਗਰੀ, ਭਾਈ ਵਜ਼ੀਰ ਸਿੰਘ ਜੀ ਤੇ ਚੰਨਣ ਸਿੰਘ ਜੀ, ਮੁਕੰਦ ਸਿੰਘ ਨੰਬਰਦਾਰ ਥਰਾਜ, ਸ: ਕੇਹਰ ਸਿੰਘ ਰਾਖ ਦਾ, ਕਾਰ ਤੇ ਨਾਲ ਸੀ। ਜਗ, ਮਲੇਰੇ, ਅਲੀਪੁਰ, ਕੰਜਰਵਾਲੇ ਦੇ ਪੂਲਾਂ ਤੇ ਖਲੋ ਇਸ ਧਰਤੀ ਵਲ ਗੌਰ ਨਾਲ ਤੱਕ ਕਹਿੰਦੇ, ਇਹ ਹੈ ਤੇ ਸਿੱਖਾਂ ਦੇ ਵੱਸਣ ਵਾਲੀ, ਪਰ ਬੜੇ ਜਤਨ ਨਾਲ ਬਣ ਕੁਝ ਚਿਰ ਪਿਛੋਂ ਸੁਖ ਖੱਟੀ ਬੜੀ ਦੇਵੇਗੀ। ਇਸ ਤਰਫ ਔੜ ਆਮ ਰਹਿੰਦੀ ਸੀ। ਪਸ਼ੂ ਰਾਖਵੇਂ ਤੇ ਜੰਗਲੀ ਤਿਹਾਏ ਮਰਦੇ ਸੀ। ਘਾਹ, ਪੰਨੀ, ਸੁਕ ਸੁਕ ਉਕੇ ਸੱਤਾ-ਹੀਣ ਹੋਏ ਪਉਣ ਤੇ ਪੈਰ ਦੇ ਠੁਡੇ ਨਾਲ ਉਡ ਜਾਂਦੇ ਸੀ। ਸਿੱਖਾਂ ਵਿਚ ਭੀ ਬਹੁਤੇ ਘਰ ਹੋਣ ਕਰਕੇ ਕੁਝ ਕਿਰਤ ਦਾ ਤਮ੍ਹਾ ਲਗਾ ਸੀ। ਟਿਬੀ ਦੇ ਖੂਹ ਲਾਗੇ ਲਗਦੀ ਜ਼ਮੀਨ ਇਕ ਦੂਜੇ ਤੋਂ ਵੱਧ ਹਿੱਸਾ ਲੈਣ ਦੀ ਕਰਦੇ ਸੀ ਖਿਚੋਤਾਣ, ਲੋਭ, ਮਾਣ, ਖੋਭ ਭੀ ਪਾਂਦੇ ਸੀ। ਸਤਿਗੁਰੂ ਜੀ ਸਿੱਖਾਂ ਨੂੰ ਜਦ ਦਰਸ਼ਨ ਦੇਂਦੇ ਤਦ ਸਮਝਾਉਂਦੇ ਸੀ, ਤੁਸੀਂ ਥੋੜ੍ਹਾ ਚਿਰ ਜੇਰਾ ਕਰ ਕੱਟੋਗੇ ਤਾਂ ਸੁਖ ਖੱਟੋਗੇ, ਨਹੀਂ ਤੇ ਜੋ ਦੁਖ ਜਰਿਆ ਜੇ, ਐਵੇਂ ਹੀ ਵਾਧੂ ਦੁਖ ਭਰਿਆ ਹੀ ਜਾਪੇਗਾ।

ਕਈ ਸਿੱਖ ਦਸਮ ਜੀ ਦੇ ਅਨੰਦਪੁਰੋਂ ਔਖੇ ਹੋ ਸਿੱਖਾਂ ਦੇ ਨਿਕਲਣ ਵਾਲੀ ਕਥਾ ਭੀ ਸੋਚਦੇ ਕਿ ਭਾਵੇਂ ਤੁਰਕਾਂ ਤੋਬਰੇ ਤੇ ਛਿਤਰ ਪਲਾਣੇ ਹੀ ਖੋਹੇ ਸੀ, ਪਰ ਸਿੱਖ ਭੀ ਔਖੇ ਹੋਏ ਸੀ। ਸਿੱਖਾਂ ਦਾ ਔਖ ਤੇ ਸਮੇਂ ਦਾ ਸਹਿਮ ਸਿਰ ਤੇ ਦੇਖ ਸਤਿਗੁਰੂ ਜੀ ਚੰਨਣ ਸਿੰਘ ਜੀ ਤੇ ਮੁਕੰਦ ਸਿੰਘ ਜੀ ਨਾਲ ਦਿਲ ਦੀ ਵੇਦਨਾ ਕਦੇ ਕਰਦੇ ਤੇ ਕਹਿੰਦੇ ਕਿ ਜੇ ਇਹ ਜ਼ਮੀਨ ਮਿਲ ਜਾਵੇ ਤਾਂ ਸਿੱਖਾਂ ਨੂੰ ਜਿਤਨੀ ਮਿਲ ਸਕੇ ਲੈ ਦੇਈਏ। ਚੰਨਣ ਸਿੰਘ ਦੇ ਪਿਤਾ ਦਿਆਲ ਸਿੰਘ ਜੀ ਦਾ ਤੇ ਜ਼ਹੀਰੁੱਦੀਨ ਅਮਰਾਸਰ ਵਡੇ ਦੇ ਵਡੇ ਮਾਲਕ ਨੇਕ ਪੁਰਸ਼ ਦਾ ਪੱਗ ਵੱਟ ਭਰਾਵਾਂ ਵਾਲਾ ਸਨੇਹ ਸੀ ਤੇ ਉਸ ਪਾਰੋਂ ਜ਼ਹੀਰੁੱਦੀਨ ਚੰਨਣ ਸਿੰਘ ਨਾਲ ਭੀ ਤਿਵੇਂ ਸਨੇਹ ਵਿਚ ਵਰਤਦਾ ਸੀ। ਸ਼ਾਦੀ, ਗ਼ਮੀ ਤੇ ਸਾਕੀਂ ਸੰਬੰਧੀਂ ਭੀ ਜਾਂਦੇ ਮਿਲਦੇ ਸੀ। ਮੁਕੰਦ ਸਿੰਘ ਥਰਾਜ ਦੇ ਨੰਬਰਦਾਰ ਨੇ ਪੜ੍ਹਿਆ ਹੋਇਆ ਹੋਣ ਕਰ ਕਾਲਾਂ ਪਿਆਂ ਵਿਚ ਜਗ, ਮਲੇਰੇ ਸਰਕਾਰ ਵਲੋਂ ਠੇਕਾ ਲੈ ਡਿਗੀ ਪਾਣੀ ਲਈ ਪੁਟਾਈ ਸੀ ਦੋ ਆਨੇ ਦਿਹਾੜੀ ਮਰਦ, ਤੇ ਇਕ ਆਨਾ ਤੀਵੀਂ ਦੀ ਦੇ। ਉਸ ਦੀ ਭੀ ਵਾਕਫੀ ਜਗ, ਮਲੇਰੇ, ਅਮਰਾਸਰ ਨਿੱਕੇ ਵਡੇ ਤੇ ਚੁਰਾਲ, ਕੋਟਲੀ, ਅਲੀਪੁਰ ਦੇ ਲੋਕਾਂ ਮੁਖਤਾਰਾਂ ਵਿਚ ਵਾਹਵਾ ਸੀ। ਚੰਨਣ ਸਿੰਘ ਤੇ ਮੁਕੰਦ ਸਿੰਘ ਦੇ ਮਨ ਵਿਚ ਸਤਿਗੁਰੂ ਜੀ ਦੀ ਗਲ ਚੇਤੇ ਸੀ ਕਿ ਜ਼ਮੀਨ ਚੰਗੀ ਹੈ। ਪਰ ਹਾਲੇ ਤੰਗੀ ਹੈ, ਇਸ ਨੂੰ ਵੇਖ ਲੈ ਟਿਕਾਂਗੇ ਏਥੇ।

ਏਕ ਸਮੇਂ ਮਾਤਾ ਜੀਉਣ ਕੌਰ ਜੀ ਇਕ ਨੱਗਰ ਬੀਕਾਨੇਰ ਵਿਚ ਸਿੱਖ ਵਲ ਸਿੱਖਾਂ

ਸਮੇਤ ਗਏ ਸੀ। ਕੋਲ ਨੇੜੇ ਦੇ ਘਰ ਡਿਗੀ ਸੀ ਬ੍ਰਾਹਮਣ ਸੇਠਾਂ ਵਲੋਂ ਸੌਂਪਣਾ ਰਾਖੀ ਤੇ ਬੈਠਾ, ਸਿੱਖਾਂ ਨੂੰ ਜਲ ਭਰਨ ਸਮੇਂ ਕਹੇ, ਗੜਵੇ ਨਾ ਵਹਾਓ। ਸਿੱਖਾਂ ਕਿਹਾ, ਤੇਰੀ ਬਾਲਟੀ ਕੇਹੀ ਕੋਝੀ ਮੈਲੀ ਹੈ ਤੇ ਸਾਡੇ ਗੜਵੇ ਸੋਹਣੇ ਤੇ ਲਿਸ਼ਕਦੇ ਹਨ, ਉਸ ਮਸਾਂ ਜਲ ਭਰਨ ਦਿੱਤਾ। ਬਾਅਦ ਇਕ ਸਮੇਂ ਮਾਤਾ ਜੀ ਹਨੂਮਾਨਗੜ੍ਹ ਗੱਡੀ ਤੋਂ ਉਤਰੇ ਸੀ ਤੇ ਜੌੜਕੀਆਂ ਦੇ ਜਵੰਦ ਸਿੰਘ, ਹਜੂਰਾ ਸਿੰਘ, ਬਲਵੰਤ ਸਿੰਘ ਨੇ ਦੋ ਤਿੰਨਾਂ ਕੋਹਾਂ ਤੋਂ ਦੁਧ ਲਿਆਂਦਾ। ਸਭ ਸਾਧਾਂ ਨੂੰ ਛਕਾਇਆ। ਸਾਧਾਂ ਕੋਲ ਬੈਠੇ ਉਸ ਬ੍ਰਾਹਮਣ ਨੂੰ ਭੀ ਦੁਧ ਛਕਾਇਆ ਮਾਤਾ ਜੀ ਕਹੇ। ਸਿੱਖਾਂ ਨੂੰ ਕੋਈ ਪਤਾ ਨਾ ਸੀ, ਤੇ ਬ੍ਰਾਹਮਣ ਦੁਧ ਛਕ ਹੱਥ ਜੋੜ ਮਾਤਾ ਜੀ ਅਗੇ ਅਰਜ਼ ਕੀਤੀ, ਇਸ ਦੇਸ਼ ਵਿਚ ਤੇ ਜਲ ਮਿਠਾ ਛੱਡਿਆ ਫੋਕਾ ਭੀ ਕੋਈ ਕਿਸੇ ਨੂੰ ਮੁਸ਼ਕਲ ਮੰਗਿਆਂ ਪਿਆਂਦਾ ਏ। ਤੁਸਾਂ ਮੈਨੂੰ ਬਿਨ ਮੰਗੇ ਦੁਧ ਪਿਆਇਆ ਏ। ਮੈਂ ਤੁਹਾਨੂੰ ਡਿਗੀ ਚੋਂ ਨਹਿਰੀ ਜਲ ਪਾਇਆ ਨਹੀਂ ਸਾਂ ਕੱਢਣ ਦੇਂਦਾ। ਤੁਸੀਂ ਮੈਨੂੰ ਆਪਣੇ ਸੁਭਾਅ ਵਾਲਾ ਸਬਕ ਗੁਣ ਦਿਓ। ਮਾਤਾ ਜੀ ਸਾਧਾਂ ਤੋਂ ਭਜਨ ਦਿਵਾ ਕਿਹਾ, ਇਸੇ ਵਿਚ ਸਭ ਸੁਧਾਂ ਹਨ, ਤੂੰ ਤਮਾਕੂ ਛੱਡ ਦੇ। ਉਸ ਬ੍ਰਾਹਮਣ ਡੱਬੀ ਸਿਗਰਟਾਂ ਵਾਲੀ ਸੁਟ ਦਿੱਤੀ। ਤੇ ਭਜਨ ਕਰਨ ਲਗ ਪਿਆ।

ਗੱਡੀ ਕਿੰਨੇ ਘੰਟੇ ਸਟੇਸ਼ਨ ਤੇ ਨਾ ਆਈ। ਗੱਡੀ ਜਦ ਆਈ ਮਾਤਾ ਜੀ ਚੜ੍ਹੇ ਤਾਂ ਉਸ ਬ੍ਰਾਹਮਣ ਆ ਚਰਨੀਂ ਲਗ ਕਿਹਾ, ਮੈਂ ਏਨੇ ਚਿਰ ਵਿਚ ਕਿੰਨੀਆਂ ਡੱਬੀਆਂ ਫੂਕ ਦੇਣੀਆਂ ਸਨ, ਤੁਸੀਂ ਮੇਰੇ ਤੇ ਬੜਾ ਪਰ-ਉਪਕਾਰ ਕੀਤਾ ਹੈ। ਜੋ ਆਖਦੇ ਹਨ, ਰੱਬ ਦਾ ਕੀ ਪਾਣਾ, ਏਧਰੋਂ ਪੁਟਣਾ ਤੇ ਓਧਰ ਲਾਉਣਾ, ਤੁਸਾਂ ਸੋ ਮੱਤ ਮੇਰੇ ਮਨ ਨੂੰ ਧਿਆਨ ਲਾਉਣ ਲਈ ਦਿੱਤੀ ਹੈ, ਇਸ ਨਾਮ ਵਲ ਲਾ ਕੇ। ਕਿਉਂਕਿ ਮਨ ਬਾਂਦਰ ਵਾਂਗੂ ਵਿਹਲਾ ਤੇ ਬੈਠਦਾ ਹੀ ਨਹੀਂ, ਸੁਘੜ ਇਸ ਨੂੰ ਸੁਚੱਜੇ ਬੰਨੇ ਲਾ ਸੁਧ ਕੰਮ ਕਰਦੇ ਹਨ ਤੇ ਬੇਬੁਧੇ ਚੱਟੀ ਭਰਦੇ ਹਨ। ਮਾਤਾ ਜੀ ਬਚਨ ਕੀਤਾ, ਵੀਰਾ ਸਤਿਗੁਰੂ ਰਾਮ ਸਿੰਘ ਜੀ ਜਿਵੇਂ ਸਭ ਗੁਰੂ ਪੈਗੰਬਰਾਂ ਅਵਤਾਰਾਂ ਤੋਂ ਬਾਅਦ ਆਏ ਹਨ, ਤਿਵੇਂ ਉਨ੍ਹਾਂ ਸਭ ਪੰਥਾਂ ਵਿਚੋਂ ਸਾਰ ਰੱਖ ਅਸਾਰ ਤੱਜ ਨਾਮਧਾਰੀ ਪੰਥ ਦੀ ਸਾਜਨਾ ਕੀਤੀ ਹੈ ਤੇ ਸਿੱਖਾਂ ਨੂੰ ਗੁਰਮੱਤ ਦਿੱਤੀ ਹੈ। ਭਾਵੇਂ ਕੋਈ ਨਾ ਮੰਨੇ, ਮੇਰੀ ਸਮਝੇ ਸਭ ਪੰਥਾਂ ਦੇ ਸਾਰ ਤੱਤ ਨਾਮਧਾਰੀ ਪੰਥ ਨੂੰ ਸਤਿਗੁਰੂ ਰਾਮ ਸਿੰਘ ਜੀ ਦਯਾ ਕਰ ਬਖਸ਼ ਦਿੱਤੇ ਹਨ। ਬ੍ਰਾਹਮਣ ਚਰਨੀਂ ਲਗ ਚਲਾ ਗਿਆ।

ਸਤਿਗੁਰੂ ਜੀ ਇਸ ਸਮੇਂ ਸਭ ਹਿੰਦੂਆਂ ਨਾਮਧਾਰੀਆਂ ਨੂੰ ਆਪਣੀ ਵਡੀ ਸੂਝ ਸਦਕਾ ਆਪੋ ਵਿਚ ਸਲੂਕ ਰਖਣਾ ਤੇ ਅੰਗਰੇਜ਼ ਦੀ ਮੱਤੇ ਨਾ ਲਗਣਾ, ਆਪਣੇ ਧਰਮ ਭਜਨ ਬਾਣੀ ਪ੍ਰੇਮ ਨੇਮ ਨੂੰ ਤੇ ਅੰਗਰੇਜ਼ ਨਾਲ ਉਹੋ ਨਾ-ਮਿਲਵਰਤਣ ਰਖ ਔਖਾ ਸਮਾਂ ਲੰਘਾਉਣ ਲਈ ਗਿਆਨ ਦੇਂਦੇ ਸੀ। ਜੋ ਸਿੱਖ ਗੁਰੂ ਅਮਰਦਾਸ ਜੀ ਦੇ ਥੜੇ ਬਨਾਉਣੇ ਤੇ ਢਾਣੇ ਮੰਨਦੇ ਰਹੇ, ਸੋ ਸੁਖੀ ਰਹੇ ਔਖੇ ਸਮੇਂ ਆਏ ਤੇ ਜੋ ਇਹ ਵਖਤ ਹੀ ਮੰਨਦੇ ਰਹੇ, ਉਹ ਦੁਖੀ ਭੀ ਹੋਏ ਤੇ ਪਛਤਾਵਾ ਵੀ ਕੀਤਾ। ਸਤਿਗੁਰੂ ਜੀ ਫੇਰ ਭੀ ਮਾਤਾ ਦੀ ਮਮਤਾ ਤੇ ਸਨੇਹ ਵਾਲਾ ਸੁਭਾ ਨਿਭਾਇਆ। ਨਾ ਮੰਨਦਿਆਂ ਨੂੰ ਭੀ ਕਿਹਾ ਕਿ ਵਕਤ ਸੰਭਾਲੋ ਤੇ ਔਖੇ ਸਮੇਂ ਕੋਲ ਆਇਆਂ ਨੂੰ, ਰੁਖਾ ਬੋਲ ਕੋਲਦੇ ਨੂੰ ਭੀ ਨਾ ਕਰਨ ਦਿੱਤਾ, ਸਗੋਂ ਸਭ ਸਰਨ ਆਏ ਦੀ ਸਹਾਇਤਾ ਕੀਤੀ। ਇਹ ਸਮਾਂ ਅਗੋਂ ਸਭ ਆਇਆ ਮੈਂ ਲਿਖਾਂਗਾ। ਜੇ ਜੀਵਨ ਪੁਸਤਕ ਛਪਵਾਉਣ ਤੱਕ ਬਣਿਆ ਰਿਹਾ, ਨਹੀਂ ਤੇ ਜਿਵੇਂ ਰਾਮ ਦੀ ਰਜ਼ਾ।

ਸਤਿਗੁਰੂ ਜੀ ਸਤਿਜੁਗ ਤੇ ਸਭ ਜ਼ਿਲਿਆਂ ਜੋਗ ਮੇਲੇ ਤੇ ਸਿੱਖਾਂ ਜੋਗ ਪਾਠ ਕਰਾਣੇ ਲਿਖਵਾਏ। ਆਪਣੇ ਨਾਲ ਹਜ਼ੂਰੀ ਜਥੇ ਤੋਂ ਵੱਧ ਸ ਲਛਮਣ ਸਿੰਘ, ਸ: ਦਯਾ ਸਿੰਘ, ਆਲਮ ਜੀ, ਚਕਰਵਰਤੀ ਜੀ ਲੈ ਦਰਸ਼ਨ ਦੇਣੇ ਛਪਵਾਇਆ। ਸਤਿਗੁਰੂ ਜੀ ੩੦ ਅੱਸੂ ੧ ਕੱਤਕ ਸਕੇਤ ਤੇ ਮੰਡੀ ਦੀ ਸੰਗਤ ਨੂੰ ਦਰਸ਼ਨ ਦਿੱਤੇ। ਸੰਗਤ ਨੇ ਵਿਤੋਂ ਵਧ ਪਾਠ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਾਉਣੇ ਮੰਨੇ। ੩ ਕਤਕ ਗੁਜਰਾਂਵਾਲੇ ਦਰਸ਼ਨ ਦਿਤੇ। ਦੂਰ ਨੇੜੇ ਦੇ ਨਗਰਾਂ ਤੋਂ ਬਹੁਤ ਸੰਗਤ ਆਈ ਤੇ ਪਾਠ ਕਰਨੇ ਕਰਾਣੇ ਲਿਖਾਏ। ਮੈਂ ਇਕ ਇਕ ਦਾ ਨਾਮ ਵਿਸਥਾਰ ਦੇ ਵਿਚਾਰ ਕਾਰਨ ਨਹੀਂ ਲਿਖਦਾ। ਸੰਤ ਅਤਰ ਸਿੰਘ ਜੀ, ਸੋਹਣ ਸਿੰਘ, ਸੁੰਦਰ ਸਿੰਘ ਜੀ ਇਸ ਸਮਾਗਮ ਵਿਚ ਸਤਿਗੁਰੂ ਜੀ ਸਾਥ ਲੈ ਚਾਰ ਕੱਤਕ ਰਾਵਲਪਿੰਡੀ ਪੁਜੇ। ਸ: ਆਤਮਾ ਸਿੰਘ ਜੀ ਤੇ ਲੀਲ੍ਹਾ ਵੰਤੀ ਆਪਣੀ ਹੱਥੀਂ ਸੇਵਾ ਕਰ ਭਾਂਡੇ ਮਾਂਜਦੇ ਸੰਗਤ ਦੇ। ਕੈਮਲਪੁਰ, ਹਜ਼ਰੋ ਗੁਜਰ ਖਾਂ ਵਲ ਦੀ ਸੰਗਤ ਬਹੁਤ ਜੁੜੀ ਸੀ। ਅਕਾਲੀ, ਨਿਰੰਕਾਰੀ, ਸਹਿਜਧਾਰੀ ਭੀ ਬਹੁਤ ਜੁੜੇ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਕਰਨ ਦਾ ਉਪਦੇਸ਼ ਸੁਣ ਸਭ ਨੇ ਬੜਾ ਉਤਸ਼ਾਹ ਦਿਖਾਇਆ। ਜਦ ਸੰਤ ਇੰਦਰ ਸਿੰਘ ਜੀ ਨੇ ਪਰਚਾਰ ਵਿਚ ਕਿਹਾ ਕਿ ਬੁਧਮੱਤ ਤਦ ਹੀ ਸੰਸਾਰ ਤੇ ਲੰਕਾ, ਚੀਨ, ਜਾਪਾਨ ਮਕਦੂਨੀਆ, ਮਿਸਰ ਆਦਿ ਦੇਸਾਂ ਤੱਕ ਵਧਿਆ ਸੀ ਜਦ ਅਸ਼ੋਕ ਰਾਜਾ ਦੇ ਪੁਤਰ ਮਹਿੰਦਰ ਤੇ ਉਸ ਦੀ ਧੀ ਬੁਧਮੱਤ ਦਾ ਪਰਚਾਰ ਕਰਨ ਲਈ ਲੱਕ ਬੰਨ੍ਹ ਨਿਕਲ ਤੁਰੇ ਸੀ ਤੇ ਕਿਹਾ, ਦੇਖੋ ਅੰਗਰੇਜ਼ ਕੋੜ੍ਹਿਆਂ ਦੀ ਸੇਵਾ ਕਰਦੇ ਹਨ ਜੇ ਇਕ ਭੀ ਈਸਾ ਤੇ ਈਮਾਨ ਲੈ ਆਵੇ ਤਾਂ ਸਭ ਖੇਚਲ ਸਫਲ ਹੋਈ ਮੰਨਦੇ ਹਨ, ਤੇ ਉਨ੍ਹਾਂ ਨੂੰ ਸਭ ਔਖ ਭੁਲ ਜਾਂਦੇ ਹਨ। ਜਿਵੇਂ ਇਹ ਜੋੜਾ ਸਰਦਾਰ ਤੇ ਸਰਦਾਰਨੀ ਮਨੋ ਹੋ ਕੇ ਨਾਮਧਾਰੀ ਪੰਥ ਦਾ ਪਰਚਾਰ ਕਰਨ ਵਲ ਲਗੇ ਹਨ। ਜੇ ਸਭ ਸਿੱਖ ਐਸਾ ਉਮਾਹ ਲੈ ਲੱਗਣ ਤਾਂ ਕੋਈ ਕੋਨਾ ਕਿਸੇ ਦੇਸ਼ ਦਾ ਨਾ ਰਹਿ ਜਾਵੇ ਜਿਥੇ ਸਤਿਗੁਰੂ ਰਾਮ ਸਿੰਘ ਜੀ ਦੇ ਉਪਦੇਸ਼ ਦਾ ਸੰਦੇਸ਼ ਨਾ ਪਹੁੰਚੇ। ਦੇਖੋ ਇਹ ਆਸਾ ਦੀ ਵਾਰ ਦਾ ਕੀਰਤਨ ਕਰਦੇ ਹਨ, ਦੂਰ ਨੇੜੇ ਜਾਂਦੇ ਹਨ, ਭਜਨ ਬਾਣੀ ਕਰਦੇ ਕਰਾਂਦੇ ਹਨ ਤੇ ਵਿਦਿਆ ਗੁਰਮੁਖੀ ਪੜ੍ਹਾਉਂਦੇ ਹਨ। ਤੁਹਾਡੇ ਭਾਂਡੇ ਵੀ ਮਾਂਜਦੇ ਹਨ।

ਸ: ਆਤਮਾ ਸਿੰਘ ਜੀ ਪਰਚਾਰ ਕੀਤਾ ਕਿ ਇਨਸਾਨ ਜਿਸ ਸੁਹਬਤ ਵਿਚ ਪਲਦਾ ਏ, ਉਹੋ ਜਿਹਾ ਹੀ ਉਸ ਦਾ ਮਨ ਤੇ ਮਜ਼ਹਬ ਬਣ ਜਾਂਦਾ ਹੈ। ਚਾਹੀਦਾ ਇਹ ਹੈ ਕਿ ਜਿਸ ਕੌਮ ਵਿਚ ਜੰਮੇ ਜਾਂ ਪਲੇ, ਉਸੇ ਦੀ ਪੈਰਵੀ ਵਿਚ ਪੂਰਾ ਹੋ ਕੇ ਸਾਫ ਦਿਲੋਂ ਲੱਗੇ। ਪਰਮੇਸ਼ਰ ਉਹਨੂੰ ਉਥੇ ਹੀ ਸੁਖ ਸ਼ਾਂਤੀ ਦੇਵੇਗਾ। ਕਿਉਂਕਿ ਸਾਰੀ ਉਸ ਦੀ ਹੀ ਸਾਜਨਾ ਹੈ। ਹਾਂ, ਜੇ ਉਸ ਨੂੰ ਉਸ ਕੌਮ ਤੇ ਪੰਥ ਦੇ ਧਰਮ ਵਿਚੋਂ ਅਸਲੀਅਤ ਨਾ ਮਿਲੇ ਤਾਂ ਦਿਲ ਖੋਲ੍ਹ ਕੇ ਹੋਰ ਧਰਮਾਂ ਨੂੰ ਟੋਲ ਆਪਣਾ ਸਹੀ ਟੀਚਾ ਥਾਂ ਬਣਾ ਲਵੇ। ਇਸ ਨੂੰ ਜ਼ਰੂਰ ਸੁਖ ਸ਼ਾਂਤੀ ਦੀ ਪ੍ਰਾਪਤੀ ਹੋਵੇਗੀ ਤੇ ਕਿਹਾ, ਅੱਜ ਕਲ ਦੇ ਅੰਗਰੇਜ਼ੀ ਸਕੂਲਾਂ ਦੇ ਪੜ੍ਹੇ ਮੁੰਡੇ ਪ੍ਰਸ਼ਨ ਕਰਦੇ ਹਨ, ਸਾਨੂੰ ਨਾਮ ਬਾਣੀ ਦਾ ਸਵਾਦ ਨਹੀਂ ਆਉਂਦਾ ਪਰ ਉਹ ਸੋਚਦੇ ਨਹੀਂ, ਝੂਠੇ ਕੋਰਸਾਂ ਲਈ ਕਿੰਨੇ ਸਾਲ ਤੇ ਕਿੰਨੀ ਮਿਹਨਤ ਲਗਦੀ ਏ। ਸਚੇ ਕੋਰਸ ਲਈ ਭੀ ਕੁਝ ਸਮਾਂ ਮਿਹਨਤ ਤੇ ਕੁਰਬਾਨੀ ਦੀ ਲੋੜ ਏ। ਸ੍ਰੀ ਗੁਰੂ ਗ੍ਰੰਥ ਸਾਹਿਬ ਬਾਬਤ ਸਰਦਾਰ ਜੀ ਨੇ ਕਿਹਾ ਕਿ ਜੇ ਗੁਰੂ ਕੇ ਸ਼ਸਤਰ ਬਸਤਰ, ਜੋੜੇ ਤੋੜੇ ਸਾਂਭੇ ਅਜੇ ਮਿਲਦੇ ਹਨ ਤਾਂ ਉਹ ਬੀੜ ਜਿਸ ਨੂੰ ਸਾਡੇ ਵੀਰ ਗੁਰ-ਗੱਦੀ ਦਿੱਤੀ ਆਖਦੇ ਹਨ, ਉਹ ਕਿੱਥੇ ਗਈ, ਕਿਉਂ ਨਹੀਂ ਸਾਡੇ ਵੀਰ ਵਿਖਾਂਦੇ। ਗੁਰੂ ਗੋਬਿੰਦ ਸਿੰਘ ਜੀ ਕਿਤੇ ਸੰਗਤ ਸਿੰਘ ਨੂੰ ਕਲਗੀ ਸਜਾ ਦੇਂਦੇ ਹਨ,

ਕਿਤੇ ਕਨਾਤਾਂ ਤਨਾ ਰਾਤ ਅਲੋਪ ਹੁੰਦੇ ਹਨ, ਕਿਤੇ ਬਾਦ ਬਾਲਣ ਲਿਆਉਣ ਵਾਲੇ ਸਿੱਖ ਤੇ ਪੰਜਾਬੋਂ ਆਏ ਸਾਧਾਂ ਨੂੰ ਕੁਵੈਤ ਘੋੜੇ ਤੇ ਚੜ੍ਹੇ ਮਿਲ ਸੰਗਤ ਵਲ ਸੁਨੇਹਾ ਭੇਜਦੇ ਹਨ, ਕਿਤੇ ਰੁਸਤਮ ਰਾਏ ਤੇ ਬਾਲਾ ਰਾਓ ਨੂੰ ਪੂੰਨੇ ਦੇ ਕਿਲ੍ਹੇ ਵਿਚੋਂ ਕੱਢ ਮਨਮਾਢ ਛੱਡ ਹਜ਼ੂਰ ਸਾਹਿਬ ਨੰਦੇੜ ਸੁਨੇਹੇ ਭੇਜਦੇ ਹਨ ਕਿ ਮੈਂ ਕਿਤੇ ਖਾਲਸੇ ਵਿਚੋਂ ਗਿਆ ਨਹੀਂ। ਕਿਤੇ ਪਿਸ਼ੌਰ ਦੇ ਸਿੱਖ ਨੂੰ ਦਰਸ਼ਨ ਦੇਣ ਆਏ ਗੁਰੂ ਬਾਲਕ ਸਿੰਘ ਜੀ ਨੂੰ ਮਿਲ ਗੁਰਤਾ ਸੌਂਪ ਸਤਿਗੁਰੂ ਰਾਮ ਸਿੰਘ ਜੀ ਜੋਗ ਨਿਜ ਸਕਤ ਦੇਣ ਦੀ ਪੱਕੀ ਕਰਦੇ ਹਨ ਤੇ ਕਾਬਲ ਪੁਜਦੇ ਹਨ ਜਿਥੇ ਕੋਠਾ ਸਾਹਿਬ ਗੁਰਦੁਆਰਾ ਹੈ, ਅਸੀਂ ਦਿਖਾ ਸਕਦੇ ਹਾਂ। ਪਉੜਾਂ ਘੋੜੇ ਦਿਆਂ ਦੀ ਅਵਾਜ਼ ਅਜੇ ਸੁਣੀਦੀ ਹੈ ਇਤਿਹਾਸਕ ਦਿਨ ਤੇ।

ਸਰਦਾਰ ਜੀ ਕਿਹਾ, ਅਸੀਂ ਸੂਝਵਾਨਾਂ ਨੂੰ ਸਮਝ ਦੇਣੀ ਚਾਹੁੰਦੇ ਹਾਂ। ਪਾਵਰ ਹਾਊਸ ਨਾਲ ਜੁੜੇ ਬਿਨਾਂ ਜਿਵੇਂ ਕਿਤੇ ਬੱਤੀ ਨਹੀਂ ਜਗਦੀ, ਤਿਵੇਂ ਗੁਰੂ ਨਾਨਕ ਦੇ ਮੁਖ ਨਾਲ ਕੰਨ ਮਿਲੇ ਬਿਨਾਂ ਸਵਾਦ ਮਸਤੀ, ਸੁਖ ਸ਼ਾਂਤੀ ਨਹੀਂ ਮਿਲ ਸਕਦੀ। ਉਸ ਗੁਰੂ ਨਾਨਕ ਦਾ ਮੁਖ ਤੇ ਸਰੂਪ ਸਤਿਗੁਰੂ ਰਾਮ ਸਿੰਘ ਜੀ ਦੇਹ ਕਰਕੇ ਪਹਿਰੇ ਦੇ ਮਾਲਕ ਹਨ। ਆਓ ਜਿਸ ਇਨ੍ਹਾਂ ਸੁਗਾਤਾਂ ਮਸਤੀ, ਸੁਖ ਸ਼ਾਂਤੀ ਤੇ ਗੁਰਬਾਣੀ ਭਜਨ ਦਾ ਸਵਾਦ ਲੈਣਾ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਕੰਨ ਕਰ ਭਜਨ ਪੁਛੋ ਤੇ ਅੰਤਰ ਆਤਮਾ ਚਾਨਣਾ ਕਰੋ। ਨਹੀਂ ਤੇ ਬਿਨ ਸਬਦੇ ਅੰਤਰ ਅਨ੍ਹੇਰਾ ਹੀ ਰਹੇਗਾ। ਇਹ ਸਾਰਾ ਉਪਦੇਸ਼ ਸੁਣ ਕਈ ਸਹਿਜਧਾਰੀ ਸਨਾਤਨੀ ਤੇ ਅਕਾਲੀ ਸਿੱਖਾਂ ਅਰਜ਼ ਕਰ ਭਜਨ ਪੁਛਿਆ, ਜਿਵੇਂ ਚੱਕ੍ਰਵਰਤੀ ਜੀ ਦੇ ਬੋਲਣ ਤੇ ਪਾਠ ਕਰਨੇ ਕਰਾਉਣੇ ਆਦਿ ਗ੍ਰੰਥ ਸਾਹਿਬ ਦੇ ਬਹੁਤ ਸਿੱਖਾਂ ਮੰਨੇ ਸੀ।

ਸ੍ਰੀ ਆਲਮ ਜੀ ਪੰਜ ਕੱਤਕ ਬੜੇ ਸਹਿਜ ਸੁਭਾ ਵਿਚ ਕੀਰਤਨ ਬਾਅਦ ਪਰਚਾਰ ਕੀਤਾ। ਜੇ ਕੋਈ ਸਤਿਗੁਰੂ ਰਾਮ ਸਿੰਘ ਜੀ ਤੇ ਪ੍ਰਤੀਤ ਨ ਲਿਆਵੇ ਤਾਂ ਇਹ ਓਪਰੀ ਗਲ ਨਹੀਂ ਕਿਉਂਕਿ ਗੁਰੂ ਨਾਨਕ ਤੋਂ ਬਾਅਦ ਗੁਰੂ ਅੰਗਦ ਤੇ, ਗੁਰੂ ਅਰਜਨ ਜੀ ਤੋਂ ਬਾਅਦ ਗੁਰੂ ਹਰਿਗੋਬਿੰਦ ਜੀ ਤੇ, ੭ਵੇਂ ੮ਵੇਂ ਤੋਂ ਬਾਅਦ ਗੁਰੂ ਤੇਗਬਹਾਦਰ ਜੀ ਤੇ ਸਭ ਨੇ ਸਰਧਾ ਨਾ ਧਾਰੀ ਸੀ। ਗੁਰੂ ਤੇਗਬਹਾਦਰ ਜੀ ਦੇ ਆਇਆਂ ਅੰਮ੍ਰਿਤਸਰੀਆਂ ਗੁਰਦੁਆਰਿਆਂ ਦੇ ਬੂਹੇ ਬੰਦ ਕਰ ਲਏ ਸੀ ਤੇ ਸਰਾਪ "ਅੰਮ੍ਰਿਤਸਰੀਏ ਅੰਦਰ ਸੜੀਏ" ਲੈ ਲਿਆ ਸੀ। ਸਾਡਾ ਹੋਕਾ ਦੇਣਾ ਫਰਜ਼ ਹੈ, ਹੇ ਦੁਨੀਆਂ ਦੇ ਲੋਕੋ! ਆਓ ਗੁਰੂ ਨਾਨਕ ਦਾ ਸ਼ਬਦ ਉਸੇ ਗੁਰੂ ਪਰੰਪਰਾ ਦੇ ਗੁਰੂ ਮੁਖ ਤੇ ਹੁਕਮ ਤੋਂ ਲਵੋ। ਆਲਮ ਜੀ ਕਿਹਾ, ਜੇ ਕਰਤੇ ਵਕਤ ਦੇ ਹਿੰਮਤ ਦਿੱਤੀ ਤਾਂ ਦਸਮ ਜੀ ਦੇ ਨਦੇੜੋਂ ਬਾਅਦ ਦੇ ਸਾਰੇ ਇਤਿਹਾਸਕ ਕਾਰਨਾਮੇ ਅਸਥਾਨ ਪ੍ਰਗਟ ਕੀਤੇ ਜਾਣਗੇ। ਪਰ ਅਸੀਂ ਅਜੇ ਅਜ਼ਾਦੀ ਮਿਲਣ ਨੂੰ ਉਡੀਕ ਰਹੇ ਹਾਂ ਤੇ ਕਿਹਾ, ਇਸ ਜੋੜੀ ਵਰਗਾ ਜੇ ਹੋਰ ਸਰਦਾਰ ਤੇ ਵਿਦਵਾਨ ਜਤਨ ਕਰਨ ਤਾਂ ਸਤਿਗੁਰੂ ਜੀ ਦੇ ਨਾਮ ਦਾ ਝੰਡਾ ਸਾਰੇ ਸੰਸਾਰ ਤੇ ਝੁਲ ਸਕਦਾ ਹੈ। ਮੇਲੇ ਦਾ ਭੋਗ ਪਿਆ ਤੇ ਸਤਿਗੁਰੂ ਜੀ ਇਕ ਕੋਲ ਬੈਠੇ ਸਿੱਖ ਨਾਲ ਬਚਨ ਕੀਤਾ, ਜਿਵੇਂ ਇਸ ਮੇਲੇ ਤੇ ਸਰਦਾਰ ਜੀ, ਆਲਮ ਜੀ ਤੇ ਚੱਕ੍ਰਵਰਤੀ ਜੀ ਦੇ ਪਰਚਾਰ ਵਿਚ ਸੱਤਾ ਸਾਨੂੰ ਜਾਪੀ ਏ, ਅਸੀਂ ਦਾਹਵੇ ਨਾਲ ਆਖਦੇ ਹਾਂ, ਜੇ ਇਸ ਸ਼ੌਕ ਨਾਲ ਸਰਦਾਰ ਲੋਕ ਤੇ ਵਿਦਵਾਨ ਨਾਮਧਾਰੀ ਪੰਥ ਦੇ ਪਰਚਾਰ ਲਈ ਜੁੱਟ ਪੈਣ ਤਾਂ ਕੋਈ ਕੋਨਾ ਕਿਸੇ ਦੇਸ਼ ਦਾ ਗੁਰਮਤਿ ਵਲੋਂ ਊਣਾ ਨਹੀਂ, ਰਹਿ ਸਕਦਾ।

# ਪੰਜਾਬੀ ਪੜ੍ਹੋ

ਸਤਿਗੁਰੂ ਜੀ ਪਾਠਾਂ ਸੰਬੰਧੀ ਮੇਲੇ ਮਿਥਿਆਂ ਤੇ ਅੰਮ੍ਰਿਤਸਰ ਠੇਠਰਕੇ, ਚੰਦੋਵਾਲ, ਚਵਿੰਡੇ ਬਾਜਵਿਆਂ, ਖੰਡੂਵਾਲੀ, ਵਲਟੋਹੇ, ਡਫਰਕੇ, ਵਰਨ, ਮਾਨਾਂਵਾਲੇ, ਮੰਡੀ ਕਾਲੇ ਕੀ ਆਦਿ ਦਰਸ਼ਨ ਦਿੱਤੇ ਤੇ ਨਨਕਾਣੇ ੨੮-੨੯ ਕੱਤਕ ੧ ਮੱਘਰ ਤੱਕ ਵਧ ਤੋਂ ਵੱਧ ਹਰ ਮੇਲੇ ਤੇ ਇਹ ਉਪਦੇਸ਼ ਸੰਗਤ ਨੂੰ ਦਿੱਤਾ ਕਿ ਹਰ ਸਿੱਖ ਬਾਲ-ਉਪਦੇਸ਼ ਜਾਂ ਪੋਥੀ ਲੈ ਪੜ੍ਹੇ ਤੇ ਹੋਲੇ ਤਕ ਗੁਰਬਾਣੀ ਦਾ ਪਾਠ ਕਰਨ ਜੋਗ ਤਿਆਰ ਹੋਵੇ। ਬੀੜਾਂ ਅਸੀਂ ਭੇਜ ਦੇਵਾਂਗੇ। ਸਾਢੇ ਤਿੰਨ ਰੁਪਏ ਭੇਜ ਦੇਣੇ ਤੇ ਰੇਲ ਦਾ ਕਰਾਇਆ ਭਰ ਪਾਰਸਲ ਛੁਡਾ ਲੈਣਾ। ਬੀੜਾਂ ਸਫਰੀ ਹੋਣਗੀਆਂ ਦੋ ਹਿੱਸੇ ਹੋਈਆਂ। ਅੰਮ੍ਰਿਤਸਰੋਂ ਲੈਣ ਦਾ ਬੰਦੋਬਸਤ ਅਸੀਂ ਕਰਾਂਗੇ। ਸਤਿਜੁਗ ਤੇ ਛਾਪਿਆ ਕਿ ਹੋਲੇ ਤੱਕ ਘਰ ਦਾ ਘਿਓ ਜਿਤਨਾ ਕੋਈ ਬਣਾ ਕੇ ਦੇ ਸਕਦਾ ਏ ਸਾਨੂੰ ਦਸੇ, ਅਸੀਂ ਲਵਾਂਗੇ ਪੈਸੇ ਦੇ ਕੇ। ਕਿਤੇ ਅੰਦਰਲੀ ਖਿੱਚ ਕਾਰਨ ਅਛੋਪ ਅਪੜ ਆਪ ਭੀ ਦਰਸ਼ਨ ਦੇਂਦੇ ਪਰ ਗੁਰਮੁਖੀ ਅੱਖਰ ਪੜ੍ਹਨ ਪੜ੍ਹਾਉਣ ਦਾ ਸਾਧ ਸੰਗਤ ਨੂੰ ਉਪਦੇਸ਼ ਜ਼ਰੂਰ ਦੇਂਦੇ।

ਸਤਿਗੁਰੂ ਜੀ ਸਾਹਿਬਜ਼ਾਦਿਆਂ ਦੋਨਾਂ ਤੇ ਆਲਮ ਜੀ, ਸੰਤ ਸੇਵਾ ਸਿੰਘ ਜੀ, ਕਰਮ ਸਿੰਘ ਜੀ, ਸੋਹਣ, ਸੰਦਲ ਰਾਗੀਆਂ ਤੇ ਹਜ਼ੂਰੀ ਸੇਵਕਾਂ ਸਮੇਤ ਅਬਲ ਖਰਾਣੇ ਤੇ ਨੌਹਰ ਭੀ ਦਰਸ਼ਨ ਦਿੱਤੇ। ਨੌਹਰ ਆਲਮ ਜੀ ਹਿੰਦੀ ਵਿਚ ਪਰਚਾਰ ਕੀਤਾ ਤਾਂ ਸਨਾਤਨੀ ਲੋਕ ਸੁਣ ਮਸਤ ਹੋ ਝੂਮਦੇ ਰਹੇ। ਰਾਗੀਆਂ "ਸਤਿਗੁਰ ਮੂਰਤ ਕਉ ਬਲ ਜਾਓ" ਸ਼ਬਦ ਪੜ੍ਹਿਆ ਬੜਾ ਰਸ ਰਿਹਾ, ਹਵਨ ਹੋਇਆ, ਗ੍ਰੰਥ ਸਾਹਿਬ ਦਾ ਭੋਗ ਪਿਆ। ਸਤਿਗੁਰੂ ਜੀ ਟਿਬੀ ਨੂੰ ਤੁਰੇ। ਸਟੇਸ਼ਨ ਤੇ ਤਾਰਾ ਸਿੰਘ, ਲਾਭ ਸਿੰਘ, ਸੰਤ ਆਲਾ ਸਿੰਘ ਜੀ ਅਗੋਂ ਲੈਣ ਆਏ। ਦੀਵਾਨ ਲੱਗਾ, ਅਗਲੇ ਰੋਜ਼ ੧੩ ਮੱਘਰ ਸਤਿਗੁਰੂ ਜੀ ਜੇੜਕੀਂ ਚਰਨ ਪਾਉਣ ਚਲੇ ਗਏ ਹਨੂਮਾਨ ਗੜ੍ਹ ਜੰਕਸ਼ਨੋਂ। ਸਾਥ, ਹਨੂਮਾਨਗੜ੍ਹ ਸਟੇਸ਼ਨ ਤੇ ਰਿਹਾ। ਗੰਗਾ ਨਗਰ ਸਭ ਪੁਜੇ। ਅਗੇ ਸਾਧੂ ਸਿੰਘ ਓਵਰਸੀਅਰ ਸੰਭੜਿਆਲੀਆ ਜੋ ਹੁਣ ਹਿਸਾਰ ਤੇ ਰਾਣੀਆਂ ਵੱਸੇ ਹਨ ਤੇ ਈਸ਼ਰ ਸਿੰਘ ਤ੍ਰਿਗੜੀ ਦੇ ਰਾਮਗੜ੍ਹੀ ਠੇਕੇਦਾਰ, ਅਤਰ ਸਿੰਘ, ਅਮਰ ਸਿੰਘ ਜੀ ਆਦਿ ਸਰਦਾਰ ਭੀ ਸੇਵਾ ਵਿਚ ਜੁਟੇ ਸੀ। ਕਿਸੇ ਦਾ ਸਤਿਗੁਰੂ ਤੇ ਸੰਗਤ ਦੇ ਚਾਅ ਵਿਚ ਭੁੰਜੇ ਪੱਬ ਨਾ ਟਿਕਦਾ ਸੀ। ਬਹੁਤ ਸੋਹਣਾ ਸ਼ਾਇਬਾਨ ਦੀਵਾਨ ਅਸਥਾਨ ਤੇ ਸਜਾਇਆ ਸੀ। ਰਾਗੀਆਂ ਦਾ ਦੀਵਾਨ ਲੱਗਾ, ੧੪ ਮੱਘਰ ਸਤਿਗੁਰੂ ਜੀ ਗੰਗਾ ਨਗਰ ਦਰਸ਼ਨ ਦਿੱਤੇ। ਰਾਤ ਸ਼ਹਿਰ ਵਿਚ ਐਲਾਨ ਕੀਤਾ ਗਿਆ ਕਿ ਸਵੇਰੇ ਸਤਿਗੁਰੂ ਜੀ ਦਰਸ਼ਨ ਦੇਣਗੇ ਤੇ ਆਲਮ ਜੀ ਦਾ ਲੈਕਚਰ ਹੋਵੇਗਾ। ਬਹੁਤ ਸ਼ਹਿਰੀਆਂ ਜੁੜ ਆ ਰੌਣਕ ਵਧਾਈ। ਸਤਿਗੁਰੂ ਜੀ ਦੀ ਸਭ ਸਨਾਤਨ-ਧਰਮੀ ਸ਼ਰਧਾ ਨਾਲ ਚਰਨੀਂ ਲਗਦੇ। ਆਲਮ ਜੀ ਦਾ ਲੈਕਚਰ ਨਾਮਧਾਰੀ ਸਿਧਾਂਤਾਂ ਤੇ ਹੋਇਆ। ਸ: ਸ਼ਮਸ਼ੇਰ ਸਿੰਘ ਜੀ ਅਫਸਰ ਜ਼ਰਾਇਤ ਫਾਰਮ, ਸ: ਆਤਮਾ ਸਿੰਘ ਜੀ ਕਮਿਸ਼ਨਰ ਗੰਗਾ ਨਗਰ ਤੇ ਹੋਰ ਸ: ਨਿਰੰਜਨ ਸਿੰਘ ਜੀ ਤੇ ਸੈਣੀ ਜੀ ਸੇਵਾ ਵਿਚ ਹਿੱਸਾ ਲਿਆ। ਸੌ ਤੋਂ ਵੱਧ ਪਾਠ ਕਰਨੇ ਕਰਾਉਣੇ, ਸੰਗਤ ਵਲੋਂ ਲਿਖਾਏ ਗਏ।

## ਖੇਮ ਕੌਰ ਦੀ ਚਪੇੜ

ਸਤਿਗੁਰੂ ਜੀ ਇਨ੍ਹਾਂ ਪਾਠਾਂ ਦੇ ਪਰਚਾਰ ਆਹਰ ਵਿਚ ਰਾਏ ਕੋਟੋਂ ਬੋਪਾਰਾਇ ਜਾਣਾ ਸੀ। ਪ੍ਰੋਗਰਾਮ ਸਤਿਗੁਰੂ ਜੀ ਦਾ ਸਤਿਜੁਗ ਤੇ ਛਾਪ ਦਿੱਤਾ ਜਾਂਦਾ ਸੀ ਜਾਂ ਚਿੱਠੀਆਂ ਭੇਜੀਆਂ ਜਾਂਦੀਆਂ ਸੀ। ਸਤਿਗੁਰੂ ਜੀ ਅਗੇ ਗਹਿਲੀਂ ਜਾ, ਬੋਪਾਰਾਇ ਦੇ ਸਿੱਖਾਂ ਮਾਨ ਸਿੰਘ, ਦੀਦਾਰ ਸਿੰਘ, ਚਤਰ ਸਿੰਘ, ਵਜ਼ੀਰ ਸਿੰਘ, ਕੇਹਰ ਸਿੰਘ, ਸੁੰਦਰ ਸਿੰਘ ਆਦਿ ਨੇ ਅਰਜ਼ ਕੀਤੀ ਸੀ। ਸਤਿਗੁਰੂ ਜੀ ਰਾਇਕੋਟ ਦੇ ਡਾਕਟਰ ਗੁਰਪ੍ਰਸ਼ਾਦਿ ਨੂੰ ਦਰਸ਼ਨ ਦਿਆ ਕਰਦੇ ਸੀ ਤੇ ਸ਼ਿਵ ਚਰਨ ਦੂਜਾ ਡਾਕਟਰ ਜੋ ਪਹਿਲੋਂ ਅੰਗਰੇਜ਼ਾਂ ਦਾ ਝੋਲੀ ਚੁਕ ਸੀ ਤੇ ਹੁਣ ਸਮੇਤ ਪਰਿਵਾਰ ਦੇਸ਼-ਭਗਤ ਬਣ ਕੈਦ ਭੀ ਕੱਟ ਚੁਕਾ ਸੀ, ਉਹ ਗੁਰਪ੍ਰਸ਼ਾਦਿ ਨੂੰ ਕਿਹਾ ਕਰਦਾ ਸੀ, ਜਦ ਭੈਣੀ ਸਾਹਿਬ ਵਾਲੇ ਗੁਰੂ ਜੀ ਆਉਣ ਤੂੰ ਮੈਨੂੰ ਪਤਾ ਦੇਣਾ। ਤੇ ਇਹ ਕਹਿ ਹਉਕਾ ਲੈ ਰੋਣ ਲਗ ਪੈਂਦਾ ਸੀ। ਤੇ ਵੇਦਨਾ ਕਿਸੇ ਨੂੰ ਨਾ ਦੱਸਦਾ ਸੀ। ਸੰਤ ਇੰਦਰ ਸਿੰਘ ਜੀ ਗੁਰਪ੍ਰਸ਼ਾਦਿ ਜੀ ਦੀ ਦੁਕਾਨ ਤੇ ਖੜੇ ਸੀ ਤੇ ਸਤਿਗੁਰੂ ਜੀ ਹੋਰ ਸਿੱਖਾਂ ਵਲ ਚਰਨ ਪਾਉਣ ਗਏ ਸੀ। ਸੰਤ ਜੀ ਨੂੰ ਡਾਕਟਰ ਗੁਰਪ੍ਰਸ਼ਾਦਿ ਜੀ ਪੁਛਿਆ ਤੇ ਸ਼ਿਵਚਰਨ ਨੂੰ ਪਤਾ ਦਿੱਤਾ ਕਿ ਸਤਿਗੁਰੂ ਜੀ ਹੁਣੇ ਹੀ ਏਥੇ ਡਾਕਟਰ ਆਰੀਆ ਜੀ ਦੀ ਦੁਕਾਨ ਤੇ ਆਉਣਗੇ। ਸਤਿਗੁਰੂ ਜੀ ਆਏ ਤੇ ਗੁਰਪ੍ਰਸ਼ਾਦਿ ਜੀ ਤੇ ਸ਼ਿਵਚਰਨ ਜੀ ਚਰਨੀਂ ਲੱਗੇ। ਪਰ ਸ਼ਿਵ ਚਰਨ ਸਤਿਗੁਰੂ ਜੀ ਦੇ ਚਰਨਾਂ ਤੇ ਪਿਆ ਰੋਈ ਜਾਵੇ। ਸਤਿਗੁਰੂ ਜੀ ਧੀਰਜ ਦੇ ਬਿਰਧ ਸ਼ਿਵ ਚਰਨ ਜੀ ਨੂੰ ਚਰਨਾਂ ਤੋਂ ਉਠਾ ਰੋਣ ਦਾ ਕਾਰਨ ਪੁਛਿਆ। ਉਸ ਆਪਣੇ ਗਲ ਵਿਚ ਪੱਲਾ ਪਾ ਰੋਂਦਿਆਂ ਵੇਦਨਾ ਦੱਸੀ ਕਿ ਮੈਂ ਕਾਵਨ ਲੁਧਿਆਣੇ ਦੇ ਡੀ. ਸੀ. ਦਾ ਖਾਸ ਇਤਬਾਰੀ ਟਾਊਟ ਸਾਂ। ਉਹ ਮੇਰੇ ਰਾਹੀਂ ਮਕਾਰ ਬਦਚਲਣ, ਲੁਚਾ, ਭਾਰਤ ਦੀਆਂ ਕੁੜੀਆਂ ਦੀ ਇਜ਼ਤ ਰੋਲਦਾ ਸੀ। ਮੈਂ ਹੀ ਕੁੜੀਆਂ ਨੂੰ ਕੁਰਾਹੇ ਪਾਉਣ ਦਾ ਵਿਚੋਲਾ ਹੁੰਦਾ ਸਾਂ ਤੇ ਉਹ ਮੇਰੇ ਰਾਹੀਂ ਹਿਲਿਆ ਹੋਇਆ ਸੀ। ਮੈਨੂੰ ਭੀ ਕਾਵਨ ਦੀ ਰਹੀ ਖਹੀ ਜੂਠ ਕਦੀ ਮਿਲ ਜਾਂਦੀ ਸੀ। ਜਿਵੇਂ ਕਾਵਨ ਨੂੰ ਨਾ ਸੀ ਤਿਵੇਂ ਮੈਨੂੰ ਭੀ ਚੇਤਾ ਨਾ ਸੀ ਰੱਬ ਦਾ। ਡਰ ਤੇ ਚੰਗਾ ਆਚਰਨ ਕੀ ਹੁੰਦਾ ਹੈ। ਜਿਸ ਦਿਨ ਕੋਟਲੇ ਕਲਰ ਵਿਚ ਕਾਵਨ ਨੇ ਕੂਕਿਆਂ ਨੂੰ ਤੋਪਾਂ ਅਗੇ ਉਡਾਇਆ ਸੀ, ਇਕ ਮੁੰਡੇ ਨੇ ਉਸ ਦੀ ਦਾੜ੍ਹੀ ਨੂੰ ਚੰਗਾ ਖਿਚਿਆ ਸੀ। ਸਿੱਖ ਭਾਵੇਂ ਤੋਪਾਂ ਅਗੇ ਕਾਹਲ ਨਾਲ ਛਾਤੀਆਂ ਤਾਣ ਖਲੋਂਦੇ ਸੀ, ਫਿਰ ਭੀ ਦਿਨ ਦੇ ਲਹਾ ਨੂੰ ਸਾਰੇ ਨਾ ਉਡਾਏ ਜਾ ਸਕੇ ਸੀ। ਦੋ ਜਵਾਨ ਬੀਬੀਆਂ ਭੀ ਉਨ੍ਹਾਂ ਦੇ ਨਾਲ ਸੀ। ਉਨ੍ਹਾਂ ਬਹੁਤ ਬੁਰਾ ਮੰਦਾ ਕਾਵਨ ਨੂੰ ਬੋਲਿਆ ਤੇ ਕਿਹਾ, ਸਾਨੂੰ ਭੀ ਭਰਾਵਾਂ ਨਾਲ ਜਾਣ ਦੀ ਕਾਹਲ ਏ, ਪਰ ਇਹ ਗਲ ਉਨ੍ਹਾਂ ਦੀ ਮੰਨੀ ਨਾ ਗਈ। ਉਨ੍ਹਾਂ ਬੀਬੀਆਂ ਨੂੰ ਮੇਰੇ ਹਵਾਲੇ ਕੀਤਾ ਗਿਆ। ਤੇ ਰਿਆਸਤ ਦੇ ਇਕ ਦੋ ਸਿਪਾਹੀ ਨਾਲ ਟੋਰ ਕਾਵਨ ਮੈਨੂੰ ਕੁਸੱਤ ਕਰਨ ਲਈ ਸੈਨਤ ਮਾਰ ਦਿੱਤੀ। ਮੈਂ ਇਕ ਦੋ ਵਾਰ ਖੇਮ ਕੌਰ ਨਾਲ ਅੰਗਰੇਜ਼ਾਂ ਦੀ ਸਿਫਤ ਦੀ ਗਲ ਛੇੜੀ, ਉਹ ਪਟਿਆਲੇ ਵਿਚ ਰੁੜਕੀ ਪਿੰਡ ਦੀ ਸੀ। ਮੈਨੂੰ ਉਸ ਬੜੇ ਠਰ੍ਹਮੇ ਨਾਲ ਕਿਹਾ, ਤੂੰ ਗਊਆਂ ਖਾਣਿਆਂ ਝੂਠਿਆਂ ਕਪਟੀਆਂ ਦੀ ਸਿਫਤ ਕਿਉਂ ਕਰਦਾ ਏਂ। ਮੈਂ ਹੌਂਸਲਾ ਧਾਰ ਉਸ ਬੀਬੀ ਨੂੰ ਕਿਹਾ, ਮੁਟਿਆਰੇ, ਤੈਨੂੰ ਕਾਵਨ ਇਕਾਂਤ ਮਿਲਣਾ ਚਾਹੁੰਦਾ ਏ। ਇਹ ਸੁਣਦਿਆਂ ਉਸ ਜਵਾਨ ਧਰਮਣ ਬੀਬੀ ਨੇ ਜਵਾਨੀ ਦੇ ਜੋਸ਼ ਭਰੇ ਉਬਾਲ ਨਾਲ ਮੇਰੇ ਮੂੰਹ ਤੇ ਅਜਿਹੀ ਚਪੇੜ ਠੋਕੀ ਕਿ ਮੇਰੇ ਤੋਰ ਭੌਂ ਗਏ ਤੇ ਮੇਰੀ ਹੋਸ਼ ਗੁੰਮ

ਹੋ ਗਈ। ਬੀਬੀ ਮੇਰੀ ਹਿੱਕ ਤੇ ਹੋ ਬੈਠੀ, ਤੇ ਕਿਹਾ, ਚੰਦਰਿਆ ਜਾਪਦਾ ਏ ਕਈਆਂ ਦੀ ਪੱਤ ਤੂੰ ਉਸ ਕੁਪੱਤੇ ਕਾਵਨ ਕੋਲੋਂ ਲੁਹਾਈ ਹੋਵੇਗੀ ਸ਼ਾਇਦ ਪਰਮੇਸ਼ਰ ਨੇ ਸੁਮੱਤੇ ਲਾਉਣ ਲਈ ਤੈਥੋਂ ਮੈਨੂੰ ਭੀ ਉਹੋ ਗਲ ਅਖਵਾ ਦਿੱਤੀ ਹੈ। ਮੈਂ ਹੇਠ ਪਏ ਹੀ ਤਰਲਾ ਕੀਤਾ, ਤੇ ਹੱਥ ਜੋੜੇ ਕਿ ਬੀਬੀ ਮੈਨੂੰ ਛਡ ਦੇ, ਬੀਬੀ ਛੱਡ ਤੇ ਮੈਨੂੰ ਦਿੱਤਾ ਤੇ ਕਿਹਾ, ਤੂੰ ਮੈਨੂੰ ਬੀਬੀ ਕਿਹਾ ਹੈ ਲੈ ਮੈਂ ਭੀ ਬੀਬੀ ਬਣਦੀ ਹਾਂ, ਪਰ ਚੇਤਾ ਰਖੀਂ, ਤੂੰ ਜਦ ਤੱਕ ਮੇਰੀ ਪੱਤ ਦੇ ਰਾਖੇ ਪਾਤਸ਼ਾਹ ਤੋਂ ਇਹ ਉਸ ਦੀ ਬੱਚੀ ਦੀ ਪੱਤ ਨੂੰ ਦਾਗ਼ ਲਾਉਣ ਵਾਲੇ ਤੇ ਦੋਸ਼ ਨੂੰ ਬਖਸ਼ਾ ਨ ਲਵੇਂਗਾ ਤੇਰੇ ਤੋਂ ਇਹ ਭਾਰ ਨਹੀਂ ਲਵੇਗਾ। ਕਾਵਨ ਦੀ ਬਦਲੀ ਹੋ ਗਈ, ਉਹ ਦੂਰ ਚਲਾ ਗਿਆ, ਮੈਂ ਰਾਇਕੋਟ ਹੀ ਦਵਾਈ ਬੂਟੀ ਕਰ ਗੁਜ਼ਾਰਾ ਕਰਦਾ ਹਾਂ ਡਾਕਟਰ ਬਣ। ਪਰ ਗਾਂਧੀ ਜੀ ਤੋਂ ਪ੍ਰਭਾਵਤ ਹੋ, ਹੋ ਆਉਂਦੀ ਦੇਸ਼-ਸੇਵਾ ਭਗਤੀ ਵਿਚ ਹਿੱਸਾ ਲੈਂਦਾ ਹਾਂ। ਪਰ ਮਨ ਦੇਸ਼-ਸੇਵਾ ਵਿਚ ਲਗ ਜਿਉਂ ਜਿਉਂ ਨਿਰਮਲ ਹੁੰਦਾ ਏ, ਅੰਗਰੇਜ਼ ਦੀ ਭਗਤੀ ਵੇਲੇ ਦੇ ਦੋਸ਼ ਕੋਸਦੇ ਹਨ। ਮੇਰੇ ਸਭ ਦੋਸ਼ਾਂ ਤੋਂ ਵੱਧ ਉਹੋ ਉਸ ਬੀਬੀ ਦੇ ਕਹੇ ਅੱਖਰ ਕਿ ਜਦ ਤੱਕ ਤੂੰ ਮੇਰੀ ਪੱਤ ਦੇ ਰਾਖੇ ਪਾਤਸ਼ਾਹ ਤੋਂ ਇਹ ਦੋਸ਼ ਬਖਸ਼ਾ ਨਹੀਂ ਲੈਂਦਾ, ਤੇਰੇ ਤੋਂ ਇਸ ਪਾਪ ਦਾ ਭਾਰ ਨਹੀਂ ਲਹਿੰਦਾ। ਰੋਂਦੇ ਸ਼ਿਵਚਰਨ ਇਹ ਦੱਸ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਤੇ ਸੀਸ ਰੱਖ ਕਿਹਾ, ਮੇਰੇ ਤੇ ਉਸ ਬੀਬੀ ਦਾ ਸਦਕਾ ਤਰਸ ਕਰੋ, ਮੈਂ ਹੁਣ ਮਰਨ ਨੇੜੇ ਪੁਜਾ ਹਾਂ। ਪਰ ਦਿਨ ਰਾਤ ਉਸ ਦੋਸ਼ ਨੂੰ ਚਿਤਾਰ ਭੁਜਦਾ ਰਹਿੰਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੋਲ ਖੜੇ ਸਾਧ ਤੋਂ ਸ਼ਿਵ ਚਰਨ ਨੂੰ ਚਰਨਾਂ ਤੋਂ ਚੁਕਾ ਧੀਰਜ ਦੇ ਭਜਨ ਦਿਵਾਇਆ ਤੇ ਕਿਹਾ, "ਤੂੰ ਹੁਣ ਹੁਕਾ ਤਮਾਕੂ ਨਹੀਂ ਪੀਣਾ, ਤੇ ਇਹ ਭਜਨ ਇਸ਼ਨਾਨ ਕਰ ਇਕ ਮਨ ਹੋ ਜਪਦੇ ਰਹਿਣਾ। ਸਤਿਗੁਰੂ ਰਾਮ ਸਿੰਘ ਜੀ ਜ਼ਰੂਰ ਆਪ ਤੇ ਤਰਸ ਕਰਨਗੇ।"

ਸਤਿਗੁਰੂ ਜੀ ਸਿੱਖਾਂ ਨੂੰ ਗਹਿਲੀਂ, ਬੋਪਾਰਾਇ, ਦਰਸ਼ਨ ਦੇ ਭੈਣੀ ਸਾਹਿਬ ਆਏ। ਥੋੜ੍ਹੇ ਦਿਨਾਂ ਬਾਅਦ ਸੁਣਿਆ ਕਿ ਸ਼ਿਵ ਚਰਨ ਭਜਨ ਕਰਦਾ ਚੜ੍ਹ ਗਿਆ ਹੈ। ਤਾਂ ਸਤਿਗੁਰੂ ਜੀ ਬਚਨ ਕੀਤਾ, ਖੇਮ ਕੌਰ ਦੀ ਸੰਗਤ ਤੇ ਗਾਂਧੀ ਜੀ ਦੀ ਸੰਗਤ ਨੇ ਉਸ ਦਾ ਨਿਸਤਾਰਾ ਕਰ ਦਿੱਤਾ ਹੈ।

## *ਥੁੱਕ ਨਾਲ ਇਲਾਜ?*

ਸੰਤਾ ਸਿੰਘ ਰਾਮਗੜ੍ਹੀ ਗੁਜਰਾਂਵਾਲੇ ਦੇ ਨੂੰ ਵੱਖੀ ਕੋਲ ਫੋੜੇ ਦੀ ਦਰਦ ਦੁਖੀ ਰਖਦੀ। ਉਸ ਨੇ ਸਤਿਗੁਰੂ ਜੀ ਅਗੇ ਅਰਜ਼ ਕੀਤੀ। ਸਤਿਗੁਰੂ ਜੀ ਕਿਹਾ, ਲਾਹੌਰ ਹਸਪਤਾਲੋਂ ਜਾ ਇਲਾਜ ਕਰਵਾ। ਲਾਹੌਰ ਗਿਆ, ਆਪਣਾ ਛਕਣ ਤੇ ਜਲ ਗੜਵੇ ਖੂਹ ਦਾ ਔਖ ਹੋਇਆ ਛੇਤੀ ਵਾਪਸ ਮੁੜਿਆ। ਫੇਰ ਸਤਿਗੁਰੂ ਜੀ ਗੁਜਰਾਂਵਾਲੇ ਗਏ ਤੇ ਕਿਹਾ ਤੂੰ ਲਾਹੌਰ ਹੀ ਕੁਝ ਚਿਰ ਹੋਰ ਰਹਿੰਦੋਂ। ਚੁਪ ਕਰ ਰਿਹਾ ਤੇ ਕੁਝ ਚਿਰ ਬਾਅਦ ਮੱਕੀ ਦੇ ਮਸਤਾਨੇ ਫੌਜਾ ਸਿੰਘ ਜੀ ਅਗੇ ਝੁਰਿਆ ਕਿ ਮੈਂ ਤੰਗ ਭੀ ਬੜਾ ਹਾਂ ਤੇ ਲਾਹੌਰ ਭੀ ਚੋਖਾ ਚਿਰ ਨਹੀਂ ਰਿਹਾ ਜਾਂਦਾ ਤੇ ਜ਼ਖਮ ਵਿਚੋਂ ਪੀਕ ਵਗਦੀ ਏ ਤੇ ਦਰਦ ਭੀ ਦੁਖੀ ਰਖਦੀ ਹੈ। ਤਾਂ ਉਸ ਕਿਹਾ, ਮੈਂ ਥੁਕਦਾ ਹਾਂ ਤੇਰਾ ਜ਼ਖਮ ਠੀਕ ਹੋ ਜਾਵੇਗਾ। ਮਸਤਾਨੇ ਜ਼ਖਮ ਤੇ ਦੋ ਤਿੰਨ ਦਿਨ ਥੁਕਿਆ ਤਾਂ ਦਰਦ ਹਟੀ। ਜ਼ਖਮ ਵੀ ਹਟਿਆ ਤਾਂ ਸੰਤਾ ਸਿੰਘ ਪੁਛਿਆ, "ਤੇਰੀ ਥੁਕ ਵਿਚ ਇਹ ਸੱਤਾ ਕਿਵੇਂ ਹੋਈ?" ਤਾਂ ਮਸਤਾਨੇ ਦੱਸਿਆ, ਏਕ ਸਮੇਂ ਤਰਨ ਤਾਰਨ ਇਕ ਕੋਹੜੇ ਨੂੰ ਉਸ ਦੇ ਸਬੰਧੀਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਸ ਲਿਆ ਅਰਜ਼

ਕੀਤੀ ਸੀ, ਤਾਂ ਹੁਕਮ ਹੋਇਆ ਸੀ, ਸਭ ਸੰਗਤ ਜੋ ਗੁਰਬਾਣੀ ਦਾ ਕੀਰਤਨ ਕਰ, ਸੁਣ ਗੁਰਦੁਆਰੇ ਵਿਚੋਂ ਨਿਕਲਦੀ ਹੈ, ਇਸ ਤੇ ਥੁਕੇ, ਇਹ ਰਾਜ਼ੀ ਹੋ ਜਾਵੇਗਾ। ਪਰ ਕਿਸੇ ਨਾ ਥੁਕਿਆ। ਤਾਂ ਸਤਿਗੁਰੂ ਜੀ ਦਾ ਬਚਨ ਮੰਨ ਮੈਂ ਥੁਕਿਆ। ਕੌਹੜੇ ਨੂੰ ਆਰਾਮ ਹੋਇਆ, ਸੜਨ ਹਟੀ। ਦੂਜੇ ਦਿਨ ਫੇਰ ਥੁਕਿਆ ਤੇ ਜ਼ਖਮਾਂ ਤੋਂ ਖਰੀਂਡ ਝੜੇ। ਕੋਹੜਾ ਰਾਜ਼ੀ ਹੋਇਆ ਸੁਣ ਸਤਿਗੁਰੂ ਜੀ ਬਚਨ ਕੀਤਾ, ਮਸਤਾਨਿਆਂ ਤੇਰੀ ਥੁਕ ਵਿਚ ਸੱਤਾ ਰਹੇਗੀ। ਤੂੰ ਜਿਸ ਜ਼ਖਮ ਤੇ ਥੁਕੇਂਗਾ ਰਾਜ਼ੀ ਹੋਵੇਗਾ। ਸੰਤਾ ਸਿੰਘ ਜੀ ਤੋਂ ਹੋਰ ਸਿੱਖਾਂ ਸੁਣਿਆ, ਕਿਸੇ ਕਿਹਾ ਉਹ ਜ਼ਖ਼ਮ ਹੀ ਐਸਾ ਸੀ ਜੋ ਥੁਕ ਦੀ ਲੇਸ ਨਾਲ ਰਾਜ਼ੀ ਹੋਣ ਵਾਲਾ ਸੀ। ਕਿਸੇ ਕਿਹਾ, ਉਸ ਦੁਖੀ ਤੇ ਤਰਸ ਕਰਨ ਵਾਲੇ ਆਤਮਾ ਦੇ ਪਿਆਰ ਤੋਂ ਆਰਾਮ ਹੋਇਆ ਸੀ। ਕਿਉਂਕਿ ਆਤਮਾ ਪਰਮਾਤਮਾ ਇਕੋ ਹੈ। ਜਿਵੇਂ ਅੰਦਰੋਂ ਹੋ ਕੇ ਅਰਦਾਸ ਕੀਤੀ ਦਾ ਅਸਰ ਹੁੰਦਾ ਹੈ, ਤਿਵੇਂ ਹੀ ਆਤਮਾ ਦਾ ਪ੍ਰਭਾਵ ਅਸਰ ਪਾ ਦੁਖ ਕੱਟਦਾ ਹੈ। ਇਸ ਸੰਤਾ ਸਿੰਘ ਜੀ ਦੇ ਸਪੁਤਰ ਨਿਰੰਜਨ ਸਿੰਘ ਜੀ 'ਜੋਤੀ' ਹੁਣ ਦਿਲੀ ਚੰਗੇ ਕਾਲਜ ਦੇ ਪ੍ਰੋਫੈਸਰ ਤੇ ਵਿਦਵਾਨ ਹਨ।

ਸਤਿਗੁਰੂ ਜੀ ੬ ਪੋਹ 'ਬੀਕਾ' ਜ਼ਿਲਾ ਜਲੰਧਰ ਸੰਤ ਮੁਨਸ਼ਾ ਸਿੰਘ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਦਵਾਲੇ ਦੇ ਨਗਰਾਂ ਦੀ ਸੰਗਤ ਬਹੁਤ ਆਈ ਤੇ ਨਗਰ ਨੇ ਅਗੋਂ ਆ ਸਵਾਗਤ ਕੀਤਾ। ਜੈਕਾਰੇ ਗਜਾਏ, ਸੰਤ ਕਰਮ ਸਿੰਘ ਜੀ ਮੋਰੋਂ ਨੇ ਆਪਣੇ ਸਿੱਖ ਹੋਣ ਦੀ ਸਾਖੀ ਸੁਣਾਈ। ਕਿ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਹੁਕਮ ਕੀਤਾ ਸੀ ਕਿ ਭੈਣੀ ਸਾਹਿਬ ਆ। ਓਥੇ ਜਾ ਭਜਨ ਪੁਛਿਆ ਸੀ। ਹੋਰ ਬਿਰਧ ਸਾਧਾਂ ਦੇ ਬਚਨ ਹੋਏ, ਹੋਰ ਬੀਤੇ ਸਮੇਂ ਦੇ ਬਹੁਤ ਬਚਨ ਹੋਏ। ਧਰਮ ਸਿੰਘ ਮੋਰੋਂ ਤੇ ਰਤਨ ਸਿੰਘ ਕੂਕੇ ਦੀਵਾਨ ਲਗਾਏ। ਖਾਨ ਖਾਨਾਂ ਦੇ ਸਾਧਾਂ ਦੀ ਅਰਜ਼ ਤੇ ਉਨ੍ਹਾਂ ਦੇ ਘਰੀਂ ਚਰਨ ਪਾਏ। ਦੋ ਦਿਨ ਮੇਲਾ ਹੋਇਆ। ਸਤਿਗੁਰੂ ਜੀ ਗੁਰਮੁਖੀ ਵਿਦਿਆ ਪੜ੍ਹਨ, ਪਾਠ ਕਰਨ, ਆਪੋ ਵਿਚ ਇਤਫਾਕ ਤੇ ਸਭ ਨਾਲ ਪ੍ਰੇਮ ਰਖਣ, ਨਾਮ ਸਿਮਰਨ ਦਾ ਉਪਦੇਸ਼ ਕੀਤਾ ਤੇ ਕਰਾਇਆ।

ਸਤਿਗੁਰੂ ਜੀ ੯ ਪੋਹ ਸਭ ਜਥੇਦਾਰਾਂ, ਪਰਚਾਰਕਾਂ, ਸੂਬਿਆਂ ਦੀ ਲਾਹੌਰ ਸੱਦ ਇਕੱਤਰਤਾ ਕੀਤੀ। ਬਹੁਤ ਵਿਚਾਰ-ਵਟਾਂਦਰੇ ਬਾਅਦ ਮਤੇ ਪਾਸ ਕੀਤੇ। ਜੋ ਸਤਿਜੁਗ ਤੇ ਛਪੇ।

(੧) ਸਭ ਸੂਬੇ ਆਪਣੇ ਜ਼ਿਲਿਆਂ ਦੀ ਮਰਦਮ-ਸ਼ੁਮਾਰੀ ਆਪਣੇ ਤੌਰ ਤੇ ਕਰ ਮੁਕਾਉਣ। ਰਜਿਸਟਰ ਭੈਣੀ ਸਾਹਿਬੋਂ ਭੇਜਿਆ ਤੇ।

(੨) ਜਿਸ ਵਲੋਂ ਢਿਲ ਹੋਈ ਪੁਛ ਕੀਤੀ ਜਾਵੇਗੀ।
(੩) ਪਿੰਡਾਂ ਵਿਚ ਗੁਰਮੁਖੀ ਪੜ੍ਹਨ ਦਾ ਪ੍ਰਬੰਧ ਕੀਤਾ ਜਾਵੇ।
(੪) ਸੂ: ਲਛਮਣ ਸਿੰਘ, ਦਯਾ ਸਿੰਘ, ਸੂਬਾ ਹਰੀ ਸਿੰਘ ਜੀ ਪੜਤਾਲ ਕਰਨਗੇ।
(੫) ਪੜ੍ਹਾਈ ਲਈ ਨੀਯਤ ਕੀਤੇ-ਸੂਬਾ ਲਾਭ ਸਿੰਘ ਜੀ ਡਫਰ ਕੇ, ਨੱਗਰਾਂ ਵਿਚ ਤੇ ਸੂਬਾ ਹਰਦਿਤ ਸਿੰਘ ਜੀ ਲਾਹੌਰ ਵਿਚ। ਗੁਜਰਾਂਵਾਲੇ ਸੂਬਾ ਅਰੂੜ ਸਿੰਘ ਜੀ ਤੇ ਤਰਨ ਸਿੰਘ ਵਹਿਮੀ। ਸ਼ੇਖੂਪੁਰੇ ਸੂਬਾ ਵਰਿਆਮ ਸਿੰਘ ਜੀ। ਲਾਇਲਪੁਰ ਸੂ: ਅਲਬੇਲ ਸਿੰਘ ਜੀ, ਅੰਮ੍ਰਿਤਸਰ ਵਿਚ ਸੰਤ ਜੀਉਣ ਸਿੰਘ ਤੇ ਅਰੂੜ ਸਿੰਘ ਜੀ ਖਿਆਲਾ ਤੇ ਅਜਾਇਬ ਸਿੰਘ ਜੀ ਜਥੇਦਾਰ।

ਸਿਆਲਕੋਟ ਸੂਬਾ ਭਗਤ ਸਿੰਘ ਜੀ, ਸੋਹਣ ਸਿੰਘ ਜੀ ਜਾਮਕੇ, ਟਹਿਲ ਸਿੰਘ ਜੀ ਸੱਦੋਵਾਲੀਏ, ਨੱਥਾ ਸਿੰਘ ਜੀ ਸੰਭੜਿਆਲ, ਸੁਦਾਗਰ ਸਿੰਘ ਕੱਕੇਕੇ, ਜਵੰਦ ਸਿੰਘ ਜੀ ਕਿਆਮਪੁਰ, ਪੰਡਿਤ ਗੁਪਾਲ ਸਿੰਘ ਜੀ ਖੰਡੂਵਾਲੀਏ ਸੰਤਾਂ ਵਲੋਂ, ਸ੍: ਕੇਸਰ ਸਿੰਘ ਜੀ ਚਵਿੰਡਾ, ਗੁਰਦਾਸਪੁਰ ਸੰਤ ਮੇਵਾ ਸਿੰਘ ਜੀ, ਸੂਬਾ ਸਾਧੂ ਸਿੰਘ, ਪੰਡਿਤ ਚਰਨ ਸਿੰਘ ਜੀ ਦੁਆਬਾ, ਸੂਬਾ ਸਈਆ ਸਿੰਘ ਜੀ ਤੇ ਰਤਨ ਸਿੰਘ ਕੂਕਾ ਮਿੰਟਗੁਮਰੀ, ਸੂਬਾ ਲਧਾ ਸਿੰਘ ਸ੍: ਹਾਕਮ ਸਿੰਘ, ਮਿਹਰ ਸਿੰਘ ਕੋਟ ਹੀਰਾ ਸਿੰਘ, ਤਾਰਾ ਸਿੰਘ ੯੫ਵੇਂ ਚੱਕ ਸਰਗੋਧਾ, ਬਾਬਾ ਭਗਤ ਸਿੰਘ, ੪੬ ਚੱਕ। ਨਾਹਰ ਸਿੰਘ ਚੱਕ ੩੪, ਲੁਧਿਆਣਾ ਸੂਬਾ ਕਿਰਪਾਲ ਸਿੰਘ, ਮੇਹਰ ਸਿੰਘ ਸਿਆੜ੍ਹ, ਪੰਡਿਤ ਮਨਸਾ ਸਿੰਘ ਕੌਮੀ, ਫੀਰੋਜ਼ਪੁਰ ਸੂਬਾ ਇੰਦਰ ਸਿੰਘ ਜੀ ਰੋਡੇ, ਸੇਠ ਰਤਨਾ ਰਾਮ ਮਾਇਸਰਖਾਨਾ, ਪੰਡਿਤ ਕੁੰਦਨ ਸਿੰਘ ਜੀ ਜੋਤਸ਼ੀ ਭਾਈ ਰੂਪਾ ਵਾਲੇ, ਸੂਬਾ ਸ਼ੇਰ ਸਿੰਘ ਜੀ ਪਿਥੋ, ਸੂਬਾ ਵਰਿਆਮ ਸਿੰਘ ਜੀ ਗਹਿਲਾਂ ਸਮੇਤ ਮਾਲਵੇ ਦੀਆਂ ਰਿਆਸਤਾਂ ਦੇ। ਅੰਬਾਲਾ ਸੂਬਾ ਗੁਰਬਖਸ਼ ਸਿੰਘ, ਗੁਰਦਿਆਲ ਸਿੰਘ ਰੁੜਕਾ, ਬਹਾਵਲਪੁਰ ਤੇ ਬੀਕਾਨੇਰ ਧਾਰਾ ਸਿੰਘ, ਬੀਰ ਸਿੰਘ ਨੀਲਿਆਂ ਵਾਲੀਏ, ਮੰਡੀ ਸਕੇਤ ਸੇਠ ਜੈਮਲ ਸਿੰਘ ਜੀ, ਕਲਕੱਤੇ, ਬੰਬਈ ਦਿੱਲੀ ਆਦਿ ਹੋਰ ਸ਼ਹਿਰਾਂ ਬਾਬਤ ਸੂਬਿਆਂ ਨੂੰ ਅਧਿਕਾਰ ਹੈ ਜਿਸ ਨੂੰ ਚਾਹੁਣ ਆਪਣੇ ਸਾਥ ਲਾ ਇਹ ਸੇਵਾ ਨਿਭਾਉਣ।

ਬੀਬੀਆਂ ਦੇ ਪੜ੍ਹਨ ਪੜ੍ਹਾਉਣ ਲਈ ਬਿਰਧ ਸਾਧੂ। ਲਾਹੌਰ ਵਿਚ ਬੀਬੀ ਈਸ਼ਰ ਕੌਰ ਵਡੀ, ਰਾਵਲਪਿੰਡੀ ਸਰਦਾਰਨੀ ਲੀਲ੍ਹਾਵੰਤੀ, ਬੀਬੀ ਕਿਸ਼ਨ ਕੌਰ ਚਕਰਾਲੀ, ਮਾਈ ਪ੍ਰੇਮ ਕੌਰ ਗੰਗਾ ਸਿੰਘ ਵਾਲੇ ਦੀ, ਇਹ ਪੜਤਾਲ ਕਰਨ ਤੇ ਪੜ੍ਹਾਉਣ ਭੀ। ਹੋਲੇ ਤਕ ਜਥੇਦਾਰ ਪਰਚਾਰ ਕਰਨ। ਲਾਹੌਰ ਜ਼ਿਲੇ ਵਿਚ ਫੌਜਾ ਸਿੰਘ ਜੀ ਜਥੇਦਾਰ ਬੁੰਡਾਲੀਏ, ਅੰਮ੍ਰਿਤਸਰ ਵਿਚ ਅਰੂੜ ਸਿੰਘ ਜੀ ਖਿਆਲੀਏ, ਫੀਰੋਜ਼ਪੁਰ ਵਿਚ ਸੇਵਾ ਸਿੰਘ ਜੀ ਭਗਤੇ ਵਾਲੇ, ਲਾਇਲਪੁਰ ਸੰਤ ਤੇਜਾ ਸਿੰਘ ਜੀ ਸਮਸਾ, ਸਿਆਲਕੋਟ ਸੰਤ ਅਤਰ ਸਿੰਘ ਜੀ ਖੜਤਾਲਾਂ ਵਾਲੇ ਸੰਭੜਿਆਲੀਏ, ਸ਼ੇਖੂਪੁਰੇ ਵਰਿਆਮ ਸਿੰਘ ਜੀ ਮਾਨਾਂਵਾਲੇ ਦਾ ਤੇ ਨਨਕਾਣੇ ਦਾ ਦੁਆਲਾ ਸੰਤ ਸੁੰਦਰ ਸਿੰਘ ਜੀ ਭੂਰੀਵਾਲੇ, ਦੁਆਬਾ ਦਸੌਂਧਾ ਸਿੰਘ ਜੀ ਨੱਗਰ ਵਾਲੇ, ਰਤਨ ਸਿੰਘ ਕੂਕਾ ਸੰਧਵਾਂ, ਸਰਗੋਧਾ ਨਾਹਰ ਸਿੰਘ, ਇਹ ਸਭ ਵੰਡ ਕਰ ਕਿਹਾ, ਵਿਦਿਆ ਪੜ੍ਹਨ, ਪਾਠ ਕਰਨ ਤੇ ਮਰਦਮ-ਸ਼ੁਮਾਰੀ ਦੀ ਪਰੇਰਨਾ ਹੋਵੇ ਤੇ ਹੋਰ ਜੋ ਪੜ੍ਹਾ ਸਕੇ ਬੀਬੀ ਮਾਈ ਸਿੱਖ ਪੜ੍ਹਾਵੇ। ਪੜਤਾਲ ਕਰੇ, ਆਪੋ ਆਪਣੇ ਕੰਮ ਦੀ ਹੋਲੇ ਤਕ ਸੇਵਾ ਕਰੇ। ਸਭ ਧਰਮ ਦਾ ਕੰਮ ਜਾਣ। ਪੜ੍ਹੇ ਹੋਏ ਤੇ ਪੜ੍ਹਾਉਣ ਵਾਲੇ ਜੇ ਦਿਨੇ ਵਿਹਲ ਨਾ ਹੋਵੇ, ਰਾਤ ਗੁਰਮੁਖੀ ਅੱਖਰਾਂ ਦੇ ਸਿੱਖਣ ਸਿਖਾਣ ਦਾ ਆਹਰ ਨਿਭਾਉਣ ਧਰਮ ਦਾ ਕੰਮ ਜਾਣ।

ਸਤਿਗੁਰੂ ਜੀ ਵਲੋਂ ੨) ਹੀ ਭੇਟਾ ਸਤਿਗੁਰਾਂ ਦੇ ਦਰਸ਼ਨਾਂ ਨਮਿਤ ਪਾਠ ਕਰਾਏ ਦੀ ਦੇਣੀ ਕਹੀ। ਤੇ ਪਾਠੀਆਂ ਨੂੰ ਕਿਹਾ, ਤੁਸੀਂ ਸੰਜਮ ਕਰ ਪਾਠ ਕਰੋ। ਤੁਹਾਡਾ ਭੀ ਪੂਰਾ ਹਿੱਸਾ ਹੋਵੇਗਾ। ਸੰਤ ਇੰਦਰ ਸਿੰਘ ਜੀ ਸਤਿਗੁਰੂ ਜੀ ਚਕਰਵਰਤੀ ਤੋਂ ਮਨਜ਼ੂਰੀ ਲੈ ਉਪਦੇਸ਼ਕ ਕਲਾਸ ਅਰਥਾਤ ਜੋ ਆਪਣੇ ਪੰਥ ਦਾ ਪਰਚਾਰਕ ਬਣਨਾ ਚਾਹੇ, ਸੋ ਹੋਲੇ ਤਕ ਦਰਖਾਸਤ ਦੇਵੇ। ਤੇ ਪਾਠ ਹੋਏ ਤੇ ਵਿਦਿਆਲੇ ਜਾਰੀ ਕੀਤਿਆਂ ਦਾ ਭੀ ਪਤਾ ਦੇਵੇ। ਸਤਿਜੁਗ ਤੇ ਲਿਖਿਆ। ਸਫਰੀ ਬੀੜਾਂ ਪਾਠਾਂ ਦੇ ਭੋਗ ਪਾਉਣ ਜੋਗ ਹੋਲੇ ਤੇ ਭੈਣੀ ਸਾਹਿਬ ਲਈ ਆਵੇ ਸੰਗਤ। ਹੋਲਾ ਭੈਣੀ ਸਾਹਿਬ ਹੀ ਹੋਵੇਗਾ।

ਸਤਿਗੁਰੂ ਜੀ ਦੋਨਾਂ ਸਾਹਿਬਜ਼ਾਦਿਆਂ, ਆਲਮ ਜੀ ਤੇ ਚੱਕਰ ਵਰਤੀ ਜੀ, ਸਮੇਤ ਪ੍ਰਤਾਪ ਸੁਪਤਨੀ ਦੇ, ਅਤਰ ਸਿੰਘ ਜੀ ਸ੍ਰ: ਆਤਮਾ ਸਿੰਘ ਜੀ ਤੇ ਲੀਲ੍ਹਾਵੰਤੀ ਤੇ ਆਪਣੇ ਵਿਦਿਆਲੇ ਦੇ ਕੁਝ ਵਿਦਿਆਰਥੀਆਂ ਸਮੇਤ ਹਜ਼ੂਰੀ ਜਥੇ ਦਿੱਲੀ ਦਰਸ਼ਨ ਦਿੱਤੇ। ਹਿੰਦੂ ਮਹਾਂ ਸਭਾ ਦੇ ਭੁਵਨ ਵਿੱਚ ਉਤਾਰਾ ਤੇ ਲੰਗਰ ਦਾ ਪ੍ਰਬੰਧ ਸੀ। ਸੰਤ ਨਿਧਾਨ ਸਿੰਘ ਜੀ, ਗਣੇਸ਼ਾ ਸਿੰਘ ਜੀ ਸਮੇਤ ਰਾਗ ਸ਼ਬਦ ਕੀਰਤਨ ਕੀਤਾ। ਸਾਹਿਬਜ਼ਾਦਿਆਂ ਭੀ ਆਪਣੇ ਸਾਥੀਆਂ ਸੁਖਦੇਵ ਸਿੰਘ, ਹਜ਼ੂਰ ਸਿੰਘ, ਤੇ ਕੁੰਦਨ ਸਿੰਘ ਨਕਈ ਸਮੇਤ ਤਾਊਸ ਨਾਲ ਕੀਰਤਨ ਕੀਤਾ। ਸੰਤ ਅਤਰ ਸਿੰਘ ਜੀ ਸੰਗਤ ਦੀਅਰਜ਼ ਕਰ ਦਿਲੀ ਹੀ ਰਹਿਣ ਦਿੱਤੇ ਤੇ ਸਤਿਗੁਰੂ ਜੀ ੧੮ ਮਾਘ ਬਸੰਤ ਦੇ ਮੇਲੇ ਲਈ ਫਰੰਟੀਅਰ ਮੇਲ ਤੇ ਬੰਬਈ ਸ੍ਰ: ਤੇਜਾ ਸਿੰਘ ਜੀ ਚੰਦੋਵਾਲੀਆ ਨੂੰ ਸਭ ਸਾਥ ਸਮੇਤ ਦਰਸ਼ਨ ਦਿੱਤੇ।

## ਸ੍ਰ: ਤੇਜਾ ਸਿੰਘ ਜੀ

ਸਤਿਗੁਰੂ ਜੀ ਦੇ ਸਵਾਗਤ ਹਿਤ ਸ੍ਰਦਾਰ ਜੀ ਤੇ ਹੋਰ ਅਨੇਕ ਸਰਦਾਰਾਂ ਸੰਤ ਕੇਸਰ ਸਿੰਘ ਜੀ ਗੁਜਰਾਂਵਾਲੀਆ,, ਸ੍ਰ: ਮੁਬਾਰਕ ਸਿੰਘ ਜੀ ਗੁਜਰਵਾਲੀਆ, ਜੋ ਹੁਣ ਪ੍ਰਤਾਪ ਨਗਰ ਮੇਰੇ ਪਿੰਡ ਨੇੜੇ ਰਹਿੰਦੇ ਹਨ, ਤੇ ਸਿੰਘ-ਸਭੀ ਖਿਆਲਾਂ ਵਾਲੇ ਰਹੇ ਹਨ ਮਿਰਜ਼ਾ ਹੈਦਰ ਬੇਗ ਹਕੀਮ ਜੋ ਪਹਿਲੇ ਪੂਨੇ ਸੀ ਤੇ ਹੁਣ ਬੰਬਈ ਰਹਿੰਦੇ ਹਨ, ਕਾਂਗਰਸ ਨਾਲ ਮਿਲ ਕੰਮ ਕਰਨ ਵਾਲੇ ਤੇ ਹੋਰ ਕਈ ਅੰਗਰੇਜ਼ ਅਫਸਰ ਸਰਦਾਰ ਤੇਜਾ ਸਿੰਘ ਜੀ ਦੇ ਮਿਲਾਪੜੇ ਸੁਭਾ ਤੇ ਪ੍ਰੇਮ ਦੇ ਪਰਚਾਰ ਕਰ ਤੇ ਬਹੁਤ ਵਾਕਫੀ ਵਾਲੀ ਡਿਊਟੀ ਸਮੁੰਦਰ ਤੋਂ ਮਾਲ ਚੜ੍ਹਨ ਉਤਰਨ ਤੇ ਤਲਾਸ਼ੀ ਲੈਣੀ ਤੇ ਈਮਾਨਦਾਰੀ ਨਿਭਾਣੀ, ਹਰ ਮੁਸਾਫਰ ਤੇ ਸਰਕਾਰ ਦੇ ਕਾਨੂੰਨ ਕੰਮ ਵਿਚ, ਵਡੇ ਅਫਸਰ ਹੋਣ ਕਰ ਸਭ ਆਏ। ਸਟੇਸ਼ਨ ਤੇ ਹਥੀਂ ਹਾਰ ਫੜ ਖੜੇ ਸੀ। ਸਤਿਗੁਰੂ ਜੀ ਦਾ ਦਰਸ਼ਨ ਕਰਦਿਆਂ ਚਰਨੀਂ ਲੱਗ ਗਲੇ ਹਾਰ ਪਹਿਰਾਏ ਸਭ ਦੇ ਤੇ ਉਚੇ ਜੈਕਾਰੇ ਗਜਾਏ। ਮਿਰਜ਼ਾ ਹੈਦਰ ਬੇਗ ਨੇ ਸ੍ਰ: ਤੇਜਾ ਸਿੰਘ ਜੀ ਨੂੰ ਪਹਿਲੋਂ ਹੀ ਟੈਲੀਫੂਨ ਤੇ ਦੱਸ ਦਿੱਤਾ ਸੀ ਕਿ ਆਪ ਦੇ ਸਤਿਗੁਰੂ ਜੀ ਦਾ ਬਾਣਾ ਦਾੜ੍ਹਾ ਸਫੈਦ, ਤੇ ਚਿਹਰੇ ਤੇ ਮਾਤਾ ਦੇ ਦਾਗ ਹਨ ਤੇ ਐਸਾ ਪ੍ਰਭਾਵ ਵਾਲਾ ਸੁੰਦਰ ਤੇ ਹਸਮੁਖ ਸਰੂਪ ਹੈ। ਇਨ੍ਹਾਂ ਹਕੀਮ ਜੀ ਨੂੰ ਸੁਪਨੇ ਵਿਚ ਸਤਿਗੁਰੂ ਜੀ ਦੇ ਦਰਸ਼ਨ ਹੋਏ ਸੀ ਐਸੇ ਸੁੰਦਰ ਸਰੂਪ ਦੇ। ਇਸ ਲਈ ਉਹ ਰੀਝ ਨਾਲ ਆਪਣੇ ਸਾਥ ਕਈ ਸਨੇਹੀਆਂ ਨੂੰ ਭੀ ਲਿਆਏ ਸੀ। ਗੋਰੇ ਭੀ ਮਰਦ ਔਰਤਾਂ ਟੋਪੀਆਂ ਲਾਹ ਲਾਹ ਨਿਊਂ ੨ ਸਲਾਮ ਕਰਦੇ ਸੀ। ਸਤਿਗੁਰੂ ਜੀ ਸਰਦਾਰ ਜੀ ਦੇ ਮਕਾਨ ਵਿਚ ਸਮੁੰਦਰ ਕਿਨਾਰੇ ਛੇਵੀਂ ਛੱਤ ਵਿਚ ਉਤਾਰਾ ਕੀਤਾ। ਇਸ਼ਨਾਨ ਕਰ ਪ੍ਰਸ਼ਾਦ ਛਕ ਆਰਾਮ ਕੀਤਾ।

੧੯ ਮਾਘ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸ੍ਰ: ਆਤਮਾ ਸਿੰਘ ਜੀ ਤੇ ਬੀਬੀ ਲੀਲ੍ਹਾਵੰਤੀ ਨੇ ਕੀਤਾ। ਬਾਬਿਆਂ ਭੀ ਰਾਗ ਵਿਚ ਸ਼ਬਦ ਪੜ੍ਹਿਆ। ਸ੍ਰ: ਤੇਜਾ ਸਿੰਘ ਜੀ, ਆਲਮ ਜੀ ਨੇ ਪਿਆਰ, ਇਤਫਾਕ ਤੇ ਪਰਚਾਰ ਲੈਕਚਰ ਕੀਤਾ। ਸ੍ਰ: ਤੇਜਾ ਸਿੰਘ ਜੀ ਦੇ ਬੰਗਲੇ ਤੋਂ ਸ਼ਹਿਰ ਵਿਚ ੮-੯ ਮੀਲ ਤੇ ਦਾਦਰ ਬਜ਼ਾਰ ਵਿਚ ਕੇਸਰ ਸਿੰਘ ਜੀ ਦੇ ਮਕਾਨ ਦੇ ਦੂਜੇ ਪਾਸੇ ਮੇਲੇ ਦੇ ਪ੍ਰਬੰਧ ਤੇ ਦੀਵਾਨ ਦਾ ਅਸਥਾਨ ਸੀ। ੨੦ ਮਾਘ ਸਤਿਗੁਰੂ ਜੀ ਓਥੇ ਦਰਸ਼ਨ ਦਿੱਤੇ।

ਆਲਮ ਜੀ ਦੇ ਦੀਵਾਨ ਵਿਚ ਸ਼ਬਦ "ਸਗਲ ਭਵਨ ਕੇ ਨਾਇਕਾ ਇਕ ਛਿਨ ਦਰਸ ਦਿਖਾਇ ਜੀ" ਦੇ ਰੰਗ ਬਣੇ ਵਿਚ ਆਲਮ ਜੀ ਨਾਲ ਹੋਰ ਕਈ ਸਿੰਧੀ ਸੇਠ ਤੇ ਸਹਿਜਧਾਰੀ ਭੀ ਨੱਚਣ ਲਗ ਪਏ। ਹਰਨਾਮ ਸਿੰਘ ਜੀ ਦਲੇਰ ਜੋ ਹੁਸ਼ਿਆਰਪੁਰ ਦੇ ਜ਼ਿਲੇ ਤੋਂ ਥੋਦੇ ਚੋਪੜੇ ਦੇ ਪਹਿਲੋਂ ਰਾਵਲਪਿੰਡੀ ਰਹਿੰਦੇ ਸੀ, ਉਨ੍ਹਾਂ ਭੀ ਆਪਣੇ ਦੀਵਾਨ ਵਿਚ ਆਪਣੇ ਵਰਗਾ ਮਸਤ ਮੰਡਲ ਤੇ ਨ੍ਰਿਤਕਾਰ ਹੀ ਬਣਾਈ ਰਖਿਆ ਸਰੋਤੇ ਸਿੰਧੀਆਂ ਨੂੰ। ਸੂ: ਤੇਜਾ ਸਿੰਘ ਜੀ ਤੇ ਬੀਬੀ ਲਛਮੀ ਤੇ ਬਸੰਤ ਕੌਰ ਕਾਕਾ ਸੁਰਜੀਤ ਸਿੰਘ ਸੇਵਾ ਦਾ ਰੂਪ ਹੀ ਵਸਤਾਂ ਦੇਂਦੇ, ਭਾਂਡੇ ਮਾਂਜਦੇ ਰਹਿੰਦੇ। ਕੇਸਰ ਸਿੰਘ ਜੀ ਤੇ ਹੋਰ ਸਿੱਖ ਸੁੰਦਰ ਸਿੰਘ ਬਸੰਤ ਕੌਰ, ਫੋਰਮੈਨ ਮਖਣ ਸਿੰਘ ਜੀ ਬਿਜਲੀਵਾਲ, ਕਰਤਾਰ ਸਿੰਘ ਲੋਹਟੇ ਆਦਿ ਚਾਅ ਨਾਲ ਫੁਲੇ ਨਾ ਸਮਾਉਂਦੇ ਤੇ ਭਜ ਭਜ ਰੱਜ ਰੱਜ ਸਭ ਸੇਵਾ ਤੇ ਕਾਰਜ ਕਰਦੇ ਸੀ। ਕਈ ਸਿੰਧੀਆਂ ਅਰਜ਼ ਕਰ ਭਜਨ ਪੁਛਿਆ, ਕਈਆਂ ਘਰੀਂ ਚਰਨ ਪਾਉਣ ਦੀ ਸਤਿਗੁਰੂ ਜੀ ਅਗੇ ਅਰਜ਼ ਕੀਤੀ।

ਸਤਿਗੁਰੂ ਜੀ ਉਸਦੇ ਘਰ ਚਰਨ ਪਾਉਂਦੇ ਜੋ ਤਮਾਕੂ ਛੱਡਣ ਦਾ ਨੇਮ ਕਰਦਾ। ਇਕ ਸਿੰਧੀ ਸੇਠ ਨੇ ਭਜਨ ਪੁਛ ਘਰ ਚਰਨ ਪਵਾ ੫੦੦ ਮੱਥਾ ਟੇਕ ਅਰਜ਼ ਕੀਤੀ, ਮੇਰੇ ਅੰਦਰ ਸਦਾ ਇਹ ਰਸ ਬਣਿਆ ਰਵ੍ਹੇ। ਸਤਿਗੁਰੂ ਜੀ ਬਚਨ ਕੀਤਾ, ਤਮਾਕੂ ਨਹੀਂ ਘਰ ਵੜਨ ਦੇਣਾ, ਕਠੋਰ ਚਿਤ ਨਹੀਂ ਹੋਣਾ, ਤੇ ਨਾਮਸਿਮਰਨ ਦਾ ਨੇਮ ਨਹੀਂ ਖੁੰਝਾਉਣਾ। ਗਰੀਬਾਂ ਤੇ ਤਰਸ ਕਰਨਾ, ਹਰ ਵਿਹਾਰ ਵਿਚ ਸੱਚ ਬੋਲਣਾ ਜੇ ਇਹ ਨੇਮ ਨਿਭਾਓਗੇ ਤਾਂ ਸਦਾ ਸੁਖ ਪਾਓਗੇ। ਤੇ ਰਸ ਭੀ ਸਦਾ ਇਹੋ ਬਣਿਆ ਹੀ ਰਵ੍ਹੇਗਾ। ਇਸ਼ਨਾਨ ਦਾਨ ਤੇ ਨਾਮ, ਨਰਮ ਦਿਲ ਤੇ ਧਰਮ ਦੀ ਕਿਰਤ ਕਰਤੇ ਨਾਲ ਕਦੇ ਨਹੀਂ ਵਿਥ ਪੈਣ ਦੇਂਦੇ। ਉਸ ਸੇਠ ਅਰਜ਼ ਕੀਤੀ, ਕਰਤੇ ਨਾਲ ਵਿਥ ਪਈ ਦੀ ਕੀ ਪਰਖ ਹੈ। ਸਤਿਗੁਰੂ ਜੀ ਉੱਤਰ ਦਿੱਤਾ, ਉਹ ਫੇਰ ਚਿਤ ਨਹੀਂ ਆਉਂਦਾ ਤੇ ਸੁਖ ਸ਼ਾਂਤੀ ਰੁਸ ਜਾਂਦੇ ਨੇ।

ਸੂ: ਆਤਮਾ ਸਿੰਘ ਜੀ ਦੇ ਆਸਾ ਦੀ ਵਾਰ ਦੇ ਕੀਰਤਨ ਬਾਅਦ ਤੇ ਚੱਕਰਵਰਤੀ ਜੀ ਦੇ ਪਰਚਾਰ ਬਾਅਦ ਜਦ ਆਲਮ ਜੀ ਕੀਰਤਨ ਸ਼ੁਰੂ ਕੀਤਾ, "ਕਹੁ ਨਾਨਕ ਜਬ ਤਿਆਗ ਦਈ ਤਬ ਉਹ ਚਰਨੀਂ ਆਇ ਪਈ।" ਤਾਂ ਮਾਇਆ ਬਹੁਤ ਬਰਸੀ ਸਰੋਤਿਆਂ ਵਲੋਂ। ਸੋ ਆਲਮ ਜੀ ਸਤਿਗੁਰੂ ਜੀ ਨੂੰ ਅਰਦਾਸ ਕਰਾਈ ਗਏ ਤੇ ਸਤਿਗੁਰੂ ਜੀ ਚਲਦੇ ਗੁਰੂ ਕੇ ਲੰਗਰ ਵਿਚ ਸਭ ਪਾਇ ਦਿੱਤੀ। ਭਾਈ ਵਜ਼ੀਰ ਸਿੰਘ ਜੀ ਨੇ ਸੰਤ ਰਤਨ ਸਿੰਘ ਜੀ ਪਾਸੋਂ ਪੁਛਿਆ ਇਹ ਮਾਇਆ ਇਸੇ ਲੰਗਰ ਵਿਚ ਸਤਿਗੁਰੂ ਜੀ ਕਿਉਂ ਪਾ ਦਿੱਤੀ ਹੈ। ਭੈਣੀ ਸਾਹਿਬ ਭੀ ਤੇ ਗੁਰੂ ਕਾ ਲੰਗਰ ਹੀ ਹੈ। ਇਸ ਮੇਲੇ ਵਿਚ ਕੀ ਥੁੜ ਸੀ ? ਸੰਤ ਜੀ ਉਤਰ ਦਿੱਤਾ, "ਸਤਿਗੁਰੂ ਜੀ ਦਾ ਜੋ ਭੇਦ ਹੈ, ਰਜ਼ਾ ਸੋ ਜਾਨਣ। ਪਰ ਮੇਰੀ ਸਮਝੇ ਕਈ ਤਰ੍ਹਾਂ ਦਾ ਪਦਾਰਥ ਸ਼ਬਦ ਦੇ ਪ੍ਰੇਮ ਵੱਸ ਹੋ ਵਸਦਾ ਹੈ। ਉਹ ਉਸੇ ਸਮੇਂ ਵਰਤਿਆ ਹੀ ਜਾਣਾ ਸ਼ੁਭ ਸੀ। ਗੁਰੂ ਜੀ ਜੋਗ ਜਾਣਦੇ ਹਨ। ਭੈਣੀ ਸਾਹਿਬ ਦਾ ਲੰਗਰ ਸੁਧ ਕਿਰਤੀ ਸਾਧਾਂ ਦੀ ਕਿਰਤ ਤੇ ਰਾਮ ਆਸਰੇ ਚਲਦਾ ਏ। ਇਨ੍ਹਾਂ ਆਮਦਨਾਂ ਤੇ ਨਹੀਂ।

ਲੰਗਰ ਕੇਸਰ ਸਿੰਘ ਜੀ ਦੇ ਮਕਾਨ ਵਿਚ ਸਾਰਾ ਦਿਨ ਇਕ ਰਸ ਚਲਦਾ ਰਿਹਾ। ਸੂ: ਆਤਮਾ ਸਿੰਘ ਜੀ ਲੈਕਚਰ ਕੀਤਾ ਤੇ ਕਿਹਾ, ਦੁਨੀਆਂ ਦੇ ਲੋਕੋ! ਆਓ ਗੁਰੂ ਨਾਨਕ ਦਾ ਕਲਜੁਗ ਤਾਰਕ ਗੁਰਮੰਤਰ ਨਾਮ ਲਵੋ ਤੇ ਪਾਵਰ ਹਾਊਸ ਨਾਲ ਆਪਣੇ ਮਨਾਂ ਦੀਆਂ ਬੱਤੀਆਂ ਦੇ

ਸੂਚ ਮੇਲੋ ਤੇ ਨੇਤਰਾਂ ਦੀ ਜੋਤ ਜਗਾ ਲਵੇ। ਸ੍ਰਦਾਰ ਜੀ ਤੋਂ ਬਾਅਦ ਮਿਰਜ਼ਾ ਹੈਦਰ ਬੇਗ ਜੀ ਬੋਲੇ ਤੇ ਦੱਸਿਆ, ਮੇਰੇ ਪਿਤਾ ਜੀ ਪਟਿਆਲੇ ਦੇ ਸ਼ਾਹੀ ਹਕੀਮ ਸਨ ਤੇ ਉਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਸੀ ਤੇ ਦੱਸਦੇ ਸੀ, ਉਨ੍ਹਾਂ ਦੇ ਚਿਹਰੇ ਵਲ ਕੋਈ ਨਜ਼ਰ ਭਰ ਤੱਕ ਨਾ ਸਕਦਾ ਸੀ। ਤੇ ਸਤਿਗੁਰੂ ਰਾਮ ਸਿੰਘ ਜੀ ਜਿਹਦੇ ਚਿਹਰੇ ਵਲ ਨਜ਼ਰ ਭਰ ਤਕਦੇ ਸੀ, ਸੋ ਮਸਤ ਹੋ ਜਾਂਦਾ ਸੀ। ਸਤਿਗੁਰੂ ਜੀ ਬੈਠੇ ਖੜੇ ਸਭ ਤੋਂ, ਗਿੱਠ ਉਚੇ ਲਗਦੇ ਸੀ। ਬਾਹਾਂ ਉਨ੍ਹਾਂ ਦੀਆਂ ਬਹੁਤ ਲੰਮੀਆਂ ਸੀ ਤੇ ਗਰਦਨ ਭੀ ਬਹੁਤ ਲੰਮੀ ਸੀ। ਨੇਤਰ ਬਹੁਤ ਮੋਟੇ ਤੇ ਲੰਮੇ ਸੀ। ਹੈਦਰਬੇਗ ਨੇ ਆਪਣੇ ਨਾਲ ਵਰਤੀ ਦੱਸੀ। ਮੈਨੂੰ ਇਨ੍ਹਾਂ ਸਤਿਗੁਰਾਂ ਦੇ ਦਰਸ਼ਨ ਦੀ ਖਿੱਚ ਰਹਿੰਦੀ ਸੀ ਤੇ ਮੈਂ ਸ੍ਰ: ਤੇਜਾ ਸਿੰਘ ਜੀ ਨੂੰ ਕਿਹਾ ਹੋਇਆ ਸੀ, ਮੈਨੂੰ ਤੁਸਾਂ ਪਤਾ ਦੇਣਾ ਜਦ ਤੁਹਾਡੇ ਸਤਿਗੁਰੂ ਜੀ ਆਉਣ। ਪਰ ਹੁਣ ਮੈਨੂੰ ਜ਼ਾਹਰ ਤੋਂ ਪਹਿਲਾਂ ਬਾਤਨ ਦਰਸ਼ਨ ਹੋਏ, ਜਿਵੇਂ ਆਪ ਸਭ ਹੁਣ ਸੋਹਣੇ ਸਰੂਪ ਨੂੰ ਦੇਖ ਰਹੇ ਹੋ। ਮੈਂ ਸਿੱਖਾਂ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਦੀ ਸਾਖੀ ਭੀਖਣ ਸ਼ਾਹ ਵਾਲੀ ਸੁਣ ਮਨ ਵਿਚ ਕਹਿੰਦਾ ਸਾਂ, ਐਵੇਂ ਕਵੀ ਨੇ ਉਡਾਰੀ ਅਕਲ ਦੀ ਲਾ ਵਖਾਈ ਹੈ। ਪਰ ਹੁਣ ਮੈਂ ਮੰਨਿਆ ਹੈ, ਇਹ ਸਭ ਸੱਚ ਹੈ ਕਿਉਂਕਿ ਇਸਲਾਮ ਵਿਚ ਸਿਵਾਏ ਖੁਦਾ ਤੇ ਖੁਦਾ ਦੇ ਰਸੂਲ ਦੇ ਕਦਮਾਂ ਤੇ ਸਿਰ ਧਰਨ ਬਿਨਾਂ ਹੋਰ ਨੂੰ ਸਜਦਾ ਕਰਨਾ ਗੁਨਾਹ ਹੈ। ਪਰ ਹੁਣ ਮੈਥੋਂ ਰਿਹਾ ਨਹੀਂ ਜਾਂਦਾ। ਮੈਂ ਮੰਨਦਾ ਹਾਂ ਬੁਲ੍ਹੇ ਸ਼ਾਹ ਵਾਂਗੂੰ, "ਜੇ ਬੁਲ੍ਹਿਆ ਤੈਨੂੰ ਲੋਕ ਕਾਫਰ ਕਾਫਰ ਕਹਿਣ ਤਾਂ ਤੂੰ ਆਹੋ ਆਹੋ ਆਖ।" ਕਹਿ ਕੇ ਮਿਰਜ਼ਾ ਹੈਦਰ ਬੇਗ ਸਤਿਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਤੇ ਉਠ ਕੇ ਹੋਕਾ ਦਿੱਤਾ, ਓਏ ਦੁਨੀਆਂ ਦੇ ਲੋਕੋ ਮਜ਼ਹਬਾਂ ਦੇ ਝੇੜਿਆਂ ਵਿਚ ਪੈ ਅੰਦਰਲੇ ਵੇਹੜਿਆਂ ਦੀ ਰੌਣਕ ਨਾ ਵੰਜਾਓ। ਇਹੋ ਹੀ ਜੇ, ਜੋ ਮੁਹੰਮਦ, ਰਾਮ, ਕ੍ਰਿਸ਼ਨ, ਨਾਨਕ, ਗੁਰੂ ਗੋਬਿੰਦ ਸਿੰਘ ਬਣ ਕੇ ਆਇਆ ਸੀ। ਹੁਣ ਓਵੇਂ ਹੀ ਜਿਵੇਂ ਇਬਰਾਹੀਮੀ ਸ਼ਰ੍ਹਾ ਨੂੰ ਮੁਹੰਮਦ ਹੋ ਰੁਸ਼ਨਾਨ ਆਇਆ ਸੀ ਤੇ ਪ੍ਰਤਾਪ ਸਿੰਘ ਬਣ ਕੇ ਤਿਵੇਂ ਹੀ ਰਾਮ ਸਿੰਘ ਜੀ ਦੀ ਮਰਯਾਦਾ ਮਰਦੀ ਨੂੰ ਮੁੜ ਸੁਰਜੀਤ ਤੇ ਪ੍ਰਚੱਲਤ ਕਰਨ ਆਇਆ ਜੇ। ਜੇ ਇਸ ਤੇ ਕੋਈ ਗਿਲਾ ਕਰਦੈ, ਉਹ ਭੁਲੇਖਾ ਖਾਂਦਾ ਹੈ। ਦੇਸ਼ਾਂ ਤੇ ਬਦੇਸ਼ਾਂ ਵਿਚ ਇਹ ਉਨ੍ਹਾਂ ਗੋਰਿਆਂ ਤੋਂ ਸਲਾਮ ਕਰਾਉਣ ਹੀ ਜਾਂਦਾ ਹੈ ਜਿਨ੍ਹਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਕਿਹਾ ਸੀ, ਮੈਂ ਤੇਰਾ ਨਾਮ ਲੈਣ ਵਾਲਾ ਨਹੀਂ ਰਹਿਣ ਦੇਣਾ ਤੇ ਜੋ ਸਤਿਗੁਰੂ ਜੀ ਕਿਹਾ ਸੀ, ਤੇਰੇ, ਮੇਰੇ ਬਾਣੇ ਨੂੰ ਸਲਾਮ ਕਰਨਗੇ। ਇਹ ਉਹ ਵਾਕ ਪੂਰਾ ਕਰਦਾ ਹੈ। ਮੈਂ ਇਹ ਬਚਨ ਅਗੇ ਸਿੱਖਾਂ ਤੋਂ ਸੁਣਦਾ ਸਾਂ, ਪਰ ਹੁਣ ਮੇਰੀ ਪਰਤੀਤ ਵਿਚ ਆ ਮੀਤ ਦੀ ਪ੍ਰੀਤ ਦੀ ਗੰਢ ਬਣ ਗਏ ਹਨ।

ਸ੍ਰ: ਆਤਮਾ ਸਿੰਘ ਜੀ ਆਪਣੀ ਵਾਰਤਾ ਸੁਣਾਈ ਕਿ ਮੈਨੂੰ ਇਕ ਸਾਧ ਨੇ ਗੁਰੂ ਕੇ ਬਚਨ ਸੁਣਾਉਂਦਿਆਂ ਭਜਨ ਬਿਨ ਮੰਗਿਆ ਦਿੱਤਾ ਸੀ ਮੈਂ ਜੇ ਸ਼ਰਧਾ ਧਾਰ ਭਜਨ ਲੈਂਦਾ ਤਾਂ ਮੈਨੂੰ ਏਦੂੰ ਭੀ ਵਧ ਉਚੀ ਦਾਤ ਸਵਾਦ, ਸੁਖ ਦੀ ਪ੍ਰਾਪਤੀ ਹੁੰਦੀ। ਤੇ ਕਿਹਾ, ਮੱਖਣ ਲੁਬਾਣੇ ਇਕ ਨੇ ਹੋਕਾ ਦਿੱਤਾ ਸੀ, "ਗੁਰੂ ਲਾਧੋ" ਹੁਣ ਅਸੀਂ ਕਈ ਤੁਹਾਨੂੰ ਦਸਦੇ ਹਾਂ, ਦੁਨੀਆਂ ਦੇ ਲੋਕੋ! ਭੁਲੇ ਨਾ ਫਿਰਿਓ, ਆਪਣੇ ਘਾਟੇ ਵਲ ਵੇਖੋ। ਇਹ ਸੁਣ ਸੈਂਕੜੇ ਹੀ ਸਰੀਰਾਂ ਦੀਵਾਨ ਵਿਚ ਹੀ ਉਠ ਵਹੀਰਾਂ ਘੱਤ ਸੰਤ ਨਿਧਾਨ ਸਿੰਘ ਜੀ ਤੋਂ ਤੇ ਚੱਕਰਵਰਤੀ ਜੀ ਤੋਂ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਭਜਨ ਪੁਛਿਆ। ਤਮਾਕੂ ਤੇ ਮਾਸ, ਸ਼ਰਾਬ ਛੱਡਿਆ।

ਸਤਿਗੁਰੂ ਜੀ ਦੇ ਹੁਕਮ ਨਾਲ ਮੇਲੇ ਬਸੰਤ ਦੇ ਭੋਗ ਸਮੇਂ ਹਵਨ ਹੋਏ ਬਾਅਦ ਆਲਮ ਜੀ ਹਵਨ ਬਾਰੇ ਬੋਲੇ। ਗੁਰਬਾਣੀ ਆਦਿ ਗ੍ਰੰਥ ਵਿਚੋਂ। "ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ

ਕਾਰਜੁ ਸੋਹੈ।'' ''ਧੂਪ ਦੀਪ ਘ੍ਰਿਤ ਸਾਜਿ ਆਰਤੀ।।'' ''ਕਰਿ ਪੂਜਾ ਹੋਮਿ ਇਹੁ ਮਨੂਆ'' ਆਦਿ ਬੋਲ ਵੇਰਵੇ ਦਸਦੇ ਕਿ ਹੋਮ ਐਸਾ ਉਤਮ ਮੰਨਿਆ ਹੈ, ਤੇ ਭਾਈ ਗੁਰਦਾਸ ਦੀ ਬਾਣੀ ਵਿਚੋਂ ''ਜਗ ਹੋਮ ਨਈ ਵੇਦ ਕਰ ਸਭ ਕਾਰਜ ਸਰਣਾ।'' ਤੇ ''ਤਬ ਜੱਗ ਹੋਮ ਠਹਿਰਾਏ ਕੇ ਨਿਜ ਧਰਮ ਸਵਾਰਾ।'' ਦਸਮ ਗ੍ਰੰਥ ਵਿਚੋਂ ਕਹੂੰ ਨਾ ਹੋਮੰ ਕਹੂੰ ਦਾ ਦਾਨੰ। ਕਹੂੰ ਪਾ ਪੂਜਾ ਕਹੂੰ ਨ ਇਸਨਾਨੰ।'' ਆਦਿ ਵਾਕ ਸੁਣਾ ਆਪਣੇ ਵਲੋਂ ਵਿਆਖਿਆ ਕਰ ਦੱਸਿਆ ਕਿ ਇਨ੍ਹਾਂ ਦਾ ਤਿਆਗ ਨਿੰਦ ਸਮਾਂ ਹੈ। ''ਯਹਿ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਤ ਮੁਨ ਅਵਤਾਰ।'' ਗੁਰੂ ਦਸਮੇਸ਼ ਜੀ ਦੀ ਜ਼ਬਾਨੀ ਇਤਿਹਾਸਕਾਰਾਂ ਦੱਸਿਆ ਹੈ ਕਿ ਆਪ ਦਸਮ ਜੀ ਹਵਨ ਕੀਤਾ ਹੈ। ਜੋ ਹੁਣ ਆਖਦੇ ਹਨ ਦਸਮ ਜੀ ਬ੍ਰਾਹਮਣਾ ਨੂੰ ਝੂਠੇ ਕਰਨ ਲਈ ਇਹ ਅਡੰਬਰ ਕੀਤਾ ਸੀ ਉਹ ਗੁਰੂ ਜੀ ਨੂੰ ਕਿੱਡਾ ਐਵੇਂ ਫਜ਼ੂਲ ਖਰਚ ਕਰਨ ਵਾਲਾ ਸਾਬਤ ਕਰਦੇ ਹਨ। ਜਦ ਗੁਰੂ ਜੀ ਆਪ ਲਿਖਿਆ ਹੈ ''ਜੋ ਕੁਛ ਲੇਖ ਲਿਖਿਓ ਬਿਧਨਾ ਸੋ ਪਾਈਅਤ ਮਿਸਰ ਜੂ ਸ਼ੋਕ ਨਿਵਾਰੋ। ਮੇਰੋ ਕਛੂ ਅਪਰਾਧ ਨਹੀਂ, ਗਇਯੋ ਯਾਦ ਤੇ ਭੂਲ ਨ ਕੋਪ ਚਿਤਾਰੋ।'' ਅਰਥਾਤ: ਤੁਸੀਂ ਪਰਮੇਸ਼ਰ ਦੀ ਯਾਦ ਵਲੋਂ ਚੁਕ ਗਏ ਹੋ। ਸਾਫ ਕਿਹਾ ਹੈ, ਸਲੋਕ ਪੜ੍ਹ ਭੋਗ ਪਿਆ। ਪ੍ਰਸ਼ਾਦਿ ਅਰਦਾਸਾ ਬਸੰਤ ਦੇ ਮੇਲੇ ਦਾ ਕਹਿ ਵਰਤਾਇਆ ਤੇ ਸਤਿਗੁਰੂ ਜੀ ਕਈ ਸਿੱਖਾਂ ਦੇ ਘਰੀਂ ਚਰਨ ਪਾਏ ੨੧ ਮਾਘ।

ਸਤਿਗੁਰੂ ਜੀ ਸ੍ਰ: ਤੇਜਾ ਸਿੰਘ ਜੀ ਦੇ ਬੰਗਲੇ ਆਏ। ਸਰਦਾਰ ਜੀ ਦੇ ਭਤੀਜੇ ਦਲੀਪ ਸਿੰਘ ਜੀ ਤੇ ਬੀਬੀ ਅਮਰਜੀਤ ਦੰਪਤੀ ਦੀ ਅਰਜ਼ ਤੇ, ਅਮਰ ਸਿੰਘ ਜੀ ਪਿਪਲੀਵਾਲੇ ਦੇ ਤੇ ਬੀਬੀ ਕਰਤਾਰ ਕੌਰ ਦੀ ਅਰਜ਼ ਤੇ ਉਨ੍ਹਾਂ ਦੇ ਘਰੀਂ ਭੀ ਚਰਨ ਪਾਏ। ਸੰਤ ਹਾਕਮ ਸਿੰਘ ਜੀ ਘੁਕਲਵਾਲਿਆਂ ਦੀ ਬੀਬੀ ਅਮਰਜੀਤ ਨੇ ਸੰਤਾਂ ਨੂੰ ਭੀ ਗੁਜਰਾਂਵਾਲਿਉਂ ਬਸੰਤ ਦੇ ਮੇਲੇ ਲਈ ਸੱਦਿਆ ਹੋਇਆ ਸੀ। ਤੇ ਅਮਰ ਸਿੰਘ ਜੀ ਬਿਓਪਾਰ ਵਿਹਾਰ ਨੂੰ ਬੰਬਈ ਰਹਿੰਦੇ ਸੀ। ਦਲੀਪ ਸਿੰਘ ਤੇ ਅਮਰਜੀਤ ਹੁਣ ਸ੍ਰ: ਤੇਜਾ ਸਿੰਘ ਜੀ ਦੇ ਪਿਛਵਾੜੇ ਸਰਸੇ ਵਰਕਸ਼ਾਪ ਖੋਲ੍ਹੀ ਵਿਚ ਪਰਿਵਾਰ ਸਮੇਤ ਰਹਿੰਦੇ ਹਨ। ਜ਼ਮੀਨ ਸਰਦਾਰ ਜੀ ਸਮੇਤ ਮੇਰੇ ਨੇੜੇ ਪ੍ਰਤਾਪ ਨਗਰ ਪਈ ਹੈ ਤੇ ਅਮਰ ਸਿੰਘ ਜੀ ਸਮੇਤ ਪਰਿਵਾਰ ਲੁਧਿਆਣੇ ਨਾਮਧਾਰੀ ਧਰਮਸਾਲਾ ਦੇ ਨੇੜੇ ਰਹਿੰਦੇ ਹਨ। ਅਮਰ ਸਿੰਘ ਜੀ ਦੇ ਘਰੋਂ ਲਾ-ਇਲਾਜ ਹੋਈ ਸਤਿਗੁਰੂ ਜੀ ਏਕ ਸਮੇਂ ਮਿਹਰ ਦੀ ਨਿਗਾਹ ਨਾਲ ਰਾਜ਼ੀ ਕੀਤੀ ਸੀ, ਦਿਲੋਂ ਢੱਠਾ ਸੁਣ ਦੇਖ ਕੇ।

ਸੰਤ ਇੰਦਰ ਸਿੰਘ ਜੀ ਆਪਣੇ ਮਿਤਰ ਜੈ ਚੰਦਰ ਜੀ ਵਿਦਿਆ ਅਲੰਕਾਰ ਨੂੰ ਸਮੇਤ ਸੁਪਤਨੀ ਪ੍ਰਤਾਪ ਦੇ ਬਨਾਰਸ ਮਿਲ ੧੯ ਮਾਘ ਨੂੰ ਬੰਬਈ ਜਾ ਰਲੇ ਸੀ ਸਤਿਗੁਰੂ ਜੀ ਦੇ ਸਾਥ। ਸਰਦਾਰ ਜੀ ਦੀ ਸੁਪਤਨੀ, ਲਛਮੀ ਦੇ ਕਹਿਣ ਤੇ ਕਿ ਕਰਤਾਰ ਸਿੰਘ ਜੀ ਚੱਕ, ਜੋ ਸਜਾਦੇ ਪਾਸ ਜ਼ਿਲੇ ਸਿਆਲਕੋਟ ਵਿਚ ਹੈ, ਉਸ ਨੂੰ ਸੂਬਾ ਥਾਪੋ। ਸਤਿਗੁਰੂ ਜੀ ਕਿਹਾ, ਤੁਸੀਂ ਸੂਬੇਦਾਰੀ ਜੋਗ ਹੋ। ਤੇ ਕਰਤਾਰ ਸਿੰਘ ਹੱਥ ਬੰਨ੍ਹ ਅਰਜ਼ ਕੀਤੀ, ਮੈਂ ਸੇਵਕ ਹੀ ਜੇ ਹੋ ਸਕਾਂ ਤਾਂ ਭੀ ਆਪ ਦੀ ਕਿਰਪਾ ਬੜੀ ਹੈ ਕਿਉਂਕਿ ਇਹ ਸਾਹਿਬੀ ਮਾਨ ਨੂੰ ਸੱਦਾ ਹੈ। ਮਤ ਮੇਰੇ ਨਾਲ ਉਹ ਨਾ ਹੋਵੇ ਜੋ ਕਬੀਰ ਜੀ ਕਿਹਾ ਹੈ, ''ਸਾਹਿਬ ਹੋਣਾ ਸੋ ਰਹਿਓ ਦੂਰੈ ਹੋਣੋ ਦਾਸ।'' ਗਾਡਰ ਆਨੀ ਊਨ ਕੋ ਬਾਂਧੀ ਚਰੇ ਕਪਾਸ।'' ਅਰਥਾਤ ਉਨ ਲਈ ਆਂਦੀ ਭੇਡ ਕਪਾਹ ਹੀ ਖਾ ਜਾਵੇ। ਸਤਿਗੁਰੂ ਜੀ ਇਹ ਆਜਜ਼ੀ ਭਰਿਆ ਉਤਰ ਸੁਣ ਕਰਤਾਰ ਸਿੰਘ ਜੀ ਨੂੰ ਥਾਪੀ ਦਿੱਤੀ ਤੇ ਕਿਹਾ, ਸੇਵਕੀ ਲੈਣ ਵਾਲੇ ਵਿਰਲੇ ਹੀ ਹੁੰਦੇ ਹਨ। ਬਹੁਤੇ ਸਾਹਿਬੀ ਹੀ ਚਾਹੰਦੇ ਹਨ। ਤੇ ''ਮੋਟਾ ਨਾਓਂ ਧਰਾਈਐ ਗਲ

ਆਗਲ ਭਾਰਾ।'' ਵਾਲੇ ਫਾਹ ਵਧਾ ਲੈਂਦੇ ਹਨ, ਕਹਿ ਸਤਿਗੁਰੂ ਜੀ ਬਚਨ ਕੀਤਾ, ਸਭ ਸੂਬਿਆਂ ਤੇ ਜਥੇਦਾਰਾਂ ਨੂੰ ਕਰਤਾਰ ਸਿੰਘ ਵਾਂਗੂ ਸੇਵਕ ਹੋ ਰਹਿਣਾ ਸਿੱਖਣਾ ਚਾਹੀਦਾ ਹੈ ਤਾਂ ਹੀ ਸੁਧ ਮੱਤ ਰਹਿੰਦੀ ਹੈ।

## ਹਰੀਜਨ

ਸ੍ਰ: ਤੇਜਾ ਸਿੰਘ ਜੀ ਦੇ ਪਿਤਾ ਸੰਤ ਗੰਡਾ ਸਿੰਘ ਜੀ ਇਸ ਸਮੇਂ ਬੰਬਈ ਸਰਦਾਰ ਜੀ ਪਾਸ ਹੀ ਰਹਿੰਦੇ ਸੀ। ਜਿਵੇਂ ਗੰਡਾ ਸਿੰਘ ਜੀ ਨੂੰ ਆਪਣੇ ਪਿਤਾ ਸੰਤ ਫੂਲਾ ਸਿੰਘ ਜੀ ਤੋਂ ਮਸਤੀ ਦੀ ਦਾਤ ਮਿਲੀ ਹੋਈ ਸੀ, ਤਿਵੇਂ ਸਰਦਾਰ ਤੇਜਾ ਸਿੰਘ ਜੀ ਭੀ ਕਈ ਵਾਰੀ ਮਸਤ ਹੋ ਈਸਾਈਆਂ ਦੇ ਗਿਰਜਿਆਂ ਵਿਚ, ਮਸਜਦਾਂ ਤੇ ਹਿੰਦੂਆਂ ਦਿਆਂ ਮੰਦਰਾਂ ਵਿਚ ਤੇ ਸਿੰਘ-ਸਭਾ ਦੇ ਗੁਰਦੁਆਰਿਆਂ ਵਿਚ ਜਾ ਦੀਵਾਨ ਲਾ ਮਸਤੀ ਵਿਚ ਮੌਲਾ ਹੀ ਮੌਲਾ ਹੈ, ਬਾਕੀ ਸਭ ਰੌਲਾ ਹੀ ਰੌਲਾ ਹੈ, ਕਰਦੇ ਸੀ ਤੇ ਘਰ ਭੀ ਆ ਕੇ ਸੁਰਜੀਤ ਸਿੰਘ ਨਾਲ ਰਲ ਸ਼ਬਦ ਪੜ੍ਹ ਸੂਫੀ ਫੱਕਰਾਂ ਦੀ ਕਲਾਮ ਪੜ੍ਹ ਨਚਿਆ ਕਰਦੇ ਸੀ। ਤੇ ਸਰਦਾਰ ਜੀ ਦੇ ਮਿਤਰ ਚੂੜ੍ਹਾ ਚੂੜ੍ਹੀ ਦੇਖਿਆ ਕਰਦੇ ਸੀ। ਇਕ ਦਿਨ ਉਨ੍ਹਾਂ ਨੇ ਭੀ ਸਰਦਾਰ ਜੀ ਦੇ ਪਿਤਾ ਪਾਸ ਅਰਜ਼ ਕੀਤੀ ਸਾਡਾ ਜੀਅ ਕਰਦਾ ਹੈ ਅਸੀਂ ਭੀ ਸਤਿਗੁਰੂ ਜੀ ਦੇ ਗਲੇ ਹਾਰ ਪਾਈਏ, ਨੇੜੇ ਹੋ ਸੀਸ ਨੂੰ ਉਨ੍ਹਾਂ ਦੇ ਚਰਨਾਂ ਤੇ ਲਾਈਏ। ਤਾਂ ਗੰਡਾ ਸਿੰਘ ਨੇ ਉਨ੍ਹਾਂ ਨੂੰ ਕਿਹਾ, ਜਦ ਤੁਹਾਡਾ ਚਿਤ ਕਰੇ ਝਕਣਾ ਨਹੀਂ, ਇਹ ਓਹੀ ਹਨ ਜਿਨ੍ਹਾਂ ਭੀਲਣੀ ਦੇ ਬੇਰ ਖਾਧੇ ਸੀ। ਇਹ ਓਹੀ ਹਨ ਜੋ ਬਿਦਰ ਦੇ ਘਰ ਰਹਿ ਅਲੂਣੇ ਸਾਗ ਤੇ ਕੇਲੇ ਦੀਆਂ ਛਿਲਾਂ ਤੇ ਰੀਝੇ ਰਹੇ ਸੀ ਤੇ ਦਰਯੋਧਨ ਦਿਆਂ ਮੇਵਿਆਂ ਤੋਂ ਵਾਂਜੇ ਰਹੇ ਸੀ। ਇਹ ਓਹੀ ਹਨ ਜਿਨ੍ਹਾਂ ਗੁਰੂ ਨਾਨਕ ਜਾਮੇ ਮਲਕ ਭਾਗੋ ਦੇ ਭੋਜਨ ਤੋਂ ਭਾਈ ਲਾਲੋ ਦੇ ਪ੍ਰਸ਼ਾਦੇ ਨੂੰ ਪਰਵਾਨ ਕੀਤਾ ਸੀ। ਸਰਦਾਰ ਜੀ ਦੇ ਘਰ ਦੇ ਸੇਵਕ ਚੂੜ੍ਹੇ ਚੂੜ੍ਹੀ ਮਨੀ ਲਾਲ ਤੇ ਰਾਮਾਂ ਨੇ ਇਕ ਦਿਨ ਆਸਾ ਦੀ ਵਾਰ ਦੇ ਬਾਅਦ ਹਾਰ ਹੱਥਾਂ ਵਿਚ ਲੈ ਸਤਿਗੁਰੂ ਜੀ ਨੂੰ ਨੇੜੇ ਹੋ ਨਮਸਕਾਰ ਕਰ ਜਾ ਖਲੋਤੇ, ਬੜੇ ਪ੍ਰੇਮ ਨਾਲ ਭਰੇ ਗਲੇ ਖਲੋਤੇ ਦੇਖ ਸਤਿਗੁਰੂ ਜੀ ਆਪ ਆਸਣ ਤੋਂ ਉਠ ਅਗੇ ਹੋ ਸੀਸ ਨੀਵਾਂ ਕਰ ਉਨ੍ਹਾਂ ਤੋਂ ਹਾਰ ਪਵਾਏ। ਤਾਂ ਮਨੀ ਰਾਮ ਮਸਤੀ ਦੀ ਰੌਂ ਵਿਚ ਹੋ ਸਤਿਗੁਰੂ ਜੀ ਨੂੰ ਕਮਰੋਂ ਤਲੇ ਸਿਰ ਝੁਕਾ ਜੱਫੀ ਪਾ ਲਈ ਤੇ ਰੋਣ ਲਗ ਪਿਆ। ਝਟ ਪਲ ਬਾਅਦ ਸਤਿਗੁਰੂ ਜੀ ਧਰਵਾਸ ਦੇ ਚੁਪ ਕਰਾਇਆ ਤੇ ਕਿਹਾ, ਮੈਂ ਦੇਖ ਰਿਹਾ ਹਾਂ, ਤੇਰੀ ਰਾਮਾਂ ਭੀ ਖੜੀ ਰੋ ਰਹੀ ਹੈ। ਤੁਹਾਡਾ ਹੁਣ ਸਮਾਂ ਮਿਲਣ ਦਾ ਸਿਰ ਤੇ ਆ ਗਿਆ ਹੈ ਤੇ ਦੂਰ ਰਹਿਣ ਵਾਲਾ ਪਾੜਾ ਦੂਰ ਹੋ ਰਿਹਾ ਹੈ। ਇਹ ਸੁਣ ਸ੍ਰ: ਤੇਜਾ ਸਿੰਘ ਜੀ ਮਸਤ ਹੋ ਨੱਚ ਪੜ੍ਹਨ ਲਗ ਪਏ। "ਤੇਰੇ ਪ੍ਰੇਮੀਆਂ ਦੀ ਰਮਜ਼ ਨਿਆਰੀ ਹੁੰਦੀ ਏ। ਰੀਝ ਮਨ ਦੀ ਹੀ ਰਾਮ ਨੂੰ ਪਿਆਰੀ ਹੁੰਦੀ ਏ।" ਮੈਂ ਇਹ ਬਚਨ ਸਤਿਜੁਗ ਤੋਂ ਪੜ੍ਹੇ ਹਨ ਤੇ ਸਰਦਾਰ ਜੀ ਤੋਂ ਸੁਣੇ ਹਨ।

ਸਤਿਗੁਰੂ ਜੀ ਮਨੀ ਲਾਲ ਤੇ ਰਾਮਾਂ ਦੇ ਰੋ ਮਿਲਣ ਬਾਅਦ ਜਦ ਅਜੇ ਰਾਮਾਂ ਚੁਪ ਕੀਤੀ ਖੜੀ ਸੀ ਅਸਚਰਜ ਰੂਪ ਧਾਰੀ, ਤਾਂ ਕਿਹਾ ਸੀ ਜੀਅ ਕਰਦਾ ਏ ਐਤਕੀਂ ਹੋਲੇ ਤੇ ਸਭ ਦੀ ਬਖਸ਼ਿਸ਼ ਕਰੀਏ, ਜੋ ਗਰੀਬ ਹੋ ਸੰਗਤ ਵਿਚ ਆਵੇ। ਕਾਕੇ ਸੁਰਜੀਤ ਸਿੰਘ ਤੇ ਸ੍ਰ: ਤੇਜਾ ਸਿੰਘ ਜੀ ਨੇ ਇਕ ਦਿਨ ਆਰਫੀ ਸੂਫੀ ਫਕੀਰਾਂ ਦੀਆਂ ਕਲਾਮਾਂ ਦਾ ਦੀਵਾਨ ਲਾ ਸਤਿਗੁਰੂ ਜੀ ਨੂੰ ਮਸਤ ਹੋ ਸੁਣਾਇਆ ਸੀ। "ਐ ਯਾਰ ਤੇਰੇ ਇਸ਼ਕ ਨੇ ਦੀਵਾਨਾ ਕਰ ਦੀਆ। ਦੀਨ ਓ ਦੂਨੀ ਕੀ ਕਾਰ

ਸੇ ਬੇਗਾਨਾ ਕਰ ਦੀਆ।'' ''ਜਿਸ ਨੇ ਜ਼ਖਮੀ ਕੀਤਾ ਏ ਮੈਨੂੰ ਹਾਇ ਹੁਣ ਪਿਆਰ ਨਹੀਂ ਮਿਲਦਾ। ਜਿਸ ਨੇ ਖੋਹ ਖਤਿਆ ਦਿਲ ਮੇਰਾ ਉਹ ਦਿਲਦਾਰ ਨਹੀਂ ਮਿਲਦਾ।'' ਆਦਿ ਤੇ ਸਵਾਦ ਸਵਾਦ ਸਭ ਸੰਗਤ ਨੂੰ ਕੀਤੀ ਰਖਿਆ ਸੀ। ਢੋਲਕ ਤੇ ਮਾਘੇ ਨਾਲ ਹੀ।

ਸਤਿਗੁਰੂ ਜੀ ਝਾਂਸੀ ਦਰਸ਼ਨ ਦਿੱਤੇ। ਬਾਬਾ ਨਿਧਾਨ ਸਿੰਘ ਜੀ ਲਾਹੌਰ ਵਾਲਿਆਂ ਦੇ ਪੁਤਰ ਨਰਾਇਣ ਸਿੰਘ ਜੀ ਦੇ ਪੁਤਰ, ਇੰਦਰ ਸਿੰਘ ਚੰਗੇ ਇਲਮਦਾਨ ਦਾ ਆਨੰਦ ਝਾਂਸੀ ਵਾਲੇ ਧਰਮ ਸਿੰਘ ਜੀ ਦੀ ਬੀਬੀ ਨਾਲ ਹੋਣਾ ਸੀ। ਇੰਦਰ ਸਿੰਘ ਨੇ ਇਹ ਸ਼ਰਤ ਕਰ ਲਈ ਸੀ, ਮੈਂ ਇਕੱਲਾ ਆਵਾਂਗਾ। ਅਨੰਦ ਸਮੇਂ ਭੀ ਤੇ ਅਨੰਦ ਵਾਲੇ ਬਸਤਰ ਜੋੜਾ ਭੀ ਮੇਰੇ ਪਲਿਓਂ ਹੀ ਤੁਹਾਡੀ ਧੀ ਦਾ ਹੋਵੇਗਾ ਤੇ ਸਾਰੀ ਉਮਰ ਸਹੁਰੇ ਘਰੋਂ ਭਾਵ ਧਰਮ ਸਿੰਘ ਜੀ ਤੋਂ ਕੁਝ ਨਾ ਲਵਾਂਗਾ। ਮਸਾਂ ਜਤਨ ਕਰ ਇੰਦਰ ਸਿੰਘ ਨੂੰ ਸਜਣਾਂ ਮਨਾਇਆ ਸੀ ਕਿ ਤੇਰੇ ਪਿਤਾ ਜੀ, ਚਾਚਾ ਕਰਤਾਰ ਸਿੰਘ ਜੀ, ਤੇ ਫੁਫੜ ਮਹਾਰਾਜ ਨਿਹਾਲ ਸਿੰਘ ਜੀ ਤੇ ਅਨੰਦ ਤੇ ਆਉਣ, ਸੋ ਆਏ ਸੀ। ਆਲਮ ਜੀ ਨੇ ਆਪ, ਤੇ ਮਹਾਰਾਜ ਜੀ, ਨਰਾਇਣ ਸਿੰਘ, ਅਵਤਾਰ ਸਿੰਘ ਨੂੰ ਸਾਥ ਲੈ ਹਵਨ ਕੀਤਾ, ਬਾਣੀ ਪੜ੍ਹ ਗੁਰਮਰਯਾਦਾ ਸਾਦੇ ਸਫੈਦ ਬਸਤਰਾਂ ਵਿਚ ਨਿਸੰਗ ਮੁਖ ਅਨੰਦ ਕੀਤਾ। ਜੁਤੀ ਜੋ ਇੰਦਰ ਸਿੰਘ ਆਂਦੀ ਸੀ, ਸੋ ਬੀਬੀ ਦੇ ਮੇਚ ਨਾ ਆਈ ਸੀ। ਧਰਮ ਸਿੰਘ ਜੀ ਆਪਣੀ ਬੀਬੀ ਨੂੰ ਵਿਦਾ ਕਰਨ ਸਮੇਂ ਇੰਦਰ ਸਿੰਘ ਜੀ ਨੂੰ ਕਿਹਾ, ਆਪਣੇ ਕੋਲੋਂ ਜੋੜੇ ਲਏ ਦਾ ਬਿਲ ਦਿਖਾ ਕਿ ਇਹ ਰੁਪਏ ਦੇ ਦਿਓ ਤੇ ਉਹ ਜੁਤੀ ਵਾਪਸ ਕਰ ਦੇਣੀ ਜਿਥੋਂ ਲਈ ਹੈ, ਕਿਉਂਕਿ ਉਹ ਮੇਚ ਨਹੀਂ ਆਈ। ਇੰਦਰ ਸਿੰਘ ਤੁਰਤ ਰੁਪਏ ਦਿੱਤੇ ਤੇ ਧੰਨਵਾਦ ਭੀ ਕੀਤਾ। ਸਭ ਸੰਗਤ ਦੇਖ ਦੋਹਾਂ ਵਲੋਂ ਅਤਿ ਪ੍ਰਸੰਨ ਹੋਈ। ਕਿ ਇਨ੍ਹਾਂ ਵਧੀਆ ਸੰਤੋਖ ਨੀਤ ਰਖ ਵਰਤਣ ਦੀ ਰੀਤ ਵਰਤੀ ਹੈ। ਸੰਤ ਇੰਦਰ ਸਿੰਘ ਜੀ ਸੁਪੱਤਨੀ, ਤੇ ਈਸ਼ਰ ਕੌਰ ਵਡੀ ਦੇ ਸਮੇਤ ਹਜ਼ੂਰ ਸਾਹਿਬ ਬੰਬਈ ਤੋਂ ਚਲੇ ਗਏ ਸੀ।

ਸਤਿਗੁਰੂ ਜੀ ਗਵਾਲੀਅਰ ਦਰਸ਼ਨ ਦਿੱਤੇ। ਸੰਤ ਇੰਦਰ ਸਿੰਘ ਜੀ ਮਨਮਾੜੋਂ ਰਲੇ ਸੀ। ਸੰਤ ਅਤਰ ਸਿੰਘ ਜੀ ਭੀ ਗਵਾਲੀਅਰ ਆਇ ਮਿਲੇ ਸੀ। ਰਾਗੀਆਂ ਦੇ ਦੀਵਾਨ ਬਾਅਦ ਚੱਕਰਵਰਤੀ ਜੀ ਬੋਲੇ ਤੇ ਦੱਸਿਆ ਕਿ ਜੋ ਝਾਂਸੀ ਅਨੰਦ ਹੋਇਆ ਹੈ, ਇਕ ਸੂਟਡ ਬੂਟਡ ਬੜੇ ਬਖਤਾਵਰ ਘਰ ਦੇ ਮੁੰਡੇ ਦਾ, ਉਸ ਤੋਂ ਸਭ ਨੂੰ ਸੰਥਾ ਲੈਣੀ ਚਾਹੀਦੀ ਹੈ। ਕਰਤੇ ਵਲੋਂ ਤੇ ਵਡਿਆਂ ਵਲੋਂ ਮਿਲੀ ਮਾਇਆ, ਆਪਣੀ ਕੀਤੀ ਕਮਾਈ, ਤਨ ਦੀ ਸਕਤ ਤੇ ਭਰੋਸਾ ਤੇ ਸੰਤੋਖ ਰਖਣਾ ਚਾਹੀਦਾ ਹੈ। ਜੋ ਧੀ ਵਾਲੇ ਘਰੋਂ ਵਸਤਾਂ ਤੇ ਮਾਇਆ ਮੰਗਦੇ ਹਨ, ਉਹ ਬੇਸਿਦਕੀ ਤੇ ਬੇਸਮਝੀ ਕਰ ਵਿਖਾਂਦੇ ਹਨ। ਫਿਰ ਕਿਹਾ, ਐਸੀਆਂ ਮਿਸਾਲਾਂ ਕਾਇਮ ਕਰਨ ਵਾਲੇ ਪੁਰਸ਼ ਉਚ ਆਦਰਸ਼ੀ ਹੁੰਦੇ ਹਨ। ਇਸ ਤਰ੍ਹਾਂ ਦਾ ਪਰਚਾਰ ਝਾਂਸੀ ਭੀ ਗਵਾਲੀਅਰ ਭੀ, ਆਲਮ ਜੀ ਤੇ ਸੰਤ ਜੀ ਕੀਤਾ। ਗਵਾਲੀਅਰ ਰਿਆਸਤ ਚੱਕ ਕਬੀਰ ਵਿਚ ਸੰਤ ਚਤਰ ਸਿੰਘ ਮਾਸਟਰ, ਮਹਿੰਮਦ ਵਾਲੀਏ ਦੇ ਭਰਾ ਵਸਾਖਾ ਸਿੰਘ ਆਦਿ ਰਹਿੰਦੇ ਸੀ। ਇਹਨਾਂ ਏਤਨਾ ਚਾਅ ਸੰਗਤ ਦੀ ਸੇਵਾ ਕਰ ਜਣਾਇਆ ਕਿ ਮਿਉਂਦੇ ਹੀ ਨਹੀਂ ਸੀ।

ਏਨ੍ਹੀਂ ਦਿਨੀਂ ਬੋਦੀ ਵਾਲਾ ਤਾਰਾ ਵਖਾਲੀ ਦੇਂਦਾ ਸੀ। ਜਿਵੇਂ ਹੁਣ ਪਾਕਿਸਤਾਨ ਤੇ ਭਾਰਤ ਦੇ ਜੰਗ ਸਮੇਂ ਭੀ ਅਗੋਂ ਪਿਛੋਂ ਦਿਸਦਾ ਰਿਹਾ ਹੈ। ਲੋਕ ਨੋਟਾਂ ਤੋਂ ਸੋਨਾ ਚਾਂਦੀ ਲੈ ਜਮ੍ਹਾ ਕਰਦੇ ਸੀ, ਗੁਪਤ ਤੌਰ। ਜੰਗ ਲਗੇ ਕਰ ਗੜਬੜੀ ਬੜੀ ਸੀ, ਕਦੀ ਦੇਸ਼ਾਂ ਤੇ ਭਾਰਤ ਵਿਚ।

ਨਾਮਧਾਰੀਆਂ ਨੂੰ ਹੁਕਮ ਸੀ ਘੰਟਾ ਨਾਮ ਸਿਮਰਨ ਜ਼ਰੂਰ ਤੇ ਹੋਰ ਭਜਨ-ਬਾਣੀ ਕਰੋ ਰੋਜ਼ਾਨਾ। ਸਭ ਨਾਲ ਪਿਆਰ ਨਾਲ ਵਰਤੋ। ਜਥੇਬੰਦ ਹੋਵੋ, ਵਿਦਿਆ ਗੁਰਮੁਖੀ ਜ਼ਰੂਰ ਪੜ੍ਹੋ ਤੇ ਮਰਦਮ ਸ਼ੁਮਾਰੀ ਆਪਣੇ ਤੌਰ ਭੀ ਕਰੋ। ਤੇ ਸਰਕਾਰੀ ਕਰਮਚਾਰੀ ਨੂੰ ਭੀ ਮਜ਼ਹਬ ਵਾਲੇ ਖਾਨੇ ਵਿਚ ਨਾਮਧਾਰੀ ਹੀ ਆਪਣੇ ਨਾਲ ਲਿਖਵਾਉ। ਭੈਣੀ ਸਾਹਿਬ ਹੋਲੇ ਦਾ ਭੋਗ ੧ ਚੇਤਰ ਪੈਣਾ ਸੀ, ਪਰ ਸੰਗਤ ੨੪ ਫਗਣ ਤੋਂ ਹੀ ਬਹੁਤ ਪੁਜ ਗਈ ਸੀ। ਸਤਿਗੁਰੂ ਜੀ ਘੰਟਾ ਨਾਮ ਸਿਮਰਨ ਹਰੀਮੰਦਰ ਵਿਚ ਕਰਦੇ। ਕਥਾ ਰਮਾਇਣ ਦੀ ਕਰਦੇ। ਆਸਾ ਦੀ ਵਾਰ ਤੋਂ ਬਾਅਦ ਭੈਰਵੀ ਦੀ ਚੌਂਕੀ ਹੁੰਦੀ। ਢਾਡੀ ਭੀ ਢਲੇ ਦਿਨ ਵਾਰਾਂ ਸੁਣਾਉਂਦਾ। ਦੋਵੇਂ ਬਾਬੇ ਸੋਹਣੇ ਸਫੈਦ ਬਾਣੇ, ਗਲੀਂ ਮਾਲਾ ਹੰਸ ਦੀ ਚੋਟੀ ਤਰ੍ਹਾਂ ਗੱਲ ਦਸਤਾਰੇ ਸਜਾ ਸਾਥੀਆਂ ਸਮੇਤ ਸਬਦ ਸੁਣਾਉਂਦੇ।

੨੫ ਫਗਣ ੨੧ ਪਾਠਾਂ ਦੇ ਭੋਗ ਪਾਏ। ਗੁਰਬਖਸ਼ ਸਿੰਘ, ਪੂਰਨ ਸਿੰਘ ਕੀਰਤਨ ਕੀਤਾ। ਹਵਨ ਹੋਇਆ, ਤਾਊਸ, ਤੰਬੂਰਾ ਤਾਨਪੂਰਾ ਵੀ ਬਾਬਿਆਂ ਸੁਣਾਇਆ। ਰੋਜ਼ ਪਾਠਾਂ ਦੇ ਭੋਗ ਪੈਣੇ ਸ਼ੁਰੂ ਹੋਏ। ੨੭ ਫਗਣ ਪਰਚਾਰਕ ਕਾਨਫ੍ਰੰਸ ਹੋਈ। ਆਨਾ ਟਿਕਟ ਪ੍ਰੈਸ ਤੋਂ ਕਾਗਜ਼ ਛਾਪ ਲਾਈ। ਆਲਮ ਜੀ ਪ੍ਰਧਾਨਗੀ ਪੱਤਰ ਪੜ੍ਹਿਆ, ਜਿਸ ਵਿਚ ਕਿਹਾ ਸੀ ਕਿ ਗੁਰੂ ਬਾਲਕ ਸਿੰਘ ਜੀ ਤੋਂ ਲੈ ਸੰਤ ਭਗਤ ਸਿੰਘ, ਮੰਗਲ ਸਿੰਘ ਜੀ ਦੇ ਸਮੇਂ ਅਰਥਾਤ ਗੁਰੂ ਹਰੀ ਸਿੰਘ ਜੀ ਤੱਕ ਪਰਚਾਰਕ ਕਮਾਈ ਕਰਨ ਮਾਇਆ ਦੀ ਘਰੋਂ ਨਹੀਂ ਨਿਕਲਦੇ ਸੀ, ਸਗੋਂ ਗੁਰਮੱਤ ਦਾ ਤੱਥ ਸਮਝਾਉਣ, ਸੰਸਾਰ ਨੂੰ ਟੁਰਦੇ ਸੀ ਆਪ ਸਾਧਨ ਸਪੰਨ ਹੋ। ਹੁਣ ਅੰਗ੍ਰੇਜ਼ ਦੇ ਅਸਰ ਕਰ ਸਾਡੇ ਕੂਕਿਆਂ ਦੇ ਵਿਚ ਭੀ ਜੋ ਸਿੰਘ-ਸਭੀਆਂ ਵਾਂਗੂ ਬੀਮਾਰੀ ਆ ਵੜੀ ਹੈ, ਮਾਇਆ, ਮਾਨ ਤੇ ਖਾਣ ਨੂੰ ਨਿਕਲੇ ਹਾਂ, ਇਹ ਠੀਕ ਨਹੀਂ। ਹੁਣ ਲੋੜ ਹੈ ਆਪ ਸਾਨੂੰ ਹਰ ਵਿਦਿਆ ਪੜ੍ਹਨ ਦੀ, ਤੇ ਹੋਰ ਵਿਦਿਆਲੇ ਖੋਹਲਣ ਦੀ, ਤਾਕਿ ਅਸੀਂ ਆਪ ਨਾਮਧਾਰੀ ਪੰਥ ਦਾ ਸਹੀ ਪਤਾ ਲੋਕਾਂ ਨੂੰ ਦੱਸ ਸਕੀਏ, ਜਿਵੇਂ ਅਕਾਲੀ ਲਹਿਰ ਨੇ ਨਾਮਧਾਰੀਆਂ ਨੂੰ ਦਬਾਉਣਾ ਚਾਹਿਆ ਸੀ, ਤਦੋਂ ਤੁਸਾਂ ਪੂਰਾ ਉਦਮ ਕਰ ਉਤਰ ਦੇਣਾ ਤੇ ਕੂਕਪੁਣਾ ਦੱਸਿਆ ਸੀ। ਤਿਵੇਂ ਲੋੜ ਹੈ ਹੱਛਾ ਪੜ੍ਹਨ ਤੇ ਲਿਖਣ ਦੀ, ਕਿਉਂਕਿ ਅੰਗਰੇਜ਼ ਸਾਡਾ ਇਤਿਹਾਸ ਸਿੰਘ-ਸਭੀਆਂ ਰਾਹੀਂ ਵਗਾੜ ਰਿਹਾ ਹੈ। ਜਿਵੇਂ ਅਗੇ ਸਾਨੂੰ ਗਲਤ ਤੇ ਗੁਪਤ ਲੋਕਾਂ ਦੀਆਂ ਨਜ਼ਰਾਂ ਵਿਚ ਕੀਤਾ ਗਿਆ ਹੈ, ਤਿਵੇਂ ਹੀ ਰਖਣਾ ਚਾਹੁੰਦਾ ਹੈ, ਕਿਉਂਕਿ ਉਹ ਜਾਣਦਾ ਹੈ, ਹੁਣ ਜਾਗ੍ਰਤ ਤੇ ਰੋਸ਼ਨੀ ਭਾਰਤ ਵਿਚ ਆ ਰਹੀ ਹੈ। ਮੱਤ ਮੈਂ ਬਦਨਾਮ ਹੋਵਾਂ ਤੇ ਮੇਰਾ ਪਾਜ ਉਘੜੇ ਤੇ ਸਿੰਘ-ਸਭੀ ਭੀ ਆਪਣੀਆਂ ਕਰਤੂਆਂ ਨੂੰ, ਜੋ ਅੰਗ੍ਰੇਜ਼ ਆਖੇ ਕੀਤੀਆਂ ਹਨ, ਸਦਾ ਲਈ ਲੁਕਾਈ ਰਖਣਾ ਚਾਹੁੰਦੇ ਹਨ ਤੇ ਤੁਸਾਂ ਸੋ ਹੁਣ ਦੱਸਣੀਆਂ ਹਨ।

ਸ੍ਰ: ਆਤਮਾ ਸਿੰਘ ਜੀ, ਸੰਤ ਟਹਿਲ ਸਿੰਘ ਜੀ, ਸੰਤ ਤੇਜਾ ਸਿੰਘ ਜੀ ਨਿਰਮਲੇ ਵੈਦ ਸ਼ਾਸਤਰੀ, ਰਤਨ ਸਿੰਘ ਕੂਕਾ, ਗੁਰਬਖਸ਼ ਸਿੰਘ ਜੀ ਬਰੇਲੀ, ਸੂਬਾ ਹਰੀ ਸਿੰਘ ਜੀ, ਸੂਬਾ ਸ਼ੇਰ ਸਿੰਘ ਜੀ ਦੌਲੋਵਾਲੀ, ਸ੍ਰ: ਅਰਬੇਲ ਸਿੰਘ ਜੀ, ਜਥੇਜਾਰ ਮੇਹਰ ਸਿੰਘ ਜੀ, ਤਰਨ ਸਿੰਘ ਵਹਿਮੀ ਆਦਿ ਦੇ ਬੋਲਣ ਬਾਅਦ ਸਤਿਗੁਰੂ ਜੀ ਸਭ ਨੂੰ ਉਪਦੇਸ਼ ਦਿੱਤਾ ਕਿ ਸਾਨੂੰ ਕਥਨੀ ਨਾਲੋਂ ਕਰਨੀ ਵਲ ਬਹੁਤੀ ਤਵੱਜੋ ਦੇਣੀ ਚਾਹੀਦੀ ਹੈ ਤਾਂ ਸਾਡਾ ਅਸਰ ਸੁਣਨ ਵਾਲੇ ਲੋਕਾਂ ਤੇ ਪਵੇਗਾ। ਸਤਿਗੁਰੂ ਜੀ ਸੰਗਤ ਦੀ ਹਾਜ਼ਰੀ ਵਧੀ ਕਰ ਕਥਾ ਸਤਿਗੁਰੂ ਬਿਲਾਸ ਸੰਤ ਧਿਆਨ ਸਿੰਘ ਜੀ ਦੇ ਗ੍ਰੰਥ ਦੀ ਅਰੰਭੀ। ਇਹ ਪੁਸਤਕ ਇਸੇ ਸਾਲ ਤਰਨ ਸਿੰਘ ਵਹਿਮੀ ਤੇ ਮੇਹਰ ਸਿੰਘ ਜੀ ਪੱਸੀਆਂ ਵਾਲਿਆਂ ਤੋਂ ਕਾਪੀ ਲਿਖਵਾ ਆਪਣੀ ਪ੍ਰੈਸ ਵਿਚ ਸਤਿਗੁਰੂ ਜੀ ਛਾਪੀ ਤੇ ਕਿਹਾ, ਇਹ ਭੀ ਇਕ ਕੰਮ ਗੁਰੂ

ਚੰਗਾ ਸਿਰੇ ਚਾੜ੍ਹ ਦਿੱਤਾ ਹੈ। ਨਹੀਂ ਤੇ ਕੱਚੀ ਲਿਖਤ ਗਵਾਚ ਜਾਣ ਦਾ ਡਰ ਰਹਿੰਦਾ ਹੈ।

## ਸੁਮੇਰ ਸਿੰਘ ਜੀ ਦਾ ਖਰੜਾ

ਇਨ੍ਹਾਂ ਦਿਨਾਂ ਵਿਚ ਹੀ ਸਤਿਗੁਰੂ ਜੀ ਚੱਕਰਵਰਤੀ ਜੀ ਹੁਰਾਂ ਨੂੰ ਕੁਝ ਚਿਰ ਇਕਾਂਤ ਕਰ ਬਚਨ ਕੀਤੇ ਕਿ ਜਦ ਤੋਂ ਆਲਮ ਜੀ ਗੁਰੂ ਪਦ ਪ੍ਰਕਾਸ਼ ਤਿੰਨ ਹਿੱਸੇ ਲਿਖੇ ਹਨ। ਸੇਵਾ ਸਿੰਘ ਤੇ ਵੀਰ ਸਿੰਘ ਜੀ ਸਮਾਚਾਰੀਆਂ ਨੂੰ ਦੇਹਧਾਰੀ ਗੁਰੂ ਤੇ ਗ੍ਰੰਥ ਗੁਰੂ ਤੇ ਵਿਚਾਰ ਕਰ ਨਿਰੁਤਰ ਕੀਤਾ ਹੈ, ਸੁਣਿਆ ਹੈ ਉਹ ਤਦੋਂ ਦੇ ਨਾਭੇ ਦੇ ਗੁਰ ਅਸਥਾਨ ਦਸਮ ਜੀ ਦੇ ਨੂੰ ਜੋ ਬਾਬੇ ਅਜਾਪਾਲ ਸਿੰਘ ਜੀ ਦੇ ਨਾਮ ਤੇ ਪੁਜੀਦਾ ਹੈ, ਉਕਾ ਉਜਾੜ ਕਰਨ ਤੇ ਢਾਣ ਮਗਰ ਪਏ ਹੋਏ ਹਨ। ਮਤੇ ਸਾਡਾ ਬਣਾਇਆ ਪਾਜ, ਗ੍ਰੰਥ ਗੁਰੂ ਬਣਾਏ ਵਾਲਾ ਨਾ ਖੁਲ੍ਹੇ। ਤੇ ਸੁਣਿਆ ਹੈ, ਕਿ ਸ੍ਰ: ਆਤਮਾ ਸਿੰਘ ਜੀ ਦੇ ਇਕ ਦੋ ਥਾਈਂ ਬੋਲਣ ਤੇ ਕਿ ਦਸਮ ਜੀ ਪਿਸ਼ੌਰ ਤੇ ਕਾਬਲ ਵਲ ਆਏ ਅਸੀਂ ਸਾਬਤ ਕਰ ਸਕਦੇ ਹਾਂ ਤੇ ਕਾਬਲ ਵਿਚ ਉਨ੍ਹਾਂ ਦਾ ਕੋਠਾ ਸਾਹਿਬ ਗੁਰਦਆਰਾ ਦਿਖਾ ਸਕਦੇ ਹਾਂ। ਸਿੰਘ-ਸਭੀਏ ਕਾਬਲ ਵਾਲੇ ਦਸਮ ਜੀ ਦੇ ਗੁਰਦੁਆਰੇ ਨੂੰ ਭੀ ਉਚੇਚਾ ਖੁਰਦ ਬੁਰਦ ਕਰ ਰਹੇ ਹਨ, ਤੇ ਸੇਵਕਾਂ ਨੂੰ ਓਥੋਂ ਉਠਾ ਰਹੇ ਹਨ। ਪੋਥੀ ਗੁਰਬਿਲਾਸ ਸੁਮੇਰ ਸਿੰਘ ਜੀ ਲਿਖਤ ਲਭ ਗੁੰਮ ਕਰ ਰਹੇ ਹਨ, ਜਿਸ ਵਿਚ ਸੁਮੇਰ ਸਿੰਘ ਜੀ ਨੇ ਕੁਝ ਸਾਖੀਆਂ ਨੰਦੇੜ ਤੋਂ ਬਾਅਦ ਦੀਆਂ ਪਿਸ਼ੌਰ ਤੇ ਕਾਬਲ ਵਲ ਜਾਣ ਦੀਆਂ ਲਿਖੀਆਂ ਹਨ। ਹੋ ਸਕੇ ਤਾਂ ਉਹ ਗੁਰਬਿਲਾਸ ਸੁਮੇਰ ਸਿੰਘ ਜੀ ਵਲੋਂ ਛਪਿਆ ਕਾਗਤ ਤੇ ਖਰੜਾ ਸੁਮੇਰ ਸਿੰਘ ਜੀ ਦਾ ਤੁਸੀਂ ਲੈ ਆਓ। ਉਨ੍ਹਾਂ ਦੇ ਸਬੰਧੀ ਸਜਣਾਂ ਤੋਂ ਪਟਿਆਲਿਉਂ। ਜੇ ਪੋਥੀ ਨਾ ਮਿਲੀ ਤਾਂ ਉਸ ਖਰੜੇ ਤੋਂ ਹੀ ਕੋਈ ਖੋਜੀ ਨਦੇੜੋਂ ਬਾਅਦ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਹੋਰ ਗਿਆਨ ਸਿੰਘ ਜੀ, ਕਾਨ੍ਹ ਸਿੰਘ ਜੀ ਆਦਿ ਦੀਆਂ ਲਿਖਤਾਂ ਖੋਜ ਪੂਰਾ ਕਰ ਦੇਵੇਗਾ ਤੇ ਸਾਨੂੰ ਨਾਮਧਾਰੀਆਂ ਨੂੰ ਇਕ ਅਮੁਲੀ ਪੁਸਤਕ ਮਿਲ ਜਾਵੇਗੀ।

ਸਤਿਗੁਰੂ ਜੀ ਦੇ ਇਹ ਬਚਨ ਭੇਦ ਤੇ ਭਵਿਖਤ ਭਰੇ ਸੁਣਦਿਆਂ ਚੱਕਰਵਰਤੀ ਜੀ ਉਤਰ ਦਿੱਤਾ, ਗੁਰਬਿਲਾਸ ਤੇ ਮੇਰੇ ਪਾਸ ਹੈ ਤੇ ਉਹ ਸੁਮੇਰ ਸਿੰਘ ਜੀ ਦਾ ਕਾਗਤੀ ਖਰੜਾ ਪਟਿਆਲਿਉਂ ਲੈ ਆਉਂਦਾ ਹਾਂ। ਆਪ ਦੀ ਕਿਰਪਾ ਨਾਲ, ਆਪ ਦੇ ਨਾਲ ਮੈਂ ਭੀ ਇਕ ਦੋ ਵਾਰ ਨੱਥਾ ਸਿੰਘ ਜੀ ਰਾਘੋਮਾਜਰੇ ਵਾਲਿਆਂ ਦੇ ਸੁਭਾ ਦਾ ਵਾਕਫ ਹੋ ਆਇਆ ਹਾਂ। ਆਸ ਹੈ ਉਹ ਮਹੰਤ ਸੁਮੇਰ ਸਿੰਘ ਜੀ ਦੇ ਕਾਗਤ ਦੇ ਹੀ ਦੇਣਗੇ। ਮੈਨੂੰ ਆਪ ਅੱਜੋ ਹੀ ਭੇਜੋ। ਸਤਿਗੁਰੂ ਜੀ ਉਸੇ ਵੇਲੇ ਕੁਝ ਰਕਮ ਤੇ ਬਸਤਰ ਦਿੱਤੇ। ਕੰਡ ਤੇ ਥਾਪੀ ਦਿੱਤੀ। ਪਟਿਆਲੇ ਨੂੰ ਤੋਰਿਆ। ਚੱਕਰਵਰਤੀ ਜੀ ਸੁਮੇਰ ਸਿੰਘ ਜੀ ਦੇ ਸਨੇਹੀਆਂ ਦੇ ਘਰ ਗਏ ਤੇ ਸਤਿਗੁਰੂ ਜੀ ਵਲੋਂ ਭੇਜੀ ਮਾਇਆ ਤੇ ਬਸਤਰ ਦੇ ਅਰਜ਼ ਕੀਤੀ ਕਿ ਆਪ ਦੇ ਤੇ ਕਿਸੇ ਕੰਮ ਨਹੀਂ, ਜੇ ਕਾਗਜ਼ ਤੁਸੀਂ ਬਾਬਾ ਸੁਮੇਰ ਸਿੰਘ ਜੀ ਦੇ ਮੈਨੂੰ ਦੇ ਦੇਵੋ ਮੈਂ ਕੁਝ ਲਿਖਣ ਦਾ ਠਰਕੀ ਹਾਂ, ਵਿਚੋਂ ਕੁਝ ਮਿਲ ਹੀ ਜਾਵੇਂਗਾ। ਸਤਿਗੁਰੂ ਜੀ ਦੀ ਕਿਰਪਾ ਦੀ ਨਿਗਾਹ ਲਿਖਾਰੀਆਂ ਤੇ ਐਸੀ ਹੀ ਹੈ। ਮੈਨੂੰ ਅਗੇ ਗਿਆਨੀ ਗਿਆਨ ਸਿੰਘ ਜੀ ਪਾਸ ਭੀ ਇਸੇ ਤਰ੍ਹਾਂ ਵਸਤਾਂ ਦੇ ਭੇਜਿਆ ਸੀ। ਸੰਤ ਜੀ ਨੂੰ ਸੁਮੇਰ ਸਿੰਘ ਜੀ ਦੇ ਕਾਗਤਾਂ ਦਾ ਖਰੜਾ ਉਨ੍ਹਾਂ ਖੁਸ਼ ਹੋ ਕੇ ਦੇ ਦਿੱਤਾ। ਸੰਤ ਜੀ ਲੈ ਕੇ ਮੇਲੇ ਦੇ ਦਿਨਾਂ ਵਿਚ ਹੀ ਭੈਣੀ ਸਾਹਿਬ ਜਾ ਸਤਿਗੁਰੂ ਜੀ ਦੇ ਹਜ਼ੂਰ ਧਰਿਆ। ਸਤਿਗੁਰੂ ਜੀ ਨੇ ਬੜੇ ਖੁਸ਼ ਹੋ ਕਿਹਾ, ਜਿਵੇਂ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਵਿਚ ਦੂਜੀ ਐਡੀਸ਼ਨ ਵੇਲੇ ਸਿੰਘ-ਸਭੀਆਂ ਦੋਹਰੇ ਘੜ ਦਿੱਤੇ ਹਨ, ਹੁਣ ਸੁਮੇਰ ਸਿੰਘ ਜੀ ਦੀ ਲਿਖਤ ਨਹੀਂ

ਬਦਲਾ ਸਕਣਗੇ। ਕਿਉਂਕਿ ਹੁਣ ਸਾਡੇ ਪਾਸ ਮੂਲ ਭੀ ਤੇ ਛਾਪ ਭੀ ਹੋ ਗਏ ਹਨ। ਤੇ ਕਿਹਾ, ਜਦੋਂ ਸਮਾਂ ਬਣਿਆ, ਕੋਈ ਨਦੇੜੋਂ ਬਾਅਦ ਦਾ ਜੀਵਨ ਗੁਰੂ ਗੋਬਿੰਦ ਸਿੰਘ ਜੀ ਦਾ ਖੋਜੀ ਲਿਖ ਦੇਵੇਗਾ।

ਸੰਤ ਇੰਦਰ ਸਿੰਘ ਜੀ ਨੇ ਮੈਨੂੰ ਇਹ ਸਭ ਵਾਰਤਾ ਦੱਸੀ ਤੇ ਪੋਥੀ ਗੁਰਬਿਲਾਸ ਭੀ ਦਿਖਾਈ। ਮੈਂ ਸ਼ਮਸ਼ੇਰ ਸਿੰਘ ਜੀ ਅਸ਼ੋਕ ਦੀਆਂ ਲਿਖੀਆਂ ਪੰਜਾਬ ਦੀਆਂ ਲਹਿਰਾਂ ਵਿਚ ਭੀ ਇਹ ਵਾਰਤਾ ੨੫੨ ਪੰਨੇ ਤੇ ਪੜ੍ਹੀ ਹੈ ਕਿ ਇਹ ਪੁਸਤਕ ਨਾਮਧਾਰੀਏ ਖਰੀਦ ਕੇ ਲੈ ਗਏ ਹਨ। ਸੰਨ ੧੯੩੮ ਤੋਂ ਪਿਛੋਂ ਪਟਿਆਲਿਉਂ, ਸ਼ਮਸ਼ੇਰ ਸਿੰਘ ਜੀ, ਕਾਨ੍ਹ ਸਿੰਘ ਜੀ ਨਾਲ ਰਹਿੰਦੇ ਸਮੇਂ ਕਈ ਵਾਰ ਸਤਿਗੁਰੂ ਜੀ ਦੀ ਤੇ ਭਾਈ ਕਾਨ੍ਹ ਸਿੰਘ ਨਾਭੇ ਵਾਲਿਆਂ ਦੀ ਵਾਰਤਾ ਸੁਣੀ ਹੋਈ ਸੀ। ਇਸ ਲਈ ਹੀ ਸੁਮੇਰ ਸਿੰਘ ਜੀ ਵਾਲੇ ਖਰੜੇ ਦਾ ਇਨ੍ਹਾਂ ਨੂੰ ਭੇਤ ਸੀ। ਮੈਂ ਪਿਛਲੇ ਸਾਲ ਅੰਮ੍ਰਿਤਸਰ ਅਕਾਲੀਆਂ ਦੀ ਲਾਇਬ੍ਰੇਰੀ ਵਿਚ ਭੀ ਆਪਣਾ ਲਿਖਿਆ ਨਦੇੜੋਂ ਬਾਅਦ ਦਾ ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ ਦਿੱਤਾ ਸੀ। ਸ਼ਮਸ਼ੇਰ ਸਿੰਘ ਜੀ ਅਸ਼ੋਕ ਜੋ ਹੁਣ ਰੀਸਰਚ ਸਕਾਲਰ ਅਕਾਲੀਆਂ ਵਲੋਂ ਅੰਮ੍ਰਿਤਸਰ ਲਗੇ ਹਨ, ਉਨ੍ਹਾਂ ਨੂੰ ਭੀ ਮਿਲ ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਬਾਅਦ ਦੇ ਜੀਵਨ ਦੀ ਇਕ ਕਾਪੀ ਦਿੱਤੀ ਸੀ। ਉਨ੍ਹਾਂ ਪੜ੍ਹ ਕੋਈ ਉਜ਼ਰ ਨਾ ਕੀਤਾ ਬਾਅਦ ਮਿਲਿਆਂ ਭੀ। ਸੁਮੇਰ ਸਿੰਘ ਜੀ, ਤੇ ਗਿਆਨ ਸਿੰਘ ਜੀ, ਕਾਨ੍ਹ ਸਿੰਘ ਜੀ ਜਿਹੇ ਖੋਜੀ ਲਿਖਾਰੀ ਹੁੰਦੇ ਚਾਰੇ ਹਰ ਇਤਿਹਾਸਕ ਅਸਥਾਨ ਜਾ ਵੇਖ ਲਿਖਦੇ ਸੀ। ਮੈਂ ਸੁਹੇਵੇ ਸਾਹਿਬ ਜਾ ਡਿਠਾ ਹੈ ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਜਾਣ ਦਾ ਸਮਾਂ ਸੁਹੇਵੇ ਸਾਹਿਬ ਗੁਰਦੁਆਰੇ ਦੇ ਅੰਦਰਲੇ ਮਥੇ ਤੇ ਭਾਈ ਸਾਹਿਬ ਦੇ ਦਸਤਖਤ ਤੇ ਪੁਜਣ ਦਾ ਸੰਮਤ ਲਿਖਿਆ ਹੈ, ਤੇ ਗੁਰੂ ਕੇ ਪਿਪਲ ਥੜੇ ਦੀ ਮੇਣਤੀ ਲਿਖੀ ਹੈ। ਭਾਈ ਸਾਹਿਬ ਜੀ ਮਹਾਨਕੋਸ਼ ਵਿਚ ਭੀ ਮਹੀਨ ਛਾਪ ੧੫੫ ਪੰਨੇ ਤੇ।

ਸ੍ਰੀ ਸਤਿਗੁਰੂ ਜੀ ਦਾ ਭਵਿਖਤ ਵਾਕ ਕਿ ਕੋਈ ਖੋਜੀ ਨਦੇੜੋਂ ਬਾਅਦ ਦਾ ਜੀਵਨ ਗੁਰੂ ਗੋਬਿੰਦ ਸਿੰਘ ਜੀ ਦਾ, ਹੋਰ ਗਿਆਨ ਸਿੰਘ ਜੀ ਕਾਨ੍ਹ ਸਿੰਘ ਆਦਿ ਦੀਆਂ ਲਿਖਤਾਂ ਖੋਜ ਪੂਰਾ ਕਰ ਦੇਵੇਗਾ ਤੇ ਸਾਨੂੰ ਨਾਮਧਾਰੀਆਂ ਨੂੰ ਇਕ ਅਮੁਲੀ ਪੁਸਤਕ ਮਿਲ ਜਾਵੇਗੀ। ਮੈਥੋਂ ਹੀ ਸੇਵਾ ਲੈ ਸਤਿਗੁਰੂ ਜੀ ਕਿਰਪਾ ਕਰ ਸਫਲ ਕਰਾਇਆ ਹੈ। ਮੈਂ ਉਹ ਖਰੜਾ, ਜੋ ਚੱਕਰਵਰਤੀ ਜੀ ਨੇ ਸੁਮੇਰ ਸਿੰਘ ਜੀ ਦਾ ਪਟਿਆਲਿਉਂ ਆਂਦਾ ਸੀ, ਸਤਿਗੁਰੂ ਜੀ ਦੇ ਸਮੇਂ ਜੀਵਨ ਨਗਰ ਸਾਂਭੇ ਕਾਗਤਾਂ ਵਿਚ ਵੇਖਿਆ ਸੀ। ਤੇ ਹੋਰ ਕਈ ਪੁਰਾਤਨ ਪੁਸਤਕ ਭੀ ਮੈਨੂੰ ਸਤਿਗੁਰੂ ਜੀ ਤੋਂ ਹੀ ਪ੍ਰਾਪਤ ਹੋਏ ਹਨ ਤਾਂ ਹੀ ਮੈਂ ਲਿਖਦਾ ਹਾਂ ਕਿ "ਆਪੇ ਲਾਇਓ ਅਪਨਾ ਪਿਆਰੁ ॥"

ਸਤਿਗੁਰੂ ਜੀ ਆਸਾ ਦੀ ਵਾਰ ਵਿਚ ਕਿਸੇ ਦਿਨ ਮੌਜ ਨਾਲ ਮੌਲ ਰਾਗ 'ਚ ਰਸ ਭਰਿਆ ਸ਼ਬਦ ਉਚਾਰਨ ਗੁਰਬਾਣੀ ਦਾ ਕਰਦੇ, ਤਾਂ ਸੰਗਤ ਭੀ ਨੇੜੇ ਬੈਠੀ ਬੋਲਦੀ। ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ, ਸੰਤ ਬਹਾਦਰ ਸਿੰਘ ਜੀ, ਹਕੀਮ ਸਰਦਾਰਾ ਸਿੰਘ ਜੀ, ਸੰਤ ਆਲਾ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਜਿਹੇ ਆਮ ਸਾਧੂ ਉਸੇ ਉਚੀ ਸੁਰ ਵਿਚ ਬੋਲਦੇ। "ਊਚੈ ਸੁਰਿ ਸੂ ਹਉ ਪੁਨਿ ਕੀਨੀ।" ਗੁਰਵਾਕ ਮੂਰਤੀਮਾਨ ਹੋਇਆ ਜਾਪਦਾ। ੨੯ ਫਗਣ ਐਸਾ ਹੀ ਰੱਸ ਬੱਝਾ ਜਿਸ ਦਾ ਨਾਮ ਸੰਗਤ ਨੇ ਵਾਰਾ ਰਖਿਆ ਹੈ। ਸਭ ਰਾਗੀ ਤੇ ਜਥੇਦਾਰਾਂ ਸਵੇਰ ਦੇ ੮ ਵਜੇ ਹੀ ਭੋਗ ਪਏ ਤੇ ਸੁਰਤ ਕੀਤੀ। ਭੋਗ ਪਿਆ ਤੇ ਸਤਿਗੁਰੂ ਜੀ ਸੰਗਤ ਨੂੰ ਦੱਸਿਆ, ਅੱਜ ਪਟਿਆਲਿਉਂ

ਕੁਝ ਸਜਣਾਂ ਭੈਣੀ ਸਾਹਿਬ ਗੁਰਧਾਮ ਤੇ ਨਾਮ ਜਪਦੇ ਸਾਧੂਆਂ ਦਾ ਦਰਸ਼ਨ ਕਰਨ ਆਉਣਾ ਹੈ। ਇਸ ਲਈ ਸੰਗਤ ਘੰਟਾ ਨਾਮ ਸਿਮਰਨ ਪਹਿਲੇ ਪਹਿਰ ਹੀ ਕਰੇ। ਥੋੜੀ ਜਲ ਵਰਤਣ ਛਕਣ ਦੀ ਲੋੜ ਪੂਰੀ ਕਰ। ਕਿਉਂਕਿ ਬਾਅਦ ਆਉਣ ਵਾਲਿਆਂ ਦੇ ਸਵਾਗਤ ਹਿਤ ਸ੍ਰ: ਆਤਮਾ ਸਿੰਘ ਜੀ ਸੇਵਕ-ਦਲ ਨਾਲ ਉਨ੍ਹਾਂ ਦਾ ਆਦਰ ਕਰਨਾ ਹੈ। ਤਾਰਾ ਸਿੰਘ, ਨਿਰਮਲ ਸਿੰਘ ਜੀ ਲੁਧਿਆਣੇ ਵਾਲਿਆਂ ਤੇ ਸ੍ਰ: ਆਤਮਾ ਸਿੰਘ ਤੇ ਲੀਲ੍ਹਾਵੰਤੀ ਨੇ ਭੀ ਕੀਰਤਨ ਕੀਤਾ।

ਕੈਪਟਨ ਬਾਲ ਇੰਦਰ ਸਿੰਘ, ਗਿਆਨ ਸਿੰਘ ਨਾਜ਼ਮ, ਸੁਖਦੇਵ ਸਿੰਘ ਲੈਫਟੀਨੈਂਟ ਆਦਿ ਦਾ ਸ੍ਰ: ਆਤਮਾ ਸਿੰਘ ਜੀ ਅਗੋਂ ਹੋ ਸੜਕ ਤੇ ਸਿੱਖਾਂ ਦੀਆਂ ਕਤਾਰਾਂ ਸਜਾ ਆਇਆਂ ਦਾ ਸਵਾਗਤ ਕੀਤਾ। ਤੇ ਬੜੇ ਸੰਜਮ ਵਿਚ ਸ਼ਬਦ ਪੜ੍ਹ ਖੜੋਦਿਆਂ ਚਲਦਿਆਂ, ਜੈਕਾਰੇ ਗਜਾਦਿਆਂ ਦੀਵਾਨ ਅਸਥਾਨ ਤੱਕ ਲਿਆਂਦਾ। ਆਉਣ ਵਾਲਿਆਂ ਸਤਿਗੁਰੂ ਜੀ ਨੂੰ ਸੀਸ ਨਿਵਾਏ। ਸਤਿਗੁਰੂ ਜੀ ਉਠ ਮਿਲੇ ਤੇ ਆਦਰ ਦੇ ਸੱਜੇ ਹੱਥ ਬਹਾਇਆ। ਦੋਨਾਂ ਬਾਬਿਆਂ ਸਾਥੀ ਵਿਦਿਆਰਥੀਆਂ ਸਮੇਤ ਰਾਗ ਸ਼ਬਦ ਸੁਣਾਇਆ। ਬਾਅਦ ਸ੍ਰ: ਆਤਮਾ ਸਿੰਘ ਜੀ, ਆਲਮ ਜੀ ਤੇ ਚੱਕਰਵਰਤੀ ਜੀ ਸਮਾਂ ਸੰਭਾਲਣ ਅਤੇ ਇਤਫਾਕ ਤੇ ਪਰਚਾਰ, ਤਕਰੀਰਾਂ ਕੀਤੀਆਂ। ਇਸ ਸਮੇਂ ਕਈ ਹੋਰਾਂ ਸ਼ਹਿਰਾਂ ਤੋਂ ਅਫਸਰ ਤੇ ਮਹਾਰਾਜ ਨਿਹਾਲ ਸਿੰਘ ਜੀ ਭੀ ਭੈਣੀ ਸਾਹਿਬ ਆਏ ਹੋਏ ਸੀ।

ਸਤਿਗੁਰੂ ਜੀ ਵਲੋਂ ਸਭ ਸਿੱਖ ਰਿਆਸਤਾਂ ਦੇ ਰਾਜਿਆਂ ਨੂੰ ਸੱਦਾ ਦਿੱਤਾ ਹੋਇਆ ਸੀ। ਜੋ ਨਾ ਆਏ ਸੀ, ਕਪੂਰਥਲਾ, ਫਰੀਦਕੋਟ, ਨਾਭਾ, ਆਦਿ ਵਲੋਂ ਖਿਮਾਂ ਪੱਤਰ ਆਏ ਸੀ ਤੇ ਕਿਹਾ ਹੋਇਆ ਸੀ, ਜੋ ਆਪ ਦਾ ਹੁਕਮ ਹੋਵੇ, ਸੇਵਾ ਕਰਨ, ਮੰਨਣ ਨੂੰ ਹਾਜ਼ਰ ਹਾਂ। ਇਸ ਵਿਚ ਜੋ ਅਸਲੀਅਤ ਸੀ, ਸੋ ਜ਼ਾਹਰ ਸੀ। ਸਤਿਗੁਰੂ ਜੀ ਸਭ ਨੂੰ ਆਉਣ ਵਾਲੇ ਸਮੇਂ ਜੋਗ ਸੁਚੇਤ ਕਰਨਾ ਚਾਹੁੰਦੇ ਸੀ ਤੇ ਰਾਜੇ ਅੰਗਰੇਜ਼ ਦੀ ਨਜ਼ਰੋਂ ਗਿਰਨੋਂ ਬਚਣਾ ਚਾਹੁੰਦੇ ਸੀ। ਸਤਿਗੁਰੂ ਜੀ ਆਇਆਂ ਦਾ ਧੰਨਵਾਦ ਕੀਤਾ ਤੇ "ਰਾਜੇ ਚੁਲੀ ਨਿਆਵ ਕੀ" ਆਦਿ ਗੁਰਵਾਕ ਵਰਤਣ ਦੀ ਪੱਕੀ ਕਰ ਕਿਹਾ, ਕਿ ਜਿਸ ਰਾਜੇ ਤੇ ਰਈਅਤ ਖੁਸ਼ੀ ਹੋਵੇ, ਉਸ ਤੇ ਰਾਮ ਰਾਜੀ ਰਹਿੰਦਾ ਹੈ ਤੇ ਉਹ ਰਾਜਾ ਅਜਿਤ ਭੀ ਹੋਰ ਸਭ ਵਲੋਂ ਰਹਿੰਦਾ ਹੈ। ਇਕ ਚੇਤਰ ਆਸਾ ਦੀ ਵਾਰ ਦੇ ਭੋਗ ਬਾਅਦ ਸੰਚੀਆਂ ਤੋਂ ਸਲੋਕ ਪੜ੍ਹਾ ਗੇਣਤੀ ਕਰ ੨੫੦੦ ਪਾਠਾਂ ਦੇ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ ਹਵਨ ਹੋਣ ਬਾਅਦ। ਤਿੰਨ ਜੋੜਿਆਂ ਦੇ ਅਨੰਦ ਭੀ ਹੋਏ। ਪੂਰਨ ਗੁਰਮਰਯਾਦਾ ਅਨੁਸਾਰ। ਤੇ ਅਨੰਦਾਂ ਬਾਅਦ ਗੁਰਬਖਸ਼ ਸਿੰਘ ਜੀ ਨੌਰੰਗ ਤੇ ਬੀਬੀ ਗੁਰਬਖਸ਼ ਕੌਰ ਪ੍ਰਿੰਸੀਪਲ ਕੰਨਿਆ ਮਹਾਂ ਵਿਦਿਆਲਾ ਫੀਰੋਜ਼ਪੁਰ ਨੇ ਸਤਿਗੁਰੂ ਰਾਮ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰ ਦੱਸ ਗੁਰ-ਮਰਯਾਦਾ ਅਨੰਦ ਬਾਬਤ, ਕਿ ਉਨ੍ਹਾਂ (ਸਤਿਗੁਰੂ ਰਾਮ ਸਿੰਘ ਜੀ) ਇਹ ਨੀਵ ਰਖੀ ਸੀ ਤੇ ਇਨ੍ਹਾਂ ਸਮੇਂ ਦੇ ਚੱਕਰ ਕਾਰਨ ਮਲਤ ਹੋ ਗਈ ਮੁੜ ਉਜਾਗਰ ਤੇ ਉਜਲੀ ਕੀਤੀ ਹੈ। ਦੋਹਾਂ ਬੜੇ ਸਰਧਾ, ਸਨੇਹ ਦੇ ਅੱਖਰਾਂ ਵਿਚ ਮਿੱਠੇ ਜਿਹੇ ਵਖਿਆਨ ਕੀਤੇ। ਬਾਅਦ ਚੱਕਰਵਰਤੀ ਜੀ ਹੋਰਾਂ ਸਾਧ ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਹੋਰ ਪਾਠ ਕਰਨ ਦਾ ਉਦਮ ਕਰਨ ਦੀ ਪਰੇਰਨਾ ਕੀਤੀ। ਤੇ ਬਹੁਤ ਸਾਧਾਂ ਨੇ ਸੰਗਤ ਵਿਚੋਂ ਨਾਮ ਲਿਖਵਾਏ।

ਸਤਿਗੁਰੂ ਜੀ ਸਾਧ ਸੰਗਤ ਦਾ ਧੰਨਵਾਦ ਕੀਤਾ ਤੇ ਦੱਸਿਆ ਕਿ ਏਦੂੰ ਪਿਛੇ ਘਰ ਪ੍ਰਤੀ ਜਾਂ ਸਿੱਖ ਪ੍ਰਤੀ ਕੀਤੇ ਪਾਠ ੬੦੦੦ ਦੇ ਕਰੀਬ ਭੋਗ ਪਏ ਹਨ ਤੇ ਸਵਾ ਲੱਖ ਪਾਠ ਸਤਿਗੁਰੂ

ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਨਾ ਹੈ। ਮੇਰੀ ਸਾਧ ਸੰਗਤ ਤੋਂ ਵਖਰੀ ਕੋਈ ਹਿੰਮਤ ਨਹੀਂ। ਹਾਂ ਜੁਗਤ ਜੋ ਰਾਮ ਵਲੋਂ ਸਹਿਜੇ ਸਵਾ ਲੱਖ ਪਾਠ ਪੂਰਾ ਹੋਣ ਦੀ ਸੁਝੇਗੀ, ਸੋ ਉਸ ਦੀ ਕ੍ਰਿਪਾ ਨਾਲ ਹੀ ਸੁਝੇਗੀ ਤੇ ਸਾਧ ਸੰਗਤ ਨੂੰ ਦੱਸੀ, ਸਮਝਾਈ ਜਾਵੇਗੀ। ਸਾਧ ਸੰਗਤ ਨੇ ਇਹ ਸੁਣਦਿਆਂ ਖੁਸ਼ੀ ਦਾ ਜੈਕਾਰਾ ਗਜਾਇਆ। ਅਰਦਾਸਾ ਕਰ ਕੜਾਹ ਪ੍ਰਸ਼ਾਦਿ ਵਰਤਾਇਆ ਤੇ ਹੋਲਾ ਅਗੋਂ ਭੀ ਸ੍ਰੀ ਭੈਣੀ ਸਾਹਿਬ ਹੀ ਹੋਵੇਗਾ, ਸੁਣਾਇਆ।

ਹ੧੯੯੭ ਸਾਲ ਸਮਾਪਤ ਹੋਇਆ।
ਜੋ ਜੋ ਬਚਨ ਪ੍ਰਾਪਤ ਹੋਇਆ,
ਮੈਂ ਤੁਛ ਮਤ ਤੋਂ ਜੋ ਕੁਛ ਸਰਿਆ।
ਸੋ ਸੰਗਤ ਦੇ ਹਾਜ਼ਰ ਕਰਿਆ।
ਉਕ ਅਵੱਸ਼ ਸਭੀ ਤੋਂ ਹੋਵੇ।
ਭੁਲਣ ਵਿਚ ਕੀਅਮ ਸਭ ਕੋਵੇ।
"ਜਾ ਕਉ ਮਿਹਰ ਮਿਹਰ ਮਿਹਰਵਾਨਾ।
ਸੋਈ ਮਰਦ ਮਰਦ ਮਰਦਾਨਾ।"
ਇਹ ਵਿਚਾਰ ਤੁਮ ਕਿਰਪਾ ਧਾਰੋ।
ਨਹੀਂ ਵਹਿਮੀ ਦੇ ਵਿਘਨ ਨਿਹਾਰੋ।

੨੦ ਮਾਘ ਮੰਗਲਵਾਰ, ੨੦੨੨ ਬਿਕਰਮ ਸਾਰ।
ਤਰਨ ਸਿੰਘ ਸ੍ਰੀ ਰਾਮਪੁਰ ਰਹੇ।
ਗੁਰ ਕਾ ਜੱਸ ਨਿਤਾਪ੍ਰਤ ਕਹੇ।
ਗੁਰਬਾਣੀ ਤੋਂ ਕਰ ਆਰੰਭ।
ਗੁਰਬਾਣੀ ਤੇ ਦਿੱਤਾ ਥੰਭ।

੧੯੯੭ਵਾਂ ਸਾਲ, ਕਰਾਂ ਸਮਾਪਤ ਵਾਕ ਗੁਰ ਨਾਲ।

**ਗਉੜੀ ਮਹਲਾ ੩ :** ਹਰਿ ਕਥਾ ਸੁਣਹਿ ਸੇ ਧਨਵਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥
ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
੧੯੯੮ ਬਿਕਰਮ

**ਸੂਹੀ ਮਹਲਾ ੩** ਗੁਰੁ ਸਾਲਾਹੀ ਆਪਣਾ ਨਿਵਿ ਨਿਵਿ ਲਾਗਾ ਪਾਇ ॥
ਤਨੁ ਮਨੁ ਸਉਪੀ ਆਗੈ ਧਰੀ ਵਿਚਹੁ ਆਪੁ ਗਵਾਇ ॥

ਸੂਹੀ ਮਹਲਾ ੫ ਪਾਰਬ੍ਰਹਮ ਪ੍ਰਭ ਕਰਿ ਦਇਆ ਗੁਣ ਗਾਵਾ ਤੇਰੇ ਨਿਤ ਜੀਉ ॥
ਆਇ ਮਿਲਹੁ ਸੰਤ ਸਜਣਾ ਨਾਮੁ ਜਪਹ ਮਨ ਮਿਤ ਜੀਉ ॥

ਗੁਰਵਾਕ ਮੰਗਲ ਜੋਗ ਲਿਖ ਤੇ ਇਸੇ ਆਸ਼ੇ ਤੋਂ ਮੈਂ ਆਪਣੇ ਅੰਦਰ ਗਰੀਬੀ ਵਸਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਤਨ ਮਨ ਭੇਟ ਕਰਦਾ ਹਾਂ। ਨਿਵ ਨਿਵ ਚਰਨੀਂ ਲਗਦਾ ਹਾਂ ਤੇ ਪਾਰਬ੍ਰਹਮ ਪ੍ਰਭੂ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਅਗੇ ਅਰਜ਼ ਕਰਦਾ ਹਾਂ, ਹੇ ਸਚੇ ਪਾਤਿਸ਼ਾਹੋ ! ਮੇਰੇ ਤੇ ਮਿਹਰ ਕਰੋ, ਮੈਂ ਆਪ ਦੇ ਗੁਣ ਨਿਤ ਗਾਉਂਦਾ ਰਹਾਂ ਤੇ ਸਾਧਾਂ ਸੱਜਣਾਂ ਅਗੇ ਅਰਜ਼ ਕਰਦਾ ਹਾਂ, ਆਓ ਉਸ ਕਰਤੇ ਪੁਰਖ ਦਾ ਨਾਮ ਮਿਤਰੋ ਮਿਲ ਕੇ ਮਨ ਲਾ ਕੇ ਜਪੀਏ। ਮੈਂ ਗਰੀਬੀ ਇਸ ਲਈ ਮੰਗੀ ਹੈ ਕਿ ਕਿਸੇ ਦੇ ਔਗਣ, ਆਪ ਮਾੜੇ ਬਣੀਏ ਤਾਂ ਨਹੀਂ ਦੇਖੀਦੇ ਤੇ ਜੇ ਮੇਰੇ ਪੱਲੇ ਇਹ ਮੱਤ ਪੈ ਗਈ, ਮੈਂ ਆਪਣੇ ਹੀ ਔਗਣ ਵੇਖੇ ਤਾਂ ਸਾਧ ਸੰਗਤ ਦੇ ਜੋਗ ਸਾਧਾਂ ਦੇ ਗੁਣ ਹੀ ਲਿਖ ਸੁਣਾਵਾਂਗਾ। ਜੇ ਮੇਰੇ ਇਸ ਲਿਖੇ ਤੋਂ ਸੁਮੱਤ ਲੈ ਥੋੜੇ ਭੀ ਸੁਧਰ ਗਏ ਤਾਂ ਮੈਂ ਸਮਝਾਂਗਾ ਮੇਰੀ ਮਿਹਨਤ ਕੀਤੀ ਕਲਮ ਘਸਾਈ ਲੇਖੇ ਲਗੀ ਹੈ।

ਤਿਲੰਗ ਮਹਲਾ ੪ : ਹਰ ਕੀਆ ਕਥਾ ਕਹਾਣੀਆ ਗੁਰ ਮੀਤਿ ਸੁਣਾਈਆ ॥
ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ ॥

... ... ... ...

ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥
ਜਿਨ ਸੁਣਿ ਸਿਖਾ ਗੁਰੂ ਮੰਨਿਆ ਤਿਨਾ ਭੁਖ ਸਭ ਜਾਵੀ ॥

... ... ... ...

ਪਾਵ ਜੁਲਾਈ ਪੰਧ ਤਉ ਨੈਣੀ ਦਰਸੁ ਦਿਖਾਲਿ ॥
ਸਰਵਣੀ ਸੁਣੀ ਕਹਾਣੀਆ ਜੇ ਗੁਰੁ ਥੀਵੈ ਕਿਰਪਾਲਿ ॥

ਸਤਿਗੁਰੂ ਜੀ ਦੀਆਂ ਕਥਾ ਸਤਿਗੁਰੂ ਜੀ ਸੱਚੇ ਮਿਤਰ ਨੇ ਮੈਨੂੰ ਸੁਣਾਈਆਂ ਹਨ, ਮੈਂ ਆਪਣੇ ਸਤਿਗੁਰੂ ਜੀ ਤੋਂ ਬਲਿਹਾਰੇ ਜਾਂਦਾ ਹਾਂ। ਗੁਰੂ ਜੀ ਦੀ ਰਸਨਾ ਹਮੇਸ਼ਾ ਅੰਮ੍ਰਿਤ ਬੋਲਦੀ ਹੈ ਜਿਨ੍ਹਾਂ ਗੁਰ ਸਿੱਖਿਆ ਨੂੰ ਸੁਣ ਕੇ ਮੰਨ ਲਿਆ ਤਿੰਨ੍ਹਾ ਦੀ ਸਭ ਤਰ੍ਹਾਂ ਦੀ ਭੁਖ ਲੱਥ ਚਲੀ ਗਈ। ਇਹ ਭਾਵ ਆਪਣੇ ਅੰਦਰ ਵਸਾ ਸਾਧ ਸੰਗਤ ਜੀਉ ਮੈਂ ਆਪ ਨੂੰ ਸਤਿਗੁਰੂ ਜੀ ਦਾ ਜੱਸ ਲਿਖ ਸੁਣਾਉਂਦਾ ਹਾਂ। ਆਪ ਭੀ ਇਹੋ ਭਾਵ ਮਨ ਵਸਾ ਲਵੋਂਗੇ ਤਾਂ ਲਾਭ ਪਾਵੋਂਗੇ।

## ਘੋੜੇ

ਸਤਿਗੁਰੂ ਜੀ ਰੇਸਾਂ ਜੋਗ ਘੋੜੇ ਲਾਹੌਰ, ਦਿੱਲੀ ਕਲਕੱਤੇ, ਬੰਬਈ, ਮੇਰਠ, ਲਖਨਊ, ਰਾਵਲਪਿੰਡੀ, ਸ਼ਿਮਲੇ ਆਦਿ ਵਡੇ ਵਡੇ ਸ਼ਹਿਰਾਂ ਵਿਚ ਰਖਦੇ। ਸਾਂਭਣ ਵਾਲੇ ਗੁਰੂ ਜੀ ਦੇ ਸਿੱਖ ਹੀ ਹੁੰਦੇ ਜਾਂ ਇਤਬਾਰੀ ਨੌਕਰ ਯੂ-ਪੀ ਬਿਹਾਰ ਦੇ ਰਖਦੇ ਹਜ਼ੂਰੀ, ਰਵਨ ਆਦਿ। ਹਜ਼ੂਰੀ ਹੁਣ ਭੀ ਸੁਪੱਤਨੀ ਸਣੇ ਜੀਵਨ ਨਗਰ ਹੈ। ਸਤਿਗੁਰੂ ਜੀ ਘੋੜੇ ਘਰ ਭੀ ਪਾਲਦੇ, ਤੇ ਲਿਸੇ ਰੋਗੀ ਲੈ ਇਲਾਜ ਕਰ ਸਾਂਭ ਵਧ ਕੀਮਤ ਵੱਟਦੇ ਜਾਂ ਰੇਸਾਂ ਵਿਚ ਦੌੜਾ ਇਨਾਮ ਜਿਤਦੇ। ਸ਼ਰਤ ਕਦੇ ਨਾ ਸੀ ਲਾਂਦੇ।

ਕਹਿੰਦੇ ਜੂਆ ਤੇ ਸ਼ਰਤ ਜਿਦ ਇਕੋ ਜਿਹੇ ਹਨ। ਹਿੰਮਤ ਤੇ ਵਿਚਾਰ ਬਿਓਪਾਰ ਵਿਹਾਰ ਏ। ਅਸੀਂ ਸਾਂਭ ਕੇ ਕਸਰਤ ਕਰਾ ਕੇ ਬੇਰੋਗ ਕਰ ਕੇ ਜੋ ਜਿਤਦੇ ਹਾਂ, ਇਹ ਕਮਾਈ ਹੈ। ਬਿਓਪਾਰ ਹੈ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਲੋਹੇ, ਕਪੜੇ ਤੇ ਜਿਨਸ ਦਾ ਕਰਦੇ ਸੀ। ਘੋੜਿਆਂ ਦੇ ਸਾਂਭਣ ਵਾਲੇ ਸਿੱਖਾਂ ਦਾ ਭੀ ਲੋਹ ਦੀ ਸੇਵਾ ਵਿਚ ਇਸ ਤਰ੍ਹਾਂ ਹਿੱਸਾ ਪੈਂਦਾ ਹੈ ਜੋ ਜੀਉਂ ਇਹ ਜਾਣ ਕੇ ਘੋੜਾ ਸਾਂਭਦਾ ਹੈ ਕਿ ਇਸ ਦੀ ਆਮਦਨ ਗੁਰੂ ਕੇ ਲੰਗਰ ਵਿਚ ਪਵੇਗੀ। ਸ਼ੀਹਣੀ ਘੋੜੀ ਦਾ ਪੁਤਰ ਬਾਲੀ ਸਤਿਗੁਰੂ ਜੀ ਦੇ ਘਰ ਦਾ ਜਮ ਪਲ ਲਾਹੌਰ ਰੇਸ ਚੋਂ ਜਿਤਿਆ। ਅੰਗਰੇਜ਼ਾਂ ਨੇ ਆਪਣਿਆਂ ਸਭ ਨਾਲੋਂ ਚੰਗਾ ਜਾਣ ਮੁਲ ਲਿਆ ਸੀ। ਪਹਿਲੀ ਗਲ ਏ। ਇਕ ਘੋੜਾ ਸਰਗੋਧੇ ਜ਼ਿਲੇ ਰੜਿਆਲੇ ਬੰਗਲੇ ਚੋਂ ਲਤ ਤੇ ਸੱਟ ਲਗੀ ਜਾਣ ਲੰਙਾ ਹੋਇਆ ਮੁਸਲਮਾਨ ਤੋਂ ੯੫) ਰੁਪਏ ਤੋਂ ਲਿਆ। ਰਜਿਸਟਰ ਕਰਾਉਣ ਲਾਹੌਰ ਲਿਆਏ ਤਾਂ ਅੰਗਰੇਜ਼ ਡਾਕਟਰ ਕਿਹਾ ਇਹ ਕੀ ਲਿਆਏ ਓ। ਸਤਿਗੁਰੂ ਜੀ ਕਿਹਾ, ਤੂੰ ਲਿਖ ਲੈ, ਜਦੋਂ ਤਿਆਰ ਹੋਵੇਗਾ, ਤੈਨੂੰ ਦੱਸਾਂਗੇ। ਭੈਣੀ ਸਾਹਿਬ ਲਿਆ ਦਵਾਈ ਤੇ ਸਾਂਭ ਕੀਤੀ, ਕਸਰਤ ਕਰਾ ਪੁਖਤਾ ਕੀਤਾ। ਸਤ ਦੌੜਾਂ ਲਾਹੌਰ, ਤਿੰਨ ਮੇਰਠ ਜਿਤਿਆ, ਸਤਿਗੁਰੂ ਜੀ 'ਜੈ ਭਾਰਤ' ਨਾਮ ਰਖਿਆ ਸੀ। ਉਹ ਅੰਗਰੇਜ਼ ਡਾਕਟਰ 'ਜੈ ਭਾਰਤ' ਨਾਮ ਸੁਣ ਹੈਰਾਨ ਹੋਇਆ ਤਾਂ ਸਤਿਗੁਰੂ ਜੀ ਕਿਹਾ, ਇਹ ਓਹੀ ਘੋੜਾ ਹੈ ਜੋ ਤੂੰ ਕਿਹਾ ਸੀ, ਇਹ ਕੀ ਲਿਆ ਜੇ। ਕਲਕੱਤੇ ਵਾਲੇ ਕੇਸਰੀ ਘੋੜੇ ਨੂੰ ਅੰਗਰੇਜ਼ ਸੈਕਟਰੀ ਡੇਵਿਡ ਨੇ ਦੋੜ ਚੋਂ ਕੱਟ ਦਿੱਤਾ, ਕਿਉਂਕਿ ਉਸ ਦੇ ਕਹੇ ਹੋਰ ਨੂੰ ਕੇਸਰੀ ਤੇ ਚਾੜ੍ਹਨਾ ਦੌੜ ਸਮੇਂ ਸਤਿਗੁਰੂ ਜੀ ਨਾ ਮੰਨੇ ਸੀ। ਸਤਿਗੁਰੂ ਜੀ ਸ੍ਰ: ਭਗਤ ਸਿੰਘ ਚੀਕੂ ਜੀ ਨੂੰ ਕੇਸਰੀ ਤੇ ਚਾੜ੍ਹਦੇ ਸੀ ਉਪਰਲਿਆਂ ਕਿਹਾ ਜਿਹੜਾ ਤੁਸੀਂ ਚਾੜ੍ਹੋ ਸੋ ਠੀਕ ਹੈ। ਭਗਤ ਸਿੰਘ ਚੀਕੂ ਨੇ ਘੋੜਾ ਦੌੜਾਇਆ ਤੇ ਕੇਸਰੀ ੨੦,੦੦੦) ਰੁਪਿਆ ਤੇ ਕੱਪ ਜਿਤਿਆ। ਸ਼ਿਮਲੇ ਬਰਸਾਤਾਂ ਵਿਚ ਭੀ ਕੇਸਰੀ ਵਾਇਸਰਾਇ ਕੱਪ ਜਿਤਿਆ। ਸਭ ਤੋਂ ਉਪਰ ਆਇਆ। ਸਭ ਗਵਰਨਰ, ਰਾਜੇ, ਘੋੜਿਆਂ ਦੇ ਮਾਲਕਾਂ ਤੇ ਘੋੜਿਆਂ ਦੀਆਂ ਸਮੇਤ ਅਸਵਾਰ ਫੋਟੋ ਲੈਂਦੇ ਸੀ ਤੇ ਜਿੱਤਣ ਵਾਲੇ ਘੋੜੇ ਦੇ ਮਾਲਕ ਨੂੰ ਆ ਮਿਲਦੇ, ਹਥ ਮਿਲਾਂਦੇ, ਵਧਾਈ ਦੇਂਦੇ।

ਜਦ ਘੋੜਾ ਜਿੱਤਦਾ ਲਾਹੌਰ ਜਾਂ ਹੋਰ ਜਿਥੇ ਸਤਿਗੁਰੂ ਜੀ ਪੁਜੇ ਹੁੰਦੇ ਸਭ ਨੂੰ ਇਨਾਮ ਵੰਡਦੇ, ਫਲ ਕੜਾਹ ਪ੍ਰਸ਼ਾਦਿ ਤੇ ਹੋਰ ਪਦਾਰਥ ਵੰਡਦੇ, ਖੁਸ਼ੀਆਂ ਕਰਦੇ ਤੇ ਸਿੱਖ ਭੀ ਉਸ ਦਿਨ ਖੁਸ਼ੀ ਦੇ ਸੁਭਾਉਂ ਆਇਆਂ ਨੂੰ ਖੁਲਾਸੇ ਬਚਨ ਕਰਦੇ ਤੇ ਕਹਿੰਦੇ, "ਆਪ ਅੱਜ ਪਰੇ ਹੋ ਕੇ ਰਵ੍ਹੋ ਲੰਗਰ ਤੋਂ, ਮੇਮਾਂ ਚੂੜ੍ਹੀਆਂ ਨਾਲ ਹੱਥ ਮਿਲਾਂਦੇ ਆਏ ਹੋ। ਪ੍ਰੇਮ ਸਿੰਘ ਜੀ ਫੱਕੀ ਜੇਹੇ ਇਸ ਤਰ੍ਹਾਂ ਦੇ ਬਚਨ ਕਰਦੇ ਤਾਂ ਸਤਿਗੁਰੂ ਜੀ ਭੀ ਹਾਸ-ਬਿਲਾਸ ਸੁਣ ਸਹਿ ਕਹਿੰਦੇ, ਮੈਂ ਕੋਈ ਅਗੇ ਨਿਰਾ ਤੁਹਾਡਾ ਕੂਕਿਆਂ ਦਾ ਹੀ ਨਹੀਂ ਮੁਲ ਲਿਆ ਹੋਇਆ, ਕੋਲੋਂ ਸਾਧ ਕਹਿੰਦੇ, ਸੱਚੇ ਪਾਤਿਸ਼ਾਹੋ! ਆਪ ਕੁਲ ਦੇ ਸਾਂਝੇ ਰਾਂਝੇ ਹੋ ਆਦਿ। ਹਜੂਰੀ ਕਹਿੰਦਾ ਅੱਜ ਤੋ ਮਹਾਰਾਜ ਕਾ ਚੋਗਾ ਮੇਮੋਂ ਕੇ ਸਾਥ ਹਾਥ ਮਿਲਾਂਦਾ ਘੁੰਮਰ ਪਾਂਦਾ ਦੇਖਿਆ ਹੈ। ਤਾਂ ਸਤਿਗੁਰੂ ਜੀ ਸਿੱਖਾਂ ਤੋਂ ਸੁਣ ਐਸੇ ਖੁਸ਼ੀ ਦੇ ਬੋਲੇ ਉਤਰ ਦੇਂਦੇ, ਇਹ ਪਿਆਰ ਪਛਾਣ ਹੈ ਕਬਜ਼ਾ ਨਹੀਂ। ਉਸ ਸਮੇਂ ਖੁਸ਼ੀ ਵਿਚ ਜੋ ਆ ਪਛਾਣਦਾ, ਉਸ ਨੂੰ ਅਗੋਂ ਮਾਨ ਦੇਣਾ ਹੀ ਬਣਦਾ ਹੈ।

ਕਈ ਸਿੱਖ ਜਿਨ੍ਹਾਂ ਦੇ ਅੰਦਰ ਪੂਰੀ ਸ਼ਰਧਾ ਜਾਂ ਪਛਾਣ ਨਾ ਹੁੰਦੀ, ਉਹ ਕਹਿੰਦੇ, ਇਨ੍ਹਾਂ ਰੇਸਾਂ ਦਾ ਕੰਮ ਵਡੇ ਲੋਕਾਂ ਵਾਲਾ ਵਿਫ ਰਖਿਆ ਹੈ। ਸ਼ਰਧਾਲੂ ਉਤਰ ਦਿੰਦੇ, ਜੋ ਸਤਿਗੁਰੂ

ਰਾਮ ਸਿੰਘ ਜੀ ਗੋਰੇ ਨੂੰ ਉਤਰ ਦਿੱਤਾ ਸੀ, ਕਿ ਤੇਰੇ, ਮੇਰੇ ਇਸ ਬਾਣੇ ਨੂੰ ਨਿਊਣਗੇ ਤੇ ਮੰਨਣਗੇ, ਬਾਬਾ ਜੀ ਕਹਿ ਬੁਲਾਉਣਗੇ। ਉਹੋ ਵਾਕ ਪੂਰੇ ਹੁੰਦੇ ਨੇ। ਤੇ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਗੜ੍ਹੀਵਾਲੇ ਬਾਬੇ ਕਾਨ੍ਹ ਸਿੰਘ ਜੀ ਨੂੰ ਕਿਹਾ ਸੀ, ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ ਤੇ ਗੁਰੂ ਹਰੀ ਸਿੰਘ ਜੀ ਦਾ ਬਚਨ ਹੈ, ਇਸ ਨੂੰ ਰਾਜੇ, ਮਹਾਰਾਜੇ, ਨਿਊਣਗੇ, ਉਹ ਵਾਕ ਇਸ ਤਰ੍ਹਾਂ ਹੀ ਪੂਰੇ ਹੋ ਰਹੇ ਹਨ। ਕਾਨ੍ਹ ਸਿੰਘ ਜੀ ਗੜ੍ਹੀ ਅਪਰੇ ਪਾਸ ਦੇ ਸੀ। ਜੋ ਨੱਗਰੋਂ ਤੇ ਫਲੌਰੋਂ ਨੇੜੇ ਹੈ, ਇਹ ਬਚਨ ਸੰਤੋਖ ਸਿੰਘ ਜੀ ਦੇ ਲਿਖੇ ਪੁਸਤਕ ਵਿਚ ਹਨ। ਏਕ ਸਮੇਂ ਸਤਿਗੁਰੂ ਜੀ ਪਾਸ ਮੈਂ ਅਰਜ਼ ਕੀਤੀ, ਇਨ੍ਹਾਂ ਰੇਸਾਂ ਬਾਬਤ ਕਿ ਇਨ੍ਹਾਂ ਦਾ ਦੋਸ਼ ਨਹੀਂ ? ਤਾਂ ਸਤਿਗੁਰੂ ਜੀ ਉਤਰ ਦਿੱਤਾ, "ਕਦੀ ਮਾਇਆ ਦੀ ਥੁੜੋਂ ਗੁਰੂ ਹਰੀ ਸਿੰਘ ਜੀ ਕਿਹਾ ਸੀ, ਜੇ ਲੋੜ ਪਈ ਤਾਂ ਅਸੀਂ ਕੁੜੀਆਂ ਭੀ ਲੋਹ ਵਿਚ ਡਾਹ ਰਾਮ ਦੀ ਲੋਹ ਨਹੀਂ ਬੰਦ ਹੋਣ ਦੇਣੀ। ਉਸ ਸਮੇਂ ਨਾਲੋਂ ਅੱਜ ਕਿਤਨਾ ਸੁਖ ਹੈ, ਸਭ ਪਦਾਰਥ ਸੰਗਤ ਜੋਗ ਵਾਧੂ ਰਹਿੰਦੇ ਹਨ। ਇਹ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਦੇ ਬਚਨਾਂ ਦਾ ਹੀ ਸਭ ਪ੍ਰਤਾਪ ਹੈ। ਐਵੇਂ ਮੇਰਾ ਤੇ ਨਾਮ ਹੀ ਇਸ ਵਿਚ ਬਣਿਆ ਹੋਇਆ ਹੈ।

## ਚਲਾਕ ਸੇਵਕ

ਸਤਿਗੁਰੂ ਜੀ ਤੇ ਸੰਤ ਹਰਨਾਮ ਸਿੰਘ ਜੀ ਕਿਲੇ ਵਾਲਿਆਂ ਦਾ ਆਪੋ ਵਿਚ ਪ੍ਰੇਮ ਹੋਲੇ ਤਲਹਾੜੇ ਦੇ ਤੋਂ ਬਣ ਗਿਆ ਹੋਇਆ ਸੀ। ਸੰਤਾਂ ਦੇ ਨਿਕਟਵਰਤੀਆਂ ਮੁਨਸ਼ਾ ਸਿੰਘ ਠੱਟੇ ਵਾਲਾ, ਦੇਵਾ ਸਿੰਘ ਤਤਲੇ, ਤੇ ਸੁੰਦਰ ਸਿੰਘ ਸਖਾਣਿਆਂ ਆਦਿ ਦੀ ਅਗਵਾਨੀ ਤੇ ਪੁਛ ਬਹੁਤ ਘਟ ਗਈ ਸੀ। ਜਿਸ ਕਾਰਨ ਇਹ ਔਖੇ ਸੀ ਤੇ ਵੇਲਾ ਭਾਲਦੇ ਰਹਿੰਦੇ ਸੀ ਕਿ ਕਿਵੇਂ ਫੇਰ ਸਾਡੀ ਉਹ ਅਗਵਾਨੀ ਨਾਮਧਾਰੀਆਂ ਦੜਪ ਦਿਆਂ ਵਿਚ ਬਣੇ। ਇਨ੍ਹਾਂ ਮਤਾ ਮੇਲ ਸੰਤ ਜੀ ਨੂੰ ਪੁਛਿਆ ਆਪ ਨੇ ਭੈਣੀ ਸਾਹਿਬ ਵਾਲਿਆਂ ਨਾਲ ਤਲਹਾੜੇ ਦੇ ਹੋਲੇ ਤੋਂ ਸੁਲਾਹ ਕੀਤੀ ਹੋਈ ਤਾਂ ਗੁਰੂ ਚੱਕ ਤੋਂ ਸਤਿਗੁਰੂ ਜੀ ਦੀ ਮੱਤ ਅਨੁਸਾਰ ਵਖਾ ਦਿੱਤੀ ਹੈ, ਉਪਰੋਂ ਪਰ ਅੰਦਰੋਂ ਜੋ ਆਪ ਦਾ ਮਤਾ ਗੁਰੂ ਹਰੀ ਸਿੰਘ ਜੀ ਦਾ ਨਾਮ ਅਰਦਾਸੇ ਵਿਚ ਨਾ ਲੈਣ ਦਾ ਸੀ, ਉਸ ਜੋਗ ਹੁਣ ਕੀ ਆਪਣੇ ਪਹਿਲੇ ਨਿਸਚੇ ਤੇ ਪੱਕੇ ਹੋ ? ਕਿ ਹਿੰਦੂ, ਮੁਸਲਮਾਨ, ਜਿਦੂੰ ਗਲੋਂ ਲਾਹ ਵਾਂਗੂੰ ਦੇ ਹੋ ਗਏ ਹੋ। ਸੰਤ ਜੀ ਆਪਣਾ ਹੀ ਸੁਭਾ ਕੀਤਾ ਸਗੋਂ ਉਨ੍ਹਾਂ ਨੂੰ ਮੋੜਾ ਨਾ ਦੇ ਸਕੇ ਤੇ ਕਿਹਾ, ਜੋ ਤੁਹਾਡਾ ਮਤਲਬ ਹੈ, ਮੈਂ ਸਮਝ ਗਿਆ ਹਾਂ। ਸਤਿਗੁਰੂ ਰਾਮ ਸਿੰਘ ਜੀ ਦੇ ਹੁੰਦਿਆਂ ਹੋਰ ਨੂੰ ਗੁਰੂ ਕਰ ਕੇ ਕਹਿਣ ਮੰਨਣ ਨੂੰ ਤੇ ਅਰਦਾਸੇ ਵਿਚ ਨਾਮ ਲੈਣ ਨੂੰ ਮਨ ਨਹੀਂ ਮੰਨਦਾ।

ਇਹ ਚੰਗੇ ਚਲਾਕ ਸੇਵਕ ਕਿਸੇ ਵੇਲੇ ਦੀ ਤਾੜ ਵਿਚ ਚੁਪ ਕਰ ਗਏ ਤੇ ਸਲਾਹ ਮੇਲੀ ਕਿ ਜੇ ਹੋ ਸਕੇ ਤਾਂ ਕਿਸੇ ਮੌਕੇ ਤੋੜਾ ਲਾ ਉਹੋ ਮੁੜ ਤਨਖਾਹੀਆਂ ਦਾ ਗੜ੍ਹ ਕਿਲ੍ਹਾ ਕਾਇਮ ਕਰਨਾ ਹੈ ਤੇ ਆਪਣਾ ਮਾਨ ਤਾਣ ਦੜਪ ਦੇ ਸਿੱਖਾਂ ਵਿਚ ਬਨਾਉਣਾ ਹੈ। ਤੇ ਹੋਲਾ ਕਿਲ੍ਹੇ ਕਰਨਾ ਹੈ। ਸੰਤ ਜੀ ਨੂੰ ਭੈਣੀ ਸਾਹਿਬ ਵਲੋਂ ਮੋੜ ਏਧਰ ਹੀ ਲਾਈ ਰਖਣਾ ਹੈ ਕਿਉਂਕਿ ਬਾਲ, ਬਿਰਧ, ਮਸਤਾਨੇ ਤੇ ਸੂਧੇ ਮਾਨ ਵਿਚ ਘਿਰੇ ਹੋਏ ਨੂੰ ਘੋਰ ਹੀ ਦਵਾਲੇ ਤੋਂ ਵੱਧ ਆਪਣਾ ਪੱਕਾ ਰਖਣਾ ਹੁੰਦਾ ਹੈ। ਪਰ ਇਨ੍ਹਾਂ ਦਾ ਤੇ ਪੱਕਾ ਹੈ ਹੀ ਨਹੀਂ ਭੈਣੀ ਸਾਹਿਬ ਦੇ ਮਾਫਕ ਦਾ। ਸਾਨੂੰ ਦਿਸਦਾ ਹੈ ਕਿ ਇਨ੍ਹਾਂ ਅੰਦਰ

ਮਾਨ ਮਾਇਆ ਵੱਸੀ ਹੋਈ ਹੈ ਤੇ ਆਪ ਨੂੰ ਕੁਝ ਬਣਿਆ ਮੰਨਦੇ ਹਨ। ਇਸ ਲਈ ਇਹ ਸਾਡਾ ਕੰਮ ਸਾਰ ਜਾਣਗੇ।

ਤਲ੍ਹਾੜੇ ਦੇ ਸੰਤ ਗਣੇਸ਼ਾ ਸਿੰਘ ਜੀ ਜੋ ਸੰਤ ਜਗਤ ਸਿੰਘ ਜੀ ਖੰਡੂਵਾਲੀਆਂ ਦੇ ਭੀ ਮੇਲੀ ਸੀ, ਤੇ ਸੰਤ ਹਰਨਾਮ ਸਿੰਘ ਜੀ ਦੇ ਭੀ ਮੇਲੀ ਸੀ ਕਦੇ, ਨੱਗਰ ਹੀ ਆਪਣੇ ਟਿਕੇ ਰਹਿੰਦੇ ਸੀ। ਏਕ ਸਮੇਂ ਸੰਤ ਹਰਨਾਮ ਸਿੰਘ ਜੀ ਸਾਥ ਗਣੇਸ਼ਾ ਸਿੰਘ ਜੀ ਆਦੋਕੀ ਇਕ ਸਿੱਖ ਦੇ ਘਰ ਲੰਗਰ ਵਰਨੀ ਕਰਨ ਸਮੇਂ ਗਏ ਸੀ। ਤੇ ਅਰਦਾਸਾ ਗਣੇਸ਼ਾ ਸਿੰਘ ਜੀ ਕੀਤਾ ਤੇ ਪਾਤਸ਼ਾਹੀ ੧੨ਵੀਂ ਕਹਿ ਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੱਕ ਨਾਮ ਲਿਆ। ਕਿਲੇ ਵਾਲਿਆਂ ਦੇ ਮੇਲੀਆਂ ਮੁਨਸ਼ਾ ਸਿੰਘ ਜੀ ਜਿਹਾਂ ਸੰਤਾਂ ਕਿਲੇ ਵਾਲਿਆਂ ਨੂੰ ਉਂਗਲ ਲਾਈ ਤੇ ਕਿਹਾ, ਜੇ ਆਪ ਨਹੀਂ ਸਤਿਗੁਰੂ ਰਾਮ ਸਿੰਘ ਜੀ ਤੋਂ ਅਗੇ ਨਾਮ ਲੈਂਦੇ ਤਾਂ ਇਸ ਕਿਉਂ ਲਿਆ ਹੈ। ਸੰਤ ਜੀ ਤੇ ਚੁਪ ਕਰ ਰਹੇ,ਪਰ ਮੁਨਸ਼ਾ ਸਿੰਘ ਹੋਰਾਂ ਗਣੇਸ਼ਾ ਸਿੰਘ ਨੂੰ ਦਬਾਉਣਾ ਚਾਹਿਆ ਤੇ ਮਨਾਉਣਾ ਚਾਹਿਆ, ਉਹ ਏਦੂੰ ਅਗੇ ਐਸਾ ਨਾ ਕਰੇ ਪਰ ਗਣੇਸ਼ਾ ਸਿੰਘ ਨਾ ਦਬਿਆ। ਤਾਂ ਉਨ੍ਹਾਂ ਕਿਹਾ, ਵੇਖੋ ਸੰਤ ਜੀ, ਇਹ ਆਪ ਦਾ ਭੀ ਮਤਾ ਨਹੀਂ ਦੇਖਦਾ। ਤਾਂ ਕਿਲ੍ਹੇ ਵਾਲਿਆਂ ਕਾਲੂ ਨਾਲ ਕਹਿ ਦਿੱਤਾ, ਜੋ ਗੁਰੂ ਹਰੀ ਸਿੰਘ ਜੀ ਦਾ ਅਰਦਾਸੇ ਵਿਚ ਨਾਮ ਲਏਗਾ, ਕੋੜ੍ਹੀ ਹੋਵੇਗਾ। ਇਹ ਸੁਣ ਗਣੇਸ਼ਾ ਸਿੰਘ ਕਿਹਾ, ਕੋਹੜਿਓ, ਜਿਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ "ਸਿਰ ਕਰਤਾ ਕਰ ਜਾਨਣ ਦਾ ਹੁਕਮ ਦਿੱਤਾ ਹੈ, ਤੇ ਕਿਹਾ ਹੈ ਮੇਰੇ ਧੱਕੇ ਨੂੰ ਇਹ ਬਖਸ਼ ਲਏਗਾ, ਇਹਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।" ਮੈਂ ਉਸ ਦਾ ਅਰਦਾਸੇ ਵਿਚ ਨਾਮ ਕਿਉਂ ਨਾ ਲਵਾਂ। ਮੈਂ ਤਾਂ ਕਹਿੰਦਾ ਹਾਂ, ਉਹ ਹੀ ਕੋੜ੍ਹਾ ਹੋਵੇਗਾ, ਜੋ ਗੁਰੂ ਹਰੀ ਸਿੰਘ ਜੀ ਦਾ ਠੰਡੀ ਮੂਰਤੀ ਦੁਖਾਂ ਦੇ ਸਮੇਂ ਦੇ ਸਹਾਰੇ ਦਾ ਅਰਦਾਸੇ ਵਿਚ ਨਾਮ ਨਾ ਲਵੇਗਾ। ਘਰ ਵਾਲਾ ਸਿੱਖ, ਗਣੇਸ਼ਾ ਸਿੰਘ ਜੀ ਤੇ ਸਤਿਗੁਰੂ ਜੀ ਦਾ ਬਹੁਤਾ ਸ਼ਰਧਾਲੂ ਸੀ। ਉਸ ਕਿਲ੍ਹੇ ਵਾਲਿਆਂ ਦਾ ਕੋਈ ਮਾਨ ਭੇਟਾ, ਪੂਜਾ, ਧਰ ਨਾ ਕੀਤਾ ਤੇ ਕਿਲੇ ਵਾਲੇ ਚੁਪ ਕੀਤੇ ਕਿਲੇ ਟੁਰ ਆਏ। ਪਰ ਇਹ ਚਰਚਾ ਸਾਰੇ ਦੜਪ ਵਿਚ ਫੈਲ ਗਈ।

ਸਤਿਗੁਰੂ ਜੀ ਦੜਪ ਵਿਚ ਮਲੂਕਪੁਰ ਸੰਤ ਬੂੜ ਸਿੰਘ ਜੀ ਤੇ ਮਾਈ ਸੰਤੀ ਵਲ ਦਰਸ਼ਨ ਦਿੱਤੇ। ਉਸ ਮੇਲੇ ਤੇ ਦੜਪ ਦੀ ਬਹੁਤ ਸੰਗਤ ਆਈ ਸੀ ਤੇ ਕਿਲੇ ਵਾਲੇ ਸੰਤਾਂ ਦੇ ਸੇਵਕ ਭੀ ਬਹੁਤੇ ਆਏ ਸੀ। ਸਤਿਗੁਰੂ ਜੀ ਸੁਣਿਆ ਸੀ ਕਿ ਕਿਲੇ ਵਾਲੇ ਇਹ ਕਹਿੰਦੇ ਹਨ। ਕਿ ਜਿਹੜਾ ਗੁਰੂ ਹਰੀ ਸਿੰਘ ਜੀ ਦਾ ਅਰਦਾਸੇ ਵਿਚ ਨਾਮ ਲਏਗਾ, ਉਹ ਕੋੜ੍ਹੀ ਹੋਵੇਗਾ। ਇਹ ਗਲ ਸੰਤ ਤੇ ਨਹੀਂ ਸੀ ਉਤਨੀ ਕਹਿੰਦੇ ਜਿਤਨਾ ਉਨ੍ਹਾਂ ਦੇ ਮੇਲੀ, ਆਗੂ ਵਿਥ ਵਧਾਉਣ ਤੇ ਚੋਧਰ ਚਮਕਾਉਣ ਲਈ ਕਹਿੰਦੇ ਸੀ। ਮੇਰੇ ਨਾਨਕੇ ਗੁਰੂ ਚੱਕ, ਸਹੁਰੇ ਦਾਤੇਵਾਲ ਤੇ ਚਵਿੰਡੇ ਭੈਣ ਵਡੀ ਤੇ ਖੰਡੂਵਾਲੀ ਮਾਸੀ ਹੋਣ ਕਰ ਦੜਪ ਦੇ ਗੁਰੂ ਕੇ ਦੌਰੇ ਮੇਲੇ ਤੇ ਮੈਂ ਜ਼ਰੂਰ ਪੁਜਦਾ ਸਾਂ ਤੇ ਤਦੋਂ ਸੰਗਤ ਦੇ ਦਰਸ਼ਨ ਮੇਲੇ ਦਾ ਚਾਅ ਭੀ ਬੜਾ ਹੁੰਦਾ ਸੀ। ਸੋ ਮੈਂ ਭੀ ਮਲੂਕਪੁਰ ਗਿਆ ਹੋਇਆ ਸਾਂ। ਸਤਿਗੁਰੂ ਜੀ ਸਭ ਵਾਰਤਾ ਵਰਤੀ, ਆਦੋਕਿਆਂ ਤੋਂ ਇਸ ਮੇਲੇ ਤਕ ਦੀ ਕੁਚਰਚਾ ਤੋਂ ਹਿਸਾਬ ਲਾ ਕਿਹਾ, ਮੈਂ ਆਪ ਜਾ ਸੰਤ ਜੀ ਨੂੰ ਮਿਲ ਗਲ ਮੁਕਾਉਂਦਾ ਹਾਂ। ਸਤਿਗੁਰੂ ਜੀ ਕਿਲੇ ਪੁਜੇ ਤੇ ਕੁਝ ਸਾਧੂ ਭੀ ਕੋਲ ਬੈਠੇ। ਸੰਤ ਜੀ ਭੀ ਆਏ ਤੇ ਸੰਤ ਜੀ ਨੂੰ ਸਤਿਗੁਰੂ ਜੀ ਕਿਹਾ, ਗੁਰੂ ਹਰੀ ਸਿੰਘ ਜੀ ਦਾ ਨਾਮ ਵਾਲੇ ਨੂੰ ਐਸਾ ਕਰੜਾ ਕਿਉਂ ਕਹਿੰਦੇ ਹੋ ਜਦ ਸਤਿਗੁਰੂ ਰਾਮ ਸਿੰਘ ਦਾ ਉਨ੍ਹਾਂ ਨੂੰ ਸਿਰ ਕਰਤਾ

ਕਰ ਜਾਨਣ ਦਾ ਹੁਕਮ ਹੈ। ਤਾਂ ਸੰਤ ਜੀ ਉਤਰ ਦਿੱਤਾ, ਇਕ ਵਾਰ ਆਦੋਕੀ ਤਾਂ ਕਾਹਲ ਨਾਲ ਮੂੰਹੋਂ ਨਿਕਲ ਗਿਆ ਸੀ, ਉਸ ਦੀ ਆਪ ਮੁਆਫੀ ਦਿਓ, ਬਖਸ਼ਿੰਦ ਹੋ। ਕਿਸੇ ਦਾ ਮੈਂ ਕਿਵੇਂ ਜਾਮਨ ਹੋਵਾਂ। ਮਨਮੁਖ ਮਨ ਮਰਜੀਉਂ ਜਿਹੜੇ ਨਹੀਂ ਮੁੜਦੇ। ਸਤਿਗੁਰੂ ਜੀ ਕਿਹਾ, ਤੁਸੀਂ ਹੌਲਾ ਕਿਉਂ ਕਿਲੇ ਵਿਚ ਕਰਦੇ ਹੋ, ਸੰਤ ਜੀ ਕਿਹਾ, ਮੈਂ ਤੇ ਕਿਸੇ ਤੋਂ ਕੁਝ ਨਹੀਂ ਜਾ ਮੰਗਦਾ, ਦੁਆਲੇ ਦੇ ਹੀ ਵਿਢ ਧਰਦੇ ਹਨ ਉਗਰਾਹੀ ਕਰ। ਸਤਿਗੁਰੂ ਜੀ ਕਿਹਾ, ਜੇ ਇਹ ਗਲ ਗਲੋਂ ਲਾਹੁਣੀ ਜੇ ਤੇ ਮੇਰੇ ਵਲੋਂ ਉਕਾ ਹੀ ਸੱਚਾ ਹੋਣਾ ਜੇ ਤਾਂ ਮੇਰੇ ਨਾਲ ਤੁਸੀਂ ਭੈਣੀ ਸਾਹਿਬ ਚਲੋ, ਫੇਰ ਵੇਖਦੇ ਹਾਂ ਕਿਹੜੇ ਹੋਲਾ ਵਿਢ ਕਰ ਲੈਂਦੇ ਹਨ। ਮੈਂ ਮੁਨਸ਼ਾ ਸਿੰਘ, ਸੁੰਦਰ ਸਿੰਘ ਤੇ ਦੇਵਾ ਸਿੰਘ ਨੂੰ ਜਾਣਦਾ ਨਹੀਂ, ਇਹੋ ਜਿਹੇ ਹੀ ਹੋਰਨਾਂ ਨੂੰ ਵਗਾੜਦੇ ਹਨ। ਈਸ਼ਰ ਸਿੰਘ ਜੀ ਖਾਨਪੁਰੀ ਭੀ ਅਗੇ ਇਹੋ ਜਿਹਿਆਂ ਦਾ ਹੀ ਵੰਜਾਇਆ ਹੋਇਆ ਏ। ਨਰਾਇਣ ਸਿੰਘ ਪੈੜੇ ਦਾ ਉਸ ਨੂੰ ਸਾਕ ਬਣ ਤੇ ਟਹਿਲ ਸਿੰਘ ਸੱਦੋਵਾਲੀਆ ਸਾਧ ਬਣ ਧੋਖੇ ਵਿਚ ਪਾ ਮੇਰੇ ਮੱਥੇ ਨਹੀਂ ਲਗਣ ਦੇਂਦੇ। ਤੇ ਹੁਣ ਉਗਰਾਹੀ ਉਸ ਤੋਂ ਹੋਲੇ ਲਈ ਲੈ ਹੋਲੇ ਤੇ ਉਹਨੂੰ ਉਚੇਚਾ ਸੱਦਦੇ ਹਨ। ਉਂਜ ਈਸ਼ਰ ਸਿੰਘ ਹੈ ਤੇ ਭਲਾ ਪੁਰਖ ਪਰ ਚਲਾਕਾਂ ਦੇ ਜਾਲ ਤੋਂ ਨਿਕਲਣ ਜੋਗਾ ਨਹੀਂ। ਤਿਵੇਂ ਹੀ ਆਪ ਦਾ ਦੁਆਲਾ ਤੇ ਆਪ ਹੋ। ਵੇਖੋ ਮੈਂ ਪਿਛਲੇ ਸਾਲੀਂ ਗੁਰੂ ਚੱਕ ਜੋ ਆਪ ਨੂੰ ਕਿਹਾ ਸੀ ਕਿ ਗੁਰੂ ਹਰੀ ਸਿੰਘ ਜੀ ਬਾਬਤ ਮੈਂ ਆਪ ਨੂੰ ਕੁਝ ਨਹੀਂ ਕਹਿੰਦਾ, ਮੈਂ ਉਸ ਬਚਨ ਤੇ ਪੱਕਾ ਰਹਿ ਤਲਹਾੜੇ ਦੇ ਹੋਲੇ ਤੇ ਆਪ ਦੀ ਭੇਟਾ ਘੋੜੀ ਲੈ ਲਈ ਪਰ ਆਪ ਨਿਕਟੀਆਂ ਕਹੇ ਲੱਗ ਗੁਰੂ ਹਰੀ ਸਿੰਘ ਜੀ ਨੂੰ ਮੰਨਣ ਵਾਲਿਆਂ ਦੇ ਭੀ ਖਿਲਾਫ ਕਿਹਾ ਹੈ ਜੋ ਮੰਨਦੇ ਹੋ। ਇਹ ਤੁਸਾਂ ਹੱਛਾ ਨਹੀਂ ਮਤਾ ਰਖਿਆ ਹੋਇਆ। ਚਾਹੀਦਾ ਤਾਂ ਐਸਾ ਹੈ ਕਿ "ਸੰਤ ਨਾ ਛੋਡੈ ਸੰਤਈ, ਜੋ ਕੋਟਕ ਮਿਲੇ ਅਸੰਤ। ਮਲਿਆਗਰ ਭੁਯੰਗਮ ਬੇਢਿਆ ਸੀਤਲਤਾ ਨਹਿ ਤਜੰਤ।" ਤਾਂ ਸੰਤ ਜੀ ਉਤਰ ਦਿੱਤਾ, "ਮੈਂ ਜੜ੍ਹ ਚੇਤੰਨ ਤੋਂ ਤੇ ਬਚ ਰਿਹਾ ਹਾਂ, ਪਰ ਮਾਨ ਮਾਇਆ ਤੇ ਸੇਵਾ ਵਾਲਿਆਂ ਨੇ ਹੁਣ ਘੇਰ ਲਿਆ ਹੋਇਆ ਏ। ਆਪ ਦੀ ਕਿਰਪਾ ਹੋਵੇਗੀ ਤੇ ਏਥੋਂ ਭੀ ਨਿਕਲ ਜਾਵਾਂਗਾ। ਇਹ ਸੁਣ ਸਤਿਗੁਰੂ ਜੀ ਜੋ ਰਾਮ ਦੀ ਰਜ਼ਾ ਕਹਿ, ਸਤਿ ਸ੍ਰੀ ਅਕਾਲ ਕਹਿ ਵਿਦਾ ਹੋਏ ਕਿਲਿਉਂ।

ਸਤਿਗੁਰੂ ਜੀ ਹੋਰ ਸਾਧਾਂ ਦੇ ਨੱਗਰੀਂ ਚਰਨ ਪਾਂਦੇ ਭੈਣੀ ਸਾਹਿਬ ਆਏ। ਇਕ ਸਿੱਖ ਨੇ ਪੁਛਿਆ, ਸੰਤਾਂ ਵਿਚੋਂ ਕੀ ਨਿਕਲਿਆ ਹੈ? ਤਾਂ ਸਤਿਗੁਰੂ ਜੀ ਉਤਰ ਦਿੱਤਾ, "ਜੱਦਪ ਸੀਲ ਅਚਾਰ ਮੈਂ ਧਰ ਧੀਰਜ ਕਰ ਜਾਪੁ। ਤੱਦਪ ਸੰਗ ਕੁਸੰਗ ਕੇ ਹੋਇ ਪਾਪੀ ਨਿਹ ਪਾਪ।" ਸੰਤ ਤੇ ਚੰਗੇ ਹਨ ਪਰ ਐਸਿਆਂ ਦੇ ਘੇਰੇ ਵਿਚ ਘਿਰੇ ਹੋਏ ਹਨ ਕਿ ਹੁਣ ਨਿਕਲ ਨਹੀਂ ਸਕਦੇ। ਸੰਤ ਜੀ ਮਸਤ ਭੀ ਤੇ ਦਾਨੇ ਭੀ ਹੋਇ ਰਹਿੰਦੇ। ਲੰਗਰ ਤੇ ਸ਼ਬਦ ਕੀਰਤਨ ਦਾ ਭੀ ਪਰਵਾਹ ਕਿਲ੍ਹੇ ਚਲਦਾ। ਬਹੁਤ ਸਾਦੇ ਲੋਕ ਸ਼ਰਧਾ ਨਾਲ ਮਹਾਰਾਜ ਜੀ ਭੀ ਕਹਿੰਦੇ ਸੰਤਾਂ ਨੂੰ। ਬੁਧੋਪੁਰ ਦੀ 'ਪਿਆਰੀ' ਮੁਟਿਆਰ ਸੰਤਾਂ ਨਾਲ ਬਹੁਤਾ ਪ੍ਰੇਮ ਕਰਦੀ ਸੀ। ਤੇ ਬੰਨ੍ਹ ਬਾਜਵੇ ਦਾ ਬ੍ਰਾਹਮਣ ਉਸ ਪਿਆਰੀ ਤੇ ਮੋਹਿਤ ਸੀ। ਸੰਤ ਜੀ ਦੇ ਬੁਧੋਪੁਰ ਵਾਲੇ ਬੜੇ ਸ਼ਰਧਾਲੂ ਸੀ। ਸੰਤ ਜੀ ਨੇ ਪਿਆਰੀ ਨਾਲ ਵਿਆਹ ਕਰਵਾ ਡੋਲੀ ਚੜ੍ਹ ਕਈ ਪਿੰਡਾਂ ਵਿਚ ਚੱਕਰ ਲਾਇਆ। ਤੇ ਪਿਆਰੀ ਨੂੰ ਬੰਨ੍ਹ ਬਾਜਵੇ ਉਸ ਬਾਹਮਣ ਵਲ ਤੋਰ ਦਿੱਤਾ। ਪਿਆਰੀ ਫੇਰ ਸੰਤਾਂ ਕੋਲ ਹੀ ਆਈ ਸੰਤਾਂ ਫੇਰ ਬੰਨ੍ਹ ਬਾਜਵੀ ਟੋਰੀ। ਇਸ ਤਰ੍ਹਾਂ ਬੜੀ ਸੰਤਾਂ ਦੀ ਕੁਚਰਚਾ ਹੋਈ। ਲੋਕ

"ਦੁਸਟ ਕਰਮ ਦਰਸੇ ਨਹੀਂ, ਜੈਸੇ ਜਲ ਮਹਿ ਰੇਖ।
ਸਾਧ ਕਿਰਿਆ ਅਤਿ ਅਲਪ ਭੀ ਸਿਲਾ ਰੇਖ ਜਿਉਂ ਦੇਖ।"

ਵਾਕ ਅਨੁਸਾਰ ਬਹੁਤੇ ਕੁਚਰਚਾ ਕਰ ਟੁਟ ਗਏ। ਪਰ ਕਈ ਸ਼ਰਧਾਲੂ ਗੁਰੂ ਹਰਿਗੋਬਿੰਦ ਜੀ ਤੇ ਕੌਲਾਂ ਦੇ ਸਾਂਗ ਵਾਂਗੂ ਜਾਣ ਸਾਬਤ ਹੀ ਰਹੇ। ਸੰਤਾਂ ਦੀ ਬੰਦਗੀ ਤੇ ਮਸਤੀ ਤੇ ਸੁਚ ਦੀ ਉਹੋ ਮੰਜ਼ਲ ਰਹੀ। ਕਈ ਮੁਸਲਮਾਨ ਭੀ ਸੇਵਕ ਹੋਏ। ਸੰਤ ਜੀ ਕਦੀ ਟੋਪ ਪਾ ਫਿਰਦੇ ਕਦੀ ਨੀਲੇ ਕਰ ਲੈਂਦੇ। ਕਦੀ ਸਿਰ ਮੁਨਾ ਲੈਂਦੇ ਪਰ ਨਾਮ ਵਲੋਂ ਫਰਕ ਨਾ ਪੈਣ ਦੇਂਦੇ। ਇਹ ਇਕ ਰਸ ਹੀ ਸਦਾ ਹੁੰਦਾ।

ਸੰਤ ਜੀ ਦੇ ਸੇਵਕ ਬਹੁਤ ਉਹੋ ਹੁੰਦੇ ਜਿਨ੍ਹਾਂ ਨੂੰ ਕਿਸੇ ਖਤਾ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਤਾੜਨਾ ਹੁੰਦੀ, ਜਾਂ ਘਰੋਂ ਰੋਟੀ ਕਪੜੇ ਤੇ ਆਦਰ ਦੀ ਥੁੜ ਹੁੰਦੀ ਜਾਂ ਜਿਨ੍ਹਾਂ ਦੀ ਮਾਨ ਦੀ ਭੁਖ ਉਚੇ ਸਾਧੂਆਂ ਕੋਲ ਗਿਆਂ ਨਾ ਪੂਰੀ ਹੁੰਦੀ ਤੇ ਜੋ ਖਾਣਾ ਹੰਡਾਣਾ ਮਨ ਭਾਣਾ ਲੋੜਦੇ ਹੁੰਦੇ।

## ਪੁਤੀਂ ਗੰਢ ਪਵੈ ਸੰਸਾਰ

ਸਿਰਾਂ ਵਾਲੀ ਦਾ ਸਰਦਾਰ ਬਲਵੰਤ ਸਿੰਘ ਪੁਤਰ ਦੀ ਥੁੜੋਂ ਹੁਸੜਿਆ ਇਕ ਮੌਲਵੀ ਦੇ ਟੇਟੇ ਚੜ੍ਹਿਆ ਮੁਸਲਮਾਨ ਹੋਣ ਨੂੰ ਲਾਹੌਰ ਵਲ ਤੁਰਿਆ ਕਿਉਂਕਿ ਹੋਰ ਵਿਆਹ ਕਰਨੋ ਉਹ ਝਕਦਾ ਸੀ। ਇਕ ਤੇ ਉਸ ਦਾ ਸਰਦਾਰਨੀ ਨਾਲ ਬਹੁਤ ਪਿਆਰ ਸੀ, ਦੂਜਾ ਉਸ ਭਾਈ ਗੁਰਦਾਸ ਜੀ ਦੀਆਂ ਤੁਕਾਂ :

"ਜਿਉ ਬੇਸੀਵੈ ਥੇਹੁ ਕਰਿ ਪਛੋਤਾਵੈ ਸੁਖਿ ਨ ਵਸੈ ॥
ਦੁਹ ਨਾਰੀ ਦਾ ਦੂਲਹਾ ਦੁਹ ਮੁਨਸਾ ਦੀ ਨਾਰ ਵਿਣੱਸੇ ॥

ਸੁਣਿਆ ਹੋਇਆ ਸੀ। ਤੇ ਮੁਲਾਂ ਉਸ ਨੂੰ ਕਿਹਾ ਸੀ, ਤੂੰ ਇਸਲਾਮ ਤੇ ਈਮਾਨ ਲੈ ਆ, ਮੈਂ ਕਲਾਮ ਤੇ ਦੁਆਈ ਨਾਲ ਤੈਨੂੰ ਪੁਤਰ ਦੁਆਉਣ ਦਾ ਜਾਮਨ ਹਾਂ। "ਸੁਆਰਥੀ ਦੋਸ਼ੋ ਨ ਪਸ਼ਅਤੀ" ਦੇ ਅਨੁਸਾਰ ਸਰਦਾਰ ਵਿਚਲ ਗਿਆ ਸੀ। ਸੰਤ ਸੁੰਦਰ ਸਿੰਘ ਜੀ ਭੂਰੀਵਾਲੇ ਸ਼ਮੀਰਪੁਰ ਵਾਲੇ ਜੋ ਮਾਨਾਂਵਾਲੇ ਰਹਿੰਦੇ ਸੀ, ਉਨ੍ਹਾਂ ਸੁਣਿਆ ਕਿ ਸਿਰਾਂ ਵਾਲੀਆ ਸਰਦਾਰ ਅੱਜ ਲਾਹੌਰ ਜਾ ਰਿਹਾ ਹੈ। ਮੁਸਲਮਾਨ ਹੋਣ ਮੌਲਵੀ ਨਾਲ ਪੁਤਰ ਦੀ ਥੁੜੋਂ। ਇਹ ਕਾਮੋਕੀ ਸਿੱਖਾਂ ਵਲ ਆਏ ਹੋਏ ਸੀ ਤੇ ਸੜਕ ਤੇ ਹੋ ਖੜੇ। ਸਰਦਾਰ ਕਾਰ ਤੇ ਗੁਜਰਾਂ ਵਾਲਿਉਂ ਲਾਹੌਰ ਨੂੰ ਜਾਂਦਿਆਂ ਸੜਕ ਤੇ ਸੰਤਾਂ ਨੂੰ ਦੇਖ ਕਾਰ ਖਲ੍ਹਾਰੀ, ਤੇ ਸੰਤਾਂ ਦੀ ਚਰਨੀਂ ਲੱਗਾ। ਸੰਤ ਜੀ ਵੇਦਨ ਪੁਛੀ। ਸਰਦਾਰ ਨੇ ਕਿਹਾ 'ਮਰਦਾ ਕੀ ਨਹੀਂ ਕਰਦਾ' ਲੋਕ ਸੱਚ ਹੀ ਆਖਦੇ ਹਨ। ਸ਼ਾਸਤਰਕਾਰਾਂ ਜੋ ਲਿਖਿਆ ਹੈ," ਅਨਪੁਤਰੇ ਕੀ ਗਤ ਨਹੀਂ, ਸੁਰਗ ਬੀਚ ਨਹੀਂ ਠੌਰ। ਜਿਉਂ ਤਿਉਂ ਸੁਤ ਉਪਜਾਈਐ ਵਿਆਹ ਕਰਾਈਐ ਔਰ।" ਉਹ ਮੈਨੂੰ ਜਚਦਾ ਨਹੀਂ। ਦੂਜਾ ਵਿਆਹ ਦੁਬਿਧਾ ਦਾ ਕਾਰਨ ਬਣਦਾ ਹੈ। ਸੰਤ ਜੀ ਕਿਹਾ, ਤੂੰ ਤੁਰਕ ਨਾ ਹੋ, ਅਸੀਂ ਤੈਨੂੰ ਕਰਤੇ ਤੋਂ ਪੁਤਰ ਲੈ ਦੇਂਦੇ ਹਾਂ। ਮੌਲਵੀ ਦੇ ਮੋਢਾ ਫੜਦਿਆਂ, ਸਰਦਾਰ ਸੰਤ ਜੀ ਕੋਲ ਹੀ ਕਾਮੋਕੀ ਰਹਿ ਪਿਆ। ਤੇ ਸੰਤ ਜੀ ਪੁਤਰ ਹੋਣ ਦਾ ਅਰਦਾਸਾ ਕਰ

ਗੁਰਮੰਤਰ ਦੱਸ ਦਿੱਤਾ। ਤੇ ਸਰਦਾਰ ਨੂੰ ਕਿਹਾ, ਪੁਤਰ ਤੇ ਤੇਰੇ ਘਰ ਹੋ ਜਾਵੇਗਾ, ਪਰ ਤੇਰਾ ਭਾਗ ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਦੀ ਲਾਗ ਤੇ ਰਸਨਾ ਤੋਂ ਪੂਰਾ ਹੋਣਾ ਹੈ। ਅਸੀਂ ਤੇ ਮਾਨਾਂਵਾਲੇ ਦੇ ਸਰਦਾਰਾਂ ਨੂੰ ਮਸਾਂ ਸੂਤ ਕਰ ਰਖਿਆ ਹੈ। ਸਰਦਾਰ ਜੀ ਸਿੱਧੇ ਕਿਲੇ ਆਏ ਤੇ ਭੂਰੀ ਵਾਲਿਆਂ ਦਾ ਕੀਤਾ ਬਚਨ ਸੁਣਾਇਆ। ਸਾਰੀ ਵਾਰਤਾ ਭੀ ਦੱਸੀ। ਤਾਂ ਕਿਲੇ ਵਾਲੇ ਸੰਤਾਂ ਕਿਹਾ, ਜੇ ਸੰਤਾਂ ਭੂਰੀ ਵਾਲਿਆਂ ਆਪ ਤੈਨੂੰ ਪੁਤਰ ਕਰਤੇ ਪੁਰਖ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਲੈ ਦੇਣ ਦਾ ਅਰਦਾਸਾ ਕਰ ਮੇਰੇ ਵਲ ਭੇਜਿਆ ਏ ਤਾਂ ਮੈਨੂੰ ਕੀ ਇਨਕਾਰ ਏ। ਚੰਗਾ ਤੂੰ ਭਜਨ ਕਰ, ਇਸ਼ਨਾਨ ਕਰ ਤੇ ਸੰਗਤ ਦੀ ਸੇਵਾ ਦਾਨ ਕਰ। ਸਰਦਾਰ ਦੇ ਘਰ ਉਸੇ ਸਾਲ ਪੁਤਰ ਹੋਇਆ, ਸ਼ਰਧਾ ਵਧੀ ਹੁਣ ਇਹ ਸਰਦਾਰ ਤੇ ਸੰਤ ਹਰਨਾਮ ਸਿੰਘ ਜੀ, ਨੁਸ਼ਹਿਰੇ ਮੱਜਾ ਸਿੰਘ ਦੇ ਜ਼ਿਲੇ ਗੁਰਦਾਸਪੁਰ ਵਿਚ ਰਹਿੰਦੇ ਹਨ ਤੇ ਉਸੇ ਤਰ੍ਹਾਂ ਆਪੋ ਵਿਚ ਸ਼ਰਧਾ ਪ੍ਰੇਮ ਦਾ ਠਾਠ ਲੈਂਦੇ ਹਨ। ਮੈਂ ਇਹ ਰੇਸਾਂ ਘੋੜਿਆਂ ਤੇ ਸੰਤਾਂ ਕਿਲੇ ਵਾਲਿਆਂ ਬਾਬਤ ਥੋੜਾ ਜਿਹਾ ਤੇ ਮੋਟਾ ਮੋਟਾ ਏਥੇ ਨਮੂਨਾ ਹੀ ਦਿੱਤਾ ਹੈ। ਸਮੇਂ ਸਮੇਂ ਅਗੇ ਭੀ ਇਨ੍ਹਾਂ ਦੇ ਬਚਨ ਆਉਣਗੇ, ਜੇ ਜ਼ਿੰਦਗੀ ਰਹੀ ਨਹੀਂ ਤੇ ਰਾਮ ਰਜ਼ਾ, ਸੋ ਬਜਾ, ਕੋਈ ਨਾ ਸਕੇ ਭਵਾ। ਇਹ ਬਚਨ ਕੰਨੀ ਸੁਣੇ ਤੇ ਸੰਤ ਰਤਨ ਸਿੰਘ ਜੀ ਗੁਰੂ ਕੇ ਲਾਂਗਰੀ ਤੇ ਸੰਤ ਜਗਤ ਸਿੰਘ ਜੀ ਖੰਡੂਵਾਲੀਆਂ ਦੇ ਦੱਸੇ ਲਿਖੇ ਹਨ।

## ਸਵਾ ਲੱਖ ਪਾਠ

ਸ੍ਰੀ ਸਤਿਗੁਰੂ ਜੀ ਸਭ ਨਾਮਧਾਰੀ ਪੰਥ ਤੇ ਵਿਦਵਾਨਾਂ ਤੋਂ ਰਾਇ ਲੈ ਸਵਾ ਲੱਖ ਪਾਠ ਕਰਨ ਦੀ ਜੁਗਤ ਇਹ ਬਣਾਈ ਕਿ ਹਰ ਪੜ੍ਹੇ ਹੋਏਸਿੱਖ ਨੂੰ ਪੜ੍ਹਾ ਦਿੱਤਾ ਜਾਵੇ ਤੇ ਪਾਠ ੧੦ ਤੋਂ ੧੫ ਤੇ ਫੇਰ ੨੫ ਵਾਰ ਕਰਨ ਦਾ ਰੋਜ਼ ਐਲਨ ਕੀਤਾ ਜਾਵੇ। ਸੁਚ ਇਸ਼ਨਾਨ ਦਾ ਭੀ ਖਿਆਲ ਰਖ ਜੋੜਾ ਉਤਾਰ ਕੇ ਪਾਠ ਕਰਨ ਦਾ ਹੁਕਮ ਦਿੱਤਾ, ਤੇ ਪਤਰੇ ਦਾ ਅਦਬ ਰਖਣਾ ਕਿਹਾ। ਜੇ ਕੰਠ ਹੋ ਜਾਵੇ ਤਦ ਭੀ ਜੋੜਾ ਉਤਾਰ ਹੀ ਪਾਠ ਕਰਨਾ ਤੇ ਕਦੀ ਕਦੀ ਫੇਰ ਭੀ ਪੱਤਰੇ ਉਪਰੋਂ ਵੇਖ ਪਾਠ ਕਰਨਾ। ਕਾਮ, ਕ੍ਰੋਧ, ਵਿਰੋਧ ਤੋਂ ਭੀ ਸੰਜਮ ਰਖਣਾ। ਅੰਮ੍ਰਿਤਸਰੋਂ ਵਜ਼ੀਰਹਿੰਦ ਪ੍ਰੈਸ ਤੇ ਹੋਰ ਛਾਪੇਖਾਨਿਆਂ ਤੋਂ ਪੱਤਰੇ ਲੈ ਸੂਬਿਆਂ ਜਥੇਦਾਰਾਂ ਰਾਹੀਂ ਹਰ ਸ਼ਹਿਰ, ਨਗਰ, ਨਾਮਧਾਰੀਆਂ ਨੂੰ ਘਰੀਂ ਪਹੁੰਚਾਏ, ਸਿੱਖ ਪਾਠ ਕਰਨ ਲੱਗੇ, ਭਾਵੇਂ ਸਿੱਖ ਪਹਿਲੋਂ ਭੀ ਮਿਲੇ ਪੱਤਰੇ ਕਰਨ ਲਗ ਪਏ ਸੀ, ਪਰ ਗੇਣਤੀ ੨੯ ਚੇਤਰ ਤੋਂ ਸ਼ੁਰੂ ਕੀਤੀ ਸੀ। ਸਤਿਜੁਗ ਤੇ ਸਭ ਪ੍ਰੋਗਰਾਮ ਛਾਪ ਦਿੱਤਾ ਸੀ ਤਾਂ ਭੀ ਸਿੰਘ-ਸਭੀ ਤੇ ਅਕਾਲੀ ਕਈ ਗਲਾਂ ਲਿਖਣ ਕਹਿਣ ਲਗ ਪਏ। ਕਈਆਂ ਕਿਹਾ, ਸਾਡੇ ਗੁਰੂ ਦਾ ਅੰਗ ਅੰਗ ਕੀਤਾ ਹੈ। ਕਈਆਂ ਕਿਹਾ, ਪੰਥ ਨੂੰ ਖਤਰਾ ਏ। ਕਈਆਂ ਕਾਹਲਿਆਂ ਕਿਹਾ, ਅਸੀਂ ਭੀ ਕੁਝ ਕਰ ਵਿਖਾਵਾਂਗੇ।

ਜਿਵੇਂ ਪਿਛਲੇ ਸਾਲ ਝਾਂਸੀ ਨਰੈਣ ਸਿੰਘ ਜੀ ਲਾਹੌਰ ਵਾਲਿਆਂ ਦੇ ਪੁੱਤਰ ਇੰਦਰ ਸਿੰਘ ਦਾ ਅਨੰਦ ਪੂਰੀ ਸਾਦਗੀ ਤੇ ਵਖਾਲੇ ਲਾਲਚ ਤੋਂ ਬਿਨਾ ਹੋਇਆ ਸੀ ਧਰਮ ਸਿੰਘ ਜੀ ਦੀ ਪੁੱਤਰੀ ਨਾਲ, ਤਿਵੇਂ ਲਾਹੌਰ ਦੇ ਆਸਾ ਸਿੰਘ ਜੀ ਬੁਆਇਲਰ ਇਨਸਪੈਕਟਰ ਜੋ ਭਾਗੋਵਾਲ ਜ਼ਿਲਾ ਅੰਮ੍ਰਿਤਸਰ ਦੇ ਰਾਮਗੜ੍ਹੀ ਸੀ ਤੇ ੮੦੦) ਰੁਪਏ ਮਹੀਨਾ ਤਨਖਾਹ ਲੈਂਦੇ ਸੀ, ਚੰਗੇ ਵਿਦਵਾਨ,

ਬੁਲਾਰੇ ਤੇ ਲਿਖਾਰੀ ਸੀ, ਦੇ ਪੁੱਤਰ ਕਰਤਾਰ ਸਿੰਘ ਦਾ ਅਨੰਦ ਬੀਬੀ ਰਾਜਿੰਦਰ ਕੌਰ ਨਾਲ ਨਾਮਧਾਰੀ ਮਰਯਾਦਾ ਅਨੁਸਾਰ ਦਿੱਲੀ ਹੋਇਆ। ਆਲਮ ਜੀ ਅਨੰਦ ਬਾਅਦ ਬਹੁਤ ਰਸ ਭਰਿਆ ਵਿਦਵਾਨਾਂ ਜੋਗ ਲੈਕਚਰ ਕੀਤਾ ਤੇ ਦੱਸਿਆ, ਇਹ ਅਨੰਦ ਮਰਯਾਦਾ ਕਰਨ ਬਾਅਦ ਘਰੀਂ ਜਾ ਕੋਈ ਜਗਤ ਜੰਜਾਲ, ਘੁੰਡ, ਟੂੰਬਾਂ ਫੈਸ਼ਨ ਦਾ ਨਹੀਂ ਚਾਹੀਦਾ। ਜੇ ਨੂੰਹ ਭੀ ਧੀ ਹੈ ਤਾਂ ਸਹੁਰਾ ਧਰਮ ਦਾ ਪਿਤਾ ਹੈ ਤਾਂ ਪੜਦੇ ਦਾ ਕੀ ਮਤਲਬ। ਐਸੇ ਅਨੰਦ ਸ਼ਹਿਰਾਂ ਵਿਚ ਪਰਚਾਰ ਦਾ ਕਾਰਨ ਬਣਦੇ ਸੀ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ, ਜਿਨ੍ਹਾਂ ਭੈਣੀ ਸਾਹਿਬ, ਬੱਚਿਆਂ ਦੇ ਅਨੰਦ ਕਰਨੇ ਹੋਣ, ਸੋ ੨੬ ਵੈਸਾਖ ਤੱਕ ਪੁਜ ਜਾਣ। ਪਰ ਪੰਜ ਸਰੀਰਾਂ ਤੋਂ ਵੱਧ ਨਾਲ ਨਾ ਲਿਆਉਣ ਸਤਿਗੁਰੂ ਜੀ ਸਿੰਘ-ਸਭੀਆਂ ਤੇ ਅਕਾਲੀਆਂ ਵਲੋਂ ਅਖਬਾਰਾਂ ਤੇ ਰੌਲਾ ਸੁਣ ਕਿ ਪੱਤਰਿਆਂ ਤੇ ਪਾਠ ਕਿਉਂ ਸ਼ੁਰੂ ਕੀਤਾ ਹੈ, ਗ੍ਰੰਥ ਸਾਹਿਬ ਦੀ ਬੇਅਦਬੀ ਕੀਤੀ ਹੈ, ਸਤਿਜੁਗ ਤੇ ਲਿਖਵਾਇਆ, ਅਸਾਂ ਅਜੇ ਸਤ ਹਜ਼ਾਰ ਸਿੱਖ ਹੀ ਪੱਤਰਿਆਂ ਤੇ ਪਾਠ ਕਰਨ ਲਾਇਆ ਹੈ। ਜੇ ੧੬੦੦੦ ਬੀੜਾਂ ਮਿਲਣ ਤਾਂ ਅਸੀਂ ਬੀੜਾਂ ਤੋਂ ਭੀ ਪਾਠ ਕਰਨ ਨੂੰ ਤਿਆਰ ਹਾਂ। ਅਸੀਂ ਏਨਾ ਖਰਚ ਖੇਚਲ ਕਿਸੇ ਨੂੰ ਔਖ ਦੇਣ ਲਈ ਨਹੀਂ ਕਰ ਰਹੇ, ਸਾਡੇ ਪਾਸ ਬੀੜਾਂ ਭੀ ਹਨ ਤੇ ਪੂਰਾ ਅਦਬ ਭੀ ਕਰਦੇ ਹਾਂ, ਸਾਡੇ ਭੀ ਪੂਜਣ ਜੋਗ ਹੈ ਗੁਰਬਾਣੀ, ਜਿਸ ਨੂੰ ਇਤਬਾਰ ਨਾ ਹੋਵੇ, ਵੇਖ ਸਕਦਾ ਹੈ। ਅਸੀਂ ਐਵੇਂ ਨਹੀਂ ਵਕਤ ਹਰਜ ਕਰਨ ਲਗੇ। ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਤੇ ਸਭ ਦੇ ਭਲੇ ਲਈ ਪਾਠ ਅਰੰਭੇ ਹਨ ਤੇ ਕਰਨੇ ਹਨ।

ਸਤਿਗੁਰੂ ਜੀ ਵੈਸਾਖੀ ਤੇ ਅੰਮ੍ਰਿਤਸਰ ਦਰਸ਼ਨ ਦਿੱਤੇ। ਅਕਾਲੀ ਭੀ ਸ਼੍ਰੋਮਣੀ ਕਮੇਟੀ ਵਲੋਂ ਆਏ ਤੇ ਸਿੰਘ-ਸਭੀਏ ਭੀ ਆਏ। ਸਤਿਗੁਰੂ ਜੀ ਦੇ ਹਜ਼ੂਰ ਇਕ ਸਿੱਖ ਨਾਮਧਾਰੀ ਜਿਵੇਂ ਉਸ ਨੂੰ ਨਿੱਤ ਪੱਤਰੇ ਦਾ ਪਾਠ ਕਰਨ ਦਾ ਹੁਕਮ ਤੇ ਪੱਤਰਾ ਅਦਬ ਨਾਲ ਰਖਣ ਦਾ ਸੀ, ਸੋ ਤਿਵੇਂ ਆਪਣਾ ਪੜ੍ਹਨ ਵਾਲਾ ਪੱਤਰਾ ਸਕੇਸ ਇਸ਼ਨਾਨ ਕਰ ਜੋੜਾ ਉਤਾਰ ਸੁਚੇ ਸੁਹਣੇ ਰੁਮਾਲ ਵਿਚ ਵਲ੍ਹੇਟ ਲਿਆਇਆ ਤੇ ਦੱਸਿਆ, ਇਸੇ ਜੁਗਤ ਰਖਦੇ ਹਾਂ। ਦੇਖ ਗੁਰਦੁਆਰਾ ਸ਼੍ਰੋਮਣੀ ਕਮੇਟੀ ਵਾਲਿਆਂ ਤੇ ਅਸਰ ਹੋਇਆ ਤੇ ਉਨ੍ਹਾਂ ਕਿਹਾ, ਅਸੀਂ ਜੋ ਮਤਾ ਪਾਸ ਕਰਾਂਗੇ, ਆਪਣੇ ਅਖਬਾਰ ਤੇ ਛਾਪ ਦਿਆਂਗੇ। ਉਸੇ ਸਮੇਂ ਸਤਿਗੁਰੂ ਜੀ ਬਚਨ ਕੀਤਾ, ਅਸੀਂ ਏਤਨੀਆਂ ਬੀੜਾਂ ਮੁਲ ਨਹੀਂ ਲੈ ਸਕਦੇ। ਹਾਂ, ਜੇ ਮੰਗਵੀਆਂ ਮਿਲ ਜਾਣ ਤਾਂ ਪਾਠ ਕਰਕੇ ਵਾਪਸ ਕਰ ਦਿਆਂਗੇ। ਸਤਿਗੁਰੂ ਜੀ ਵਲੋਂ ਮੋਟੇ ਅਖਰਾਂ ਵਿਚ ਸਤਿਜੁਗ ਤੇ ਛਪਿਆ, "ਸੰਗਤ ਨੂੰ ਸਤਿ ਗੁਰੂ ਜੀ ਦਾ ਹੁਕਮ।" ਸਤਿਗੁਰੂ ਜੀ ਦਾ ਬਚਨ ਹੈ, ਬੋਲ ਕਬੋਲ ਸਭ ਦਾ ਸਹਿ ਜਾਣਾ। ਜੇ ਕੋਈ ਮਾਰੇ ਤਾਂ ਭੀ ਖਿਮਾਂ ਧੀਰਜ ਕਰਨੀ। ਤੁਸਾਂ ਦਾ ਰਖਿਅਕ ਗੁਰੂ ਹੈ। ਭਜਨ ਬਾਣੀ ਤਕੜੇ ਹੋ ਕੇ ਕਰਨਾ। ਭਜਨ ਬਾਣੀ ਕਰਨ ਵਾਲਿਆਂ ਦਾ ਥੋੜਾ ਪਦਾਰਥ ਭੀ ਹੋਵੇ ਗੁਰੂ ਉਸੇ ਵਿਚ ਹੀ ਬਰਕਤ ਪਾਏਗਾ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਛਾਪ ਕੇ ਐਲਾਨ ਕਰ ਦਿੱਤਾ ਤੇ ਸੋ ਸਤਿਜੁਗ ਤੇ ਭੀ ਛਪਿਆ। ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੱਤਰਿਆਂ ਤੋਂ ਪਾਠ ਕਰਨ ਦੇ ਝਗੜੇ ਦਾ ਫੈਸਲਾ ਹੋ ਗਿਆ ਹੈ ਅੰਮ੍ਰਿਤਸਰ-੧੪-੪-੪੧। ਅਰਥਾਤ ਅੰਮ੍ਰਿਤਸਰੋਂ ੧੯੪੧ ਈਸਵੀ ੫ ਮਈ, ਸ਼੍ਰੋਮਣੀ ਗੁ: ਪ੍ਰ: ਕਮੇਟੀ ਦਾ ਐਲਾਨ। ਸ਼੍ਰੋਮਣੀ ਗੁ: ਪ੍ਰ: ਕਮੇਟੀ ਬਾਬਾ ਪ੍ਰਤਾਪ ਸਿੰਘ ਜੀ ਦੇ ਇਸ ਉਦਮ ਦੀ ਸ਼ਲਾਘਾ ਕਰਦੀ ਹੈ ਜੋ ਇਨ੍ਹਾਂ ਸਵਾ ਲੱਖ ਪਾਠ ਅਕਾਲੀ ਬਾਣੀ ਦਾ ਅਰੰਭ ਕੀਤਾ ਹੈ

ਤੇ ਜੋ ਉਨ੍ਹਾਂ ਪਾਠੀਆਂ ਨੂੰ ਸੁਚ ਇਸ਼ਨਾਨ ਦੀ ਪੱਕੀ ਕੀਤੀ ਹੈ, ਉਹੋ ਗੁਰਬਾਣੀ ਦੇ ਅਦਬ ਦੀ ਸੂਚਕ ਹੈ। ਹਰ ਸਿੱਖ ਦਾ ਫਰਜ਼ ਹੈ ਜਿਥੋਂ ਤੇ ਜਿੰਨੀਆਂ ਕਿਸੇ ਕੋਲ ਹੋਣ, ਬੀੜਾਂ ੧੪੩੦ ਪੰਨੇ ਦੀਆਂ ਨਾਮਧਾਰੀਆਂ ਨੂੰ ਦੇਵੇ ਤਾਕਿ ਸਾਲ ਵਿਚ ਨਾਮਧਾਰੀ ਪਾਠ ਪੂਰੇ ਕਰ ਸਕਣ।

ਸਤਿਗੁਰੂ ਜੀ ਤੇ ਸ਼੍ਰੋਮਣੀ ਕਮੇਟੀ ਦੇ ਸਮਝੌਤੇ ਤੇ ਭੀ ਵਜ਼ੀਰ ਹਿੰਦ ਪ੍ਰੈਸ ਵਾਲੇ ਭਾਈ ਵੀਰ ਸਿੰਘ ਜੀ ਆਪਣੇ ਆਦੀ ਰਵਈਏ ਅੰਗਰੇਜ਼ਾਂ ਵਲੋਂ ਮਿਲੇ ਤੋਂ ਨਾ ਟਲੇ। ਤੇ ਮੰਦਾ ਹੀ ਲਿਖਣਾ ਜਾਰੀ ਰਖਿਆ। ਤੇ ਇਹੋ ਕਹਿਣ ਐਜਾ ਕੀਤਾ ਹੋ ਕਿਉਂ ਗਿਆ। ਇਸ ਵਿਚ ਅਸਲੀ ਤੱਤ ਇਹ ਸੀ ਕਿ ਅਕਾਲੀ ਭੀ ਅੰਗਰੇਜ਼ਾਂ ਤੋਂ ਤੰਗ ਸੀ ਕਿ ਗੁਰਦੁਆਰਿਆਂ ਵਿਚ ਦਖਲ ਸਰਕਾਰ ਕਿਉਂ ਦੇਣਾ ਚਾਹੁੰਦੀ ਹੈ ਤੇ ਨਾਮਧਾਰੀਆਂ ਵੋਟ ਅਕਾਲੀਆਂ ਨੂੰ ਦਿੱਤੇ ਸੀ। ਇਹ ਸਰਕਾਰੀ ਲੋਕ ਸਿੰਘ-ਸਭੀ ਇਨ੍ਹਾਂ ਦਾ ਸਲੂਕ ਨਾ ਲੋੜਦੇ ਸੀ। ਜਿਤਨਾ ਹੋ ਸਕਦਾ, ਵਿਚੋਂ ਸਿੱਖ ਫੋੜਦੇ ਸੀ। ਪਾੜੋ ਤੇ ਰਾਜ ਕਰੋ, ਗੋਰੇ ਦੀ ਨੀਤੀ ਨੂੰ ਅਪਨਾਂਦੇ ਤੇ ਪਠੇ ਪਾਂਦੇ ਸੀ। ਅੰਮ੍ਰਿਤਸਰੋਂ ਨਾਰੰਗ ਸਿੰਘ ਤਾਂਘੀ, ਸਤਿਜੁਗ ਤੇ ਲਿਖਣ ਲਈ ਆ ਲੱਗਾ। ਜੋ ਲਿਖਦਾ, ਕਿ ਤੁਸੀਂ ਵਜ਼ੀਰ ਹਿੰਦ ਪ੍ਰੈਸ ਵਾਲੇ ਗੁਟਕੇ ਤੇ ਛੋਟੇ ਮੋਟੇ ਸ਼ਬਦ ਤੁਕਾਂ ਡਾਇਰੀਆਂ ਤੇ ਬਾਰਾਂ ਮਾਹ ਲਿਖ ਵੇਚਦੇ ਹੋ, ਤੇ ਤੁਹਾਥੋਂ ਹੀ ਪੱਤਰੇ ਨਾਮਧਾਰੀਆਂ ਲਏ ਹਨ, ਉਨ੍ਹਾਂ ਤੇ ਪਾਠ ਕਰਦਿਆਂ ਸੁਚ ਤੇ ਅਦਬ ਨਾਲ ਇਨ੍ਹਾਂ ਨੂੰ ਕੀ ਦੋਸ਼ ਏ ? ਪਰ ਵੀਰ ਸਿੰਘ ਉਕਾ ਨਾ ਸੁਣਦੇ। ਸਗੋਂ ਤਰੇੜਾਂ ਵਧਾਊ ਲੇਖ ਸਮਾਚਾਰ ਤੇ ਲਿਖ ਅਨਜਾਣਾਂ ਨੂੰ ਭੜਕਾਉਂਦੇ ਕਿ ਪੱਤਰਾ ਪੱਤਰਾ ਕੀਤਾ ਹੀ ਕਿਉਂ ਗਿਆ। ਸਤਿਗੁਰੂ ਜੀ ਪੱਤਰੇ ਭੀ ਪਰਤਾ ਲਏ ਤੇ ਆਪ ਹੱਥੀਂ ਲਿਖ ਕੇ ਪੜ੍ਹਨ ਦਾ ਹੁਕਮ ਸਿੱਖਾਂ ਨੂੰ ਦਿੱਤਾ, ਜਾਂ ਬੀੜਾਂ ਤੋਂ ਪਾਠ ਕਰਨ ਦਾ ਹੁਕਮ ਦਿੱਤਾ। ਜੋ ਬੀੜਾਂ ਸ਼੍ਰੋਮਣੀ ਕਮੇਟੀ ਨੇ ਕਹੀਆਂ ਸੀ, ਸੋ ਮੰਗੀਆਂ। ਪਰ ਕਿਸੇ ਨਾ ਦਿੱਤੀਆਂ। ਸਤਿਗੁਰੂ ਜੀ ਇਸ ਲਈ ਭੀ ਲਿਖ ਕੇ ਪੜ੍ਹਨ ਦਾ ਹੁਕਮ ਦਿੱਤਾ ਸੀ ਕਿ ਕਿਤੇ ਕਿਤੇ ਅਨਜਾਣ ਸਿੱਖਾਂ ਤੋਂ ਅਵੱਸ਼ ਬੇਅਦਬੀ ਭੀ ਪੱਤਰੇ ਦੀ ਹੁੰਦੀ ਸੀ। ਸਤਿਗੁਰੂ ਜੀ ਇਸੇ ਵੈਸਾਖੀ ਤੋਂ ਹੁਕਮ ਦਿੱਤਾ "ਪੰਜਾਂ ਸਰੀਰਾਂ ਤੋਂ ਵੱਧ ਨਾ ਮੁਕਲਾਵੇ ਤੇ ਜਾਵੇ ਕੋਈ। ਲੋਕ ਰਵਾਜ ਵੱਸ ਵੱਧ ਖਰਚ ਨਾ ਕਰੇ। ਜੋ ਸਰੇ ਬਾਅਦ ਸਾਰੀ ਉਮਰ ਧੀ ਦੀ ਮਦਦ ਕਰੇ। ਪਰ ਲੋਕ ਲਾਜ ਰਵਾਜ ਤੇ ਨੱਕ ਨੂੰ ਕੁਝ ਨਾ ਕਰੇ ਕੋਈ ਨਾਮਧਾਰੀ। ਸ੍ਰ: ਆਤਮਾ ਸਿੰਘ ਜੀ ਸ਼੍ਰੋਮਣੀ ਕਮੇਟੀ ਅੰਮ੍ਰਿਤਸਰ ਪਾਸੋਂ ਭੀ ਪਰਚਾਰਕ ਮੰਗੇ ਤੇ ਸਤਿਗੁਰੂ ਜੀ ਅਗੇ ਅਰਜ਼ ਕਰ ਰਾਵਲਪਿੰਡੀ ਪਾਠਾਂ ਦੇ ਨਿਰਣੇ ਤੇ ਇਤਫਾਕ ਸਿੱਖ ਪੰਥ ਵਿਚ ਰਖਣ ਲਈ ਪੰਜ ਛੇ ਵੈਸਾਖ ਮੇਲਾ ਕੀਤਾ।

ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਆਲਮ ਜੀ ਤੇ ਚੱਕਰਵਰਤੀ ਜੀ ਦੇ ਦਰਸ਼ਨ ਦਿੱਤੇ ਰਾਵਲਪਿੰਡੀ, ਤੇ ਸ਼੍ਰੋਮਣੀ ਕਮੇਟੀ ਵਲੋਂ ਗਿਆਨੀ ਕਰਤਾਰ ਸਿੰਘ ਜੀ ਐਮ-ਏ, ਗਿਆਨੀ ਮਖਣ ਸਿੰਘ, ਸ੍ਰ: ਅਜੀਤ ਸਿੰਘ ਜੀ, ਬਾਬਾ ਗੁਰਮੁਖ ਸਿੰਘ ਜੀ ਨਿਰੰਕਾਰੀ ਤੇ ਸੂਰਤ ਸਿੰਘ ਜੀ ਕਿਸਾਨ ਕਮੇਟੀ ਆਦਿ ਅੰਮ੍ਰਿਤਸਰ ਵਲੋਂ ਪੁਜੇ। ਨਿਰਮਲ ਸਿੰਘ ਜੀ ਆਸਾ ਜੀ ਦੀ ਵਾਰ ਲਾਈ ਤੇ ਆਲਮ ਜੀ ਐਸਾ ਪ੍ਰੇਮ ਭਰਿਆ ਕੀਰਤਨ ਕੀਤਾ ਕਿ ਕਈ ਘੜੀਆਂ ਹੀ ਵੇਖਣੀਆਂ ਭੁਲ ਗਏ, ਉਠ ਕੇ ਜਾ ਨਾ ਸਕੇ। ਸ੍ਰ: ਆਤਮਾ ਸਿੰਘ ਜੀ ਦੇਹ ਧਾਰੀ ਗੁਰੂ ਦੀ ਲੋੜ ਤੇ ਮਾਸ ਸ਼ਰਾਬ ਦੇ ਤਿਆਗ ਤੇ ਲੈਕਚਰ ਕੀਤਾ। ਐਸਾ ਅਸਰ ਹੋਇਆ, ਕਈਆਂ ਮਾਸ ਸ਼ਰਾਬ ਤਿਆਗ ਭਜਨ ਪੁਛਿਆ। ਇਕ ਸਰਦਾਰ ਖਾਂ ਪਠਾਣ ਭੀ ਮਾਸ ਨਾ ਖਾਣ ਦਾ ਨੇਮ ਕੀਤਾ। ਸੰਤ ਇੰਦਰ ਸਿੰਘ ਜੀ ਨੇ ਸੇਵਾ ਬਾਰੇ

ਪਰਚਾਰ ਕਰਦਿਆਂ ਦੱਸਿਆ, ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ, ਸੇਵਾ ਸਭ ਦੀ ਕਰਨੀ, ਭਾਵੇਂ ਕੋਈ ਨਿੰਦਕ ਹੋਵੇ, ਤੁਹਾਨੂੰ ਸੇਵਾ ਦਾ ਫਲ ਤੇ ਉਹਨੂੰ ਨਿੰਦਾ ਦਾ। ਸੰਤ ਕਿਸ਼ਨ ਸਿੰਘ ਜੀ ਛੂਤੀਆਂ ਵਲ ਰਾਤ ਕਵੇਲੇ ਚੋਰ ਆਇਆ। ਸੰਤ ਜੀ ਆਪ ਰਾਤ ਨੰਗੇ ਰਹੇ ਉਸ ਨੂੰ ਉਪਰਲਾ ਬਸਤਰ ਦਿੱਤਾ। ਉਹ ਜਾਂਦਾ ਸੰਤਾਂ ਦਾ ਚਾਂਦੀ ਦਾ ਗੜਵਾ ਚੁਰਾ ਲੈ ਗਿਆ। ਥਾਣੇਦਾਰ ਨਾਵਾਂ ਪੜ੍ਹ, ਚੋਰ ਨੂੰ ਫੜ ਸੰਤ ਜੀ ਨੂੰ ਆ ਪੁਛਿਆ। ਸੰਤਾਂ ਕਿਹਾ, ਅਸਾਂ ਇਸ ਨੂੰ ਆਪ ਹੀ ਗੜਵਾ ਦਿੱਤਾ ਹੈ। ਚੋਰ ਰੋ ਕੇ ਪੈਰੀਂ ਲੱਗਾ। ਭਜਨ ਲੈ ਭੁਲ ਮੰਨ ਅਗੋਂ ਸਾਧ ਹੋ ਗਿਆ ਸੀ।

੪ ਵੈਸਾਖ ਦਸ ਗ੍ਰੰਥ ਸਾਹਿਬ ਪ੍ਰਕਾਸ਼ੇ, ਹਵਨ ਕੀਤਾ ਤੇ ਗਿਆਨੀ ਮਖਣ ਸਿੰਘ ਜੀ ਲੈਕਚਰ ਕੀਤਾ। ਜਿਵੇਂ ਸਤਿਗੁਰੂ ਜੀ ਬਾਣੀ ਦੇ ਪਾਠ ਦਾ ਪਿਆਰ ਪਰਵਾਹ ਤੋਰਿਆ ਹੈ, ਤਿਵੇਂ ਸਭ ਸੰਗਤ ਕਰੇ। ਤਾਂ ਪੰਥ ਚੜ੍ਹਦੀਆਂ ਕਲਾਂ ਵਿਚ ਹੋਵੇ। ਗਿਆਨੀ ਕਰਤਾਰ ਸਿੰਘ ਜੀ ਕਿਹਾ, ਕਿ ਜਿਵੇਂ ਸਤਿਗੁਰੂ ਜੀ ਨੇ ਪਿਆਰ ਦਾ ਰਾਹ ਲੀਤਾ ਹੈ, ਅਸੀਂ ਉਸ ਉਤੇ ਚਲ ਕੇ ਹੀ ਆ ਰਹੇ ਸਮੇਂ ਦੇ ਟਾਕਰੇ ਜੋਗੇ ਹੋ ਸਕਦੇ ਹਾਂ। ਇਸ ਸਮੇਂ ਆਪੋ ਵਿਚ ਮਿਲ ਬੈਠਣਾ ਜ਼ਰੂਰੀ ਹੈ। ਸ੍ਰ: ਅਜੀਤ ਸਿੰਘ ਜੀ ਕਿਹਾ, ਸਭ ਦੇਸ਼ ਤਬਾਹੀ ਨੂੰ ਵਾਹੋ ਦਾਹੀ ਜਤਨ ਕਰ ਰਹੇ ਹਨ। ਸਾਡੇ ਆਪਣੇ ਬਚਾ ਲਈ ਆਪੋ ਵਿਚ ਇਤਫਾਕ ਤੇ ਗੁਰਬਾਣੀ ਦੇ ਪਾਠ ਦਾ ਆਸਰਾ ਹੀ ਹੈ। ਸੰਤੋਖ ਸਿੰਘ ਵਿਦਿਆਰਥੀ ਤੇ ਸੂਰਤ ਸਿੰਘ ਜੀ ਦੱਸਿਆ, ਜਿਵੇਂ ਸਤਿਗੁਰੂ ਰਾਮ ਸਿੰਘ ਜੀ ਉਸ ਸਮੇਂ ਗੋਰੇ ਵਲੋਂ ਗਲਤ ਕਾਨੂੰਨ ਜਾਰੀ ਹੋਏ ਵੇਖ ਨਾ ਰਹਿ ਸਕੇ ਸੀ, ਤਿਵੇਂ ਹੁਣ ਇਨ੍ਹਾਂ ਨੇ ਇਹ ਇਤਫਾਕ ਤੇ ਗੁਰਬਾਣੀ ਦੇ ਪਰਚਾਰ ਪਿਆਰ ਦਾ ਜੋ ਗੁਰ ਚੁਣਿਆ ਹੈ, ਇਹ ਅਤਿ ਜ਼ਰੂਰੀ ਤੇ ਸਮੇਂ ਦਾ ਪੂਰਨ ਇਲਾਜ ਹੈ। ਬਾਬਾ ਗੁਰਬਖਸ਼ ਸਿੰਘ ਜੀ ਨਿਰੰਕਾਰੀ ਨੇ ਦੱਸਿਆ, ਕਿ ਕੋਈ ਇਨ੍ਹਾਂ ਦੇ ਰੂਬਰੂ ਸੁੰਦਰ ਸਿੰਘ ਜੀ ਮਜੀਠੇ ਵਾਲਿਆਂ ਦੇ ਖਿਲਾਫ ਬੋਲਿਆ ਸੀ, ਤਾਂ ਇਨ੍ਹਾਂ ਸਤਿਗੁਰਾਂ ਕਿਹਾ ਸੀ, ਹੁਣ ਸਮਾਂ ਵਿਥਾਂ ਵਧਾਉਣ ਦਾ ਨਹੀਂ, ਸਗੋਂ ਤਰੇੜਾਂ ਮੇਲਣ ਦਾ ਏ। ਤੇ ਜਿਵੇਂ ਹੁਣ ਵਜ਼ੀਰ ਹਿੰਦ ਪ੍ਰੈਸ ਵਾਲੇ ਕਰ ਰਹੇ ਹਨ, ਇਹ ਉਨ੍ਹਾਂ ਨੂੰ ਸਿੱਖ ਹੋਣ ਕਰ ਸੋਭਦਾ ਨਹੀਂ। ਕਿਉਂਕਿ ਅਸੀਂ ਆਪੋ ਵਿਚ ਗੁਰਭਾਈ ਹਾਂ ਤੇ ਗੋਰੇ ਗੈਰ-ਮੁਲਕੀ ਸਾਨੂੰ ਪਾੜ ਵਰਤਦੇ ਹਨ। ਚੱਕਰਵਰਤੀ ਜੀ ਬੋਲੇ ਤੇ ਕਿਹਾ, ਜੋ ਇਸ ਸਮੇਂ ਦੀ ਲੋੜ ਏ ਸੋ ਸਤਿਗੁਰੂ ਜੀ ਕੰਮ ਅਰੰਭ ਕੀਤਾ ਹੈ। ਸਭ ਨੂੰ ਇਸ ਦਾ ਸਾਥ ਦੇਣਾ ਚਾਹੀਦਾ ਹੈ। ਹਵਨ ਹੋ ੧੦੧ ਪਾਠਾਂ ਦਾ ਭੋਗ ਪਾ ਅਰਦਾਸਾ ਕਰ ਕੜਾਹ ਪ੍ਰਸ਼ਾਦਿ ਵਰਤਾਇਆ।

ਨੌਰੰਗ ਸਿੰਘ ਤਾਂਘੀ ਕਾਲੀ ਪੱਗ ਰਖਦਾ ਤੇ ਭੈਣੀ ਸਾਹਿਬੋਂ ਲਿਖਦਾ। ਮਤਲਬ ਹੱਲ ਹੋ ਗਿਆ ਹੈ, ਨਾਮਧਾਰੀ ਪਾਠ ਕਰਨ ਵਾਲਿਆਂ, ਬੀੜਾਂ ਤੇ ਜਾਂ ਲਿਖੇ ਪੱਤਰਿਆਂ ਤੇ ਪਾਠ ਕਰਨਾ ਆਰੰਭ ਕਰ ਦਿੱਤਾ ਹੈ ਪਰ ਸਮਾਚਾਰੀਏ ਕਹਿੰਦੇ, ਪੱਤਰਾ ਪਾਠ ਸ਼ੁਰੂ ਹੋਇਆ ਹੀ ਕਿਉਂ? ਤਾਂਘੀ ਫੇਰ ਲਿਖਦਾ, ਐਡੀਟਰ ਖਾਲਸਾ ਸਮਾਚਾਰ ਦੀ ਸੇਵਾ ਵਿਚ ਬੇਨਤੀ, ਸਿਰਲੇਖ ਤਲੇ ਕਿ ਤਰੇੜਾਂ ਤੇ ਰੋਸ ਨਾ ਵਧਾਓ। ਸਤ ਭਗਵਾਨ ਸਿੰਘ ਜੀ ਕਟਾਨੀ ਵਾਲਿਆਂ ਅਖੰਡ ਪਾਠ ਤੇ, ਸਤਿਗੁਰੂ ਜੀ ਨੂੰ ਦਰਸ਼ਨ ਦੇਣ ਲਈ ਭੀ ਅਰਜ਼ ਕੀਤੀ। ਇਕ ਸੁਖਦੇਵ ਸਿੰਘ ਪੱਤਰੇ ਪਾਠ ਦੇ ਵਿਰੋਧ ਵਿਚ ਮੇਲਾ ਵਿਢ ਧਰਿਆ। ਸਤਿਗੁਰੂ ਜੀ ਹੁਕਮ ਕੀਤਾ, ਤੁਸੀਂ ਕੜਾਹ ਪ੍ਰਸ਼ਾਦਿ ਬਹੁਤਾ ਬਣਾ ਸਭ ਆਇ ਨੂੰ ਖੁਲ੍ਹਾ ਵਰਤਾਓ ਤੇ ਕਿਸੇ ਦੇ ਖਿਲਾਫ ਨਾ ਬੋਲੋ। ਸੁਖਦੇਵ ਸਿੰਘ ਤੋਂ ਕਿਸੇ ਆਏ ਲਈ ਜਲ ਪ੍ਰਸ਼ਾਦਿ ਵਜੋਂ ਕੁਝ ਨਾ ਸਰਿਆ। ਭਗਵਾਨ ਸਿੰਘ ਜੀ ਹਰ ਆਏ ਨੂੰ ਖੁਲ੍ਹਾ ਕੜਾਹ ਪ੍ਰਸ਼ਾਦਿ ਵਰਤਾਉਂਦੇ,

ਸਭ ਛਕਦੇ ਤੇ ਆਖਦੇ, ਸੁਖਦੇਵ ਸਿੰਘ ਵਾਲੀ ਉਹ ਗਲ ਹੈ, "ਪਲੇ ਨਹੀਂ ਧੇਲਾ ਐਵੇਂ ਕਰਦੀ ਮੇਲਾ ਮੇਲਾ।" ਸਤਿਗੁਰੂ ਜੀ ਘੰਟਾ ਨਾਮ ਸਿਮਰਨ ਨਿੱਤ, ਸਦਾ ਦਾ ਸਭ ਨੂੰ ਕਰਾ ਇਤਫਾਕ ਤੇ ਗੁਰਬਾਣੀ ਦੇ ਪਾਠ ਤੇ ਅਦਬ ਦਾ ਪਰਚਾਰ ਕਰਾਇਆ। ਤੇ ਕੜਾਹ ਪ੍ਰਸ਼ਾਦਿ ਉਸ ਵਲ ਵੀ ਭਿਜਵਾਇਆ। ਬਾਅਦ ਭੈਣੀ ਸਾਹਿਬ ਆਏ। ਵਜ਼ੀਰ ਹਿੰਦ ਪ੍ਰੈਸ ਵਾਲਿਆਂ ਨੂੰ ਵਿਰੋਧੋਂ ਨਾ ਮੁੜਦਾ ਜਾਣ ਚੱਕਰਵਰਤੀ ਜੀ ਵਲੋਂ ਲੇਖ ਛਪਿਆ, ਕਿ ਇਹ ਜ਼ੁਮੇਵਾਰੀ ਕਿਸ ਦੇ ਸਿਰ ਏ ? ਜਿਸ ਦਾ ਸਾਰ ਇਹ ਸੀ ਕਿ ਅਸਾਂ ਪੱਤਰੇ ਭੀ ਤੁਹਾਥੋਂ ਹੀ ਲਏ ਖੁਲ੍ਹੇ ਤੇ ਤੁਸੀਂ ਆਪ ਹੀ ਕਈ ਸੈਂਚੀਆਂ ਕਰ ਕਾਲਜਾਂ ਵਿਚ ਪੜ੍ਹਾਉਂਦੇ ਹੋ, ਜਦੋਂ ਅੰਗ੍ਰੇਜ਼ੀ ਵਿਚ ਟੀਕੇ ਹੋਏ, ਲੋਕਾਂ ਸਿਗਰਟਾਂ ਪੀਂਦਿਆਂ ਬੂਟਾਂ ਸਣੇ ਪੜ੍ਹਿਆ। ਤੇ ਟੀਕੇ ਕਈ ਜਿਲਦਾਂ ਕਰ ਕਰਾਏ ਤਦ ਬੇਅਦਬੀ ਨਾ ਹੋਈ। ਜਦ ਤੁਸਾਂ ਰੱਦੀ ਵਿਚ ਪੱਤਰੇ ਵੇਚੇ, ਜਦ ਹਾਜੀ ਚਰਾਗ ਦੀਨ ਤੇ ਸਰਾਜ ਦੀਨ ਛਾਪੇ, ਜਿਨ੍ਹਾਂ ਨੂੰ ਅਦਬ ਦਾ ਪਤਾ ਹੀ ਨਹੀਂ ਸੀ, ਤਦੋਂ ਬੇਅਦਬੀ ਨਾ ਹੋਈ ? ਅਖਬਾਰਾਂ ਤੇ ਤੁਕਾਂ ਤੇ ਕਿੱਤੇ ਛਾਪਦੇ ਹੋ, ਗੁਟਕੇ ਤੇ ਡਾਇਰੀਆਂ ਛਾਪਦੇ ਹੋ ਜਦ ਗ੍ਰੰਥ ਸਾਹਿਬ ਦੇ ਕੋਲ ਮੱਥਾ ਆਪ ਨੂੰ ਟਿਕਾਂਦੇ ਹੋ ਤੇ ਪਿਤਾ-ਪੁਰਖੀ ਚਲਾਂਦੇ ਹੋ ਤਦ ਬੇਅਦਬੀ ਨਾ ਹੋਈ। ਪਿਤਾ ਤੇ ਮਹਾਰਾਜ ਜੀ ਅਖਵਾਉਂਦੇ ਹੋ, ਗ੍ਰੰਥ ਸਾਹਿਬ ਦੇ ਕੋਲ ਪੈਰੀਂ ਹਥ ਲਵਾਉਂਦੇ ਹੋ, ਤਦ ਬੇਅਦਬੀ ਨਾ ਹੋਈ ? ਅਸਾਂ ਤੇ ਅਕਾਲੀਆਂ ਸੋਚ ਕਰ ਪਾਠ ਕਰਨ ਵਾਲੇ ਪੱਤਰੇ ਕੰਠ ਕਰ ਜਾਂ ਹੱਥੀਂ ਲਿਖ ਜਾਂ ਸੈਂਚੀਆਂ ਤੋਂ ਪਾਠ ਸ਼ੁਰੂ ਕੀਤੇ ਹਨ, ਜੇ ਤੁਸੀਂ ਅਜੇ ਭੀ ਨਹੀਂ ਨਿੰਦਾ ਕਰਨੋ ਹਟਦੇ, ਤਾਂ ਲਾਲ ਗਜ਼ਟੀਏ ਤੇ ਸ਼ੇਰੇ ਪੰਜਾਬ ਸਣੇ ਜ਼ੋਰ ਲਾ ਲਵੋ, ਜਿਵੇਂ ਵਿਸ਼ਵਾ ਮਿਤਰ ਦੇ ਸ਼ਾਂਤੀ ਜਗ ਦੀ ਰਾਮ ਤੇ ਲਛਮਣ ਆਪ ਰਖਿਆ ਕੀਤੀ ਸੀ, ਤਿਵੇਂ ਸਾਡੀ ਰਖਿਆ ਉਸ ਸਤਿਗੁਰੂ ਰਾਮ ਸਿੰਘ ਜੀ ਤੇ ਗੁਰੂ ਹਰੀ ਸਿੰਘ ਜੀ ਕਰਨੀ ਹੈ। ਤੁਸੀਂ ਲਾ ਲਵੋ ਵਾਹ। ਅਸੀਂ ਤੁਸਾਂ ਦੀ ਰਤਾ ਪਰਵਾਹ ਨਹੀਂ ਕਰਦੇ ਨਾ ਡਰਦੇ ਹਾਂ। ਸ੍ਰ: ਆਤਮਾ ਸਿੰਘ ਜੀ ਭੀ ਸਮਾਚਾਰ ਵਾਲਿਆਂ ਲਾਲ ਗਜ਼ਟੀਆਂ ਨੂੰ ਲਿਖ ਕਿਹਾ, ਤੁਸੀਂ ਜੇ ਅਖਬਾਰਾਂ ਤੇ ਤੁਕਾਂ ਸ਼ਬਦ ਲਿਖਣੇ ਛਡ ਦਿਓ ਤੇ ਪੱਤਰੇ ਛਾਪਣੇ ਛਡ ਦਿਓ ਤਾਂ ਅਸੀਂ ਭੀ ਪੱਤਰੇ ਤੋਂ ਪਾਠ ਨਹੀਂ ਕਰਾਂਗੇ। ਕੰਠੋਂ, ਜਾਂ ਜਿਲਦਾਂ ਤੋਂ ਹੀ ਕਰਾਂਗੇ। ਜਿਸ ਗੁਰਬਾਣੀ ਦੀ ਗੁਰੂ ਅਰਜਨ ਦੇਵ ਜੀ ਏਤਨੀ ਇਜ਼ਤ ਕਰਦੇ ਸੀ, ਕਿ ਸਾਥ ਨੰਗੀ ਪੈਰੀਂ ਟੁਰਦੇ ਤੇ ਨੀਵੇਂ ਸੌਂਦੇ ਸੀ, ਤੁਸੀਂ ਉਸ ਨੂੰ ਛਾਪ ਰੋਲਦੇ ਹੋ। ਜੇ ਇਹ ਬੇਅਦਬੀ ਕਰਨੀ ਛਡ ਦਿਓ ਤਾਂ ਅਸੀਂ ਭੀ ਪਾਠ ਪੂਰੇ ਕੰਠੋਂ ਜਾਂ ਪੋਥੀਆਂ ਤੋਂ ਕਰਾਂਗੇ ਨਹੀਂ ਤੇ ਹੋਰ ਸਾਥੀਆਂ ਨੂੰ ਨਾਲ ਰਲਾ ਜ਼ੋਰ ਲਾ ਲਵੋ, ਅਸੀਂ ਪਾਠ ਜ਼ਰੂਰ ਪੂਰੇ ਕਰਾਂਗੇ। ਜੇ ਜੈਤੋ ਇਕ ਪਾਠ ਟੁਟੇ ਤੇ ਅਕਾਲੀਆਂ ਕਈ ਕੁਰਬਾਨੀਆਂ ਦੇ ਪਾਠ ਤੋਰਿਆ ਤੇ ਪੂਰਾ ਕੀਤਾ ਸੀ, ਤਾਂ ਅਸੀਂ ਭੀ ਪਾਠ ਪੂਰੇ ਕਰ ਕੇ ਰਹਾਂਗੇ। ਤੇ ਸਰਦਾਰ ਜੀ ਨਾਮਧਾਰੀਆਂ ਨੂੰ ਸਲਾਹ ਦਿੱਤੀ ਕਿ ਤੁਸੀਂ ਸਿਦਕ ਸਫਾਈ ਸਚਾਈ ਨਾਲ ਲਿਵ ਲਾ ਪਾਠ ਕਰੀ ਚਲੋ, ਕੋਈ ਰੁਕਾਵਟ ਤੁਹਾਨੂੰ ਅਟਕਾ ਨਹੀਂ ਸਕਦੀ। ਕਿਸੇ ਨੇ ਇਕ ਅਖਬਾਰ ਤੇ ਲਿਖਿਆ, ਕੂਕਿਆਂ ਨੂੰ ਰੋਕੋ ਬੇਅਦਬੀ ਕਿਉਂ ਕਰਦੇ ਹਨ ਗ੍ਰੰਥ ਸਾਹਿਬ ਦੀ। ਨੌਰੰਗ ਸਿੰਘ ਤਾਂਘੀ ਲਿਖਿਆ, ਸੁਧ ਅੱਖਰ ਬੋਲ, ਸੁਚ ਇਸ਼ਨਾਨ ਨਾਲ ਪਾਠ ਕਰਨ ਵਾਲੇ ਕਿਉਂ ਰੁਕਣ। ਤੁਸੀਂ ਉਨ੍ਹਾਂ ਨੂੰ ਰੋਕੋ ਜੋ ਗੁਰਬਾਣੀ ਵਿਚ ਗਲਤੀਆਂ ਛਾਪਦੇ ਹਨ, ਅਸੀਂ ਦਿਖਾ ਸਕਦੇ ਹਾਂ।

ਇਕ ਦਿਨ ਇਨ੍ਹੀਂ ਦਿਨੀਂ ਹੀ ਦਿੱਲੀ ਕ੍ਰੋਲ ਬਾਗ ਵਿਚ ਨੰਦ ਸਿੰਘ ਬੱਸੀ ਦਾ, ਜੋ ਨਾਮਧਾਰੀਆਂ ਤੇ ਅਕਾਲੀਆਂ ਤੋਂ ਵਖਰਾ ਸੰਤ ਕਹਾਉਂਦਾ ਵਿਚਰਦਾ ਗੁਰੂ ਬਣ ਦੀਖਿਆ ਭੀ

ਦੇਂਦਾ, ਬੋਲ ਰਿਹਾ ਸੀ, ਨਾਮਧਾਰੀ ਹੈਨ ਤਾਂ ਬੜੇ ਚੰਗੇ ਪਰ ਜੋ ਇਹ ਪੱਤਰਾ ਪੱਤਰਾ ਕਰ ਗ੍ਰੰਥ ਸਾਹਿਬ ਦਾ ਪਾਠ ਕਰਨਾ ਸ਼ੁਰੂ ਕੀਤਾ ਨੇ, ਇਹ ਮਾੜੀ ਮੱਤ ਹੈ। ਕਈ ਨਾਮਧਾਰੀ ਭੀ ਬੈਠੇ ਸੁਣ ਰਹੇ ਸੀ, ਪਰ ਸ੍ਰ: ਲਛਮਣ ਸਿੰਘ ਜੀ ਫਤੇਵਾਲੀਏ ਦਾ ਭਰਾ ਸਵਰਨ ਸਿੰਘ ਸਰਦਾਰੀ ਬਾਣੇ ਵਿਚ ਉਠ ਖੜਾ ਤੇ ਕਿਹਾ, ਉਇ ਨੰਦ ਸਿੰਘਾ ਹੋਸ਼ ਨਾਲ ਬੋਲ, ਇਥੇ ਇਕ ਸਤਿਗੁਰੂ ਰਾਮ ਸਿੰਘ ਜੀ ਦਾ ਕੁੱਤਾ ਭੀ ਹੈ, ਤੇ ਉਹ ਹੈ ਭੀ ਬੁਲ੍ਹੀ ਕੁੱਤਾ। ਜਿਥੇ ਉਦ੍ਹਾ ਮੂੰਹ ਪੈ ਗਿਆ, ਬੋਟੀ ਪੁਟ ਕੇ ਲੈ ਜਾਇਗਾ। ਇਹ ਸੁਣ ਨੰਦ ਸਿੰਘ ਜੀ ਦੀ ਸੁਧ ਸੋਝੀ ਵਾਲੀ ਅੱਖ ਖੁਲ੍ਹ ਗਈ। ਤੇ ਉਸ ਦਸ ਬਾਰਾਂ ਹਜ਼ਾਰ ਦੀ ਹਾਜ਼ਰੀ ਵਿਚ ਉਸੇ ਵੇਲੇ ਹੱਥ ਜੋੜ ਖੜੋ ਕੇ ਭੁਲ ਮੰਨੀ ਤੇ ਕਿਹਾ, ਹੇ ਸੰਤਾ ਸ੍ਰਦਾਰਾ, ਜਿਵੇਂ ਮੇਰੀ ਭੁਲ ਮਿਹਰ ਕਰਕੇ ਦੱਸੀ ਊ, ਤਿਵੇਂ ਮੈਨੂੰ ਮਾਫ ਭੀ ਕਰ ਦੇ, ਕਿਉਂਕਿ ਮੈਂ ਗਲਤ ਪਾਸੇ ਸੰਤ ਅਖਵਾਉਂਦਾ ਟੁਰਿਆ ਸਾਂ। ਇਹ ਵਾਰਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦਿਲੀ ਗਿਆਂ ਸੁਣੀ ਤਾਂ ਬਚਨ ਕੀਤਾ, ਕਈ ਕੂਕੇ ਸੁਧ ਬਾਣੇ ਵਾਲੇ ਭੀ ਸੁਣਦੇ ਸੀ, ਪਰ ਉਹ ਕੁਸੰਗੀ ਬਾਣੇ ਵਿਚ ਸੀ, ਤੇ ਉਸ ਦਾ ਅੰਦਰਲਾ ਜੋਸ਼ ਤੇ ਜਲਾਲ ਜੋ ਸੀ, ਉਸ ਨੇ ਨੰਦ ਸਿੰਘ ਨੂੰ ਰਾਹ ਤੇ ਪਾਇਆ ਤੇ ਆਪਣਾ ਧਰਮ ਭੀ ਨਿਭਾਇਆ, ਜੋ ਪਾਠ ਪਰਵਾਹ ਚਲ ਰਿਹਾ ਹੈ, ਉਸ ਵਿਚ ਵਾਧਾ ਕੀਤਾ। ਜੇ ਅਜਿਹਾ ਸਿਦਕ ਨਾ ਹੋਵੇ ਤਾਂ ਨਿਰੇ ਬਾਣੇ ਦਾ ਕੀ ਲਾਭ ਹੈ ? ਆਪ ਨੂੰ ਤੇ ਕਿਸੇ ਨੂੰ। ਤੇ ਕਿਹਾ, ਐਸੇ ਲਾਲ ਗੋਦੜੀਆਂ ਵਿਚ ਲੁਕੇ ਹੁੰਦੇ ਹਨ। ਇਹ ਆਹਲੂਵਾਲੀਆ ਸਰਦਾਰ ਹੁਣ ਭੀ ਦਿੱਲੀ ਹੀ ਕਰੋਲ ਬਾਗ ਦੇ ਨੇੜੇ ਰਹਿੰਦਾ ਹੈ।

## ਬੁਖ਼ਾਰ ਤੇ ਮਾਤਾ ਜੀ ਦਾ ਬਚਨ

ਸਤਿਗੁਰੂ ਜੀ ਨੂੰ ਵਾਰੀ ਦਾ ਬੁਖਾਰ ਹੁੰਦਾ ਸੀ। ੬ ਜੇਠ ਸਵੇਰੇ ਹੀ ਹੋਇਆ। ਸਤਿਗੁਰੂ ਜੀ ਹਉਕਾ ਭਰ ਕਿਹਾ, ਜੇ ਜ਼ਰਾ ਕੁਵੇਲੇ ਹੁੰਦਾ ਤਾਂ ਮੈਂ ਘੰਟਾ ਨਾਮ ਸਿਮਰਨ ਤੇ ਕਰ ਲੈਂਦਾ, ਕਿਤੇ ਮੇਰਾ ਭਜਨ ਬਾਣੀ ਦਾ ਨੇਮ ਹੀ ਨਾ ਖੁੰਝੇ। ਸੰਤ ਰਤਨ ਸਿੰਘ ਜੀ ਦਵਾਈਆਂ ਵਾਲਾ ਝੋਲਾ ਸਦਾ ਕੋਲ ਰਖਦੇ, ਉਸ ਵਿਚ ਲੋੜਵੰਦੀਆਂ ਵਸਤਾਂ, ਅੰਮ੍ਰਿਤ ਧਾਰਾ, ਅਰਕ, ਸਤ, ਚੂਰਨ, ਕੁਨੈਣ, ਗਲੋ, ਸੁੰਢ ਜਵੈਣ, ਕਾਲੀਆਂ ਮਰਚਾਂ, ਮਘਾਂ, ਹਰੜਾਂ ਆਦਿ ਬਣਾ ਪੀਸ ਰਖਦੇ। ਤਾਪ ਤੋਂ ਪਹਿਲੋਂ ਉਬਾਕ ਤੇ ਫੇਰ ਜੰਗਲ ਆਉਂਦੇ। ਰਤਨ ਸਿੰਘ ਜੀ ਦਵਾਈ ਦੇਂਦੇ। ਭਾਈ ਵਜ਼ੀਰ ਸਿੰਘ ਜੀ ਵੇਖ ਸਹਾਰ ਨਾ ਸਕਦੇ। ਦੂਰ ਜਾ ਬੈਠਦੇ ਸੀ। ਜਿਚਰ ਸਤਿਗੁਰੂ ਜੀ ਜਲ ਪ੍ਰਸ਼ਾਦਿ ਨਾ ਛਕਦੇ, ਭਾਈ ਜੀ ਭੀ ਨਾ ਛਕਦੇ ਸੀ। ਇਕ ਦੋ ਸਾਲ ਤੋਂ ਸਤਿਗੁਰੂ ਜੀ ਨੂੰ ਐਸੀ ਬੀਮਾਰੀ ਟਿਕੀ ਸੀ, ਸੰਗ੍ਰਹਿਣੀ ਤੇ ਬਵਾਸੀਰ ਕਰ ਸਰੀਰ ਭੀ ਸਤਿਗੁਰੂ ਜੀ ਦਾ ਢਿਲਾ ਰਹਿੰਦਾ ਸੀ। ਪਰ ਬੇਪਰਵਾਹੀ ਕਰ ਆਪ ਭਜਨ ਬਾਣੀ ਤੇ ਜਪ ਤਪ ਦਾ ਨੇਮ ਕਰਦੇ ਤੇ ਸਾਧ ਸੰਗਤ ਦਾ ਨੇਮ ਪ੍ਰੇਮ ਨਿਭਾਈ ਜਾਂਦੇ ਸੀ। ੪੬ ਚੱਕ ਸਰਗੋਧੇ ਦਾ ਦਿਆਲ ਸਿੰਘ ਜੋ ਹਰਿਦੁਆਰ ਰਹਿ ਕਿਸੇ ਵੈਦ ਸਨਿਆਸੀ ਤੋਂ ਵੈਦਗੀ ਸਿੱਖ ਆਇਆ ਸੀ, ਤੇ ਬੁਢਾ ਸਿੰਘ ੪੫ ਚੱਕ ਵਾਲੇ ਦਾ ਮੇਲੀ ਸੀ, ਸਤਿਗੁਰੂ ਜੀ ਤੇ ਭੀ ਸ਼ਰਧਾ ਰਖਦਾ ਸੀ। ਉਸ ਕਈ ਅਰਿਸ਼ਟ ਬਣਵਾਏ ਸੀ। ਕੁਆਰ ਦਾ, ਗਲੋ ਦਾ, ਮਣੱਕੇ, ਸੁੰਢ, ਅਸਗੰਧ ਆਦਿ ਦੇ, ਕਈ ਬੋਤਲਾਂ। ਉਸ ਮਾਲ ਜੋਬਨ ਭੀ ਬਣਵਾਇਆ ਸੀ। ਕੋਠੀਓਂ ਦੂਰ ਨਾ ਜਾਂਦੇ ਸੀ, ਖੇਚਲ ਰੋਕੀ ਹੋਈ ਸੀ। ਬਕਰੀ ਦੇ ਦੁਧ ਦਾ ਪਨੀਰ ਛਕਦੇ ਸੀ। ਪਹਿਲੋਂ ਛਟਾਂਕੀ ਹੀ

ਫੇਰ ਵਧ। ਫੇਰ ਗਊ ਦਾ ਦੁਧ ਛਕਦੇ ਸੀ ਅਧ ਸੇਰ ਤਾਜ਼ਾ ਜਾਂ ਕੋਠੀ ਗਊ ਲਿਜਾ ਮਿਸ਼ਰੀ ਪੱਥਰ ਦੀ ਕੌਲੀ 'ਚ ਧਰ ਉਤੇ ਪੋਣਾ ਰਖ ਧਾਰਾਂ ਮਾਰਦੇ। ਮਿੱਸਾ ਪ੍ਰਸ਼ਾਦਾ ਛਕਣ ਲਗੇ ਕਈ ਸਾਲ ਦੁਧ ਨਾ ਪੀਤਾ ਸੀ ਨਾ ਪਚਦਾ ਜਾਣ।

ਇਸ ਤਾਪ ਵਿਚ ਕੋੜਾ ਦੱਸ਼ਾਂਦਾ ਛਕਣਾ ਚੰਗਾ ਜਾਣਿਆ। ਮਾਤਾ ਜੀਉਣ ਕੌਰ ਜੀ ਛਕਣ ਵੇਲੇ ਕੋਲ ਆ ਖੜੇ ਸੀ। ਉਨ੍ਹਾਂ ਕਿਹਾ ਦਵਾਈ ਛਕ ਕੇ ਕੋਲੀ ਮੂਧੀ ਮਾਰੀਦੀ ਏ। ਸਤਿਗੁਰੂ ਜੀ ਨੀਵੀਂ ਜਿਹੀ ਸੁਰ ਵਿਚ ਕਿਹਾ, ਕੀ ਮੈਂ ਕਰਤੇ ਦੀ ਰਜ਼ਾ ਨੂੰ ਕਵ੍ਹਾਂ ਤੂੰ ਮੈਨੂੰ ਮਨਜ਼ੂਰ ਨਹੀਂ। ਤੇ ਦਵਾਈ ਛਕ ਕੌਲੀ ਮੂਧੀ ਨਾ ਮਾਰੀ। ਉਸ ਦਿਨ ਵਾਰੀ ਦਾ ਤਾਪ ਐਸਾ ਚੜ੍ਹਿਆ ਰਤਨ ਸਿੰਘ ਜੀ ਦਸਦੇ ਹਨ ਕਿ ਹੱਥ ਫੜਨ ਲਗਿਆਂ ਸੜਦੇ ਸੀ। ਸਰੀਰ ਕੰਬਦਾ ਸੀ, ਨੇੜੇ ਖੜ੍ਹਿਆਂ ਸੇਕ ਆਉਂਦਾ ਸੀ। ਉਬਾਕਾਂ ਦਾ ਅਵਾਜ਼ ਦੂਰ ਜਾਂਦਾ ਸੀ। ਭਾਈ ਜੀ ਦੂਰ ਤੜਫਦੇ, ਲੇਟਦੇ, ਪੇਟ ਫੜ ਤੇ ਕੋਲੋਂ ਆਉਂਦੇ ਜਾਂਦੇ ਨੂੰ ਪੁਛਦੇ, ਸਤਿਗੁਰਾਂ ਦੇ ਸਰੀਰ ਦੀ ਸੁਖ ਏ। ਸਤਿਗੁਰੂ ਜੀ ਕੰਬਦੇ ਤੇ ਕਹਿੰਦੇ ਮੈਂ ਅੱਜ ਖਉਰੇ ਮਾਤਾ ਜੀ ਦਾ ਬਚਨ ਨਹੀਂ ਮੰਨਿਆ ਤੇ ਕੋਲੀ ਮੂਧੀ ਨਹੀਂ ਮਾਰੀ ਤਾਂ ਏਤਨੀ ਤੰਗੀ ਆ ਰਹੀ ਹੈ ਤੇ ਤਾਪ ਪਾਸੇ ਭੇਨਦਾ ਏ ? ਸਤਿਗੁਰੂ ਜੀ ਕਹਿੰਦੇ, ਮਾਤਾ ਜੀ ਮੈਨੂੰ ਮਾਫ ਕਰੋ ਮੈਂ ਏਦੂੰ ਅਗੇ ਸਦਾ ਦਵਾਈ ਛਕ ਕੌਲੀ ਮੂਧੀ ਮਾਰਾਂਗਾ। ਤੇ ਕਹਿੰਦੇ "ਮਾਵਾਂ ਦੇ ਬਚਨ ਵਿਚ ਭੀ ਸਕਤ ਹੁੰਦੀ ਏ ਕਿਉਂਕਿ ਮਾਂ ਅੰਦਰੋਂ ਸੱਚਾ ਸਨੇਹ ਹੀ ਦੱਸਦੀ ਏ।" ਮਾਤਾ ਜੀ ਮੈਂ ਭੁਲ ਗਿਆ ਹਾਂ, ਤੂੰ ਤੇ ਜਗਤ ਮਾਤਾ ਏਂ, ਤੂੰ ਦਿਆਲ ਦਿਲ ਵਾਲੀ ਮਾਤਾ ਏਂ ਮਾਫ ਕਰ, ਮੈਂ ਤੇਰਾ ਆਖਿਆ ਕਦੀ ਨਾ ਮੋੜਾਂਗਾ। ਇਕ ਹਫਤਾ ਐਸਾ ਕਰੜਾ ਬੁਖਾਰ ਰਿਹਾ ਸੀ, ਕਈ ਸਿੱਖ ਸਾਧ ਸੁਣ ਦੂਰ ਨੇੜਿਉਂ ਆਏ ਸੀ। ਤੇ ਸਤਿਗੁਰੂ ਜੀ ਦੇ ਕੁਝ ਰਾਜ਼ੀ ਹੋਣ ਤੇ ਸੰਤ ਇੰਦਰ ਸਿੰਘ ਜੀ ੨੩ ਜੇਠ ਦੇ ਸਤਿਜੁਗ ਤੇ ਲਿਖਿਆ, ਸਾਧ ਸੰਗਤ ਭੈਣੀ ਸਾਹਿਬ ਆਉਣ ਦੀ ਖੇਚਲ ਨਾ ਕਰੇ ਕਿਉਂਕਿ ਸਤਿਗੁਰੂ ਜੀ ਹੁਣ ਰਾਜ਼ੀ ਹਨ। ਥੋੜੇ ਦਿਨਾਂ ਨੂੰ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਦੇਣਗੇ। ਸਾਧ ਸੰਗਤ ਭਜਨ ਬਾਣੀ ਦਾ ਨੇਮ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰੇਮ ਵਿਚ ਰੁਝ ਕੇ ਦਿਲੀ ਲਗਨ ਨਾਲ ਕਰੇ।

ਜਦ ਪੱਤਰੇ ਵਾਪਸ ਹੋ ਗਏ ਸੀ, ਪਾਠ ਕੰਠੋਂ ਜਾਂ ਗ੍ਰੰਥ ਸਾਹਿਬ ਦੇ ਪੱਤਰਿਆਂ ਤੋਂ ਜਾਂ ਲਿਖਤੀ ਪੱਤਰੇ ਤੋਂ ਹੋਣ ਲਗ ਪਏ ਸੀ ਤਾਂ ਸ਼੍ਰੋਮਣੀ ਕਮੇਟੀ ਭੀ ਕਹਿ ਦਿੱਤਾ ਸੀ ਕਿ ਨਾਮਧਾਰੀਆਂ ਨੂੰ ਪਾਠਾਂ ਦੇ ਕਰਨ ਜੋਗ ਬੀੜਾਂ ਦਿਓ ਤੇ ਕੋਈ ਬੇਅਦਬੀ ਨਹੀਂ ਹੋ ਰਹੀ। ਤਾਂ ਚਾਹੀਦਾ ਸੀ, ਸਿੰਘ-ਸਭੀਏ ਰੁਕ ਜਾਂਦੇ। ਪਰ ਉਹ ਰੁਕੇ ਨਾ, ਸਗੋਂ ਸਤਿਗੁਰੂ ਜੀ ਦੀ ਸ਼ਾਨ ਵਿਚ ਕੋਝੇ ਬੋਲ ਵਰਤਦੇ ਤੇ ਵੋਟਾਂ ਵਿਚ ਹਾਰ ਹੋਈ ਦਾ ਗੁਬਾਰ ਕੱਢਦੇ। ਨਾ ਖਹਿੜਾ ਛਡਦੇ ਜਾਣ ਨਾਮਧਾਰੀਆਂ ਭੀ ਤੇ ਹੋਰ ਸਮਝਦਾਰ ਅਖਬਾਰਾਂ ਸਿੰਘ-ਸਭੀਆਂ ਦੇ ਖਿਲਾਫ ਬੋਲਣਾ ਲਿਖਣਾ ਸ਼ੁਰੂ ਕੀਤਾ। ਸਿਆੜ੍ਹ ਜ਼ਿਲਾ ਲੁਧਿਆਣਾ ਦੀ ਸੰਗਤ ਮੇਲਾ ਰਖ ਵਡਾ ਇਕੱਠ ਕਰ ਨਾਮਧਾਰੀ ਪਰਚਾਰ ਕਮੇਟੀ ਬਣਾਈ। ਪਰਧਾਨ ਸੂਬਾ ਗੁਰਬਖਸ਼ ਸਿੰਘ ਜੀ ਚੱਕ। ਮੀਤ ਪ੍ਰਧਾਨ, ਕਪੂਰ ਸਿੰਘ ਜੀ ਸਿਆੜ੍ਹ। ਸਕੱਤਰ ਮਿਹਰ ਸਿੰਘ ਜਥੇਦਾਰ। ਮੀਤ ਸਕੱਤਰ ਚੰਨਣ ਸਿੰਘ, ਖਜ਼ਾਨਚੀ ਵਜ਼ੀਰ ਸਿੰਘ ਜੀ ਸਨ। ਸਮਰਾਲੇ ਭੀ ਪਰਚਾਰਕ ਕਮੇਟੀ ਬਣਾਈ। ਪ੍ਰਧਾਨ ਈਸ਼ਰ ਸਿੰਘ ਜੀ ਜੋਧਪੁਰ ਵਾਲੇ, ਮੱਲ ਸਿੰਘ ਨਾਗਰੇ ਸਕੱਤਰ, ਸੇਵਾ ਸਿੰਘ ਲਖਣਪੁਰ ਮੀਤ ਸਕੱਤਰ, ਭਾਈ ਜੰਗ ਸਿੰਘ ਜੀ ਲੱਲ ਕਲਾਂ, ਪਿਆਰਾ ਸਿੰਘ ਨਾਗਰੇ, ਮੰਗਲ ਸਿੰਘ ਘੁੰਗਰਾਣਾ ਆਦਿ ਖਜ਼ਾਨਚੀ ਤੇ ਪ੍ਰਾਪੇਗੰਡਾ ਸੈਕਟਰੀ ਆਦਿ ਚੁਣ ਸਵਾ ਦੋ

ਚੰਦਾ ਰਖਿਆ, ਇਸ ਸੇਵਾ ਵਿਚ ਭਰਤੀ ਹੋਣ ਵਾਲੇ ਲਈ। ਹਰ ਇਲਾਕੇ ਵਿਚ ਕਮੇਟੀਆਂ ਬਨਾਉਣ ਦਾ ਮਤਾ ਪਾਸ ਕੀਤਾ। ਘੁੰਗਰਾਣੇ ਵਿਚ ਸੂਬਾ ਗੁਰਬਖਸ਼ ਸਿੰਘ ਜੀ ਤੇ ਮਿਹਰ ਸਿੰਘ ਜਥੇਦਾਰ ਪਰਚਾਰ ਲਈ ਦੀਵਾਨ ਕੀਤਾ। ਸੇਵਾ ਸਿੰਘ ਘੁੰਗਰਾਣੇ ਦੇ ਮੁਖਾਲਫਤ ਕੀਤੀ। ਲਲਤੋਂ ਆਦਿ ਕਈ ਥਾਈਂ ਮੁਕਾਬਲੇ ਹੋਏ ਪਰ ਪੱਤਰਾ ਪਾਠ ਦਾ ਪਰਚਾਰ ਵਧਦਾ ਹੀ ਗਿਆ ਕਿਉਂਕਿ ਲੋਕ ਸ਼੍ਰੋਮਣੀ ਕਮੇਟੀ ਤੇ ਨਾਮਧਾਰੀਆਂ ਨੂੰ ਪਾਠ ਕਰਨ ਤੇ ਭਲੇ ਵਲ ਦੇ ਸਮਝਦੇ ਸੀ ਤੇ ਸਿੰਘ-ਸਭੀਆਂ ਨੂੰ ਸਰਕਾਰੀ ਤੇ ਹਾਰੇ ਹੋਏ ਸਮਝਦੇ। ਨਾਮਧਾਰੀਆਂ ਦੀ ਮਦਦ ਤੇ ਸੇਵਾ ਸੰਭਾ ਇਹ ਕਹਿ ਕਰਦੇ ਸੀ ਕਿ ਵੇਖੋ ਭਾਈ ਸਿੰਘ-ਸਭੀਆਂ ਨੂੰ ਭਜਨ ਬਾਣੀ ਦੇ ਪਾਠ ਹੀ ਨਹੀਂ ਸੁਖਾਂਦੇ। ਕਿਸੇ ਦੇ ਭੀ ਕੀਤੇ।

ਸਤਿਗੁਰੂ ਜੀ ਪਾਸ ਸ਼੍ਰੋਮਣੀ ਕਮੇਟੀ ਨੇ ਸੁਨੇਹਾ ਭੇਜਿਆ ਸੀ ਕਿ ਸ਼ਕਾਇਤ ਆਈ ਹੈ ਪੱਤਰਿਆਂ ਦੀ ਬੇਅਦਬੀ ਹੋਣ ਦੀ। ਤਾਂ ਸਤਿਗੁਰੂ ਜੀ ਨੇ ਆਲਮ ਜੀ ਸ੍ਰ: ਲਛਮਣ ਸਿੰਘ ਜੀ ਤੇ ਸ੍ਰ: ਆਤਮਾ ਸਿੰਘ ਜੀ ਨੂੰ ਸ਼੍ਰੋਮਣੀ ਕਮੇਟੀ ਕੋਲ ਭੇਜ ਪਾਠ ਕੰਠ ਹੋਏ ਦੱਸ ਸਲਾਹ ਕਰ ਪੱਤਰੇ ਮੋੜੇ ਸੀ। ਸਤਿਗੁਰੂ ਜੀ ਪਹਿਲੀ ਹਾੜ੍ਹ ਤੋਂ ੨੫ ਪੱਤਰੇ ਕਰਨ ਦਾ ਹੁਕਮ ਦਿੱਤਾ ਸੀ ਕਿ ਪਾਠ ਛੇਤੀ ਹੋਣ। ਸਿੱਖਾਂ ਸਾਧਾਂ ਨੂੰ ਭੀ ਗੁਰਬਾਣੀ ਐਸੀ ਪਿਆਰੀ ਹੋਈ ਸੀ ਕਿ ੨੫ ਪਾਠ ਪੱਤਰੇ ਦੇ ਕੀ, ਕਈਆਂ ਨੇ ਕੰਠ ਹੋਏ ਪੱਤਰੇ ਐਸੇ ਰਸਨਾ ਤੇ ਚਾੜ੍ਹੇ ਸੀ ਕਿ ਰਾਤ ਭੀ ਪਾਠ ਹੀ ਕਰਦੇ ਰਹਿੰਦੇ ਸੀ। ਕਈਆਂ ਧਾਰੀ ਸੀ, "ਸਰੀਰ ਦਾ ਕੀ ਪਤਾ ਏ, ਮੱਤ ਕਿ ਜਾਪੇ ਸਾਹ ਆਵੈ ਕਿ ਨ ਆਵੈ ਰਾਮ" ਹੀ ਵਰਤ ਜਾਵੇ। ਆਪਣਾ ਪੱਤਰਾ ਗੇਣਤੀ ਰਖ ਦਿਨ ਰਾਤ ਮੁਕਾ ਕੇ ਦਮ ਲਿਆ। ਮਤੇ ਕਲ ਦਾ ਕੀ ਪਤਾ ਏ। ਕਈਆਂ ਸੱਜਣ ਸਨੇਹੀ ਪਾਠ ਤੇ ਲਾ ਸਵਾ ਲੱਖ ਪਾਠ ਆਪਣੇ ਪੱਤਰੇ ਦਾ ਪੂਰਾ ਕੀਤਾ ਕਿ ਜੇ ਦਿਹ ਚੜ੍ਹ ਜਾਵੇ ਤਾਂ ਇਹ ਕੰਮ ਤਾਂ ਨਾ ਵਿਚ ਰਵ੍ਹੇ। ਨਾਮ ਧਾਰੀਆਂ ਦੀ ਪਾਠ ਕਰਨ ਦੀ ਲਗਨ, ਸੁਚ ਤੇ ਗੁਰਬਾਣੀ ਦੇ ਅਦਬ ਦੀ ਜਾਚ ਜੋੜਾ ਲਾਹ ਕੇ ਹੀ ਵਿਹਾਰ ਕਰਨਾ ਤੇ ਪਾਠ ਭੀ ਕਰਨੇ ਤੇ ਸਭ ਦਾ ਬੋਲ ਕਬੋਲ ਸਹਿ ਕੇ ਅਡੋਲ ਆਪਣੀ ਲਗਨ ਵਿਚ ਰੁਝੇ ਰਹਿਣਾ ਦੇਖ ਹੋਰ ਅਖਬਾਰਾਂ ਵਾਲਿਆਂ ਭੀ ਸਿੰਘ-ਸਭੀਆਂ ਦੇ ਵਿਰੁਧ ਤੇ ਨਾਮਧਾਰੀਆਂ ਦੇ ਹੱਕ ਵਿਚ ਬਹੁਤ ਲਿਖਿਆ।

ਈਸ਼ਰ ਸਿੰਘ ਜੀ ਦਰਦ ਦਿਲੀਉਂ ਚੀਫ ਐਡੀਟਰ ਕੌਮੀ ਸੁਤੰਤਰਤਾ ਦੇ ਲਿਖਿਆ, ਆਪਣਾ ਨੀਂਗਰ ਪਰਾਇਆ ਢੀਂਗਰ। ਇਹ ਜਿੱਦਣ ਦੇ ਸਮਾਚਾਰੀਏ ਜਨਮੇ ਹਨ ਸਰਕਾਰੀਏ, ਜਿਵੇਂ ਆਖਦੇ ਹਨ, ਜਿੱਦਣ ਦਾ ਜੰਮਿਆ ਚੰਦਰਭਾਨ, ਚੁਲ੍ਹੇ ਅੱਗ ਨਾ ਮੰਜੇ ਵਾਣ। ਵਾਲੀ ਗਲ ਵਾਂਗੂ ਇਨ੍ਹਾਂ ਕੋਈ ਚੰਗ ਾਕੰਮ ਨਹੀਂ ਕੀਤਾ। ਗੁਰੂ ਨਾਨਕ ਜਹਾਜ਼ ਵੇਲੇ ਇਨ੍ਹਾਂ ਕੀ ਕਰਤੂਤ ਘੋਲੀ।ਨਾਮਧਾਰੀ ਪੰਥ ਵਿਰੁਧ ਮੁਢੋਂ ਇਨ੍ਹਾਂ ਕੀ ਕਸਰ ਛੱਡੀ ਹੈ। ਹੁਣ ਇਨ੍ਹਾਂ ਨੂੰ ਅਕਾਲੀਆਂ ਦਾ ਤੇ ਨਾਮਧਾਰੀਆਂ ਦਾ ਸਲੂਕ ਨਹੀਂ ਸੁਖਾਂਦਾ। ਬਾਣੀ ਦੀ ਬੇਅਦਬੀ ਕਰਦੇ ਤਾਂ ਆਪ ਹਨ, ਛਾਪ ਤੇ ਵੇਚ, ਪਰ ਕਹਿੰਦੇ ਨਾਮਧਾਰੀਆਂ ਨੂੰ ਨੇ, ਜੋ ਸੁਚ ਰਖ ਜੋੜਾ ਉਤਾਰ ਪੂਰੇ ਪਿਆਰ ਨਾਲ ਵਿਹਾਰ ਵਿਚੋਂ ਵਕਤ ਕੱਢ ਅੱਡ ਹੋ ਬੈਠ ਜਾਂ ਹਰ ਵੇਲੇ ਦਾ ਗੁਰਬਾਣੀ ਦਾ ਰਟਨ ਰਖਦੇ ਹਨ। ਗਿਆਨੀ ਅਬਾਦੁਲਾ ਭੀ ਕਾਦੀਆਂ ਦੇ ਲਿਖਿਆ ਕਿ ਬੇਅਦਬੀ ਤਾਂ ਆਪ ਛਾਪ ਕਰਦੇ ਹਨ ਗੁਰਬਾਣੀ ਦੀ। ਮੈਂ ਛਾਪਿਆਂ ਵਿਚ ਆਪ ਕੰਮ ਕਰਦਿਆਂ ਨੂੰ ਤੇ ਕਰ ਕੇ ਵੇਖਿਆ ਹੈ। ਗੁਰਬਾਣੀ ਦੇ ਗਲਤ ਪੱਤਰਿਆਂ ਨਾਲ ਨੱਕ ਤੇ ਹੱਥ ਪੂੰਝਦੇ ਹਨ। ਤੇ ਨਿਰਭੈ ਹੋ ਰੱਦੀ ਮਿਧਦੇ ਤੇ ਵੇਚਦੇ ਹਨ। ਪਰ ਪਿਆਰ ਸ਼ਰਧਾ ਨਾਲ

ਪਾਠ ਕਰਨ ਵਾਲਿਆਂ ਨੂੰ ਕਹਿੰਦੇ ਹਨ ਬੇਅਦਬੀ ਕਰਦੇ ਹੋ। ਐਸੇ ਲੇਖ ਪੜ੍ਹ ਸ਼੍ਰੋਮਣੀ ਕਮੇਟੀ ਨੇ ਛਾਪੇ ਵਾਲਿਆਂ ਨੂੰ ਕਿਹਾ, ਗੁਰਬਾਣੀ ਛਾਪਣ ਤੇ ਵੇਚਣ ਵੇਲੇ ਭੀ ਅਦਬ ਦਾ ਪੂਰਾ ਧਿਆਨ ਰਖਿਆ ਜਾਵੇ। ਤੇ ਪੱਤਰਾ ਉਸ ਨੂੰ ਹੀ ਦਿੱਤਾ ਜਾਵੇ ਜਿਸ ਨੇ ਅਗਲਾ ਪਾਟਾ ਜਾਣ ਹੋਰ ਵਿਚ ਪਾਉਣਾ ਹੋਵੇ। ਕਿਉਂਕਿ ਲੋਕ ਬੇ-ਮਤਲਬ ਲੈ ਰੋਲਦੇ ਹਨ।

## ਬਾਰ੍ਹਵੀਂ

ਗੁਜਰਾਂਵਾਲੇ ਦਾ ਜ਼ਿਲਾ ਪੱਕੀ ਸੜਕ ਤੇ ਨਹਿਰੋਂ ਚੜ੍ਹਦਾ ਪਾਸਾ, ਸੂਬਾ ਰੂੜ ਸਿੰਘ ਜੀ ਵਲੋਂ ਤਰਨ ਸਿੰਘ ਵਹਿਮੀ ਨੂੰ ੧) ਰੁਪਿਆ ਘਰ ਪ੍ਰਤੀ ਹੋਲੇ ਦੀ ਉਗਰਾਹੀ, ਮਰਦਮ ਸ਼ੁਮਾਰੀ ਤੇ ਪੱਤਰੇ ਪਾਠ ਦੀ ਵੰਡ ਪਰਚਾਰ ਲਈ ਦਿੱਤਾ ਹੋਇਆ ਸੀ। ਹਰ ਦੇਸੀ ਮਹੀਨੇ ਦੀ ੧੨ਵੀਂ ਕਿਸੇ ਪਿੰਡ ਮੇਲਾ ਕਰਦੇ ਹਿੰਦੂ ਚਕੋਂ ਸ਼ੁਰੂ ਕਰ। ਸੰਤ ਗੁਰਮੁਖ ਸਿੰਘ ਜੀ ਕੱਕੜ, ਪੰਡਿਤ ਤਰਲੋਕ ਸਿੰਘ ਜੀ ਚੱਕ ਰਾਮਦਾਸ, ਪਰਤਾਪ ਸਿੰਘ ਜੀ ਕੋਟ ਦੇਸਰਾਜ ਆਦਿ ਰਲ ਕੀਰਤਨ ਕਰਦੇ ਤੇ ਸਮੇਂ ਅਨੁਸਾਰ ਪਰਚਾਰ ਕਰਦੇ। ਹਰ ਮਹੀਨੇ ਅਗਲੇ ਨੱਗਰ ਮੇਲਾ ਮਿਥਦੇ। ਰਾਤ ਜਾਂ ਦੁਪਹਿਰੇ ਪੁਜ, ਕੀਰਤਨ ਤੇ ਜੋ ਹੁਕਮ ਸਤਿਗੁਰੂ ਜੀ ਵਲੋਂ ਹੋਵੇ, ਸੰਗਤ ਨੂੰ ਸੁਣਾਉਂਦੇ। ਖੇਚਲ ਆਉਣ ਵਾਲਿਆਂ ਨੂੰ ਹੀ ਹੁੰਦੀ। ਨੱਗਰ ਵਾਲੇ ਵਲੋਂ ਜਗ੍ਹਾ ਦੱਸਣਾ ਤੇ ਮਸਾਂ ਮੰਜੇ ਦੇਣ ਦਾ ਹੀ ਰਵਾਜ ਸੀ। ਜੇ ਨੱਗਰ ਦੂਰ ਪਵੇ ਤਾਂ ਸਾਦੇ ਦਾਲ ਪ੍ਰਸ਼ਾਦੇ ਤੋਂ ਵਧ ਨਹੀਂ ਵਰਤੀਂਦਾ ਸੀ, ਪਰ ਚਾਅ ਸਾਰਾ ਮਹੀਨਾ ਚੜ੍ਹਿਆ ਰਹਿੰਦਾ ਸੀ। ਤਰਨ ਸਿੰਘ ਦੀਆਂ ਰਚੀਆਂ ਪੰਗਤੀਆਂ ਪੰਧ ਕਰਦਾ ਹਰ ਪੁਜਣ ਵਾਲਾ ਪੜ੍ਹਦਾ ਸੀ।

ਗੁਰੂ ੧੨ਵੇਂ ਨਮਿਤ ਦੀ ਬਾਰ੍ਹਵੀਂ, ਸੰਗਤਾਂ ਮਨਾਂਦੀਆਂ ਨੇ, ਰਲ ਕੇ
ਚੜ੍ਹਿਆ ਚਾ ਨੇ ਹੁੰਦਾ ਜਾਣਾ ਭਲਕੇ।

ਸੱਚ ਖੰਡ ਨੂੰ ਪਉੜੀਆਂ ਲਾਈਆਂ, ਬਾਬੇ ਨਾਨਕ ਨੇ, ਪਿਆਰਿਆ
ਸਤਿਗੁਰੂ ਰਾਮ ਸਿੰਘ ਨੇ ਜੱਗ ਤਾਰਿਆ।

ਨਾਵੇਂ ਗੁਰੂ ਨੇ ਵਖਾਇਆ ਮੋਢਾ ਬਾਹਵਾਂ, ਪੂਰੀਆਂ ਜਾਂ ਮੋਹਰਾਂ ਮੰਗੀਆਂ। ਸਾਧੋ
ਮਖਣ ਲੁਬਾਣੇ ਨੇ ਕਿਹਾ, ਗੁਰੂ ਲਾਧੋ।

ਗੁਰੂ ਦਸਵੇਂ ਗੋਬਿੰਦ ਸਿੰਘ ਸੂਰਮੇ, ਡੁਬਦੀ ਹਿੰਦ ਰਖ ਲਈ। ਪਿਆਰਿਆ
ਮਾਤਾ ਚਾਰੇ ਸਾਹਿਬਜ਼ਾਦੇ ਪਿਤਾ ਵਾਰਿਆ।

ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇਲਿਆ, ਵਡੇ ਪਰਤਾਪ ਵਾਲੇ, ਪੂਰੇ
ਬਖਸ਼ੇ ਭਜਨ ਬਾਣੀ ਦੁਖ ਚੂਰੇ।

## ਨਿਉਂਦਰਾ

ਜਿਵੇਂ ਅੰਮ੍ਰਿਤਸਰ ਸਕੂਲਾਂ ਤੇ ਕਾਲਜੀ ਮੁੰਡਿਆਂ ਕੁੜੀਆਂ ਵਿਚ ਭਾਈ ਵੀਰ ਸਿੰਘ ਜੀ ਦੀ ਪਿਤਾ-ਪੁਰਖੀ ਚਲਦੀ ਸੀ, ਤਿਵੇਂ ਰਾਵਲਪਿੰਡੀ ਵਲ ਭਾਈ ਰਣਧੀਰ ਸਿੰਘ ਜੀ ਨਾਰੰਗ-ਵਾਲੀਏ ਦੀ ਸਿੱਖੀ ਸੇਵਕੀ ਸੀ। ਇਹ ਦੋਵੇਂ ਧੜੇ ਸਮਾਚਾਰੀਏ ਤੇ ਰਣਧੀਰ ਸਿੰਘੀਏ ਬੜੇ ਮਛਰੇ ਹੋਏ ਸੀ। ਇਹ ਡੈਪੂਟੇਸ਼ਨ ਬਣ ਸ਼੍ਰੋਮਣੀ ਕਮੇਟੀ ਕੋਲ ਭੀ ਪੁਜੇ ਤੇ ਕਿਹਾ, ਤੁਸੀਂ ਨਾਮਧਾਰੀਆਂ ਨਾਲ ਕਿਉਂ ਇਸ ਪੱਤਰਾ ਪਾਠ ਵਿਚ ਸਾਥੀ ਬਣੇ ਹੋ। ਪਰ ਸ਼੍ਰੋਮਣੀ ਕਮੇਟੀ ਨੇ ਅਗੋਂ ਕਿਹਾ ਬੇਅਦਬੀ ਦਾ ਹੁਣ ਸਵਾਲ ਹੀ ਨਹੀਂ ਰਿਹਾ। ਪਾਠ ਕੰਠੋਂ ਤੇ ਬੀੜਾਂ ਜਿਲਦਾਂ ਤੋਂ ਹੋ ਰਹੇ ਹਨ। ਇਨ੍ਹਾਂ ਦਾਬੇ ਭੀ ਕਈ ਮਾਰੇ ਪਰ ਨਾਮਧਾਰੀਏ ਨ ਡਰੇ। ਸ: ਆਤਮਾ ਸਿੰਘ ਜੀ ਡੰਕੇ ਦੀ ਚੋਟ ਦੇ ਸਿਰਲੇਖ ਤਲੇ ਛਾਪਿਆ, "ਜੇ ਤੁਸੀਂ ਸਾਡੇ ਵਲੋਂ ਬੀੜਾਂ ਦੀ ਬੇਅਦਬੀ ਸਾਬਤ ਕਰੋ ਤਾਂ ਅਸੀਂ ਪੰਜਾਹ ਹਜ਼ਾਰ ਡੰਨ ਭਰਾਂਗੇ। ਜੇ ਤੁਸੀਂ ਹੀ ਬੇਅਦਬੀ ਕਰਦੇ ਸਾਬਤ ਹੋਵੋਂ ਤਾਂ ੨੫ ਹਜ਼ਾਰ ਹੀ ਦੇ ਦੇਣਾ। ਮੁਨਸਫ ਮਿਥ।" ਕਿਸੇ ਕੁਝ ਉਤਰ ਨਾ ਦਿੱਤਾ ਨਾ ਮੁਨਸਫ ਮਿਥੇ। ਸਤਿਗੁਰੂ ਜੀ ੬ ਹਾੜ ਰਾਏਸਰ ਪਾਠਾਂ ਦੇ ਭੋਗ ਪਰਚਾਰ ਹਿਤ ਦਰਸ਼ਨ ਦਿੱਤੇ। ਸੂਬਾ ਮਸਤਾਨ ਸਿੰਘ ਜੀ ਅਗੋਂ ਆ ਸ਼ਬਦ ਪੜ੍ਹਦਿਆਂ ਸਵਾਗਤ ਕੀਤਾ। ਬੀੜਾਂ ਮੰਗਾ ੨੧ ਪਾਠਾਂ ਦੇ ਭੋਗ ਪਾਏ।

ਰਣਧੀਰ ਸਿੰਘ ਹੋਰਾਂ ਇਕ ਜ਼ਮੀਮੇ ਵਿਚ ਬਹੁਤ ਮੰਦੇ ਸ਼ਬਦ ਬੋਲੇ, ਲਿਖੇ ਤੇ ਧਮਕੀ ਭੀ ਬਹੁਤ ਦਿੱਤੀ। ਉਸਦੇ ਉਤਰ ਵਿਚ ਆਲਮ ਜੀ ਭਾਈਚਾਰਕ ਨਿਉਂਦਰਾ ਸਿਰਲੇਖ ਤਲੇ ਉਤਰ ਦਿੱਤਾ, ਤੁਸੀਂ ਜਿਹੋ ਜਿਹਾ ਨਿਉਂਦਰਾ ਪਾਓਗੇ, ਅਸੀਂ ਤਿਹਾ ਹੀ ਹਥੋਂ ਵਾਧਾ ਪਾ ਤੁਹਾਨੂੰ ਮੋੜਾਂਗੇ। ਪਿਛੇ ਜਿਹੇ ਗੁਜਰਾਂ ਵਾਲੇ ਤੁਹਾਡੇ ਹੀ ਬੰਦੇ ਯਤੀਮਖਾਨੇ ਤਿੰਨ ਬੀੜਾਂ ਅੱਗ ਲਾ ਸਾੜੀਆਂ ਸੀ। ਤੁਸੀਂ ਤਦੋਂ ਕਿਉਂ ਨਾ ਕੂਸਕੇ। ਜੇ ਤੁਸੀਂ ਸਾਨੂੰ ਕੂਕ ਪੰਥੀਏ ਕਹਿੰਦੇ ਹੋ ਤਾਂ ਤੁਸੀਂ ਖੂਕ ਪੰਥੀਏ ਹੋ।"ਪਰ ਨਿੰਦਾ ਪਰਮਲੁ ਮੁਖ ਸੁਧੀ" ਗੁਰਵਾਕ ਅਨੁਸਾਰ ਨਿੰਦਾ ਕਰਨੀ ਪਰਾਈ ਮਲ ਖਾਣੀ ਹੈ ਸੂਰ ਤਰ੍ਹਾਂ। ਜ਼ਿਲਾ ਲੁਧਿਆਣੇ ਦੇ ਅਕਾਲੀਆਂ ਵਲੋਂ ਇਸ਼ਤਿਹਾਰ ਛਪਿਆ ਕਿ ਜੋ ਸਾਡੇ ਤੇ ਨਾਮਧਾਰੀਆਂ ਦੇ ਵਿਰੁਧ ਪਰ-ਚਾਰ ਕਰਦੇ ਹਨ, ਉਹ ਝੂਠੇ ਹਨ, ਉਨ੍ਹਾਂ ਦੀ ਨਾ ਸੁਣੋ। ਘੁੰਗਰਾਣੇ, ਮੁਕੰਦਪੁਰ, ਅਨੰਦਪੁਰ ਦਲੇਈਂ ਆਦਿ ਜਿਨ੍ਹਾਂ ਪੱਤਰਾ ਪਾਠ ਦੇ ਉਲਟ ਦੀਵਾਨ ਕੀਤੇ ਹਨ, ਉਨ੍ਹਾਂ ਦੀ ਨਾ ਸੁਣੋ, ਸਗੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਧੰਨਵਾਦ ਕੀਤਾ ਤੇ ਕਿਹਾ, ਕਿ ਉਨ੍ਹਾਂ ਦੀ ਮੱਤੇ ਲਗੋ, ਇਤਫਾਕ ਰਖੋ ਗੁਰਬਾਣੀ ਦੇ ਪਾਠ ਕਰੋ ਤੇ ਜਿੰਨੀਆਂ ਹੋ ਸਕੇ ਬੀੜਾਂ ਦਿਓ ਜਿਵੇਂ ਅਸਾਂ ਦਿੱਤੀਆਂ ਹਨ। ਇਨ੍ਹਾਂ ਪੰਜ ਬੀੜਾਂ ਭੀ ਦਿੱਤੀਆਂ ਸੀ। ਇਸ ਸਮੇਂ ਨਾਮਧਾਰੀਆਂ ਵਲੋਂ ਭੀ ਸਿਆੜੋਂ, ਰਾਇਸਰੋਂ, ਸਮਰਾਲੇ ਆਦਿ ਤੋਂ ਪਰਚਾਰ ਕਮੇਟੀਆਂ ਬਨਾਉਣੀਆਂ ਸ਼ੁਰੂ ਕੀਤੀਆਂ ਸੀ, ਸੂਬਾ ਮਸਤਾਨ ਸਿੰਘ ਜੀ ਵੈਦ, ਤਾਰਾ ਸਿੰਘ ਤੇ ਭਾਈ ਗੁਰਦਿਆਲ ਸਿੰਘ ਜੀ ਆਦਿ ਨੇ ਭੀ ਸੂਬਾ ਗੁਰਬਖਸ਼ ਸਿੰਘ ਜੀ, ਮਿਹਰ ਸਿੰਘ ਜੀ ਤਰ੍ਹਾਂ ਚੰਨਣਵਾਲ, ਚੁਹਾਨ ਕੇ, ਵਜ਼ੀਰ ਕੇ ਆਦਿ ਵਿਚ ਪਰਚਾਰ ਕਰ ਚੰਗਾ ਟਾਕਰਾ ਕੀਤਾ ਸੀ। ਤੇ ਦੁਵੱਲੀ ਤੇਜ਼ੀ ਵਧੀ ਜਾਣ ਗੁਰਨਿੰਦਾ ਤੇ ਗੁਰੂ ਗ੍ਰੰਥ ਸਾਹਿਬ ਦੀ ਬੇਅਦਬੀ ਦੇ ਬਾਰੇ ਫਸਾਦ ਹੋਣ ਦਾ ਡਰ ਸੀ।

ਸਤਿਗੁਰੂ ਜੀ ਵਲੋਂ ੯ ਸਉਣ ਵੀਰਵਾਰ ੧੯੯੮ ਬਿਕ੍ਰਮੀ ੧੨੭ ਸੰਮਤ ਕੂਕਾ ਸਤਿਜੁਗ

ਤੇ ਮੋਟੇ ਅੱਖਰਾਂ ਵਿਚ ਨਾਮਧਾਰੀ ਸੰਗਤ ਜੋਗ ਹੁਕਮਨਾਮਾ ਛਪਿਆ ਤੇ ਸਤਿਗੁਰੂ ਜੀ ਦੇ ਹੇਠ ਦਸਤਖਤ ਹੋਏ ਸੀ। ਸੋ ਸਾਰੇ ਦਾ ਇਹ ਉਤਾਰਾ ਹੈ। ਸੰਤ ਇੰਦਰ ਸਿੰਘ ਜੀ ਤੇ ਮਾਸਟਰ ਬਲਵੰਤ ਸਿੰਘ ਜੀ ਵਲੋਂ ਉਪਰ ਲਿਖਿਆ ਹੈ ਤੇ ਤਲੇ ਸਤਿਗੁਰੂ ਜੀ ਦੇ ਦਸਤਖਤ ਹਨ। "ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਨਾਮਧਾਰੀ ਸੰਗਤ ਪ੍ਰਤੀ ਹੁਕਮਨਾਮਾ।" "ਮੇਰੀ ਇਹ ਦਲੀ ਇੱਛਾ ਹੈ ਕਿ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਜਿਸ ਪਰਮ ਪਵਿਤਰ ਫੁਲਵਾੜੀ ਦੀ ਨੀਂਹ ਰਖੀ ਹੈ ਅਤੇ ਜਿਸ ਨੂੰ ਸਾਡੇ ਦੂਜੇ ਸਤਿਗੁਰੂਆਂ ਨੇ ਆਪਣੀ ਸ਼ਾਹ-ਰਗ ਦਾ ਖੂਨ ਪਾ ਕੇ ਸਿੰਜਿਆ ਹੈ, ਉਹ ਸਦਾ ਵਧੇ ਫੁਲੇ। ਇਸ ਫੁਲਵਾੜੀ ਨੂੰ ਸਰ-ਸਬਜ਼ ਕਰਨ ਲਈ ਜਿੱਥੇ ਹੋਰ ਸ਼ਕਤੀਆਂ ਦਾ ਹੋਣਾ ਜ਼ਰੂਰੀ ਹੈ, ਉਥੇ ਪਰਸਪਰ ਪਿਆਰ ਤੇ ਪ੍ਰੇਮ ਦੀ ਬਹੁਤ ਭਾਰੀ ਲੋੜ ਹੈ। ਇਸੇ ਖਿਆਲ ਨੂੰ ਲੈ ਕੇ ਮੈਂ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਕੀਤੀ ਸੀ। ਇਸ ਮਿਲਾਪ ਸਬੰਧੀ ਮੈਂ ਹੁਣ ਵੀ ਹਰ ਇਕ ਜਤਨ ਕਰਨ ਲਈ ਸਦਾ ਤਿਆਰ ਹਾਂ। ਨਾਮਧਾਰੀ ਸਾਧ ਸੰਗਤ ਨੇ ਸਮੇਂ ਦੀ ਨਜ਼ਾਕਤ ਤੇ ਭਿਆਨਕਤਾ ਵਲ ਤੱਕ ਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕਿ ਨਾਮ ਅਤੇ ਬਾਣੀ ਸਾਰੇ ਦੁਖਾਂ ਦਾ ਦਾਰੂ ਹੈ, ਸਵਾ ਲੱਖ ਪਾਠ ਕਰਨ ਦਾ ਜੋ ਫੈਸਲਾ ਕੀਤਾ ਹੈ, ਮੈਨੂੰ ਇਹ ਵੇਖ ਕੇ ਬੜਾ ਦੁਖ ਤੇ ਹੈਰਾਨੀ ਹੋਈ ਹੈ ਕਿ ਕੁਝ ਪ੍ਰੇਮੀਆਂ ਨੇ ਪਾਠ ਦੇ ਤਰੀਕੇ ਨੂੰ ਨਾ-ਪਸੰਦ ਕੀਤਾ ਹੈ। ਮੈਨੂੰ ਜਦ ਇਸ ਗਲ ਦਾ ਪਤਾ ਲਗਾ ਤਾਂ ਮੈਂ ਉਨ੍ਹਾਂ ਦੀ ਪ੍ਰਸੰਨਤਾ ਲਈ ਅਤੇ ਪੰਥਕ ਪਿਆਰ ਨੂੰ ਸਦਾ ਲਈ ਅਟੁਟ ਰਖਣ ਲਈ ਨਾਮਧਾਰੀ ਸੰਗਤ ਨੂੰ ਪੂਰੀ ਹਦਾਇਤ ਕਰ ਦਿੱਤੀ ਹੈ ਕਿ ਪਾਠ ਪਵਿਤਰ ਬੀੜਾਂ ਜਾਂ ਪੋਥੀਆਂ ਤੋਂ ਹੋਣ ਤਾਕਿ ਪੰਥਕ ਸ਼ੀਰਾਜ਼ਾ ਕਿਸੇ ਤਰ੍ਹਾਂ ਵੀ ਬਖੇਰਿਆ ਨਾ ਜਾ ਸਕੇ। ਮੈਂ ਵੇਖਦਾ ਹਾਂ ਬਹੁਤ ਸਾਰੇ ਕਾਬਲੇ-ਇਤਰਾਜ਼ ਲੇਖ ਨਾਮਧਾਰੀ ਜਨਤਾ ਨੂੰ ਉਕਸਾਉਣ ਵਾਲੇ ਸਿੱਖ ਪ੍ਰੈਸਾਂ ਵਿਚ ਲਿਖੇ ਜਾ ਰਹੇ ਹਨ। ਮੈਂ ਨਾਮਧਾਰੀ ਸੰਗਤ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਸਿੱਖ ਪੰਥ ਦੀ ਸਮੁਚੇ ਤੌਰ ਤੇ ਸ਼ਾਨ ਨੂੰ ਕਾਇਮ ਰਖਣਾ ਸਾਡਾ ਜ਼ਰੂਰੀ ਫਰਜ਼ ਹੈ। ਅਤੇ ਕਿਸੇ ਤਰ੍ਹਾਂ ਦੀ ਵੀ ਨਾਇਤਫਾਕੀ ਕੌਮ ਵਿਚ ਕਮਜ਼ੋਰੀ ਦਾ ਕਾਰਨ ਬਣ ਸਕਦੀ ਹੈ। ਇਸ ਲਈ ਤੁਸੀਂ ਆਪਣੇ ਵਿਰੋਧੀ ਨਾਲ ਭੀ ਅਜਿਹਾ ਪਿਆਰ ਕਰੋ ਜਿਸ ਦੇ ਵਹਿਣ ਵਿਚ ਪਿਆ ਉਹ ਆਪ ਹੀ ਵਹਿ ਜਾਵੇ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਪੱਥਰ ਖਾ ਕੇ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਲੋਹਾਂ ਤੇ ਬੈਠ ਕੇ ਭੀ ਵਿਰੋਧੀਆਂ ਦਾ ਬੁਰਾ ਨਹੀਂ ਮੰਗਿਆ। ਮੇਰਾ ਜ਼ਾਤੀ ਤਜਰਬਾ ਹੈ ਅਤੇ ਮੈਨੂੰ ਯਕੀਨ ਹੈ ਕਿ ਸੱਚਾ ਪਿਆਰ ਮਾਰਖੋਰੇ ਪਸ਼ੂਆਂ ਨੂੰ ਭੀ ਵੱਸ ਕਰ ਲੈਂਦਾ ਹੈ। ਮਨੁਖ ਦੀ ਤਾਂ ਗਲ ਹੀ ਕੀ ਏ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਗਤ ਜਲੰਦੇ ਦੀ ਭਲਾਈ ਲਈ ਅਰਦਾਸ ਕਰਦਿਆਂ ਬਖਸ਼ਿਸ਼ ਦੀ ਦਰਖਾਸਤ ਕੀਤੀ ਏ। ਅਸਾਂ ਸਾਰੀ ਦੁਨੀਆਂ ਨੂੰ ਸ੍ਰੀ ਸਤਿਗੁਰੂ ਜੀ ਦੇ ਪਾਵਨ ਝੰਡੇ ਹੇਠਾਂ ਲਿਆਉਣਾ ਹੈ। ਉਹ ਕੇਵਲ ਪਿਆਰ ਨਾਲ ਹੀ ਹੋ ਸਕਦਾ ਹੈ। ਤੁਸੀਂ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ, "ਇਹ ਸਬਕ ਯਾਦ ਰਖੋ। ਨਾਮ ਜਪਦੇ, ਅਰ ਬਾਣੀ ਪੜ੍ਹਦੇ ਰਹੋ, ਤੁਹਾਡਾ ਰਖਿਅਕ ਗੁਰੂ ਹੈ, "ਸਹੀ ਪ੍ਰਤਾਪ ਸਿੰਘ ਸ੍ਰੀ ਭੈਣੀ ਸਾਹਿਬ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਸ ਹੁਕਮਨਾਮੇ ਵਿਚੋਂ ਇਹ ਸਬਕ ਮਿਲਦੇ ਹਨ। (੧) ਵਿਰੋਧੀ ਦਾ ਭੀ ਬੁਰਾ ਨਾ ਮੰਗਣਾ, ਨਾ ਕਰਨਾ। (੨) ਇਤਫਾਕ ਦੇ ਸਦਾ ਇਛਕ ਰਹਿਣਾ, (੩) ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ, ਤੁਕ ਸਤਿਗੁਰੂ ਰਾਮ ਸਿੰਘ ਜੀ, ਸਾਰੀ ਸ੍ਰਿਸ਼ਟੀ ਦੇ ਭਲੇ ਲਈ ਉਚਾਰੀ ਹੈ।

ਦੂਸਰਾ ਖਰੜਾ ਹੱਥ ਲਿਖਤ ਸਮਾਪਤ ਹੋਇਆ।
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ
੧੫੧। ੨੫ ਮਾਘ ੨੦੨੨ ਬਿ: ਐਤਵਾਰ।
੬-੨-੧੯੬੬ ਈ: ਤਰਨ ਸਿੰਘ ਵਹਿਮੀ,
ਸ੍ਰੀ ਰਾਮ ਪੁਰ ਜ਼ਿਲਾ ਹਿਸਾਰ।

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
੧੯੯੮ ਬਿਕ੍ਰਮੀ

ਸੂਹੀ ਮਹਲਾ ੫

ਹਰਿ ਚਰਣ ਕਮਲ ਕੀ ਟੇਕ ਸਤਿਗੁਰਿ ਦਿਤੀ ਤੁਸਿ ਕੈ ਬਲਿਰਾਮ ਜੀਉ ॥
ਹਰਿ ਅੰਮ੍ਰਿਤਿ ਭਰੇ ਭੰਡਾਰ ਸਭੁ ਕਿਛੁ ਹੈ ਘਰਿ ਤਿਸ ਕੈ ਬਲਿਰਾਮ ਜੀਉ ॥
ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ ॥
ਆਦਿ ਜੁਗਾਦਿ ਭਗਤਨ ਕਾ ਰਾਖਾ ਉਸਤਤਿ ਕਰਿ ਕਰਿ ਜੀਵਾ ॥
ਨਾਨਕ ਨਾਮੁ ਮਹਾ ਰਸੁ ਮੀਠਾ ਅਨਦਿਨੁ ਮਨਿ ਤਨਿ ਪੀਵਾ ॥

... ... ... ...

ਹੋਇ ਰੇਣ ਸਾਧੂ ਪ੍ਰਭ ਅਰਾਧੂ ਆਪਣੇ ਪ੍ਰਭੁ ਭਾਵਾ ॥
ਬਿਨਵੰਤਿ ਨਾਨਕ ਦਇਆ ਧਾਰਹੁ ਸਦਾ ਹਰਿ ਗੁਣ ਗਾਵਾ ॥

ਤਿਲੰਗ ਮ: ੫

ਹਵਾਲ ਮਾਲੂਮੁ ਕਰਦੰ ਪਾਕ ਅਲਾਹ ॥
ਬਗੋ ਨਾਨਕ ਅਰਦਾਸਿ ਪੇਸਿ ਦਰਵੇਸ ਬੰਦਾਹ ॥

**ਗੁਰ ਵਾਕ, ਗੁਰ ਕਥਾ ਦਾਅਰੰਭ ਅਰਥ ਮੰਗਲ, ਬੇਨਤੀ ਤੇ ਮਨ ਦੀ ਮੰਗ ਨਮਿਤ ਇਹ ਲਿਖ ਹੁਣ ਮੈਂ ੧੯੯੮ ਸੰਮਤ ਵਿਚ ਸਵਾ ਲੱਖ ਪਾਠ ਆਦਿ ਗ੍ਰੰਥ ਸਾਹਿਬ ਦੇ ਅਰੰਭੇ ਬਾਬਤ ਅਗਲਾ ਹਾਲ ਲਿਖਦਾ ਹਾਂ।**

ਸੂਹੀ ਮਹਲਾ ੪

ਹਰਿ ਕੀ ਅਕਥ ਕਥਾ ਸੁਣਹੁ ਜਨ ਭਾਈ ॥
ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥

**ਗੁਰਵਾਕ ਅਨੁਸਾਰ ਆਪ ਸੰਤ ਜਨ ਗੁਰਭਾਈਓ ਸੁਣਹੁ ਜਿਸ ਕਰਕੇ ਆਪ ਦਾ ਭੀ ਸੰਸਾ ਦੂਖ ਸਭ**

ਦੂਰ ਹੋਵੇ। ਮਾਲਵੇ ਦੀ ਸੰਗਤ ਵਲੋਂ ਕੀਤੇ ਮੇਲੇ ਤੇ ਸਤਿਗੁਰੂ ਜੀ ਮੁਕਤਸਰ ਦਰਸ਼ਨ ਦਿਤੇ। ਨਾਮਧਾਰੀਆਂ ਤੋਂ ਵਧ ਹੋਰ ਸੰਗਤ ਭੀ ਬਹੁਤ ਨਿਰਮਲੇ, ਨਿਹੰਗ, ਉਦਾਸੀ ਅਕਾਲੀ, ਸਹਿਜਧਾਰੀ ਆਏ ਸੀ। ਆਲਮ ਜੀ, ਚੱਕਰਵਰਤੀ ਜੀ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਆਦਿ ਨੇ ਇਤਫਾਕ ਤੇ ਲੈਕਚਰ ਕੀਤੇ। ਸੰਗਤ ਤੇ ਬਹੁਤ ਅਸਰ ਹੋਇਆ। ਜਿਨੀਆਂ ਬੀੜਾਂ ਪ੍ਰਾਪਤ ਹੋ ਸਕੀਆਂ ਬੜੇ ਅਦਬ ਨਾਲ ਚੰਦੋਏ ਤਾਣ ਸਿੱਖਾਂ ਸਕੇਸ ਇਸ਼ਨਾਨ ਕਰ ਸਲੋਕਾਂ ਦੇ ਪਾਠ ਕੀਤੇ। ੧੦੮ ਪਾਠਾਂ ਦੇ ਭੋਗ ਪਾਏ। ਹਵਨ ਹੋਇਆ ਤੇ ਸਰਬ ਸੰਮਤੀ ਨਾਲ ਮਤੇ ਪਾਸ ਹੋਏ, ਜੈਕਾਰੇ ਗਜਾਏ।

ਇਹ ਮਤੇ ਪੇਸ਼ ਹੋਏ ਤੇ ਪਾਸ ਹੋਏ। (੧) ਗੁਰੂ ਨਾਨਕ ਜੀ ਦੇ ਡੇਰੇ ਜੋ ਨਵਾਂ ਕਾਨੂੰਨ ਬਣ ਖੋਂਹਦਾ ਏ ਉਹ ਉਦਾਸੀਆਂ ਕੋਲ ਹੀ ਰਹਿਣ। ਇਹ ਮਤਾ ਚੱਕਰਵਰਤੀ ਜੀ ਪੇਸ਼ ਕੀਤਾ, ਪੁਸ਼ਟੀ ਮਹੰਤ ਕੰਢਾ ਸਿੰਘ ਜੀ ਨਿਰਮਲੇ ਭੇਖ ਭਾਈਕੋਟ ਨੇ ਕੀਤੀ। ਹੋਰ ਪ੍ਰੋੜ੍ਹਤਾ ਨਿਹੰਗ ਹਰੀ ਸਿੰਘ ਅਕਾਲ ਬੁੰਗਾ ਮੁਕਤਸਰ ਨੇ ਕੀਤੀ। (੨) ਇਹ ਸੰਗਤ ਉਸ ਉਪੱਦਰ ਤੇ ਘ੍ਰਿਣਾ ਕਰਦੀ ਹੈ ਜੋ ਗੁਜਰਾਂਵਾਲੇ ਯਤੀਮਖਾਨੇ ਜੇਠ ਸੁਦੀ ਚੋਥ ਨੂੰ ਤਿੰਨ ਬੀੜਾਂ ਸਾੜ ਕੇ ਕੀਤਾ ਗਿਆ ਹੈ। ਤੇ ਚੁਪ ਕਰ ਰਹਿਣ ਤੇ ਸਭ ਪੰਥਾਂ ਉਤੇ ਰੋਸ ਕਰਦੀ ਏ ਤੇ ਜ਼ੋਰ ਦਿੰਦੀ ਏ, ਉਸ ਅਪ੍ਰਾਧੀ ਨੂੰ ਨੰਗਿਆਂ ਕਰ ਪੂਰਾ ਦੰਡ ਦੇਣਾ ਚਾਹੀਦਾ ਏ। ਤੇ ਇਸ ਮਤੇ ਦੀਆਂ ਨਕਲਾਂ ਸਭ ਅਖਬਾਰਾਂ ਵਾਲਿਆਂ, ਦੀਵਾਨਾਂ, ਪੰਥਾਂ ਨੂੰ ਭੇਜੀਆਂ ਜਾਣ। ਇਹ ਮਤਾ ਸੰਤ ਮੰਗਲ ਸਿੰਘ ਜੀ ਪੇਸ਼ ਕੀਤਾ। ਪੁਸ਼ਟੀ ਮਹੰਤ ਕੰਢਾ ਸਿੰਘ ਜੀ ਕੀਤੀ। (੩) ਸਤਿਗੁਰੂ ਜੀ ਨੂੰ ਵਿਸ਼ਵਾਸ ਦਿਵਾਉਂਦੇ ਹਾਂ, ਜਿਵੇਂ ਆਪ ਨੇ ਹੁਕਮ ਕੀਤਾ ਹੈ, ਸ਼ਾਂਤ ਰਹਿ ਸਖਤੀ ਸਹਿ ਆਪ ਦੀ ਦਇਆ ਨਾਲ ਪਾਠ ਕੀਤੇ ਜਾਣਗੇ। ਸੰਤ ਫਤਹਿ ਸਿੰਘ ਜੀ ਫਤੇਵਾਲ ਮਤਾ ਪੇਸ਼ ਕੀਤਾ। ਪੁਸ਼ਟੀ ਬਲਵੰਤ ਸਿੰਘ ਜੀ ਰੋਡਿਆਂਵਾਲੇ ਕੀਤੀ। (੪) ਉਨ੍ਹਾਂ ਸਜਣਾਂ ਅਗੇ ਅਰਜ਼ ਹੈ ਜੋ ਚੋਣਾਂ ਵਿਚ ਜਿੱਤਣ ਲਈ ਝੂਠਾ ਪ੍ਰਾਪੇਗੰਡਾ ਕਰਦੇ ਹਨ, ਪਾਠਾਂ ਦਾ ਪੱਜ ਪਾ, ਉਹ ਐਸਾ ਨਾ ਕਰਨ। ਸਗੋਂ ਸਿੱਖ ਪੰਥ ਵਿਚ ਸਲੂਕ ਰਖਣ ਦੇ ਯਤਨ ਕਰਨ। ਮਤਾ ਆਲਮ ਜੀ ਪੇਸ਼ ਕੀਤਾ। ਪੁਸ਼ਟੀ ਚੱਕਰਵਰਤੀ ਜੀ ਕੀਤੀ। ਇਹ ਮੇਲਾ ਮੁਕਤਸਰ ਵਾਲਾ ਅਗੇ ਹੋ ਨਾਹਰ ਸਿੰਘ ਗੁਰੂਸਰ, ਮਾਨ ਸਿੰਘ ਅਬੁਲਖਰਾਣਾ, ਸ: ਪ੍ਰੇਮ ਸਿੰਘ, ਸੰਤ ਕੌਰ ਸਿੰਘ ਜੀ ਗੁੰਬੀ, ਸੰਤ ਸਰਮੁਖ ਸਿੰਘ ਜੀ, ਮਹੰਤ ਹਰੀ ਸਿੰਘ ਜੀ, ਉਤਮ ਸਿੰਘ ਜੀ ਰੁਪਾਣਾ ਤੇ ਸੰਤ ਦਿਆਲ ਸਿੰਘ ਜੀ ਨੇ ਉਦਮ ਕਰ ਇਤਫਾਕ ਤੇ ਪਾਠਾਂ ਦੇ ਸਿਰੇ ਚਾੜ੍ਹਨ ਅਰਥ ਕੀਤਾ।

ਨਾਮਧਾਰੀ ਦਰਬਾਰ ਵਲੋਂ ਜ਼ਰੂਰੀ ਐਲਾਨ ਸ: ਆਤਮਾ ਸਿੰਘ ਜੀ ਛਾਪਿਆ। ਅਸਾਂ ਪਾਠਾਂ ਲਈ ਅਗੇ ਹੀ ਬਹੁਤ ਬੀੜਾਂ ਖਰੀਦੀਆਂ ਹਨ, ਹੁਣ ਸਵਾ ਲੱਖ ਬੀੜ ਖਰੀਦਣੀ ਔਖੀ ਹੈ। ਸਾਡੇ ਭਾਵਾਂ ਨੂੰ ਬਹੁਤ ਗਲਤ ਸਮਝਿਆ ਗਿਆ ਹੈ। ਸਮਾਚਾਰੀਏ ਵੀਰ ਸਿੰਘੀਏ, ਰਣਧੀਰ ਸਿੰਘੀਏ, ਸੇਵਾ ਸਿੰਘ ਘੁੰਗਰਾਣਾ, ਸ਼ਾਮ ਸਿੰਘ ਮੁਕੰਦਪੁਰੀ, ਭਗਵਾਨ ਸਿੰਘ, ਬਚਿਤਰ ਸਿੰਘ ਰੇਰੂ ਸਾਹਿਬ, ਰਾਮਪੁਰ ਆਦਿ ਸੁਣ ਲੈਣ। ਅਠ ਨੌ ਹਜ਼ਾਰ ਨਾਮਧਾਰੀ ਬੀੜਾਂ ਤੋਂ ਪੋਥੀਆਂ ਤੋਂ ਕੰਠੋਂ ਪਾਠ ਗੁਰਬਾਣੀ ਦਾ ਕਰ ਰਹੇ ਹਨ। ਜੋ ਭਾਣਾ ਵਰਤੇਗਾ, ਜਰਾਂਗੇ। ਤੇ ਪਾਠ ਕਰਾਂਗੇ। ਉਸ ਨੌਰੰਗਾਬਾਦੀਏ ਭਾਈ ਵੀਰ ਸਿੰਘ ਜੀ ਵਾਂਗੂੰ ਅਸੀਂ ਸਿੱਖ, ਪਰ ਜੇ ਕੋਈ ਗਲਤ ਹਰਕਤ ਸਾਡੇ ਸਤਿਗੁਰ ਜੀ ਬਾਬਤ ਤੁਸਾਂ ਕੀਤੀ ਤਾਂ ਜੋ ਗੁਰੂ ਅਮਰਦਾਸ ਜੀ ਵੇਲੇ ਤਪੇ ਤੇ ਵਰਤਿਆ ਸੀ, ਸੋ ਭਾਣਾ ਤੁਸਾਂ ਤੇ ਵਰਤ ਜਾਵੇਗਾ। ਇਹ ਤਾਂ ਲਿਖਣਾ ਪਿਆ ਸੀ ਕਿ ਇਹ ਲੋਕ ਸਤਿਗੁਰੂ ਜੀ ਦੀ ਸ਼ਾਨ ਵਿਰੁਧ ਕਈ ਮਾੜੇ

ਤੇ ਗੰਦੇ ਮੰਦੇ ਬੋਲੇ ਕਢਦੇ ਸੀ। ਜਿਹਾ ਕਿ ਜਿਸ ਨੇ ਸਾਡੇ ਗੁਰੂ ਦਾ ਅੰਗ ਅੰਗ ਕੀਤਾ ਹੈ, ਅਸੀਂ ਉਸ ਦਾ ਭੀ ਕਰਾਂਗੇ, ਆਦਿ।

## *ਭਾਈ ਰਣਧੀਰ ਸਿੰਘ ਜੀ*

ਸੰਤ ਭਾਈ ਰਣਧੀਰ ਸਿੰਘ ਨਾਰੰਗਵਾਲੀਏ ਇਹ ਐਲਾਨ ਨਾਮਧਾਰੀ ਦਰਬਾਰ ਵਲੋਂ ਤੇ ਸ: ਆਤਮਾ ਸਿੰਘ ਜੀ ਰਾਵਲਪਿੰਡੀ ਦੇ ਨਾਮ ਤਲੇ ਛਪਿਆ ਸੁਣ ਆਪ ਤੇ ਡਰ ਗਿਆ ਕਿਉਂਕਿ ਉਹ ਜਾਣਦਾ ਸੀ ਨਾਮਧਾਰੀ ਆਪਣੇ ਧਰਮ ਦੀ ਰਖਿਆ ਤੇ ਲਾਜ ਤੇ ਮਰਨਾ ਜਾਣਦੇ ਹਨ। ਅੰਮ੍ਰਿਤਸਰ ਭੀ ਗੁਰਦੁਆਰੇ ਦੀ ਬੇਅਦਬੀ ਤੇ ਰਾਇ ਕੋਟ ਭੀ ਇਨ੍ਹਾਂ ਨਾ ਸਹਾਰੀ ਸੀ ਤੇ ਬੁਚੜਾਂ ਨੂੰ ਮਾਰ ਫਾਹੇ ਲਗੇ ਸੀ। ਮਲੇਰ ਕੋਟਲੇ ਭੀ ਤੋਪਾਂ ਸਾਹਵੇਂ ਖਲੋ ਭੱਜ ਭੱਜ ਉਡੇ ਸੀ। ਇਕ ਮੁੰਡੇ ਨੇ ਕਾਵਨ ਡਿਪਟੀ ਦੀ ਦਾੜ੍ਹੀ ਫੜ ਹੁਜਕਾ ਮਾਰ ਉਸ ਨੂੰ ਕੁਰਸੀਉਂ ਲਾਹ ਲਿਆ ਸੀ ਤੇ ਤਾਂ ਹੱਥ ਛੱਡੇ ਸੀ ਜੇ ਸਿਰ ਲੱਥ ਗਿਆ ਸੀ। ਇਸੇ ਤਰ੍ਹਾਂ ਤਦੋਂ ਭੀ ਪਾਠਾਂ ਦੇ ਕਰਨ ਤੋਂ ਕੈਦਾਂ ਤੇ ਜੁਰਮਾਨੇ ਤੇ ਹੋਰ ਹਰਜਾਨੇ ਜਰੇ ਸੀ। ਬਦੇਸ਼ਾਂ ਚੋਂ ਆਏ ਆਪਣੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਅਤਰੀ ਖਾਨੇ ਵਾਲੀ ਨੂੰ ਸਣੇ ਉਸ ਦੇ ਬੇਲੀ ਤੇਲੀ ਤੇ ਹੋਰ ਸਾਥੀਆਂ ਦੇ ਮਾਰ ਪਾਰ ਬੁਲਾ ਨਿਕਲ ਗਏ ਸੀ। ਤੇ ਬਾਅਦ ਇਕਬਾਲੀ ਹੋ ਬਰੀ ਭੀ ਹੋ ਗਏ ਸੀ। ਓਵੇਂ ਹੀ ਆਪਣੇ ਗੁਰੂ ਦੀ ਆਗਿਆ ਦਾ ਪਾਲਣ ਕਰਦੇ ਕਿਸੇ ਤੋਂ ਡਰਦੇ ਨਹੀਂ ਜਾਪਦੇ। ਪਰ ਆਪਣਾ ਓਪਰਾ ਭੜ ਰਖਣ ਲਈ ਰਣਧੀਰ ਸਿੰਘ ਕਿਸੇ ਕਿਸੇ ਨੂੰ ਕਹਿੰਦਾ ਸੀ, "ਜੋ ਪ੍ਰਤਾਪ ਸਿੰਘ ਦਾ ਸਿਰ ਵੱਢ ਕੇ ਲਿਆਵੇ, ਮੈਂ ਮੂਹੋਂ ਮੰਗਿਆ ਉਸ ਨੂੰ ਧਨ ਪਦਾਰਥ, ਮਾਨ ਦੇਵਾਂਗਾ।" ਇਹ ਭਾਈ ਜੀ ਭਾਈ ਵੀਰ ਸਿੰਘ ਨਾਲੋਂ ਪੰਥ ਵਿਚ ਚੰਗੇ ਭੀ ਜਾਣੇ ਜਾਂਦੇ ਸੀ ਕਿਉਂਕਿ ਰਕਾਬ ਗੰਜ ਗੁਰਦੁਆਰੇ ਦਿਲੀ ਦੀ ਕੰਧ ਸਮੇਂ ਭੀ ਇਹ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਵਾਂਗੂ ਉਥੇ ਪੁਜੇ ਸੀ। ਤੇ ਬਾਅਦ ਦੇਸ਼-ਭਗਤੀ ਵਿਚ ਭੀ ਕੈਦ ਹੋਏ ਰਹੇ ਤੇ ਭਜਨ ਬਾਣੀ ਵਾਲੇ ਪਾਸੇ ਭੀ ਚੰਗੇ ਲਗੇ, ਲੋਕ ਇਨ੍ਹਾਂ ਨੂੰ ਜਾਣਦੇ ਸੀ। ਇਹ ਜਿਧਰ ਲਗਦੇ ਸੀ ਸਾਰੇ ਹੀ ਲਗ ਜਾਂਦੇ ਸੀ। ਗ੍ਰੰਥ ਸਾਹਿਬ ਨੂੰ ਗਰਮੀਆਂ ਵਿਚ ਪੱਖਾ ਝਲਦੇ ਤੇ ਸਰਦੀਆਂ ਵਿਚ ਪੀੜ੍ਹੇ ਤਲੇ ਅੰਗੀਠਾ ਗਰਮਾ ਧਰਦੇ। ਬੀੜ ਨੂੰ ਭਾਰੇ ਗਰਮ ਕਪੜੇ ਭੀ ਪਹਿਰਾਂਦੇ ਸੀ, ਭਾਵੇਂ ਸਹੀ ਸੋਝੀਵਾਨ ਸਿੱਖ ਇਹ ਅੰਧ ਵਿਸ਼ਵਾਸ ਤੇ ਬੁੱਤ ਪੂਜਾ ਹੀ ਗਿਣਦੇ ਸੀ।

ਸਤਿਗੁਰੂ ਨਾਨਕ ਦੇਵ ਜੀ ਅਗੇ, ਅੰਦਰੋਂ ਰਣਧੀਰ ਸਿੰਘ ਜੀ ਇਕ ਦਿਨ ਅਰਦਾਸ ਕੀਤੀ, ਹੇ ਸੱਚੇ ਪਾਤਿਸ਼ਾਹੋ, ਜੋ ਅਸਲੀਅਤ ਹੈ, ਮੈਨੂੰ ਸੋ ਚਾਨਣਾ ਮਿਲੇ। ਤੇ ਮੇਰੀ ਦੁਬਿਧਾ ਮੁਕੇ। ਮੈਨੂੰ ਭੈ ਭੀ ਆਉਂਦਾ ਹੈ ਤੇ ਅਫਸੋਸ ਭੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅੰਮ੍ਰਿਤਸਰੋਂ ਲਾਲ ਸਿੰਘ ਡਰਾਈ-ਵਰ ਤੇ ਭਾਈ ਵਜ਼ੀਰ ਸਿੰਘ ਜੀ ਨੂੰ ਕਾਰ ਤੇ ਸਾਥ ਲੈ ਇਕ ਦਿਨ ਨਾਰੰਗਵਾਲ ਤਰਕਾਲਾਂ ਵੇਲੇ ਜਾ ਰਣਧੀਰ ਸਿੰਘ ਜੀ ਦੇ ਮਕਾਨ ਤਲੇ ਖਲੋ ਅਵਾਜ਼ ਦਿੱਤੀ, ਭਾਈ ਸਾਹਿਬ ਜੀ ਦਰਸ਼ਨ ਦਿਉ। ਭਾਈ ਹੋਰਾਂ ਤਲੇ ਦੇਖਿਆ ਤੇ ਨਾਮਧਾਰੀ ਸਿੱਖ ਜਾਣ, ਸੋਚੀਂ ਪੈ ਹੌਸਲਾ ਧਾਰ ਇਕੱਲੇ ਹੀ ਆਏ। ਸਤਿਗੁਰੂ ਜੀ ਪਉੜੀ ਵਲ ਦੋ ਕਦਮ ਅਗੇ ਹੋ ਮਿਲੇ ਤੇ ਸਤਿ ਸ੍ਰੀ ਅਕਾਲ ਕਹੀ। ਤਾਂ ਭਾਈ ਸਾਹਿਬ ਫਤਹਿ ਬੁਲਾ ਅਸਚਰਜ ਹੋ ਕਿਹਾ, ਆਓ ਮਹਾਰਾਜ, ਐਸ ਵੇਲੇ ਕਿਵੇਂ, ਕਿਧਰੋਂ ਰਸਤਾ ਏਧਰ ਦਾ

ਢੂੰਡ ਆਏ। ਸਤਿਗੁਰੂ ਜੀ ਬੜੇ ਖੇੜੇ ਦੇ ਸੁਭਾ ਹਸਦੇ ਚਿਹਰੇ ਕਿਹਾ, ਅਸੀਂ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਤੇ ਜਗਤ ਦੇ ਭਲੇ ਲਈ ਪਾਠ ਅਰੰਭੇ ਹਨ ਤੇ ਜੋ ਇਤਰਾਜ਼ ਸਾਡੇ ਤੇ ਆਇਆ ਸੀ, ਸੋ ਭੀ ਮਿਟਾ ਦਿੱਤਾ ਹੈ। ਪਰ ਆਪ ਦੀ ਦੁਚਿਤੀ ਤੇ ਤਕਲੀਫ ਅਜੇ ਅੰਦਰੋਂ ਨਾ ਮੁਕੀ ਜਾਣ ਆਏ ਹਾਂ। ਜੇ ਅਸੀਂ ਮੰਦਾ ਕਰਦੇ ਹਾਂ ਤਾਂ ਤੁਸੀਂ ਰਕਮ ਕਿਉਂ ਭਰਦੇ ਹੋ। ਜੋ ਜੀਅ ਚਾਹੇ ਹੁਣੇ ਕਰ ਲਵੋ। ਇਹ ਸੁਣ ਭਾਈ ਰਣਧੀਰ ਸਿੰਘ ਜੀ ਹੱਥ ਜੋੜ ਚਰਨਾਂ ਵਲ ਝੁਕੇ। ਸਤਿਗੁਰੂ ਜੀ ਰੋਕ ਕਿਹਾ, ਤੁਸੀਂ ਸੰਤ ਹੋ। ਤਾਂ ਭਾਈ ਜੀ ਕਿਹਾ, ਗੁਰੂ ਨਾਨਕ ਜੀ ਦੀ ਦਯਾ ਨਾਲ ਮੇਰੀ ਦੁਬਿਧਾ ਮੁਕ ਗਈ ਹੈ। ਤਾਂ ਸਤਿਗੁਰੂ ਜੀ ਹਸਦੇ ੨ ਸਤਿ ਸ੍ਰੀ ਅਕਾਲ ਕਹਿ ਵਾਪਸ ਅੰਮ੍ਰਿਤਸਰੋਂ ਹੋ ਸ੍ਰੀ ਭੈਣੀ ਸਾਹਿਬ ਆਏ। ਇਹ ਵਾਰਤਾ ਸੁਣੀ ਤੇ ਮੈਂ ਹੋਰ ਸਿੱਖ ਤੋਂ ਭੀ ਸੀ, ਭਾਈ ਵਜ਼ੀਰ ਸਿੰਘ ਜੀ ਤੇ ਲਾਲ ਸਿੰਘ ਜੀ ਨੇ ਦਸ ਪ੍ਰਤੀਤ ਕਰਾਈ।

ਅਨੰਦਪੁਰ ਵਲੋਂ ਨਿਹੰਗਾਂ ਦਾ ਜੱਥਾ ਤੁਰਿਆ ਕਿ ਭੈਣੀ ਦੇ ਪ੍ਰਤਾਪ ਸਿੰਘ ਨੂੰ ਪਾਰ ਬੁਲਾ ਰਣਧੀਰ ਸਿੰਘ ਹੋਰਾਂ ਤੋਂ ਮਾਇਆ ਦੇ ਗਫੇ ਲਵਾਂਗੇ। ਤੇ ਦੇਗਾਂ ਸੁਖੇ ਦੀਆਂ ਉਡਾਵਾਂਗੇ। ਰਾਹੇ ਇਕ ਪਿੰਡ ਉਜਾੜਾ ਕੀਤਾ। ਲੋਕਾਂ ਤੋਂ ਮਾਰ ਖਾ ਪਿਛਾਂਹ ਪਰਤੇ। ਕਿਸੇ ਪੁਛਿਆ, ਨਿਹੰਗ ਜੀ ਛੇਤੀ ਮੁੜ ਪਏ ਹੋ। ਤਾਂ ਕਿਹੋ ਨੇ, ਹਜ਼ੂਰੀ ਦੀਦਾਰੇ ਰਾਹੇ ਹੀ ਹੋ ਗਏ ਹਨ, ਤੋੜ ਜਾਣ ਦੀ ਲੋੜ ਹੀ ਨਹੀਂ ਰਹੀ।

ਰੋਡੇ ਜ਼ਿਲਾ ਫੀਰੋਜ਼ਪੁਰ ਦੀ ਸੰਗਤ ਮੇਲਾ ਅਰੰਭਿਆ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਆਲਮ ਜੀ ਤੇ ਚੱਕਰਵਰਤੀ ਜੀ ਸਾਥ ਸੀ। ਸੰਤ ਫਤਹਿ ਸਿੰਘ ਜੀ ਭਗਤੇ ਦੇ ਤੇ ਭਗਤ ਸਿੰਘ ਜੀ ਧਿੰਗੜਾਂ ਦੇ ਹੱਲੇ ਦੇ ਦੀਵਾਨ ਲਾਏ। ਆਲਮ ਜੀ, ਚੱਕਰਵਰਤੀ ਜੀ ਇਤਫਾਕ ਤੇ ਲੈਕਚਰ ਕੀਤੇ। ਸਤਿਗੁਰੂ ਜੀ ਨਾਮਧਾਰੀਆਂ ਨੂੰ ਨਿੰਦਾ ਸੁਣ ਕੇ ਭੀ ਸ਼ਾਂਤ ਰਹਿਣ ਦਾ ਉਪਦੇਸ਼ ਦਿੱਤਾ ਤੇ ਬਚਨ ਸੁਣਾਇਆ, "ਗਿਆਨੀ ਧਿਆਨੀ, ਗੁਣੀ ਧਨਾਢ, ਨਾਮ ਜਪਤ ਘਰਿ ਘਰਿ ਮਹਿ ਆਢ" ਜੋ ਗੁਰਵਾਕ ਹੈ, ਉਹੋ ਦੁਬਿਧਾ ਤੁਹਾਡੇ ਨਾਲ ਵਰਤਦੀ ਹੈ। ਤੁਸੀਂ ਭਜਨ ਬਾਣੀ ਕਰੋ, ਤੁਹਾਡਾ ਰਖਿਅਕ ਗੁਰੂ ਹੈ। ਦੂਜੇ ਬੰਨੇ ਜੋ ਅਕਾਲੀ ਸ਼੍ਰੋਮਣੀ ਕਮੇਟੀ ਵਲੋਂ ਮੁਨਕਰ ਸੀ, ਉਨ੍ਹਾਂ ਰੌਲਾ ਸਪੀਕਰ ਲਾ ਪਾਣਾ ਸ਼ੁਰੂ ਕੀਤਾ। ਰੋਡਿਆਂ ਦੇ ਸਿੱਖ ਨਾਮਧਾਰੀ ਲੜਨਾ ਚਾਹੁਣ, ਸਤਿਗੁਰੂ ਜੀ ਕਿਹਾ ਤੁਸੀਂ ਜਾ ਕੇ ਸਹਿਜ ਨਾਲ ਅਰਜ਼ ਕਰੋ, ਸਿੱਖਾਂ ਜਾ ਕੇ ਕਿਹਾ, ਜਦ ਅਸੀਂ ਤੁਹਾਡੀ ਨਿੰਦਾ ਨਹੀਂ ਕਰਦੇ, ਪਾਠ ਕਰਨ ਦਾ ਪਰਚਾਰ ਕਰਦੇ ਹਾਂ, ਤਾਂ ਤੁਸੀਂ ਭੀ ਗੁਰਬਾਣੀ ਹੀ ਪੜ੍ਹੋ। ਤਾਂ ਅਕਾਲੀਆਂ ਕਿਹਾ, ਜੇ ਤੁਹਾਡਾ ਗੁਰੂ ਸ਼ਕਤਵਾਨ ਹੈ ਤਾਂ ਸਾਡਾ ਸਪੀਕਰ ਹੀ ਬੰਦ ਕਰੇ। ਸਿੱਖ ਜੋ ਗੁਰੂ ਨੂੰ ਭਾਵੇ ਕਹਿ ਮੁੜੇ ਤਾਂ ਸਪੀਕਰ ਵਜਣੋ ਰੁਕ ਗਿਆ। ਜਤਨ ਕੀਤੇ ਭੀ ਨਾ ਬੋਲਿਆ। ਸਿਆਣੇ ਤੇ ਨਾਮਧਾਰੀ ਸੰਗਤ ਵਿਚ ਆ ਬੈਠ ਘੰਟਾ ਨਾਮ ਸਿਮਰਨ ਕਰ ਤੇ ਕੀਰਤਨ ਸੁਣ ਸ਼ਾਂਤ ਹੋਏ ਤੇ ਜੋ ਨਾ ਨਾਮਧਾਰੀਆਂ ਦੇ ਦੀਵਾਨ ਵਿਚ ਆਏ, ਉਨ੍ਹਾਂ ਨੂੰ ਉਨ੍ਹਾਂ ਦੇ ਆਪਣਿਆਂ ਹੀ ਜਾ ਕਿਹਾ, ਨਿਰਵੈਰੇ ਨਾਲ ਜੋ ਵੈਰ ਰਚਾਏ, ਸਭ ਪਾਪ ਜਗਤੇ ਕਾ ਤਿੰਨ ਸਿਰ ਲਇਆ। ਇਹ ਗੁਰ ਵਾਕ ਅੱਜ ਅਖੀਂ ਵਰਤਦਾ ਵੇਖ ਲਿਆ ਜੇ। ਫੇਰ ਕਿਉਂ ਨਹੀਂ ਖਲੋਂਦੇ। ਇਹ ਵਾਰਤਾ ਜਿਨ੍ਹਾਂ ਸਾਧਾਂ ਵਿਚ ਹੋ ਸੁਣੀ ਦੇਖੀ ਹੈ, ਮੈਨੂੰ ਉਨ੍ਹਾਂ ਦੱਸੀ ਹੈ। ਸੋ ਦਸਦੇ ਹਨ ਕਿ ਸੰਤ ਇੰਦਰ ਸਿੰਘ ਜੀ ਵੈਰਾਗੀ ਸੁਭਾ ਹੋ ਉਸ ਸਮੇਂ ਕਹਿ ਰਹੇ ਸੀ, ਹੇ ਸੱਚੇ ਪਾਤਸ਼ਾਹ ਇਨ੍ਹਾਂ ਭੁਲੜ ਭਰਾਵਾਂ ਨੂੰ ਸੁਮੱਤ ਬਖਸ਼। ਅਸੀਂ ਤੇ ਮਨਸੂਰ ਵਾਂਗੂ ਸੂਲੀ

ਤੇ ਚੜ੍ਹ ਭੀ ਤੇਰੀ ਬਾਣੀ ਦੀ ਰਟ ਐਨਲਹੱਕ ਵਾਂਗੂ ਲਾਵਾਂਗੇ।

ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਆਲਮ ਜੀ ਤੇ ਚੱਕਰਵਰਤੀ ਜੀ ਦੇ ਖੋਟੇ ਜ਼ਿਲਾ ਫੀਰੋਜ਼ਪੁਰ ਦੀ ਸੰਗਤ ਵਲੋਂ ਮੇਲੇ ਕੀਤੇ ਤੇ ਦਰਸ਼ਨ ਦਿੱਤੇ ੧੯ ਸਉਣ। ਸੰਗਤ ਅਗੋਂ ਆ ਸਵਾਗਤ ਕੀਤਾ। ਸਤਿਗੁਰੂ ਜੀ ਦੀਵਾਨ ਅਥਾਨ ਤੇ ਆਏ। ਸ਼ਬਦ ਪੜ੍ਹਦੇ ਰਾਗੀਆਂ ਨੂੰ ਸੀਸ ਨਿਵਾ ਆਸਣ ਤੇ ਸਜੇ। ਸੰਗਤ ਆ ਮਾਇਆ ਬਸਤਰ ਭੇਟ ਧਰ ਨਮਸਕਾਰਾਂ ਕੀਤੀਆਂ ਤੇ ਇਕ ਘੰਟਾ ਨਾਮ ਸਿਮਰਨ ਅਡੋਲ ਬਹਿ ਕਰਨ ਦੇ ਅਰਦਾਸੇ ਬਾਅਦ ਆਲਮ ਜੀ ਲੈਕਚਰ ਕੀਤਾ। ਨਾਮ ਸਿਮਰਨ ਤੇ ਬਾਣੀ ਪੜ੍ਹਨ ਦਾ ਮਹਾਤਮ ਦੱਸਿਆ। ੨੦ ਸਉਣ ਨੂੰ ਆਸਾ ਦੀ ਵਾਰ ਸਤਿਗੁਰੂ ਜੀ ਸੰਗਤ ਨਾਲ ਰਲ ਕੇ ਲਾਈ। ਤੇ ਵਾਰ ਦੇ ਭੋਗ ਬਾਅਦ ਲੈਕਚਰ ਸ਼ੁਰੂ ਹੋਏ। ਇਸ ਮੇਲੇ ਤੇ ਗਿਆਨੀ ਜੀ ਮੋੜਾਂਦੇ, ਇੰਦਰ ਸਿੰਘ ਜੀ, ਤੇਜਾ ਸਿੰਘ ਜੀ ਪਰਧਾਨ ਡਿਸਟ੍ਰਿਕਟ ਕਮੇਟੀ ਕਿਸਾਨ ਲੁਧਿਆਣਾ, ਅਜਮੇਰ ਸਿੰਘ ਗਰੇਵਾਲ ਬੀ-ਏ, ਸਾਧੂ ਸਿੰਘ ਦਰਦ ਆਦਿ ਪੁਜੇ ਹੋਏ ਸੀ। ਸਭ ਤੋਂ ਪਹਿਲਾਂ ਚੱਕਰਵਰਤੀ ਜੀ ਦੱਸਿਆ, ਜਿਵੇਂ ਅਜ਼ਾਦੀ ਦੀ ਲਹਿਰ ਨਾ-ਮਿਲਵਰਤਣ ਦਾ ਮੁਢ ਸ੍ਰੀ ਭੈਣੀ ਸਾਹਿਬ ਤੋਂ ਬੱਧਾ ਸੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਤਿਵੇਂ ਗੁਰਮਰਯਾਦਾ ਅਨੰਦ ਦਾ ਮੁਢ ਸਤਿਗੁਰੂ ਜੀ ਇਸ ਖੋਟੇ ਨੱਗਰ ਤੋਂ ਬੱਧਾ ਸੀ। ਗਿਆਨੀ ਇੰਦਰ ਸਿੰਘ ਜੀ ਕਿਹਾ, ਭਾਵੇਂ ਮੈਂ ਨਾਮਧਾਰੀ ਨਹੀਂ ਤਾਂ ਭੀ ਬਾਬਾ ਰਾਮ ਸਿੰਘ ਜੀ ਦੇ ਕੀਤੇ ਕੰਮਾਂ ਤੇ ਕੁਰਬਾਨੀ ਵਲੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਸਾਡੇ ਸਿੱਖ ਪੰਥ ਦਾ ਮੂੰਹ ਅੰਗਰੇਜ਼ ਦੀ ਗੁਲਾਮੀ ਤੋਂ ਜੇ ਧੋਣਾ ਏ, ਤਾਂ ਬਾਬਾ ਰਾਮ ਸਿੰਘ ਜੀ ਹੀ ਧੋਣਾ ਹੈ ਤੇ ਹੁਣ ਜੋ ਪਾਠ ਇਨ੍ਹਾਂ ਬਾਬਾ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਸਭ ਦੇ ਭਲੇ ਲਈ ਹੋ ਰਹੇ ਹਨ, ਇਹ ਭੀ ਭੈਣੀ ਸਾਹਿਬ ਦੇ ਹੀ ਹਿੱਸੇ ਪੁੰਨ ਧਰਮ ਆਇਆ ਹੋਇਆ ਹੈ। ਅਸੀਂ ਤੇ ਸਗੋਂ ਪਾਠ ਰੋਕਣ ਵਲ ਲਗੇ ਹਾਂ, ਜਿਵੇਂ ਤਦੋਂ ਬਾਬਾ ਰਾਮ ਸਿੰਘ ਜੀ ਦੇ ਖਿਲਾਫ ਹੋਦੇ ਸਾਂ ਬਦਨਾਮ ਕਰਨ ਨੂੰ। ਗਲ ਤੇ ਵੋਟਾਂ ਤੇ ਧੜੇਬੰਦੀ ਦੀ ਏ। ਪਾਠਾਂ ਤੇ ਬਾਣੀ ਦੀ ਬੇਅਦਬੀ ਦਾ ਤਾਂ ਪੱਜ ਹੀ ਸਰਕਾਰ ਨੇ ਆਪਣੇ ਬੰਦੇ ਪੰਥ ਵਿਚ ਵਾੜ ਪਾੜਨ ਲਈ ਪਾਇਆ ਹੋਇਆ ਹੈ। ਹੁਣ ਇਤਫਾਕ ਦੀ ਸਖ਼ਤ ਲੋੜ ਏ।

ਤੇਜਾ ਸਿੰਘ ਜੀ ਸਫਰੀ ਨੇ ਲੈਕਚਰ ਕੀਤਾ ਤੇ ਦਸਿਆ ਕਿ ਮੈਂ ਗੁਜਰਾਤ ਜੇਲ੍ਹ ਵਿਚ ਮਹਾਰਾਜ ਨਿਹਾਲ ਸਿੰਘ ਜੀ ਤੇ ਸਰਹੱਦੀ ਗਾਂਧੀ ਖਾਨ ਅਬਦੁਲ ਗੁਫਾਰ ਖਾਨ ਨਾਲ ਰਹਿ ਜੋ ਸਿਖਿਆ ਲਈ ਹੈ, ਨਾਮਧਾਰੀਆਂ ਨੂੰ ਜਿੰਨਾ ਕੁ ਜਾਣਿਆ ਹੈ, ਤੇ ਹੁਣ ਜੋ ਕੁਝ ਹੋ ਰਿਹਾ ਹੈ, ਦੁਨੀਆਂ ਦੇ ਲੋਕ ਇਹ ਕਿਵੇਂ ਕਰ ਸਕਦੇ ਹਨ। ਇਹ ਤਾਂ ਰੋਕ ਟੋਕ ਹੀ ਜਾਣਦੇ ਹਨ। ਸਾਧੂ ਸਿੰਘ ਦਰਦ ਤੇ ਅਜਮੇਰ ਸਿੰਘ ਜੀ ਕਿਹਾ, ਲੁਧਿਆਣੇ ਜਦ ਜਵਾਹਰ ਲਾਲ ਜੀ ਆਲ ਇੰਡੀਆ ਸਟੇਟ ਕਾਨਫ੍ਰੰਸ ਤੇ ਆਏ ਸੀ, ਤਾਂ ਕਿਹਾ ਸੀ ਮੈਂ ਭੈਣੀ ਸਾਹਿਬ ਦੀ ਧਰਤੀ ਨੂੰ ਚਲ ਕੇ ਨਮਸਕਾਰ ਕਰਾਂਗਾ। ਤੇ ਭੈਣੀ ਸਾਹਿਬ ਜਾ ਕੇ ਉਨ੍ਹਾਂ ਬਾਬਾ ਪ੍ਰਤਾਪ ਸਿੰਘ ਜੀ ਤੋਂ ਭੈਣੀ ਸਾਹਿਬ ਤੇ ਵਰਤਿਆ ਭਾਣਾ ਤੇ ਹਾਲ-ਚਾਲ ਸੁਣਿਆਂ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਅੱਥਰੂ ਆ ਗਏ ਤੇ ਹਉਕਾ ਭਰ ਕਿਹਾ ਸੀ, ਕਿ ਇਨ੍ਹਾਂ ਲੋਕਾਂ ਨਾਲ ਇਹ ਸਲੂਕ ਕੀਤਾ ਗਿਆ ਹੈ। ਤਿਵੇਂ ਹੁਣ ਮੈਂ ਹੈਰਾਨ ਹਾਂ, ਗੁਰਬਾਣੀ ਦਾ ਪਾਠ ਕਰਨ ਵਾਲਿਆਂ ਦੀ ਵਿਰੋਧਤਾ ਕਰਨ ਵਾਲੇ ਕੁਝ ਸੋਚਦੇ ਹੀ ਨਹੀਂ। ਠੀਕ ਆਖਦੇ ਹਨ ਪੱਖਪਾਤ ਮੱਤ ਦਾ ਵੈਰੀ ਹੁੰਦਾ ਹੈ। ਆਲਮ ਜੀ ਕਿਹਾ, ਅੰਗਰੇਜ਼ ਜੋ ਲਿਖਿਆ ਹੈ, ਕੂਕੇ ਵਾਸਤੇ ਅੰਗ੍ਰੇਜ਼ੀ ਸਰਕਾਰ

ਦਾ ਵਫਾਦਾਰ ਹੋ ਕੇ ਰਹਿਣਾ ਨਾ-ਮੁਮਕਿਨ ਹੈ। ਉਹ ਸਾਬਤ ਕਰਦਾ ਏ ਕਿ ਬਾਕੀ ਸਭ ਤੇ ਅੰਗ੍ਰੇਜ਼ਾਂ ਦਾ ਇਤਬਾਰ ਹੈ। ਪਰ ਅਸਾਂ ਇਹੋ ਹੀ ਆਪਣੇ ਲਈ ਉਸ ਦਾ ਲਿਖਿਆ ਲੋੜਦੇ ਹਾਂ। ਬਾਅਦ ਮਤਾ ਪਾਸ ਹੋਇਆ ਸਰਬ ਸੰਮਤੀ ਨਾਲ ਕਿ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਸੀਂ ਨਾਮਧਾਰੀ ਸ਼ਾਂਤ ਰਹਿ ਵਾਧਾ ਸਹਿ ਪਾਠ ਸਿਰ ਚਾੜ੍ਹਾਂਗੇ ਤੇ ਗੁਜਰਾਂਵਾਲੇ ਗ੍ਰੰਥ ਸਾਹਿਬ ਸਾੜੇ ਜਾਣ ਦੀ ਬੇਅਦਬੀ ਤੇ ਗਲਤ ਛਾਪੇ ਜਾਣੇ ਗ੍ਰੰਥ ਸਾਹਿਬ ਵਾਲੀ ਗਲਤੀ ਕਰਨ ਵਾਲਿਆਂ ਦੀ ਪੰਥ ਨੂੰ ਪੂਰੀ ਪੜਤਾਲ ਕਰਨੀ ਚਾਹੀਦੀ ਹੈ। ਜੋ ਹਰ ਗੁਰਸਿੱਖ ਮਾਤਰ ਦਾ ਫਰਜ਼ ਹੈ। ਹਵਨ ਹੋਇਆ, ਬਾੜਾਂ ਪ੍ਰਕਾਸ਼, ਸਲੋਕ ਪੜ੍ਹ ੨੦੦ ਪਾਠਾਂ ਦੇ ਭੋਗ ਪਾਏ ਗਏ। ਅਰਦਾਸਾ ਕਰ ਖੁਲ੍ਹਾ ਕੜਾਹ ਪ੍ਰਸ਼ਾਦਿ ਵਰਤਾਇਆ। ਸਤਿਗੁਰੂ ਜੀ ਹਿੰਮਤਪੁਰੇ, ਧੂੜਕੋਟ ਭੀ ਪਾਠਾਂ ਦੇ ਭੋਗ ਪਾਏ। ਭੈਣੀ ਸਾਹਿਬ ਆ ਦਰਸ਼ਨ ਦਿੱਤੇ। ਸੰਗਤ ਜੈਕਾਰੇ ਗਜਾਏ।

ਅਕਾਲ ਤਖਤ ਅੰਮ੍ਰਿਤਸਰੋਂ ਤੇ ਅਨੰਦਪੁਰ ਸਾਹਿਬੋਂ ਨਿਹੰਗਾਂ ਨੂੰ ਚਿੱਠੀਆਂ ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਲਿਖੀਆਂ ਗਈਆਂ ਕਿ ਤੁਸੀਂ ਗਲਤ ਲੋਕਾਂ ਦੇ ਆਖੇ ਲਗ ਨਾਮਧਾਰੀਆਂ ਤੇ ਨਾ ਚੜ੍ਹਾਈ ਕਰੋ। ਵੇਖਿਆ ਜੇ ਸੁਲਹੀ ਵਾਂਗੂੰ ਗੁਰੂ ਨੇ ਅਗਦੀਂ ਹੀ ਇਨ੍ਹਾਂ ਤਕ ਪਹੁੰਚਣ ਤੋਂ ਰੋਕ ਲਾ ਮੋੜ ਦਿੱਤਾ ਹੈ। ਨਿਰਵੈਰੇ ਨਾਲ ਵੈਰ ਕਰਨਾ ਖਾਲਸੇ ਦਾ ਧਰਮ ਨਹੀਂ।

## *ਜਿੰਦਰਾ ਖੁਲ੍ਹਾ*

ਸੰਤ ਭਾਨ ਸਿੰਘ ਜੀ ੩੭੨ ਚੱਕ ਬੁਜਿਆਂ ਵਾਲੀ ਜ਼ਿਲਾ ਲਾਇਲਪੁਰ ਦੀ ਸੁਪੱਤਨੀ ਕਿਸ਼ਨ ਕੌਰ ਨੂੰ ਉਬਾਕ ਐਸੇ ਦੋ ਸਾਲ ਦੇ ਆਉਂਦੇ ਸੀ ਕਿ ਜਲ ਪ੍ਰਸ਼ਾਦਿ ਨਾ ਪਚਦਾ ਸੀ। ਪੇਟ ਉਚਰ ਆਫਰਿਆ ਰਹਿੰਦਾ ਸੀ। ਉਬਾਕ ਆਉਣ ਤੇ ਖਲਾਸੀ ਹੁੰਦੀ ਸੀ। ਸਰੀਰ ਬੜਾ ਲਿੱਸਾ ਹੋ ਗਿਆ ਦੋਵੇਂ ਜੀਅ ਸ੍ਰੀ ਭੈਣੀ ਸਾਹਿਬ ਪੁਜੇ, ਹੱਥ ਜੋੜ ਅਰਜ਼ ਕੀਤੀ, ਸਤਿਗੁਰੂ ਜੀ ਹੁਕਮ ਕੀਤਾ, ਗੋਹੇ ਕੂੜੇ ਦੀ ਸੇਵਾ ਕਰੋ। ਗੁਰੂ ਭਲੀ ਕਰੇਗਾ। ਦੋ ਦਿਨ ਸੇਵਾ ਕੀਤੀ, ਕੁਝ ਅਰਮਾਨ ਹੋਇਆ। ਸੋਹਣ ਸਿੰਘ ਜੀ ਹਸਮੁਖ ਹੋਰਾਂ ਤੋਂ ਸਤਿਗੁਰੂ ਜੀ ਹਾਲ ਪੁਛਿਆ ਤਾਂ ਉਨ੍ਹਾਂ ਕਿਹਾ, ਓਸੇ ਤਰ੍ਹਾਂ ਹੈ ਤਾਂ ਕਿਹੋ ਨੇ ਠੀਕ ਹੋ ਜਾਵੇਗੀ। ਤੀਜੇ ਦਿਨ ਸੇਵਾ ਕਰ ਲੰਗਰ ਦਾ ਪ੍ਰਸ਼ਾਦਾ ਛਕਿਆ, ਪਚਿਆ ਤੇ ਰਾਜ਼ੀ ਹੋਈ। ਹੁਣ ਇਹ ਬਿਰਧਾਂ ਦਾ ਜੋੜਾ ਰਾਣੀ ਹੈ। ਇਨ੍ਹਾਂ ਸੰਤ ਭਾਨ ਸਿੰਘ ਜੀ ਦੇ ਸਾਲੇ ਦਾ ਪੁਤਰ ਸਵਰਨ ਸਿੰਘ ਖਾਨ ਖਾਸੇ ਜ਼ਿਲਾ ਸਿਆਲਕੋਟ ਦੇ ਤੋਂ, ਸ਼ਾਹਦਰੇ ਰਹਿੰਦਿਆਂ ਕਤਲ ਹੋ ਗਿਆ। ਲਾਹੌਰੋਂ ਫਾਂਸੀ ਦੀ ਸਜ਼ਾ ਹੋਈ। ਕੋਠੀ ਲਗੇ ਨੂੰ ਦਰਸ਼ਨ ਦੇਣ ਸਤਿਗੁਰੂ ਜੀ ਜੇਲ੍ਹ ਵਿਚ ਗਏ। ਦਰੋਗਾ ਨਾਰੋਵਾਲ ਦਾ ਸ਼ੇਖ ਸੀ। ਉਸ ਕੋਠੀ ਦਾ ਬੂਹਾ ਨਾ ਲਾਹਿਆ ਸਵਰਨ ਸਿੰਘ ਸਤਿਗੁਰੂ ਜੀ ਦੀ ਚਰਨੀਂ ਨਾ ਲਗ ਸਕਿਆ ਤੇ ਰੋ ਕਿਹੋ ਸੂ, ਸਚੇ ਪਾਤਿਸ਼ਾਹੋ, ਦਰੋਗੇ ਮੇਰਾ ਜਿੰਦਰਾ ਨਹੀਂ ਲਾਹਿਆ ਨਹੀਂ ਤੇ ਚਰਨੀਂ ਲਗ ਅੰਤ ਦਾ ਮੱਥਾ ਆਪ ਨੂੰ ਚਰਨਾਂ ਤੇ ਸਿਰ ਧਰ ਟੇਕ ਲੈਂਦਾ। ਸਤਿਗੁਰੂ ਜੀ ਬੂਹੇ ਚੋਂ ਹੱਥ ਅੰਦਰ ਕਰ ਸਵਰਨ ਸਿੰਘ ਦੀ ਕੰਡ ਤੇ ਫੇਰ ਕਿਹਾ, ਕੋਈ ਫਿਕਰ ਨਾ ਕਰ ਅਸੀਂ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਬੂਹਾ ਲੁਹਾ ਲਵਾਂਗੇ। ਸਵਰਨ ਸਿੰਘ ਅਪੀਲੋਂ ਬਰੀ ਹੋਇਆ। ਹੁਣ ਇਹ ਸਰਸੇ ਆਰਾ ਤੇ ਚੱਕੀ ਲਾ ਸਮੇਤ ਪਰਿਵਾਰ ਸੁਖੀ ਵਸਦਾ ਏ।

ਸਤਿਗੁਰੂ ਜੀ ਵਰਨ ਜ਼ਿਲਾ ਸ਼ੇਖੂਪੁਰੇ ਵਿਚ ੨੨, ੨੩, ੨੪ ਸਉਣ ਸੰਗਤ ਵਲੋਂ ਅਰੰਭੇ ਮੇਲੇ ਤੇ ਸਮੇਤ ਹਜ਼ੂਰੀ ਜਥੇ ਦਰਸ਼ਨ ਦਿੱਤੇ। ਅਰਸ਼ੀ ਫਰਿਸ਼ਤੇ, ਆਲਮ ਜੀ, ਚੱਕਰਵਰਤੀ ਜੀ, ਸੰਤ ਅਤਰ ਸਿੰਘ ਜੀ, ਸੰਤ ਤੇਜਾ ਸਿੰਘ ਜੀ, ਵਰਿਆਮ ਸਿੰਘ ਜੀ ਸਮਸਾ, ਵਰਿਆਮ ਸਿੰਘ ਜੀ ਪੰਜ ਹਾਤੇ ਵਾਲਿਆਂ ਦੇ ਜਥੇ ਆਏ। ਸੰਤ ਆਲਾ ਸਿੰਘ ਜੀ ਤੇ ਲਾਭ ਸਿੰਘ ਜੀ ਟਿਬੀਉਂ ਉਚੇਚੇ ਆਏ। ਸਤਿਜੁਗ ਤੇ ਸਭ ਮੇਲਿਆਂ ਤੇ ਹੋਰ ਸਾਧਾਂ ਦੇ ਸਤਿਗੁਰੂ ਜੀ ਦੇ ਪੂਜਣ ਦਾ ਪਤਾ ਸਦਾ ਛਪ ਜਾਂਦਾ ਸੀ ਪਹਿਲੋਂ। ਸੰਤ ਅਮਰ ਸਿੰਘ ਜੀ ਦੇ ਦੀਵਾਨ ਤੇ ਸੰਤ ਮੰਗਲ ਸਿੰਘ ਜੀ ਦੇ ਵਿਖਿਆਨ ਦਾ ਅਸਰ ਇਸ ਮੇਲੇ ਤੇ ਬਹੁਤ ਹੋਇਆ। ੨੩ ਸਉਣ ੨੦ ਬੀੜਾਂ ਪ੍ਰਕਾਸ਼ ਚੰਦੋਏ ਤਾਣ ਇਸ਼ਨਾਨ ਸਕੇਸ ਕਰ ਸਿੱਖ ਪਊਏ ਪਹਿਰ ਪਾਠ ਸਲੋਕਾਂ ਦੇ ਕਰਦੇ। ਦੇਖਣ ਵਾਲੇ ਤੇ ਬਹੁਤ ਅਸਰ ਹੁੰਦਾ। ਆਸਾ ਦੀ ਵਾਰ ਦੇ ਦੀਵਾਨ ਵਿਚ ਹੀ ਹਵਨ ਹੋਇਆ। ੫੦੨ ਪਾਠਾਂ ਦੇ ਭੋਗ ਪਾਏ। ਮਹਾਰਾਜ ਨਿਹਾਲ ਸਿੰਘ ਜੀ ਦੇ ਸਾਹਿਬਜ਼ਾਦੇ ਠਾਕੁਰ ਸ਼ਮਸ਼ੇਰ ਸਿੰਘ ਦੀ ਫੋਟੋ ਇਸ ਦਰਿਸ਼ ਦੀਆਂ ਲਈਆਂ। ਬਾਅਦ ਮਤੇ ਪਾਸ ਹੋਏ। ਮਤਾ ਪੇਸ਼ ਹੋਇਆ : (੧) ਸੰਗਤ ਸਤਿਗੁਰੂ ਜੀ ਨੂੰ ਵਿਸ਼ਵਾਸ ਦਿਵਾਉਂਦੀ ਹੈ ਕਿ ਅਸੀਂ ਸ਼ਾਂਤ ਵਿਚ ਰਹਿ ਸਖਤੀ ਸਹਿ ਆਪ ਦੇ ਹੁਕਮ ਅਨੁਸਾਰ ਪਾਠ ਪੂਰੇ ਕਰਾਂਗੇ। ਸੰਤ ਵਰਿਆਮ ਸਿੰਘ ਜੀ ਹਾਤਿਆਂ ਵਾਲੇ ਮਤਾ ਪੇਸ਼ ਕੀਤਾ ਤੇ ਪੁਸ਼ਟੀ ਸ: ਤੇਜਾ ਸਿੰਘ ਜੀ ਵਰਨ ਤੇ ਜਗਤ ਸਿੰਘ ਜੀ ਵਰਨ ਕੀਤੀ। ਇਹ ਜਗਤ ਸਿੰਘ ਜੀ ਸੰਤ ਕਿਸ਼ਨ ਸਿੰਘ ਜੀ ਦੇ ਪੁਤਰ ਹਨ ਜਿਨ੍ਹਾਂ ਜ਼ਿੰਦਾ ਸ਼ਹੀਦ ਸੰਤ ਜਵੰਦ ਸਿੰਘ ਜੀ ਖਿਆਲੇ ਵਾਲਿਆਂ ਤੇ ਅਰੂੜ ਸਿੰਘ ਜੀ ਬਲੂਆਣੀਦੇ ਨਾਲ ਤੇਲੀ ਤੇ ਹੋਰ ਮੰਦ ਮੰਡਲੀ ਤੇ ਅਤਰੀ ਖਾਨੇ ਵਾਲੀ ਵਢੇ ਸੀ। (੨) ਨਾਮਧਾਰੀ ਦਰਬਾਰ ਸਭ ਸਿੱਖਾਂ ਨੂੰ ਅਪੀਲ ਕਰਦਾ ਹੈ ਕਿ ਇਸ ਸਮੇਂ ਇਤਫਾਕ ਦੀ ਲੋੜ ਹੈ ਝੇੜਾ ਛੱਡੋ, ਤੇ ਦੂਬਿਧਾ ਅੰਦਰੋਂ ਕੱਢੋ। ਤਾਰਾ ਸਿੰਘ ਜੀ ਧੂਨੀ ਵਾਲੇ ਨੇ ਇਹ ਮਤਾ ਪੇਸ਼ ਕੀਤਾ ਤੇ ਲਾਲ ਸਿੰਘ ਵਰਨਾਂ ਦੇ ਪਹਿਲਵਾਨ ਪੁਸ਼ਟੀ ਕੀਤੀ। ਇਹ ਪਹਿਲਵਾਨ ਜੀ ਸੰਤ ਕ੍ਰਿਪਾ ਸਿੰਘ ਜੀ ਦੇ ਛੋਟੇ ਭਾਈ ਸੀ ਜੋ ਹੁਣ ਸਰਸੇ ਰਹਿੰਦੇ ਹਨ। (੩) ਜੋ ਗੁਜਰਾਂਵਾਲੇ ਉਪੱਦਰ ਹੋਇਆ ਹੈ ਗ੍ਰੰਥ ਸਾਹਿਬ ਜ਼ਾਲਣ ਦਾ ਤੇ ਉਸ ਤੋਂ ਬਾਅਦ ਨਾਮਧਾਰੀਆਂ ਤੇ ਦੋਸ਼ ਨਾ ਸਾਬਤ ਹੁੰਦਾ ਜਾਣ ਸ਼੍ਰੋਮਣੀ ਕਮੇਟੀ ਦੇ ਪੱਖੀ ਸੰਤ ਹਜ਼ਾਰਾ ਸਿੰਘ ਤੇ ਧਿਆਨ ਸਿੰਘ ਗਤਕਈ ਤੇ ਲਾਇਆ ਤੇ ਅਸਲ ਦੋਸ਼ੀ ਨੂੰ ਲੁਕਾਇਆ ਜਾ ਰਿਹਾ ਹੈ। ਚੋਣਾਂ ਅਸੈਂਬਲੀਆਂ ਦੇ ਦੁਖੋਂ। ਇਹ ਦੋਸ਼ ਠੱਪ ਨਾ ਕੀਤਾ ਜਾਵੇ। ਮਤਾ ਆਲਮ ਜੀ ਪੇਸ਼ ਕੀਤਾ, ਤੇ ਪ੍ਰੋੜ੍ਹਤਾ ਸੰਤ ਮੰਗਲ ਸਿੰਘ ਜੀ ਕੀਤੀ। ਸਰਬ ਸੰਮਤੀ ਨਾਲ ਸਾਰੇ ਮਤੇ ਪਾਸ ਹੋਏ, ਜੈਕਾਰੇ ਗਜਾਏ। ਅਰਦਾਸਾ ਹੋਣ ਤੋਂ ਪਹਿਲੋਂ ਚਾਰ ਜੋੜਿਆਂ ਦੇ ਅਨੰਦਪੁਰੀ ਗੁਰਮਰਯਾਦਾ ਅਨੁਸਾਰ ਹੋਏ ਤੇ ਕੜਾਹ ਪ੍ਰਸ਼ਾਦਿ ਵਰਤਾਇਆ।

ਸਤਿਗੁਰੂ ਜੀ ੨੫, ੨੬ ਸਉਣ ਚੂਹੇ ਝਾੜ ਦਰਸ਼ਨ ਦਿੱਤੇ। ਸਭ ਸੰਗਤ ਸਦਾ ਦੇ ਮੇਲਿਆਂ ਵਾਂਗੂ ਹੁਮ-ਹੁਮਾ ਆਈ। ਰਾਗੀ, ਸਬਦੀ, ਜਥੇਦਾਰ ਆਲਮ ਜੀ ਚੱਕਰਵਰਤੀ ਜੀ ਆਏ। ਹਵਨ ਹੋਇਆ, ਪਾਠਾਂ ਦੇ ਭੋਗ ਪਾਏ, ਮਤੇ ਪਾਸ ਹੋਏ, ੨੮, ੨੯ ਸਉਣ ਤਲਵੰਡੀ ਜ਼ਿਲਾ ਲਾਹੌਰ ਵਿਚ ਮੇਲਾ ਹੋ ਗ੍ਰੰਥ ਸਾਹਿਬ ਪ੍ਰਕਾਸ਼ ਹਵਨ ਹੋ ਪਾਠਾਂ ਦੇ ਭੋਗ ਪਾਏ। ਸਤਿਗੁਰੂ ਜੀ ਸੰਗਤ ਤੇ ਜਥੇਦਾਰਾਂ ਉਹੋ ਮਤੇ ਪਾਸ ਕੀਤੇ।ਪਾਠ ਸ਼ਾਂਤੀ ਵਿਚ ਰਹਿ ਪੂਰੇ ਕਰਨ, ਤੇ ਗ੍ਰੰਥ ਸਾਹਿਬ ਦੀ ਬੇਅਦਬੀ ਸਾੜ ਤੇ ਗਲਤ ਛਾਪ ਕਰਨ, ਤੇ ਚੋਣਾਂ ਦੇ ਰੋਣੇ ਤੋਂ ਪੰਥ ਵਿਚ ਫੁਟ ਨਾ ਪਾਉਣ ਦੇ। ਜੈਕਾਰੇ

ਗਜਾਏ ਗਏ, ਅਖਬਾਰਾਂ ਤੇ ਛਪਾਏ ਗਏ। ਇਸ ਦਾ ਇਹ ਅਸਰ ਹੋਇਆ ਕਿ ਸਭ ਹੋਰ ਅਖਬਾਰਾਂ ਨੇ ਨਾਮਧਾਰੀਆਂ ਦੇ ਪੱਖ ਤੇ ਵਿਰੋਧੀਆਂ ਦੀ ਸੋਧ ਜੋਗ ਲੇਖ ਲਿਖੇ ਤੇ ਕੁਝ ਸਿਆਣਿਆਂ ਨੂੰ ਸਮਝ ਆਈ।.

ਸੰਤ ਕਰਮ ਸਿੰਘ ਜੀ ਹਿੰਮਤ ਪੁਰੀਏ, ੧੪ ਭਾਦਰੋਂ ਚੜ੍ਹੇ। ਉਨ੍ਹਾਂ ਦੇ ਭੋਗ ਦੇ ਮੇਲੇ ਤੇ ਬਹੁਤ ਸੰਗਤ ਜੁੜੀ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ। ਉਨ੍ਹਾਂ ਨਮਿਤ ਭੀ ਤੇ ਸਵਾ ਲੱਖ ਪਾਠਾਂ ਵਿਚੋਂ ਭੀ ਬਹੁਤ ਪਾਠਾਂ ਦੇ ਭੋਗ ਪਾਏ ਤੇ ਮਤੇ ਭੀ ਪਾਸ ਕਰ ਜੈਕਾਰੇ ਗਜਾਏ। ਸਤਿਗੁਰੂ ਜੀ ੨੮, ੨੯ ਭਾਦਰੋਂ ਜ਼ਿਲਾ ਗੁਜਰਾਂਵਾਲੇ ਵਿਚ ਮਸਾਇਕੇ ਵਾਲੀ ਦਰਸ਼ਨ ਦਿੱਤੇ। ਮਾਈ ਚੱਠੀ, ਈਸ਼ਰ ਕੌਰ ਤੇ ਤਰਨ ਸਿੰਘ ਦੇ ਪੁੱਤਰਾਂ ਲਾਲ ਸਿੰਘ, ਗੁਰਦਿਆਲ ਸਿੰਘ ਮੇਲੇ ਤੇ ਦਰਸ਼ਨ ਦੇਣ ਦੀ ਅਰਜ਼ ਕੀਤੀ ਹੋਈ ਸੀ। ਸਿੱਖ ਪਹਿਲੋਂ ਹੀ ਦੂਰ ਨੇੜੇ ਪਹੁੰਚ ਪਰਵਾਨ ਹੋਈ ਅਰਜ਼ ਤੇ ਮੇਲੇ ਅਰੰਭਦੇ ਸੀ। ਇਹ ਬਾਬੇ ਨਿਹਾਲ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਰਿੱਧੀ ਸਿੱਧੀ ਤੇ ਅੰਤਰਯਾਮਤਾ ਵਾਲੇ ਸੰਤਾਂ ਦਾ ਘਰ ਏ। ਤੇ ਤਰਨ ਸਿੰਘ ਤੇ ਈਸ਼ਰ ਕੌਰ ਉਸ ਦੇ ਪੁਤਰ ਨੂੰਹ ਦਾ ਇਹ ਪਰਿਵਾਰ ਹੁਣ ਮੇਰੇ ਨੇੜੇ ਅਮਰਾਸਰ ਵਡੇ ਰਹਿੰਦਾ ਹੈ। ਬਾਬਾ ਜੀ ਦਾ ਹਾਲ ਸੰਤ ਅੰਕ ਵਿਚ ਭੀ ਹੈ ਤੇ ਮੈਂ ਭੀ ਇਸ ਗੁਰੂ ਜੱਸ ਵਿਚ ਪਿਛੇ ਦੇ ਚੁਕਾ ਹਾਂ।

ਸਾਰਾ ਟੱਬਰ ਸੋਧੀ ਸੀ। ਲੱਧੇ ਤਰਗੇ ਤੇ ਗੜ੍ਹੀ ਹੇਮ ਸਿੰਘ ਆਦਿ ਨਗਰਾਂ ਚੋਂ ਜਿੰਨੀਆਂ ਕੁ ਬੀੜਾਂ ਗ੍ਰੰਥ ਸਾਹਿਬ ਦੀਆਂ ਮਿਲੀਆਂ, ਕੋਠੇ ਤੇ ਪ੍ਰਕਾਸ਼ ਚੰਦੋਏ ਤਾਣ ਸਕੇਸ ਇਸ਼ਨਾਨ ਕਰ ਸਿੱਖਾਂ ਸਲੋਕ ਪੜ੍ਹੇ। ਆਸਾ ਦੀ ਵਾਰ ਦੇ ਭੋਗ ਬਾਅਦ ੩੦੦ ਪਾਠਾਂ ਦੇ ਭੋਗ ਪਾਏ। ਸੰਤ ਅਤਰ ਸਿੰਘ ਜੀ ਸਾਥ ਸੀ। ਕੀਰਤਨ ਦਾ ਬਹੁਤ ਰਸ ਬਣਦਾ ਸੀ। ਦੂਰ ਨੇੜੇ ਦੇ ਨੱਗਰ ਸਹਾਰਨ, ਲਾਲੇਪੁਰ, ਹਿੰਦੂ ਚੱਕ, ਬੈਂਕੇ ਆਦਿ ਤੋਂ ਸਿੱਖ ਸੰਗਤ ਆਈ ਹੋਈ ਸੀ। ਮੈਂ ਭੀ ਕੁਝ ਸਿੱਖਾਂ ਸਮੇਤ ਪੁਜਾ ਹੋਇਆ ਸਾਂ। ਸਤਿਗੁਰੂ ਜੀ ਇਕ ਬੀਬੀ ਨੂੰ ਪਉੜੀਆਂ ਚੜ੍ਹਦਿਆਂ ਤੱਕਿਆ। ਉਹ ਮਸਾਂ ਗੋਡਿਆਂ ਤੇ ਹੱਥ ਧਰ ਚੜ੍ਹ ਰਹੀ ਸੀ। ਸਤਿਗੁਰੂ ਜੀ ਮੇਰੇ ਨਾਲ ਗੁਰਬਚਨ ਸਿੰਘ ਤੇ ਬੂਟਾ ਸਿੰਘ ਨੂੰ ਬੈਠੇ ਦੇਖ ਬਚਨ ਕੀਤਾ, ਜਵਾਨ ਬੀਬੀ ਬੁਢਿਆਂ ਵਾਂਗੂ ਕੋਠੇ ਤੇ ਚੜ੍ਹੀ ਹੈ। ਗੋਡਿਆਂ ਤੇ ਹੱਥ ਧਰ। ਮੈਨੂੰ ਤਰਨ ਸਿੰਘਾ ਤੇਰੇ ਨਾਲ ਦੋਵੇਂ ਸਿੰਘ ਬੈਠੇ ਦੇਖ ਤੁਸਾਂ ਤਿੰਨਾਂ ਜਿਹੇ ਚਮਕਦੇ ਚਿਹਰੇ ਚੰਗੇ ਲਗਦੇ ਹਨ। ਸਿੱਖ ਦਾ ਸਰੂਪ ਸਦਾ ਹਸੂੰ ਹਸੂੰ ਕਰਦਾ ਮੁਖੜਾ ਹੀ ਫਬਦਾ ਹੈ। ਇਹੋ ਜਿਹਾ ਸਾਦਾ ਸੁਹਜ ਮੈਨੂੰ ਭਾਉਂਦਾ ਹੈ।

ਸਤਿਗੁਰੂ ਜੀ ੧, ੨ ਅਸੂ ਗੁਜਰਾਂਵਾਲੇ ਦਰਸ਼ਨ ਦਿੱਤੇ। ਬਹੁਤ ਜਥੇ ਅਤਰ ਸਿੰਘ ਜੀ ਤੇਜਾ ਸਿੰਘ, ਵਰਿਆਮ ਸਿੰਘ ਜੀ. ਸੰਤ ਮੰਗਲ ਸਿੰਘ ਜੀ, ਫੌਜਾ ਸਿੰਘ ਜੀ, ਅਰੂੜ ਸਿੰਘ ਜੀ ਆਦਿ ਆਏ ਸੀ ਮੇਲੇ ਤੇ। ਸਤਿਗੁਰੂ ਜੀ ਦਿਨੇ ਸੇਠ ਮੋਹਰ ਸਿੰਘ ਜੀ ਦੀ ਕੋਠੀ ਫਤੋਮੰਡਾ ਵਲ ਦੀ ਵਿਚ ਰਹਿੰਦੇ। ਆਸਾ ਦੀ ਵਾਰ ਤੇ ਪਿਛਲੇ ਪਹਿਰ ਦੀਵਾਨ ਵਿਚ ਦਰਸ਼ਨ ਦੇਂਦੇ। ੨ ਅਸੂ ਜਿੰਨੀਆਂ ਬੀੜਾਂ ਮਿਲੀਆਂ ਗ੍ਰੰਥ ਸਾਹਿਬ ਦੀਆਂ ਪ੍ਰਕਾਸ਼ ਕਰ ਸੁਚ ਤੇ ਅਦਬ ਸਾਥ ਸਿੱਖਾਂ ਤੋਂ ਪਹਿਲਾਂ ਗੁਪਤ ਫੇਰ ਉਚੀ ਸੁਰ ਵਿਚ ਸਲੋਕ ੯ਵੇਂ, ਮਹਲੇ ਦੇ ਤੇ ਰਾਗ ਮਾਲਾ ਪੜ੍ਹਾਈ। ਹਵਨ ਹੋਇਆ, ਕੜਾਹ ਪ੍ਰਸ਼ਾਦਿ ਹੋਇਆ, ੨੫੦ ਪਾਠਾਂ ਦੇ ਭੋਗ ਪਾਏ। ਮੈਂ ਹਿੰਦੂ ਚਕੋਂ ਆਪਣੇ ਖੂਹ ਤੇ ਪਾਈ ਧਰਮਸਾਲਾ ਵਿਚ ਆਪ ਬੱਚਿਆਂ ਨੂੰ ਤੇ ਮੇਰੀ ਧੀ ਹਰਬੰਸ ਕੌਰ ਬੀਬੀਆਂ ਨੂੰ, ਘਰ

ਸਤਿਗੁਰੂ ਜੀ ਦੇ ਹੁਕਮ ਨਾਲ ਗੁਰਮੁਖੀ ਪੜ੍ਹਾਂਦੇ ਸਾਂ। ਸੋ ਉਨ੍ਹਾਂ ੩੦-੩੫ ਬੱਚਿਆਂ ਨੂੰ ਲੈ ਜਾ ਸਤਿਗੁਰੂ ਜੀ ਦੇ ਹਜ਼ੂਰ ਹਾਜ਼ਰ ਕਰ ਅਰਜ਼ ਕੀਤੀ ਕਿ ਕਈ ਬੱਚੇ ਅਜੇ ਭਜਨ ਤੋਂ ਬਿਨਾ ਹੀ ਹਨ। ਆਪ ਦਾ ਜੋ ਹੁਕਮ ਹੈ, ਭਜਨ ਇਸ ਉਮਰੇ ਜ਼ਰੂਰ ਹੀ ਬੱਚਿਆਂ ਨੂੰ ਦਵਾਉਣ ਦਾ। ਤਾਂ ਬਚਨ ਕੀਤੋ ਨੇ ਇਹ ਸਾਰੇ ਤੇਰੇ ਹੀ ਗੋਚਰੇ ਹਨ, ਤੂੰ ਜਾਣ। ਭਜਨ ਦੱਸ, ਅੱਖਰ ਪੜ੍ਹਾ ਇਨ੍ਹਾਂ ਦੀ ਸ਼ਰਧਾ ਤੇਰੇ ਤੇ ਹੈ ਤੇ ਮੇਰੇ ਵਲੋਂ ਤੈਨੂੰ ਹੁਕਮ ਹੈ। ਮੇਰੀ ਬੀਬੀ ਹੁਣ ਸਮੇਤ ਪਰਿਵਾਰ ਮੱਲੇਕੀ ਮੈਥੋਂ ਨੇੜੇ ਹੈ ਤੇ ਗੁਰਬਚਨ ਸਿੰਘ ਦਾ ਪੁਤਰ ਮਹਿੰਦਰ ਸਿੰਘ ਹੁਣ ਪਟਿਆਲੇ ਨੇੜੇ ਦੌਲਤਪੁਰ ਹੈ। ਤੇ ਬੂਟਾ ਸਿੰਘ ਬਰਨਾਲੇ ਨੇੜੇ ਚੋਹਾਨ ਕੀ ਸਮੇਤ ਪਰਿਵਾਰ ਰਹਿੰਦਾ ਹੈ।

ਮੈਂ ਗੁਜਰਾਂਵਾਲੇ ਭਾਗ ਸਿੰਘ ਨੂੰ ਕਹਿ ਅਰਜ਼ ਕਰਾਈ ਕਿ ਹਿੰਦੂ ਚੱਕ ਦਰਸ਼ਨ ਦਿਉ ਜੀ ਤਾਂ ਕਿਹੋ ਨੇ, ਆਪੇ ਆਵਾਂਗੇ ਪਰ ਫੇਰ ਕਦੀ। ਇਹ ਵਾਰਤਾ ਆਪੇ ਆਉਣ ਦੀ ਅਗੇ ਆਵੇਗੀ। ਜਦ ਮੈਂ ਮਰਨ ਨੇੜੇ ਹੋਇਆ ਤੇ ਆਪੇ ਆਏ ਸੀ ਹਿੰਦੂ ਚੱਕ। ਸ਼ੇਖੂਪੁਰੇ ਬੇਦਾਤ ਭੀ ਪਾਠਾਂ ਦੇ ਭੋਗਾਂ ਦਾ ਮੇਲਾ ਹੋਇਆ। ਆਲਮ ਜੀ 'ਮੈਂ ਜੇਹੀ ਘਣ ਚੇਰੀਆ', ਸ਼ਬਦ ਪੜ੍ਹਦੇ ਮਸਤ ਹੋਏ ਤੇ ਕਹਿਣ ਹੋਲੇ ਤੇ ਕੋਈ ਕਸਰ ਜੋ ਰਹੀ ਹੋਵੇ, ਅੱਜ ਨਿਕਲ ਗਈ ਹੈ। ਹਵਨ ਹੋਇਆ ਪ੍ਰਸ਼ਾਦਿ ਹੋਇਆ, ੧੩੬ ਪਾਠਾਂ ਦੇ ਪਹਿਲੋਂ ਗੁਪਤ ਫੇਰ ਸੁਹਣੀ ਉਚੀ ਸੁਰ ਵਿਚ ਭੋਗ ਪਾਏ। ਮੈਂ ਤਾਪ ਚੜ੍ਹੇ ਕਰ ਸ਼ੇਖੂਪੁਰਿਉਂ ਆਪਣੇ ਪਿੰਡ ਹਿੰਦੂ ਚੱਕ ਨੂੰ ਪਰਤ ਗਿਆ ਸਾਂ। ਸਤਿਗੁਰੂ ਜੀ ਅਸੂ ਵਦੀ ੧੦ ਨੂੰ ਕਰਤਾਰਪੁਰ ਗੁਰੂ ਨਾਨਕ ਪੁਰਬ ਤੇ ਦਰਸ਼ਨ ਦਿੱਤੇ। ਸੰਤ ਸੋਹਣ ਸਿੰਘ ਜੀ ਪਨੂੰਆਂ ਵਾਲਿਆਂ ਆਸਾਂ ਦੀ ਵਾਰ ਤੇ ਰਾਗ ਸ਼ਬਦ ਕੀਤਾ। ਸੰਤ ਅਤਰ ਸਿੰਘ ਜੀ ਹੱਲੇ ਦਾ ਦੀਵਾਨ ਲਾਇਆ। ੧੪ ਬੀੜਾਂ ਪ੍ਰਕਾਸ਼ ਸਿੱਖਾਂ ਹਵਨ ਹੋਏ ਬਾਅਦ ੫੦੦ ਭੋਗ ਪਾਏ। ਸਤਿਗੁਰੂ ਜੀ ਭੈਣੀ ਸਾਹਿਬੋਂ ਹੀ ਗਏ ਸੀ ਤੇ ਮੇਲੇ ਦਾ ਭੋਗ ਪਾ ਸ੍ਰੀ ਭੈਣੀ ਸਾਹਿਬ ਹੀ ਆਏ।

ਇਕ ਸਿੱਖ ਨਾਰੰਗਵਾਲ ਜ਼ਿਲਾ ਲੁਧਿਆਣੇ ਦਾ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਜੋ ਬਾਲਕ ਸੀ, ਉਸ ਜਵਾਨ ਹੋਏ ਮਨ ਵਿਚ ਧਾਰੀ ਜੇ ਓਵੇਂ ਦਾ ਸੋਹਣਾ ਮਨ ਮੋਹਣਾ ਦਰਸ਼ਨ ਹੋਵੇਗਾ ਤਾਂ ਧਰਮ ਦੀ ਕਿਰਤ ਵਿਚੋਂ ਭੇਟਾ ਧਰ ਮੱਥਾ ਟੇਕਾਂਗਾ। ਵੇਖੋ ਵੇਖੀ ਨਹੀਂ ਚਰਨਾਂ ਤੇ ਸੀਸ ਧਰਨਾ। ਅਕਾਲੀ ਲਹਿਰ ਸਮੇਂ ਭੀ ਕੁਝ ਚਿਰ ਨਾਲ ਫਿਰਿਆ ਤੇ ਗ੍ਰੰਥ ਗੁਰੂ ਦਾ ਪਰਚਾਰ ਸੁਣ ਭੀ ਇਹੋ ਧਾਰਨਾ ਰਖੀ ਤੇ ਕਮਾਈ ਵਿਚੋਂ ਭੇਟਾ ਨਾ ਧਰੀ। ਮੱਥਾ ਭਾਵੇਂ ਟੇਕਦਾ ਹੀ ਰਿਹਾ ਗੁਰਬਾਣੀ ਮੰਨ। ਹੁਣ ਪਤਰਾ ਪਾਠ ਸਮੇਂ ਰਣਧੀਰ ਸਿੰਘ ਤੋਂ ਖਲਾਫੀ ਭੀ ਸੁਣੀ। ਉਨ੍ਹਾਂ ਨੂੰ ਰੁਕ ਗਿਆਂ ਭੀ ਵੇਖਿਆ। ਤੇ ਕਈ ਅਕਾਲੀਆਂ ਤੋਂ ਇਹ ਸੋਭਾ ਭੀ ਸੁਣੀ ਕਿ ਬਾਬਾ ਪ੍ਰਤਾਪ ਸਿੰਘ ਜੀ ਆਪਣੇ ਮੰਨਣ ਵਾਲੀ ਸੰਗਤ ਨੂੰ ਚੰਗੇ ਪਾਸੇ ਲਾਇਆ ਹੋਇਆ ਏ। ਨਾ ਮੈਂਬਰੀਆਂ ਦੀ ਲੋੜ ਰਖਦੇ ਹਨ ਨਾ ਧੜੇਬੰਦੀ ਵਿਚ ਪੈ ਭਖਦੇ ਹਨ। ਸਰਨ ਸਾਥ ਲਗਿਆਂ ਨੂੰ ਮਦਦ ਦੇਂਦੇ ਤੇ ਭਜਨ ਬਾਣੀ ਦੀ ਰੁਚੀ ਸੁਚ ਮਰਯਾਦਾ ਤੇ ਅੰਗਰੇਜ਼ ਨਾਲ ਨਾ-ਮਿਲਵਰਤਣ ਨਿਭਾ ਰਹੇ ਹਨ। ਇਹ ਉਚੇਚਾ ਬਿਰਧ ਉਮਰ ਹੋਈ ਜਾਣ ਭੈਣੀ ਸਾਹਿਬ ਆਇਆ ਤੇ ਭੈਣੀ ਸਾਹਿਬ ਕੋਲ ਆ ਜੋੜਾ ਉਤਾਰ ਸਤਿਗੁਰੂ ਰਾਮ ਸਿੰਘ ਜੀ ਦਾ ਉਸ ਦੇਖੇ ਦਰਸ਼ਨ ਵਾਲਾ ਸੋਹਣਾ ਮਨ ਮੋਹਣਾ ਰੂਪ ਹਿਰਦੇ ਵਿਚ ਧਾਰ ਅਰਦਾਸਾ ਕੀਤਾ, ਹੇ ਸੱਚੇ ਪਾਤਸ਼ਾਹ, ਮੇਰੇ ਤੇ ਮਿਹਰ ਹੋਵੇ, ਮੈਨੂੰ ਉਹੋ ਦਰਸ਼ਨ ਹੋਵੇ, ਜੇ ਤੇਰੀ ਉਹੋ ਹੁਕਮੀ ਕਾਰ ਚਲ ਰਹੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਸਮੇਂ ਵਡੇ ਦਰਵਾਜ਼ੇ ਪਾਸ

ਸਿੱਖਾਂ ਨਾਲ ਹਾਸ ਬਿਲਾਸ ਕਰ ਰਹੇ ਸੀ। ਤੇ ਦੋਨੋਂ ਬਾਬੇ ਕਾਰ ਦੇ ਸਾਥ ਖੜੇ ਸੀ। ਉਸ ਨੂੰ ਉਹੋ ਦਰਸ਼ਨ ਸੁਹਣਾ ਹੋਇਆ। ਜੋ ਛੋਟੀ ਉਮਰੇ ਕੀਤਾ ਸੀ। ਉਹ ਪ੍ਰਸੰਨ ਹੋਇਆ ਤੇ ੧੦੦) ਭੇਟਾ ਧਰ ਮੱਥਾ ਟੇਕ ਸਨਬੰਧੀਆਂ ਵਲ ਰਾਈਂ ਜਾ ਰਾਤ ਰਿਹਾ। ਥੋੜ੍ਹੇ ਦਿਨਾਂ ਬਾਅਦ ਉਸ ਦੇ ਸੰਬੰਧੀਆਂ ਕਿਹਾ ਕਿ ਉਹ ਭਜਨ ਕਰਦਾ ਇਹ ਕਹਿੰਦਾ ਚੜ੍ਹ ਗਿਆ ਹੈ ਕਿ ਮੇਰਾ ਜਨਮ ਸਫਲ ਹੋ ਗਿਆ ਹੈ ਕਿਉਂਕਿ ਸਰਧਾ ਪੂਰਨ ਹੋ ਗਈ ਹੈ।

ਸਤਿਗੁਰੂ ਜੀ ਸਮੇਤ ਸ: ਆਤਮਾ ਸਿੰਘ ਜੀ, ਸੰਤ ਮੰਗਲ ਸਿੰਘ ਜੀ, ਆਲਮ ਜੀ, ਤੇ ਚੱਕਰਵਰਤੀ ਜੀ ਦੇ ਲੁਧਿਆਣੇ ੧੯-੨੦ ਅਸੂ ਦਰਸ਼ਨ ਦਿੱਤੇ। ਸਾਰੇ ਜ਼ਿਲੇ ਵਲੋਂ ਮੇਲਾ ਸੀ। ਪਾਠਾਂ ਦੇ ਭੋਗਾਂ ਤੇ ਵਿਰੋਧੀ ਲੋਕਾਂ ਦਾ ਪਾਇਆ ਭੁਲੇਖਾ ਦੱਸਣ ਲਈ। ਆਸਾ ਦੀ ਵਾਰ ਤੇ ਪਿਛਲੇ ਪਹਿਰ ਦੇ ਦੀਵਾਨ ਬਾਅਦ ਸੰਤ ਜੀ ਬੋਲੇ ਤੇ ਦੱਸਿਆ ਕਿ ਭਲਾ ਕੀਤਾ ਹੈ ਕਰਤੇ, ਝੂਠਿਆਂ ਦਾ ਪਾਜ ਵੇਲੇ ਸਿਰ ਹੀ ਉਘੜ ਗਿਆ ਹੈ। ਅੰਮ੍ਰਿਤਸਰੋਂ ਗੁਰਮਤਿ ਪ੍ਰੈਸ ਬੁਧ ਸਿੰਘ ਵਾਲੇ ਛਾਪੇ ਤੋਂ ਪੱਤਰੇ ਛਾਪ ਆਪਣੇ ਬੰਦਿਆਂ ਤੋਂ ਵੰਡਾਂਦੇ ਤੇ ਗ੍ਰੰਥ ਸਾਹਿਬ ਨੂੰ ਅੱਗ ਦੀ ਭੇਟਾ ਕਰਾਂਦੇ ਸਾਬਤ ਹੋ ਗਏ ਹਨ। ਸਮਾਚਾਰੀਏ, ਭਸੌੜੀਏ ਤੇ ਤੇਜਾ ਸਿੰਘ ਜੀ ਤੇ ਕਾਨ੍ਹ ਸਿੰਘ ਜੀ ਨਾਭਾ ਨੇ ਜਿਵੇਂ ਦਸਮ ਗ੍ਰੰਥ ਵਿਚ ਛੰਦ ਲਿਖ ਪਾਣੇ ਚਾਹੇ ਸੀ, ਤੇ ਆਦਿ ਗ੍ਰੰਥ ਸਾਹਿਬ ਵਿਚੋਂ ਭਗਤਾਂ, ਭਟਾਂ ਦੀ ਬਾਣੀ ਤੇ ਸੁੰਦਰ ਦਾ ਸੱਦ ਕੱਢ ਛਾਪ ਗੁਪਤ ਰੱਖ ਕੁਝ ਚਿਰ ਬਾਅਦ ਪੱਤਰੇ ਪੁਰਾਣੇ ਕਰ ਭੜਾਸ ਦੇ ਇਨ੍ਹਾਂ ਦੀ ਨੀਯਤ ਇਹ ਕਹਿਣ ਦੀ ਸੀ ਕਿ ਅਸੀਂ ਕਹਾਂਗੇ, ਇਹ ਉਹ ਬੀੜ ਹੈ ਜੋ ਘਲੂਘਾਰੇ ਵਿਚ ਅਲੋਪ ਹੋ ਗਈ ਸੀ ਸਿੰਘਾਂ ਪਾਸੋਂ, ਤੇ ਜਿਸ ਨੂੰ ਦਸਮ ਜੀ ਗੁਰਤਾ ਬਖਸ਼ੀ ਹੈ, ਪਰ ਇਹ ਦੋਵੇਂ ਤੇਜਾ ਸਿੰਘ ਤੇ ਕਾਨ੍ਹ ਸਿੰਘ ਜੀ ਵੇਲੇ ਨਾਲ ਹੀ ਆਪਣੀ ਆਸ਼ਾ ਪੂਰੀ ਹੋਣ ਤੋਂ ਪਹਿਲੋਂ ਪਰਲੋਕ ਚਲੇ ਗਏ ਤੇ ਸਿੱਖ ਪੰਥ ਨੂੰ ਇਨ੍ਹਾਂ ਦੀ ਕਰਤੂਤ ਦਾ ਭੇਤ ਖੁਲ੍ਹ ਗਿਆ ਤੇ ਗੁਰਬਾਣੀ ਬਾਬਤ ਗੜਬੜੀ ਨਾ ਪਈ। ਜਿੰਨੀਆਂ ਬੀੜਾਂ ਮਿਲ ਸਕੀਆਂ ਸੁਚ ਤੇ ਅਦਬ ਨਾਲ ਪ੍ਰਕਾਸ਼, ਸਿੱਖਾਂ ਪਾਠ ਸਲੋਕਾਂ ਤੇ ਰਾਗਮਾਲਾ ਦੇ ਕੀਤੇ, ਹਵਨ ਕੀਤਾ। ਕੜਾਹ ਪ੍ਰਸ਼ਾਦਿ ਬਹੁਤ ਬਣਾਏ ਸਭ ਆਏ, ਨਿਰਮਲੇ, ਨਿਹੰਗਾਂ, ਉਦਾਸੀ, ਅਕਾਲੀ, ਸਹਿਜਧਾਰੀ, ਨਾਮਧਾਰੀ ਸੰਗਤ ਨੂੰ ਪੰਗਤੇ ਬਹਾ ੫੦੦ ਭੋਗ ਪਾਉਣ ਬਾਅਦ ਪੰਥ ਨਾਲ ਅਰਦਾਸਾ ਕਰ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ ਕਹਿ ਵਰਤਾਇਆ। ਤੇ ਖੁਸ਼ੀ ਦਾ ਜੈਕਾਰਾ ਸਭ ਸੰਗਤ ਰਲ ਗਜਾਇਆ। ਇਹ ਦੀਵਾਨ ਗਊਸ਼ਾਲਾ ਰੋਡ ਤੇ ਹੋਇਆ ਸੀ ਤੇ ਸ੍ਰ: ਆਤਮਾ ਸਿੰਘ, ਹੋਰ ਕਈ ਅਕਾਲੀ ਤੇ ਸਰਦਾਰ ਲੋਕ ਬੜੇ ਸ਼ਰਧਾ ਭਾਵ ਵਿਚ ਬੋਲੇ ਸੀ।

ਸ੍ਰੀ ਭੈਣੀ ਸਾਹਿਬ ਸਦੀਵੀ ਮੇਲਾ ੨੯, ੩੦, ੩੧ ਅਸੂ ਸੀ। ਪਰ ਸੰਗਤਾਂ ਦੀ ਭੀੜ ੨੫ ਤੋਂ ਹੀ ਹੋ ਗਈ ਸੀ। ਸਤਿਗੁਰੂ ਜੀ ਆਸਾ ਦੀ ਵਾਰ ਵਿਚ ਭੀ ਆਪ ਸ਼ਬਦ ਪੜ੍ਹਦੇ, ਰਾਗੀ ਕਕਰਾਲੇ ਵਾਲੇ ਗੁਰਬਖਸ਼ ਸਿੰਘ ਜੀ ਵਾਰ ਲਾਉਂਦੇ ਸੀ। ਘੰਟਾ ਨਾਮ-ਸਿਮਰਨ ਸਵੇਰੇ ਪੰਜ ਵਜੇ ਤੋਂ ਛੇ ਵਜੇ ਤੱਕ ਹੁੰਦਾ ਸੀ ਸ਼ਾਂਤ ਵਿਚ ਸਹਿਜ ਸਮਾਧੀ ਹੁੰਦੀ। ਕਥਾ ਸੂਰਜ ਪ੍ਰਕਾਸ਼ ਦੀ ਸਤਿਗੁਰੂ ਜੀ ਕਰਦੇ ਸਭ ਸੰਸੇ ਨਵਿਰਤ ਕਰਦੇ, ਸਵੇਰੇ ਪੰਜ ਵਜੇ ਦਰਵਾਜ਼ੇ ਬੰਦ ਹੋ ਜਾਂਦੇ ਤੇ ਬੀੜਾਂ ਤੋਂ ਸਿੱਖ ਪਾਠ ਕਰਦੇ ਸੀ। ਭਜਨ ਤੇ ਬਾਣੀ ਦੀ ਮਿੱਠੀ ਸੁਰ ਗੁਰਪੁਰੀ ਤੇ ਮੇਲੇ ਤੇ ਮੌਕੇ ਨੂੰ "ਕਹਿਬੇ ਕਉ ਸੋਭਾ ਨਹੀ" ਵਾਲਾ ਰਸ ਤੇ ਦਰਸ਼ਨ ਬਣਾਉਂਦੀ ਸੀ। ਰੋਜ਼ ਇਕ ਹਜ਼ਾਰ ਪਾਠਾਂ ਦਾ ਭੋਗ ਪੈਂਦਾ,

ਪ੍ਰਸ਼ਾਦਿ ਰੋਜ਼ ਪੰਡਾਲ ਵਿਚ ਹੀ ਵਰਤਦਾ, ਅਗਲੇ ਸਿਰਿਉਂ ਲਗਦੇ ਕੋਈ ਵਿਰਵਾ ਜਾਂ ਪਿਛੇ ਨਾ ਰਹਿੰਦਾ ਸੀ। ਸਾਧ ਭਜਨ ਕਰਦੇ ਜਾਂ ਬਾਣੀ ਹੀ ਪੜ੍ਹਦੇ ਸੀ। ਗਲਾਂ ਦਾ ਝਲ ਜਾਣੋ ਕਿਤੇ ਘਲ ਹੀ ਦਿੱਤਾ ਹੈ।

ਸੂਬਾ ਪੰਜਾਬ ਕਾਂਗਰਸ ਦੇ ਪਰਧਾਨ ਡਾ: ਗੋਪੀ ਚੰਦ ਭਾਰਗਵ ੩੦ ਅਸੂ ਨੂੰ ਭੈਣੀ ਸਾਹਿਬ ਆਏ ਤੇ ਸਾਥ ਐਮ-ਐਲ-ਏ ਤੇ ਹੋਰ ਕਾਂਗਰਸ ਦੇ ਕਾਰਕੁਨ ਭੀ ਸੀ। ਡਾਕਟਰ ਜੀ ਨੇ ਖੱਦਰ ਭੰਡਾਰ ਖੋਲ੍ਹਣ ਦੀ ਰਸਮ ਅਦਾ ਕੀਤੀ। ਭੈਣੀ ਸਾਹਿਬ ਤੇ ਸਤਿਗੁਰੂ ਰਾਮ ਸਿੰਘ ਜੀ ਦੀ ਅਜ਼ਾਦੀ ਦੀ ਲਹਿਰ ਨਾ-ਮਿਲਵਰਤਣ ਅੰਗ੍ਰੇਜ਼ ਨਾਲ ਜਾਰੀ ਕਰਨ ਤੇ ਤਕਰੀਰ ਕੀਤੀ। ਬਾਅਦ ਸਤਿਗੁਰੂ ਜੀ ਸਾਥ ਹੋ ਇਤਿਹਾਸਕ ਅਸਥਾਨ ਰਾਮ ਸਰ, ਲੰਗਰ, ਮੰਦਰ, ਕੋਠੜੀ ਆਦਿ ਦਿਖਾਏ। ਬੇਦੀ ਬ੍ਰਿਜ ਬਲਭ ਸਿੰਘ ਜੀ ਭੀ ਬੜੀ ਸ਼ਰਧਾ ਭਰੀ ਤਕਰੀਰ ਕੀਤੀ। ਇਤਿਹਾਸਕ ਅਸਥਾਨ ਜੋ ਦੇਖੇ ਸੀ, ਤੇ ਜੋ ਵਚਨ ਸਤਿਗੁਰੂ ਜੀ ਤੋਂ ਸੁਣੇ ਸੀ, ਉਨ੍ਹਾਂ ਤੋਂ ਪ੍ਰਭਾਵਤ ਹੋ। ਸਤਿਗੁਰੂ ਜੀ ਸੂਰਜ ਪ੍ਰਕਾਸ਼ ਦੀ ਕਥਾ ਕੀਤੀ ਤੇ ਵਿਆਖਿਆ ਕੀਤੀ ਕਿ ਇਸ ਵੇਲੇ ਸਾਨੂੰ ਭਾਰਤੀਆਂ ਨੂੰ ਇਤਫਾਕ ਦੀ ਲੋੜ ਹੈ। ਅੰਗ੍ਰੇਜ਼ ਨੂੰ ਸਾਡਾ ਕੋਈ ਦਰਦ ਨਹੀਂ। ਹੋ ਸਕਿਆ ਤਾਂ ਇਹ ਸਾਡੇ ਵਿਚ ਜਾਂਦਾ ਭੀ ਐਸੀ ਕਰਦ ਫੇਰ ਜਾਵੇਗਾ ਕਿ ਭਰਾ ਭਰਾਵਾਂ ਨੂੰ ਨਹੀਂ ਮਿਲ ਸਕਣਗੇ। ਆਪੋ ਵਿਚ ਮੁੜ ਮਿਲਣਾ ਮੁਸ਼ਕਲ ਹੋ ਜਾਵੇਗਾ। ਸਤਿਗੁਰੂ ਜੀ ਭਾਰਗਵ ਤੇ ਹੋਰ ਆਇਆਂ ਨੂੰ ਆਪਣੇ ਕੋਹਲੂ, ਖੱਡੀਆਂ, ਚਰਖੇ, ਚੱਕੀ, ਖੱਦਰ, ਇੰਜਣ, ਸਕੂਲ, ਬਾਣਾ, ਵਿਦਿਆਰਥੀਆਂ ਦੀ ਪੜ੍ਹਾਈ, ਰਾਗ, ਸਾਜ਼, ਵਰਨੀ ਆਦਿ, ਨਾਲ ਹੋ ਦਿਖਾਏ ਤੇ ਕੁਝ ਸਾਰ ਭੀ ਦੱਸਿਆ ਤਾਂ ਭਾਰਗਵ ਆਦਿਕਾਂ ਨੇ ਕਿਹਾ, ਆਪ ਨੇ ਤਾਂ ਪੁਰਾਤਨ ਵਸਤਾਂ ਤੇ ਸਮੇਂ ਦੀ ਲੋੜ ਨੂੰ ਜੋੜ ਕੇ ਸਾਂਭ ਰਖਿਆ ਹੈ ਤੇ ਸਭ ਆਏ ਸੀਸ ਨਿਵਾ ਵਿਦਾ ਹੋਏ।

੩੧ ਅਸੂ ਨੂੰ ਗੁਰਬਖਸ਼ ਸਿੰਘ ਜੀ ਲੁਧਿਆਣੇ ਵਾਲੇ ਹੋਰਾਂ ਦੇ ਜਥੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਸਤਿਗੁਰੂ ਜੀ ਸਾਥ ਰਲ ਵਾਰਾ ਲਾਇਆ। ਬੀੜਾਂ ਤੋਂ ਪਾਠ ਸਿੱਖਾਂ ਕੀਤੇ, ਹਵਨ ਹੋਇਆ,੧੦੦੦ ਪਾਠਾਂ ਦਾ ਭੋਗ ਪਿਆ, ਚਾਰ ਜੋੜਿਆਂ ਦੇ ਅਨੰਦ ਹੋਏ, ਵੇਦੀ ਵਿਚ ਹਵਨ ਦਵਾਲੇ। ਬਾਅਦ ਸੰਤ ਮੰਗਲ ਸਿੰਘ ਜੀ ਤੇ ਚੱਕਰਵਰਤੀ ਜੀ ਹੋਈ ਅਨੰਦ ਮਰਯਾਦਾ ਤੇ ਜਗਤ ਦੀ ਫਜ਼ੂਲ ਖਰਚੀ ਤੇ ਲੈਕਚਰ ਕੀਤੇ। ਦੱਸਿਆ, ਵੇਖੋ ਗੁਰੂ ਘਰ ਵਿਚ ਸਵਾ ਸਵਾ ਰੁਪਏ ਤੇ ਢਾਈ ਢਾਈ ਵਿਚ ਅਨੰਦ ਹੋ ਜਾਂਦਾ ਹੈ ਤੇ ਲੋਕ ਅੰਧਾ ਧੁੰਦ ਰਵਾਜ ਮਗਰ ਲਗ ਉਮਰ ਦੇ ਕਰਜ਼ ਕਜੀਏ ਸਹੇੜ ਲੈਂਦੇ ਹਨ। ਸਤਿਗੁਰੂ ਜੀ ਬਾਅਦ ਕੁਝ ਅਰਜ਼ਾਂ ਸੁਣੀਆਂ। ਦੁਵੱਲੀ ਸਭ ਸੁਣ ਤੁਰਤ ਫੈਸਲੇ ਭੀ ਮੁਕਦ-ਮਿਆਂ ਦੇ ਕੀਤੇ। ਮੇਲੇ ਦਾ ਭੋਗ ਪਿਆ ਤੇ ਸੁਣਾਇਆ ਗਿਆ, ਸ੍ਰੀ ਅੰਮ੍ਰਿਤਸਰ ਇਤਫਾਕ ਨੂੰ ਮੁਖ ਰਖ ਅਕਾਲੀਆਂ ਵਲੋਂ ਕਾਨਫ੍ਰੰਸ ਹੋਣੀ ਹੈ, ਸਭ ਸੰਗਤ ਅਗਲੇ ਮਹੀਨੇ ਦਰਸ਼ਨ ਦੇਵੇ।

ਸ੍ਰੀ ਅੰਮ੍ਰਿਤਸਰ ਦੀਪਮਾਲਾ ਸਮੇਂ ਮਾਸਟਰ ਤਾਰਾ ਸਿੰਘ ਜੀ ਵਲੋਂ ਇਤਫਾਕ ਤੇ ਸਰਕਾਰ ਦੇ ਗਲਤ ਫੈਸਲੇ ਲਈ ਕਾਨਫ੍ਰੰਸ ਕੀਤੀ। ਅਕਾਲੀ, ਨਿਰਮਲੇ, ਉਦਾਸੀ, ਨਿਹੰਗ, ਸੇਵਾ ਪੰਥੀ, ਅਡਣਸ਼ਾਹੀ, ਨਾਮਧਾਰੀ ਆਦਿ ਸਭ ਪੰਥਾਂ ਦੇ ਆਗੂ ਤੇ ਵਿਦਵਾਨ ਆਏ। ਗੰਗਾ ਜਮਨਾ, ਅੱਗ ਪਾਣੀ ਇਕੱਠੇ ਕਰਤੇ ਪੁਰਖ ਸਤਿਗੁਰੂ ਜੀ ਦੇ ਮੇਲਣ ਦੇ ਪ੍ਰਤਾਪ ਕਰ ਹੋਏ। ਮਾਸਟਰ ਜੀ, ਸ: ਆਤਮਾ ਸਿੰਘ ਜੀ, ਆਲਮ ਜੀ, ਚਕ੍ਰਵਰਤੀ ਜੀ ਤੇ ਹੋਰ ਪੰਥਾਂ ਦੇ ਭੀ ਆਏ। ਇਤਫਾਕ ਰਖਣ ਤੇ ਬੋਲੇ ਤੇ ਜੋ ਹਿੰਦੂ ਮੰਦਰ ਸੁਧਾਰ-ਬਿਲ ਦੇ ਕਰਤਾ ਧਰਤਾ ਰਾਇਬਹਾਦਰ ਗੋਬਿੰਦ ਦਾਸ ਨੇ ਸਾਡੀ

ਮੰਗ ਦੇ ਉਲਟ ਫੈਸਲਾ ਕੀਤਾ ਹੈ, ਉਹ ਉਦਾਸੀ ਧਰਮ-ਅਸਥਾਨ ਤੇ ਗੁਰੂ ਨਾਨਕ ਜੀ ਦੇ ਡੇਰੇ ਉਦਾਸੀਆਂ ਪਾਸ ਹੀ ਰਹਿਣੇ ਚਾਹੀਦੇ ਹਨ। ਮੰਦਰ ਨਾ ਬਨਣ 'ਤੇ ਮਤੇ ਪਾਸ ਕੀਤੇ ਤੇ ਸਭ ਬੋਲੇ। ਇਸ ਇਕਠ ਵਿਚ ਚੀਫ ਖਾਲਸੀਏ, ਭਸੌੜੀਏ, ਵੀਰ ਮਿੰਘੀ, ਸਿੰਘ-ਸਭੀਏ ਨਾ ਆਏ। ਸਰਕਾਰ ਦੀ ਪਾੜੋ ਤੇ ਰਾਜ ਕਰੋ ਵਾਲੀ ਨੀਤੀ ਦੇ ਸਾਥੀ।

ਦੀਪਮਾਲਾ ਦਾ ਮੇਲਾ ੩-੪ ਕੱਤਕ ਸੀ। ਤੇ ਸਾਧ ਸੰਗਤ ਦਾ ਮੇਲਾ ਤੀਰਥ ਸ਼ਾਹ ਦੇ ਹਾਤੇ ਚੌਂਕ ਮੰਨਾ ਸਿੰਘ ਵਿਚ ਸੀ। ਲੰਗਰ ਨਾਮਧਾਰੀ ਧਰਮਸਾਲਾ ਹੀ ਸੀ। ਦੀਵਾਨ ਵਿਚ ਪ੍ਰੇਮ ਇਤਫਾਕ ਤੇ ਹੀ ਵਖਿਆਨ ਹੋਏ। ਕਈ ਹਜ਼ਾਰ ਦੀ ਹਾਜ਼ਰੀ ਹੋਈ। ਜਿੰਨੀਆਂ ਬੀੜਾਂ ਮਿਲ ਸਕੀਆਂ, ਆਸਾ ਦੀ ਵਾਰ ਦੇ ਕੀਰਤਨ ਦੇ ਸਾਥ ਹੀ ਚੰਦੋਏ ਤਾਣ ਸਕੇਸ ਇਸ਼ਨਾਨ ਕੀਤੇ ਸਿੱਖਾਂ ਗੁਪਤ ਸਲੋਕਾਂ ਦਾ ਪਾਠ ਕੀਤਾ। ਵਾਰ ਦੇ ਬਾਅਦ ਉਚੀਆਂ ਸੁਰਾਂ ਵਿਚ ਪੜ੍ਹ ੫੦੦ ਪਾਠਾਂ ਦੇ ਭੋਗ ਪਾਏ। ਆਲਮ ਜੀ, ਚੱਕ੍ਰਵਰਤੀ ਜੀ, ਸ: ਆਤਮਾ ਸਿੰਘ ਜੀ ਆਏ ਦਰਸ਼ਕਾਂ ਨੂੰ ਦੱਸਿਆ ਕਿ ਅਸੀਂ ਇਸੇ ਪ੍ਰੇਮ, ਸੁਚ, ਸਰਧਾ, ਅਦਬ ਨਾਲ ਪਾਠ ਕਰਦੇ ਹਾਂ। ਐਸੇ ਵਡੇ ਮੇਲਿਆਂ ਸਮੇਂ ਸ: ਦਯਾ ਸਿੰਘ ਜੀ ਕਕੜਾਂ ਵਾਲੇ ਅੰਮ੍ਰਿਤ ਵੇਲੇ ਤੋਂ ਲੈ ਦੀਵਾਨ ਦੀ ਸਮਾਪਤੀ ਤੱਕ ਹੱਥ ਵਿਚ ਮਾਲਾ ਫੜੀ, ਇਕ ਟੱਕ ਰਸਨਾ ਚਲਦੀ, ਪ੍ਰਬੰਧ ਦਾ ਪਹਿਰਾ ਨਿਭਾਉਂਦੇ ਸੀ। ਇਹ ਕਾਨਫ੍ਰੰਸ ਦੀਪਮਾਲਾ ਦੇ ਮੇਲੇ ਸਮੇਂ ਹੋਈ ਤੇ ਨਾਮਧਾਰੀ ਜਥੇਦਾਰਾਂ ਸੰਤ ਭਗਤ ਸਿੰਘ ਜੀ ਦਾਤੇਵਾਲ, ਮੰਗਲ ਸਿੰਘ ਜੀ, ਫੌਜਾ ਸਿੰਘ ਜੀ, ਅਰੂੜ ਸਿੰਘ ਜੀ, ਕਾਲਾ ਸਿੰਘ ਜੀ, ਨਾਹਰ ਸਿੰਘ ਜੀ ਸਰਗੋਧਾ, ਅਜਾਇਬ ਸਿੰਘ ਜੀ ਬੁੰਡਾਲਾ, ਸ੍ਰ: ਲਛਮਣ ਸਿੰਘ ਜੀ, ਦਯਾ ਸਿੰਘ, ਆਲਮ ਜੀ, ਚੱਕ੍ਰਵਰਤੀ ਤੇ ਸਤਿਗੁਰੂ ਜੀ ਨੇ ਪੂਰਾ ਸਹਿਯੋਗ ਦਿੱਤਾ ਸੀ। ਹੋਰ ਹਰ ਭੇਖਾਂ ਦੇ ਆਗੂ ਆਏ ਸੀ। ਦੂਜੇ ਬੰਨੇ ਅਕਾਲੀ ਦਲ ਵਾਲਿਆਂ ਸੋਹਣ ਸਿੰਘ, ਮੋਗਾ, ਗਿਆਨੀ ਸ਼ੇਰ ਸਿੰਘ ਆਦਿ ਦੋ ਕੁ ਸੌ ਆਪਣੇ ਪੱਖੀ ਜੋੜ ਬੋਲਦੇ ਰਹੇ। ਕਿ ਜੋ ਉਧਰ ਇਤਫਾਕ ਦੇ ਨਾਂ ਤੇ ਹੋ ਰਿਹਾ ਹੈ, ਗਲਤ ਹੈ।

ਤੀਰਥ ਸ਼ਾਹ ਦੇ ਹਾਤੇ ਵਿਚ ਦੀਵਾਨ ਸਮੇਂ ਇਕ ਹਿੰਦੂ ਨੂੰ ਸਿੱਖ ਨੇ ਅੰਦਰ ਜਾਣੋਂ ਰੋਕਿਆ ਕਿਉਂਕਿ ਉਸ ਦੇ ਬੋਝੇ ਵਿਚ ਸਿਗਰਟ ਦੀ ਡੱਬੀ ਸੀ। ਹਿੰਦੂ ਕਿਹਾ ਮੈਨੂੰ ਜਾਣ ਦੇ, ਮੈਂ ਇਸੇ ਕਾਰਖਾਨੇ ਵਿਚ ਕੰਮ ਕਰਨ ਵਾਲਾ ਹਾਂ। ਸਿੱਖ ਕਿਹਾ, ਤੂੰ ਡੱਬੀ ਭੀ ਬਾਹਰ ਰੱਖ ਆ ਤੇ ਸਿਗਰਟ ਪੀਤੀ ਹੈ, ਚੂਲੀ ਕਰਕੇ ਆ। ਮੱਤ ਕਿਸੇ ਨੂੰ ਤੇਰੇ ਕੋਲੋਂ ਮੰਦੀ ਹਵਾੜ ਆਵੇ। ਹਿੰਦੂ ਨੇ ਚੂਲੀ ਕਰ ਕਿਹਾ, ਤੁਸੀਂ ਚਾਹ ਪੀ ਲੈਂਦੇ ਹੋ। ਸਿੱਖ ਕਿਹਾ, ਨਹੀਂ। ਪਰ ਸ਼ਾਇਦ ਕੋਈ ਸਿੱਖ ਪੀ ਹੀ ਲੈਂਦਾ ਹੋਵੇ ਤਾਂ ਹਿੰਦੂ ਕਿਹਾ, "ਜੋ ਚਾਹ ਪੀ ਲੈਂਦਾ ਹੈ, ਉਹ ਭਾਵੇਂ ਚੂਲੀ ਭੀ ਕਰੇ, ਤਾਂ ਭੀ ਉਸ ਦੇ ਅੰਦਰੋਂ ਆਉਂਦੀ ਮੁਸ਼ਕ ਨਹੀਂ ਹਟਦੀ। ਸਿੱਖ ਕਿਹਾ, ਇਹ ਕੀ ਗਲ ਏ ? ਹਿੰਦੂ ਕਿਹਾ, ਮੈਂ ਫੇਰ ਦੱਸਾਂਗਾ। ਤੇ ਸਤਿਗੁਰੂ ਜੀ ਨੂੰ ਭੀ ਦੱਸਾਂਗਾ। ਸਿੱਖ ਨੇ ਸਤਿਗੁਰੂ ਜੀ ਨੂੰ ਦੱਸਿਆ ਤੇ ਉਸ ਹਿੰਦੂ ਨੂੰ ਸਤਿਗੁਰੂ ਜੀ ਨੇ ਨੇੜੇ ਸੱਦ ਪੁਛਿਆ, ਤਾਂ ਉਸ ਕਿਹਾ, ਮੈਂ ਇਸ ਚਾਹ ਦੇ ਕਾਰਖਾਨੇ ਵਿਚ ਨੌਕਰ ਹਾਂ ਤੇ ਤਮਾਕੂ ਤੇ ਚੰਮ ਕੁਤਰ ਅਸੀਂ ਚਾਹ ਵਿਚ ਅਮਲ, ਭਾਰ ਤੇ ਰੰਗ ਵਧਾਉਣ ਲਈ ਪਾਉਂਦੇ ਹਾਂ। ਸਤਿਗੁਰੂ ਜੀ ਕਿਹਾ, ਤੂੰ ਸਵੇਰੇ ਦੀਵਾਨ ਵਿਚ ਇਹ ਸੱਚ ਦੱਸ ਸਕੇਂਗਾ। ਉਸ ਕਿਹਾ, ਮੈਂ ਨੌਕਰ ਹਾਂ, ਮਾਲਕ ਦਾ ਡਰ ਹੈ, ਆਪ ਸਿੱਖ ਭੇਜ ਤਸੱਲਾ ਕਰ ਸਕਦੇ ਹੋ। ਅਸਾਂ ਗੁਪਤ ਅੰਦਰ ਤਮਾਕੂ ਤੇ ਟੁਟੇ ਛਿੱਤਰ ਰਖੇ ਹਨ। ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਨੂੰ ਉਸ ਨਾਲ ਗੁਪਤ ਕੋਠੜੀ ਦੇਖਣ ਭੇਜਿਆ। ਜੋ ਉਸ

ਕਿਹਾ ਸੀ, ਸੋ ਠੀਕ ਨਿਕਲਿਆ।

ਸਤਿਗੁਰੂ ਜੀ ੪ ਕੱਤਕ ਮੇਲੇ ਦੇ ਭੋਗ ਬਾਅਦ ਸੰਤ ਇੰਦਰ ਸਿੰਘ ਜੀ ਤੋਂ ਸਭ ਸਿੱਖ ਦੀ ਤੇ ਉਸ ਹਿੰਦੂ ਦੀ ਵਾਰਤਾ, ਤਮਾਕੂ ਤੇ ਛਿੱਤਰ ਚਾਹ ਵਿਚ ਪੈਣ ਦੀ ਅਖੀਂ ਡਿੱਠੀ ਸੁਣਵਾਈ ਤੇ ਕਹਾਇਆ, ਕਿ ਗੁਰੂ ਹਰੀ ਸਿੰਘ ਜੀ ਦਾ ਹੁਕਮ ਹੈ ਕਿ ਕੋਈ ਸਿੱਖ ਚਾਹ ਨਾ ਪੀਵੇ ਕਿਉਂਕਿ ਸਿਗਰਟ ਦੀ ਤਾਂ ਚੁਲੀ ਕੀਤਿਆਂ ਮੁਸ਼ਕ ਘਟ ਜਾਂਦੀ ਹੈ, ਪਰ ਚਾਹ ਵਿਚ ਪੀਤੀ ਮੁਸ਼ਕ ਚੁਲੀ ਕੀਤਿਆਂ ਭੀ ਨਹੀਂ ਮਿਟਦੀ। ਤੇ ਸੰਤ ਜੀ ਨੇ ਇਕ ਛੰਦ ਚਾਹ ਦੇ ਬਾਰੇ ਸੁਣਾਇਆ—

ਗੁਰਸਿੱਖ ਜੋ ਅੱਜ ਕਲ ਦਾ, ਵੇਖੋ ਕੀ ਕਰਤੂਤ ਕਰੰਦਾ।
ਚਾਰ ਵਜੇ ਨਾਲ ਉਠ ਕੇ, ਪਕੜ ਪਤੀਲੇ ਤਾਈਂ ਮਜੰਦਾ।
ਜੰਗਲ ਜਾਇ ਨਾ ਧੋਇ ਮੁਖ, ਚੁਲ੍ਹੇ ਅੰਦਰ ਅੱਗ ਬਲੰਦਾ।
ਗੜਵਾ ਪਾਣੀ ਪਾਇਕੇ, ਰੁਗ ਚਾਹ ਦਾ ਵਿਚ ਸੁਟੰਦਾ।
ਭਾਂਬੜ ਖੂਬ ਮਚਾਇ ਕੇ ਗਾੜ੍ਹ ਗੜੰਮਾ ਕਾੜ੍ਹ ਧਰੰਦਾ।
ਗਰਦਨ ਤਾਈਂ ਪੇਟ ਭਰ ਕੁੰਨੇ ਵਾਂਗ ਫਿਰੇ ਛਲਕੰਦਾ।
ਝਟ ਪਟ ਪਿਛੋਂ ਕੱਛ ਖੋਲ੍ਹ ਝੋਟੇ ਨਾਲੋਂ ਘਣਾ ਮੁਤੰਦਾ।
ਸਿਫਤ ਕਰਾਂ ਕੀ ਰੂਪ ਦੀ, ਰੰਗ ਸਰ੍ਹੋਂ ਦਾ ਫੂਲ ਖਿੜੰਦਾ।
ਆਯੂ ਪੈਂਤੀ ਸਾਲ ਦੀ ਅੰਦਰ ਅੰਨ੍ਹਾ ਹੋਇ ਬਹੰਦਾ।
ਦੀਨ ਦੁਨੀ ਤੋਂ ਧੱਕਿਆ ਨੇਮ ਨ ਧਰਮ ਨਾ ਕਰਮ ਕਰੰਦਾ।
ਚੰਮ ਤਮਾਕੂ ਚਾਹ ਵਿਚ ਪੈਂਦਾ ਵੇਖ ਕੇ ਨਹੀਂ ਹਟੰਦਾ।
ਜਿਥੇ ਜਾਇ ਪ੍ਰਾਹੁਣਾ, ਓਥੇ ਹੀ ਜਾ ਵਖਤ ਪਵੰਦਾ।
ਵਡਾ ਨਿਲੱਜ ਨਾ ਜ਼ਰਾ ਸਗੰਦਾ।

ਇਹ ਸੁਣ ਕਈ ਹੱਸ ਪਏ। ਤਾਂ ਸਤਿਗੁਰੂ ਜੀ ਕਿਹਾ, ਹਾਸਾ ਕਾਹਦਾ, ਸਗੋਂ ਸ਼ਰਮਾਉਣਾ ਚਾਹੀਦਾ ਹੈ। ਜਿਦੋਂ ਇਸ ਚਾਹ ਚੰਦਰੀ ਬਾਰੇ ਨਫਰਤ ਹੋਵੇ।

ਭੈਣੀ ਸਾਹਿਬ ਬੰਬਈ ਦੇ ਪੁਰਾਣੇ ਵਜ਼ੀਰ ਕੇ-ਐਨ-ਮੁਨਸ਼ੀ ਜੀ, ਮੁੰਨੀ ਲਾਲ ਕਾਲੀਆ ਸਮੇਤ ਪੁਜੇ, ਸਤਿਗੁਰੂ ਜੀ ਸਤਿਕਾਰ ਕੀਤਾ। ਇਹ ਭਾਰਤ ਦੀ ਏਕਤਾ ਨੂੰ ਬਲ ਦੇਣ ਲਈ ਦੌਰਾ ਕਰਦੇ ਸੀ। ਸਤਿਗੁਰੂ ਜੀ ਭੀ ਇਤਫਾਕ ਦੇ ਹਾਮੀ ਹੋਣ ਕਰ ਇਨ੍ਹਾਂ ਨਾਲ ਬਹੁਤ ਵਾਰਤਾਲਾਪ ਕੀਤਾ। ਚਕ੍ਰਵਰਤੀ ਜੀ ਨਾਮਧਾਰੀ ਇਤਿਹਾਸ ਬਾਰੇ ਬੋਲੇ। ਸੈਂਚੀਆਂ ਤੋਂ ਪਾਠ ਸਲੋਕਾਂ ਦੇ ਹੋਣ ਬਾਅਦ ਇਕ ਸੌ ਪਾਠਾਂ ਦਾ ਭੋਗ ਪਾਇਆ, ਕੜਾਹ ਪ੍ਰਸ਼ਾਦਿ ਵਰਤਾਇਆ, ਆਇਆਂ ਨੂੰ ਭੀ ਛਕਾਇਆ ਤੇ ਉਹ ਉਸੇ ਵੇਲੇ ਤਰਕਾਲੀਂ ਵਿਦਾ ਹੋਏ।

ਆਲਮ ਜੀ ਨੇ ਬਾਬੇ ਦੀ ਝੁਗੀ ਗੁਜਰਾਂਵਾਲੇ ਬੱਚੇ ਜਨਮੇ ਦੀ ਖੁਸ਼ੀ ਵਿਚ ਮੇਲਾ ਕੀਤਾ। ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸੰਤ ਅਤਰ ਸਿੰਘ ਜੀ ਭੀ ਸੱਦੇ ਆਏ ਤੇ ਦੋ ਦਿਨ ੮-੯ ਕੱਤਕ ਮੇਲਾ ਹੋਇਆ। ਇਹ ਟਿੱਕਾ ਤਰਲੋਚਨ ਸਿੰਘ ਜੀ ੨੯ ਅਸੂ ਜਨਮੇ ਸੀ। ਹੁਣ ਪਟਿਆਲੇ ਰੇਲਵੇ ਦੇ ਡਾਕ ਮਹਿਕਮੇ ਵਿਚ ਨੌਕਰ ਹਨ। ਸਤਿਗੁਰੂ ਜੀ ਅਵਤਾਰ ਸਿੰਘ ਬੈਰਿਸਟਰ ਦੇ ਸੰਬੰਧੀਆਂ ਪਾਸ

ਭੀ ਗਏ ਜਿਨ੍ਹਾਂ ਨੂੰ ਮੁਸਲਮਾਨ ਨੇ ਮਾਰ ਦਿੱਤਾ ਸੀ। ਇਹ ਅਵਤਾਰ ਸਿੰਘ ਜੀ ਬੜੇ ਨੇਕ ਤੇ ਅਕਾਲੀ ਮਤੇ ਦੇ ਨਿਰੋਲ ਨਿਰਵਿਤਕਰੇ ਦੇ ਸੱਚੀ ਸੇਵਾ ਦੇ ਹਿਤੀ ਸੀ। ਇਸੇ ਦੁਖੋਂ ਤੁਰਕ ਨੇ ਮਾਰੇ ਸੀ। ਮੇਰੇ ਨੱਗਰ ਦੇ ਨੇੜੇ ਕੋਟਲੀ ਮੁਗਲਾਂ ਦੇ ਸਰਦਾਰ ਸੀ। ਅਫਸੋਸ ਕਿ ਇਨ੍ਹਾਂ ਦੀ ਫੋਟੋ ਮੇਰੇ ਘਰ ਹੀ ਹਿੰਦੂ ਚੱਕ ਰਹਿ ਗਈ ਹੈ। ਸਤਿਗੁਰੂ ਜੀ ਪਿੰਡ ਗੁਰਾਇਆ ਜ਼ਿਲਾ ਸ਼ੇਖੂਪੁਰੇ ਵਿਚ ਜਥੇਦਾਰਾਂ ਸਮੇਤ ਦਰਸ਼ਨ ਦਿੱਤੇ। ਪਾਠ ਕਰਨ, ਸ਼ਾਂਤ ਰਹਿਣ ਤੇ ਪਰਚਾਰ ਹੋਇਆ। ੩੦੦ ਪਾਠਾਂ ਦੇ ਭੋਗ ਪਾਏ। ਪ੍ਰਸ਼ਾਦਿ ਹਵਨ ਕਰ ਵਰਤਿਆ, ਅਰਦਾਸ ਬਾਅਦ। ਸਤਿਗੁਰੂ ਜੀ ੧੫ ਕੱਤਕ ਪੂਰਨਮਾਸ਼ੀ ਨੂੰ ਗੁਰਪੁਰਬ ਤੇ ਨਨਕਾਣੇ ਦਰਸ਼ਨ ਦਿੱਤੇ। ਬਹੁਤ ਜਥੇਦਾਰਾਂ ਤੇ ਚਕ੍ਰਵਰਤੀ ਜੀ ਪਾਠਾਂ ਦੇ ਬਾਰੇ ਤੇ ਇਤਫਾਕ ਰਖਣ ਹਿੱਤ ਸ਼ਾਂਤ ਰਹਿਣ ਤੇ ਪਰਚਾਰ ਕੀਤਾ ਤੇ ਦੱਸਿਆ, ਤੀਜਾ ਹਿੱਸਾ ਪਾਠ ਹੋ ਗਏ ਹਨ। ਸਾਧ ਸੰਗਤ ਜੀ ਹੌਸਲਾ ਰਖੋ ਹਿੰਮਤ ਕਰੋ, ਬੀੜਾਂ ਪ੍ਰਕਾਸ਼ ਪੰਜ ਸੌ ਪਾਠਾਂ ਦੇ ਭੋਗ ਪਾਏ, ਹਵਨ ਹੋਇਆ ਤੇ ਕੜਾਹ ਪ੍ਰਸ਼ਾਦਿ ਵਰਤਿਆ। ਦੋ ਦਿਨ ਮੇਲਾ ਰਿਹਾ।

ਇਸੇ ਸਮੇਂ ਮਾਸਟਰ ਤਾਰਾ ਸਿੰਘ ਆਪਣੇ ਦੀਵਾਨ ਵਿਚ ਬੋਲਿਆ ਨਨਕਾਣੇ ਸਾਹਿਬ, ਕਿ ਸਾਡਾ ਤੇ ਨਾਮਧਾਰੀਆਂ ਦਾ ਸਲੂਕ ਸਰਕਾਰ ਪੰਥੀਆਂ ਨੂੰ ਨਹੀਂ ਸੁਖਾਂਦਾ। ਉਹ ਐਸੇ ਹੀ ਹਨ ਮੁਢੋਂ। ਜੋ ਪੰਥਾਂ ਨਾਲ ਵਿਗਾੜਦਾ ਏ, ਅੰਤ ਹਾਰਦਾ ਏ। ਜਿਵੇਂ ਬਾਬੇ ਬੰਦੇ ਨੂੰ ਭੀ ਮੂੰਹ ਦੀ ਖਾਣੀ ਪਈ ਸੀ ਤੇ ਸ੍ਰ: ਜੱਸਾ ਸਿੰਘ ਜੀ ਨੂੰ ਭੀ ਪੰਥ ਨੇ ਤਨਖਾਹੀ ਕਰ ਹੌਲਿਆਂ ਕੀਤਾ ਸੀ। ਮਹਾਰਾਜਾ ਰਣਜੀਤ ਸਿੰਘ ਜੀ ਨੂੰ ਭੀ ਬੇਰ ਨਾਲ ਬੱਝਣ ਤੇ ਮਜਬੂਰ ਕਰ ਦਿੱਤਾ ਸੀ। ਸਾਹਵੇਂ ਹੀ ਵੇਖ ਲਵੋ, ਬਾਬਾ ਖੜਕ ਸਿੰਘ ਜੀ ਜੋ ਖਾਲਸੇ ਦੇ ਬੇਤਾਜ ਬਾਦਸ਼ਾਹ ਕਹਾਉਂਦੇ ਸੀ, ਹੁਣ ਪਿਛੇ ਪਏ ਹੋਏ ਹਨ। ਨਾਮਧਾਰੀ ਤਾਂ ਅੰਗਰੇਜ਼ ਤੋਂ ਨਾ ਦੱਬੇ। ਆਪਣੇ ਅਸੂਲ ਨਾ-ਮਿਲਵਰਤਨ ਦੇ ਪੱਕੇ ਰਹੇ ਤੇ ਤਦੋਂ ਭੀ ਪਾਠ ਤੇ ਠਾਠ ਮੇਲੇ ਕਰਦੇ ਰਹੇ। ਹੁਣ ਉਹ ਕਿਵੇਂ ਪਾਠ ਅਰੰਭੇ ਸਿਰੇ ਨਾ ਚਾੜ੍ਹਨਗੇ, ਜੋ ਮਦਦ ਨਾ ਦੇ ਸਕੇ, ਭਲੇ ਵਿਚ ਰੋਕ ਪਾਉਣੀ ਉਸ ਨੂੰ ਜੋਗ ਨਹੀਂ,ਅਸੀਂ ਸਭ,ਲੋੜ ਸਮੇਂ ਦੀ ਤਾੜ ਇਤਫਾਕ ਚਾਹੁੰਦੇ ਹਾਂ। ਤੇ ਅੰਗਰੇਜ਼-ਪੱਖੀ ਵੱਖੀ ਪਾੜ ਆ ਤੰਗ ਕਰਦੇ ਹਨ।

ਸਤਿਗੁਰੂ ਜੀ ਦੌਰਾ ਲਾਇਲਪੁਰ ਦੇ ਜ਼ਿਲੇ ਦਾ ਨਨਕਾਣਿਉਂ ਤੇ ਦੀਪਮਾਲਾ ਤੋਂ ਮਾਲਵੇ ਦਾ ਸ਼ੁਰੂ ਕਰਦੇ ਸੀ। ਸਿੱਖ ਅਗਦੀਂ ਅਰਜ਼ਾਂ ਕਰ ਮੰਗ ਕਰਦੇ ਸੀ। ਦਿਨ ਜਾਂ ਸਤਿਜੁਗ ਤੇ ਛਾਪਦੇ ਜਾਂ ਸੁਨੇਹੇ ਭੇਜ ਕੇ ਦੱਸਦੇ ਸੀ। ਸਤਿਗੁਰੂ ਜੀ ੨੧ ਕੱਤਕ ਗਿਲੀਂ ਦਰਸ਼ਨ ਦਿੱਤੇ। ਸੈਂਚੀਆਂ ਤੋਂ ਪੰਜ ਸੌ ਪਾਠਾਂ ਦੇ ਸਲੋਕ ਪੜ੍ਹ ਭੋਗ ਪਾਏ। ਸਤਿਗੁਰੂ ਜੀ ਘੰਟਾ ਨਾਮ-ਸਿਮਰਨ ਤੇ ਪਾਠਾਂ ਦੀ ਪੜਤਾਲ ਹਰ ਮੇਲੇ ਤੇ ਕਰਦੇ ਤੇ ਸੰਤ ਰਤਨ ਸਿੰਘ ਜੀ ਤੇ ਭਾਈ ਜੀ ਸਮੇਤ ਆਪ ਭੀ ਪਾਠ ਪੱਤਰੇ ਦਾ ਕਰਦੇ। ੩੨੩ ਚੱਕ ਲਾਇਲਪੁਰ ਵਿਚ ੨੪, ੨੫ ਕੱਤਕ ਦਰਸ਼ਨ ਦਿੱਤੇ। ੧੪ ਬੀੜਾਂ ਪ੍ਰਕਾਸ਼ ਸਲੋਕ ਪੜ੍ਹ ਤਿੰਨ ਸੌ ਪਾਠਾਂ ਦੇ ਭੋਗ ਹਵਨ ਕਰ ਪਾਏ। *ਊਧਮ ਸਿੰਘ ਆਜਜ਼ ਤੇ ਨੱਥਾ ਸਿੰਘ ਭੋਰ ਨੇ ਕਵਿਤਾ ਸੁਣਾਈਆਂ। ਕਾਲੂ, ਸੰਦਲ, ਸੁੰਦਰ ਰਾਗੀ, ਅਤਰ ਸਿੰਘ ਜੀ, ਮੰਗਲ ਸਿੰਘ ਜੀ, ਫੌਜਾ ਸਿੰਘ ਜੀ ਦੀਵਾਨ ਲਾਏ। ਮਾਈਆਂ ਤੇ ਭਾਈਆਂ ਦੀਆਂ ਸਫਾਂ ਮੇਲਿਆਂ ਤੇ ਗੁਰਮੁਖੀ ਬਾਣੇ ਤੇ ਮਨ ਭਾਣੇ ਦੀਆਂ ਵਖ ਵਖ ਲਗਦੀਆਂ ਸੀ ਇਸ ਸਮੇਂ। ਸੁਧਾਰ ਨੂੰ ਮੁਖ ਰਖ।

---

*ਇਹ ਊਧਮ ਸਿੰਘ ਜੀ ਹੁਣ ਪਰਿਵਾਰ ਸਮੇਤ ਮੋਰੀਵਾਲੇ ਸਰਸੇ ਹਿਸਾਰ ਵਿਚਾਲੇ ਰਹਿੰਦੇ ਹਨ।

ਸਤਿਗੁਰੂ ਜੀ ਈਸ਼ਰ ਸਿੰਘ ਠੇਕੇਦਾਰ ਮਲੂਵਾਲੀ, ਜ਼ਿਲਾ ਸਿਆਲਕੋਟ ਦੀ ਅਰਜ਼ ਤੇ ਡੇਹਰਾਦੂਨ ਦਰਸ਼ਨ ਦਿੱਤੇ। ਸਾਥ ਚੱਕ੍ਰਵਰਤੀ ਜੀ, ਆਲਮ ਜੀ ਸ੍ਰ: ਆਤਮਾ ਸਿੰਘ ਜੀ ਤੇ ਲੀਲ੍ਹਾ-ਵੰਤੀ ਜੀ ਸੰਤ ਅਤਰ ਸਿੰਘ ਜੀ ਤੇ ਹਜ਼ੂਰੀ ਜਥਾ ਸੀ। ਠੇਕੇਦਾਰ ਨੇ ਹੋਰ ਸ੍ਰੇਸ਼ਟ ਜਨ ਗੁਣੀ ਤੇ ਦੇਸ਼-ਭਲਾਈ ਪ੍ਰੇਮ ਇਤਫਾਕ ਦੇ ਇਛਕ ਭੀ ਆਪਣੇ ਵਲੋਂ ਸੱਦੇ ਸੀ। ਬਹੁਤ ਇਕੱਠ ਰੌਣਕ ਹੋਈ, ਜਲੂਸ ਨਿਕਲਿਆ, ਸਤਿਗੁਰੂ ਜੀ ਸਟੇਸ਼ਨ ਤੋਂ ਸੜਕੋ ਸੜਕ ਰੌਣਕ ਵਿਚੋਂ ਦੀ ਦੀਵਾਨ ਅਸਥਾਨ ਪੁਜੇ। ਗੁਰਬਖਸ਼ ਸਿੰਘ ਲੁਧਿਆਣੇ ਵਾਲਿਆਂ ਦੀਵਾਨ ਲਾਇਆ। ਨਮਸਕਾਰ ਕਰ ਬੈਠੇ। ਦੀਵਾਨ ਦੇ ਭੋਗ ਬਾਅਦ ਅਮਰ ਸਿੰਘ ਜੀ ਖਾਲਸਾ ਨੇ ਤਕਰੀਰ ਕੀਤੀ। ਕਿ ਇਸ ਵਧ ਰਹੀ ਫੁਟ ਦੇ ਜ਼ਮਾਨੇ ਵਿਚ ਇਸ ਪਾਵਨ ਮੂਰਤੀ ਨੇ ਜੋ ਇਤਫਾਕ ਕਰਾਉਣ ਤੇ ਪਾਠ ਗੁਰਬਾਣੀ ਦੇ ਕਰਾਉਣ ਦਾ ਕੰਮ ਅਰੰਭਿਆ ਹੋਇਆ ਹੈ, ਇਹ ਪਰਮ ਦੁਰਲੱਭ ਹੈ। ਬਾਅਦ ਮਾਸਟਰ ਜਵਾਲਾ ਸਿੰਘ ਜੀ ਤਕਰੀਰ ਕੀਤੀ ਕਿ ਜਿਵੇਂ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਵਕਤ ਅਜ਼ਾਦੀ ਤੇ ਨਾ-ਮਿਲਵਰਤਣ ਦੀ ਲਹਿਰ ਚਲਾਈ ਸੀ, ਇਸ ਵਕਤ ਇਹ ਇਤਫਾਕ ਤੇ ਗੁਰਬਾਣੀ ਦੇ ਇਤਨੇ ਪਾਠ ਦੇਸ਼ ਤੇ ਪੰਥ ਭਲਾਈ ਹਿਤ ਉਸ ਉਪਕਾਰ ਤੋਂ ਭੀ ਕਿਤੇ ਵੱਧ ਹਨ, ਪਰ ਕਰਤੇ ਨੂੰ ਇਹੋ ਭਾਂਵਦੀ ਹੈ ਜਿਵੇਂ ਤਦੋਂ ਭੀ ਭਲਾ ਕਰਦਿਆਂ ਉਨ੍ਹਾਂ ਦੀ ਵਿਰੋਧਤਾ ਲੋਕਾਂ ਕੀਤੀ ਸੀ। ਤਿਵੇਂ ਹੁਣ ਸਿੱਖ ਹੀ ਸਰਕਾਰ ਆਖੇ ਇਨ੍ਹਾਂ ਦੀ ਵਿਰੋਧਤਾ ਕਰ ਰਹੇ ਹਨ। ਸਾਡੀ ਅੰਤਰ ਆਤਮਿਉਂ ਪਰਮਾਤਮਾ ਪਾਸ ਅਰਜ਼ ਹੈ, ਉਹ ਉਨ੍ਹਾਂ ਨੂੰ ਸੁਮੱਤ ਬਖਸ਼ੇ। ਤੇ ਇਨ੍ਹਾਂ ਨੂੰ ਸਫਲਤਾ ਬਖਸ਼ੇ। ਬਾਅਦ ਸੰਤੋਸ਼ਾ ਨੰਦ ਜੀ ਬੋਲੇ ਕਿ ਮਨੁਖ ਜਨਮ ਦੇ ਸਫਲਾ ਕਰਨ ਲਈ ਦੇਹ-ਧਾਰੀ ਗੁਰੂ ਦੀ ਅਤਿ ਲੋੜ ਹੈ। ਸੋ ਪੂਰੀ ਹੋ ਰਹੀ ਹੈ। ਬਾਅਦ ਆਲਮ ਜੀ ਨੇ ਆਇਆਂ ਦਾ ਧੰਨਵਾਦ ਕੀਤਾ। ਦੁਪਹਿਰ ਸਾਰੀ ਸੰਤ ਅਤਰ ਸਿੰਘ ਜੀ ਦੀਵਾਨ ਲਾਈ ਰਖਿਆ। ਪਿਛਲੇ ਪਹਿਰ ਗੁਰਬਖਸ਼ ਸਿੰਘ ਜੀ ਤੇ ਸ੍ਰ: ਆਤਮਾ ਸਿੰਘ ਜੀ ਕੀਰਤਨ ਕੀਤਾ। ਬਾਅਦ ਆਲਮ ਜੀ ਬੋਲੇ ਕਿ ਨਾਮਧਾਰੀਆਂ ਤੋਂ ਨਾਮ-ਬਾਣੀ ਦਾ ਦੁਨੀਆਂ ਨੂੰ ਸਬਕ ਲੈਣਾ ਚਾਹੀਦਾ ਹੈ। ਸੰਤ ਇੰਦਰ ਸਿੰਘ ਜੀ ਸਿੱਖ ਪੰਥ ਦੇ ਇਤਫਾਕ ਤੇ ਹਿੰਦੂ ਸਿੱਖ ਮਿਲਾਪ ਤੇ ਪੁਰਅਸਰ ਤਕਰੀਰ ਕੀਤੀ ਜਿਸ ਦਾ ਸਰੋਤਿਆਂ ਤੇ ਬਹੁਤ ਅਸਰ ਹੋਇਆ।

੨੩ ਅਕਤੂਬਰ ਸਵੇਰੇ ਆਸਾ ਦੀ ਵਾਰ ਦੇ ਸਾਥ ਹੀ ਬੀੜਾਂ ਪ੍ਰਕਾਸ਼ ੧੦੧ ਪਾਠਾਂ ਦੇ ਭੋਗ ਪਏ। ਈਸ਼ਰ ਸਿੰਘ ਜੀ ਨੇ ੧੫੧) ਸਤਿਗੁਰੂ ਜੀ ਨੂੰ ਤੇ ੪੦) ਰਾਗੀਆਂ ਨੂੰ ਮੱਥਾ ਟੇਕਿਆ। ਸਤਿਗੁਰੂ ਜੀ ਰਾਇ ਬਹਾਦਰ ਕ੍ਰਿਪਾ ਰਾਮ ਦੀ ਅਰਜ਼ ਤੇ ਉਸ ਦੀ ਕੋਠੀ ਚਰਨ ਪਾਏ। ਰਾਇ ਸਾਹਿਬ ਭੀ ੧੦੧) ਭੇਟਾ ਧਰ ਮੱਥਾ ਟੇਕਿਆ। ਬਾਅਦ ਸਤਿਗੁਰੂ ਜੀ ਆਪੇ ਹੀ ਡਾਕਟਰ ਗੁਰਬਖਸ਼ ਸਿੰਘ ਦੀ ਕੋਠੀ ਨੂੰ ਤੁਰੇ। ਕਿਉਂਕਿ ਇਸ ਸਰਦਾਰ ਨੇ ਧਾਰੀ ਸੀ ਜੇ ਅੰਤਰਜਾਮੀ ਹੋਏ ਤਾਂ ਆਪੇ ਦਰਸ਼ਨ ਦੇਣਗੇ। ਤੇ ਮੈਂ ਤਾਂ ਸਰਧਾ ਧਾਰ ਨਾਮਧਾਰੀ ਸਜਾਂਗਾ ਤੇ ਭਜਨ ਪੁਛਾਂਗਾ। ਡਾਕਟਰ ਜੀ ਦੀ ਸਰਧਾ ਪੂਰੀ ਹੋਈ ਅਰਜ਼ ਕਰ ਭਜਨ ਪੁਛਿਆ ਤੇ ਭੇਟਾ ਧਰੀ। ਸਰਦਾਰ ਜੀ ਹੱਥ ਜੋੜ ਅਰਜ਼ ਕੀਤੀ, ਤੁਸੀਂ ਆਪ ਭਜਨ ਕਿਉਂ ਨਹੀਂ ਦੱਸਦੇ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਸਤਿਗੁਰੂ ਰਾਮ ਸਿੰਘ ਜੀ ਇਹ ਹੀ ਮਰਯਾਦਾ ਤੋਰੀ ਹੈ। ਆਪ ਬਦੇਸ਼ੋਂ ਆ ਕੇ ਹੀ ਹੋਰ ਜੋ ਹੁਕਮ ਕਰਨਗੇ, ਸੋ ਵਰਤੇਗਾ। ਗੁਰੂ ਹਰੀ ਸਿੰਘ ਜੀ ਭੀ ਤੇ ਮੈਂ ਭੀ ਸਤਿਗੁਰੂ ਜੀ ਦੇ ਹੁਕਮੀ ਬੰਦੇ ਸੇਵਕ ਹਾਂ। ਸਮੇਂ ਦੇ ਮਾਲਕ ਓਹੀ ਹਨ।

ਲਾਹੌਰ ਕਾਲਜ ਵਿਚ ਗਿਆਨੀ ਸ਼ੇਰ ਸਿੰਘ ਜੀ ਸ਼ੇਰੇ-ਪੰਜਾਬ ਦੇ ਸੰਪਾਦਕ ਤੇ ਸੇਵਾ ਸਿੰਘ ਸਮਾਚਾਰੀਆ ਆਦਿ ਕਰਤਾਰ ਸਿੰਘ ਝਬਰ ਨੂੰ ਸੱਦਾ ਦੇ ਇਕੱਠ ਕੀਤਾ ਤੇ ਸ਼੍ਰੋਮਣੀ ਕਮੇਟੀ ਤੇ ਨਾਮ-ਧਾਰੀਆਂ ਨੂੰ ਭੀ ਸੱਦਿਆ। ਸ੍ਰ: ਆਤਮਾ ਸਿੰਘ ਜੀ ਪੁਜੇ ਸੀ। ਗਿਆਨੀ ਪਾਰਟੀ ਜ਼ੋਰ ਦਿੱਤਾ, ਪੱਤਰਾ ਪਾਠ ਤੇ ਤਕਰੀਰ ਕਰ ਕਿ ਨਾਮਧਾਰੀਆਂ ਨੂੰ ਛੇਕ ਦਿਓ। ਪਰ ਵਿਚੋਂ ਹੀ ਇਨ੍ਹਾਂ ਦੇ ਬੋਲਦਿਆਂ ਅਵਾਜ਼ੇ ਆਉਂਦੇ ਕਿ ਇਨ੍ਹਾਂ ਨੂੰ ਬੋਲਣੋਂ ਰੋਕ ਦਿਓ ਕਿਉਂਕਿ ਇਨ੍ਹਾਂ ਵਿਚ ਅੰਗਰੇਜ਼ੀ ਸਰਕਾਰ ਬੋਲਦੀ ਹੈ। ਅੰਤ ਤੇ ਸ੍ਰ: ਆਤਮਾ ਸਿੰਘ ਜੀ ਨਿਰਣਾ ਕੀਤਾ ਕਿ ਅਸਾਂ ਜਿਵੇਂ ਯੋਗ ਸੀ, ਸ਼੍ਰੋਮਣੀ ਕਮੇਟੀ ਨਾਲ ਮਿਲ ਜਤਨ ਕੀਤਾ ਹੈ। ਕਿ ਸਿੱਖ ਪੰਥ ਦਾ ਇਤਫਾਕ ਰਹੇ ਤੇ ਪਾਠ ਭੀ ਪੂਰੇ ਸਵਾ ਲੱਖ ਅਰੰਭੇ ਨੂੰ ਸਿਰੇ ਚਾੜ੍ਹਨਾ ਹੈ। ਸ਼੍ਰੋਮਣੀ ਕਮੇਟੀ ਦੇ ਵਲੋਂ ਬੋਲਣ ਬਾਅਦ ਵੋਟ ਪਾਏ ਗਏ ਤਾਂ ਪੰਦਰਾਂ ਵਿਚੋਂ ਨੌ ਸ਼੍ਰੋਮਣੀ ਕਮੇਟੀ ਤੇ ਨਾਮਧਾਰੀਆਂ ਦੇ ਤੇ ਛੇ ਸਮਾਚਾਰੀਆਂ ਦੇ ਹੱਕ ਵਿਚ ਹੋਏ। ਸਮੇਂ ਦੀ ਜਾਗ੍ਰਿਤ ਕਰ ਹੌਲੇ ਹੋ ਸਰਕਾਰੀ ਚੁਪ ਕੀਤੇ ਚਲੇ ਗਏ। ੨੯-੧੦-੧੯੪੧ ਈ: ਨੂੰ ਇਹ ਇਕੱਠ ਹੋਇਆ ਸੀ। ਆਪੇ ਸੱਦ ਕੇ ਇਕੱਠ ਕੀਤਾ ਸੀ ਤੇ ਆਪੇ ਹੌਲੇ ਹੋ ਉਠ ਗਏ।

ਸਤਿਗੁਰੂ ਜੀ ਢੋਟੀਂ ਜ਼ਿਲਾ ਲਾਇਲਪੁਰ ਦਰਸ਼ਨ ਦਿੱਤੇ। ਦਵਾਲੇ ਦੇ ਨਗਰਾਂ ਤੋਂ ਬਹੁਤ ਸੰਗਤ ਆਈ। ਇਹ ਨੱਗਰ ਸਾਰਾ ਹੀ ਨਾਮਧਾਰੀਆਂ ਦਾ ਤੇ ਪਹਿਲਵਾਨਾਂ ਦਾ ਸੰਸਾਰ ਤੇ ਮਸ਼ਹੂਰ ਸੀ। ਸਤਿਗੁਰੂ ਜੀ ਸਦਾ ਹੀ ਸੰਤ ਮੰਗਲ ਸਿੰਘ ਜੀ ਦੇ ਘਰ ਹੀ ਉਤਾਰਾ ਕਰਦੇ ਸੀ। ਸੰਤ ਮੰਗਲ ਸਿੰਘ ਜੀ ਦੇ ਪੁਤਰ ਨੂੰਹਾਂ ਸਭ ਮਸਤਾਨੀਆਂ ਰੂਹਾਂ ਦੇ ਬਿਦਰ ਦੀ ਪਤਨੀ ਤਰ੍ਹਾਂ ਭੁੰਜੇ ਪੈਰ ਨਾ ਲਗਦੇ ਸੀ, ਉਤਸ਼ਾਹ ਨਾਲ। ਸੰਤਾਂ ਦੇ ਪੁਤਰ ਠਾਕਰ ਸਿੰਘ ਜੀ ਦੀ ਸੁਪੱਤਨੀ ਪ੍ਰੀਤਮ ਕੌਰ ਬਾਪੂ ਜੀ ਕਹਿ ਹੀ ਬੋਲਦੀ ਸੀ। ਤੇ ਸੰਤ ਜੀ ਧੀਏ ਕਹਿ ਬੁਲਾਂਦੇ ਸੀ। ਕਈ ਕਈ ਦਿਨ ਇਨ੍ਹਾਂ ਦੇ ਘਰ ਗਏ ਨਵੇਂ ਸਿੱਖਾਂ ਨੂੰ ਸਮਝ ਹੀ ਨਾ ਪੈਂਦੀ ਸੀ ਕਿ ਇਹ ਬੀਬੀ ਤੇ ਸੰਤ ਜੀ ਨੂੰਹ ਸਹੁਰਾ ਹਨ ਕਿ ਪਿਉ ਧੀ। ਏਕ ਸਮੇਂ ਸ੍ਰ: ਕੇਹਰ ਸਿੰਘ ਜੀ ਈਰਾਕ ਵਾਲੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਇਨ੍ਹਾਂ ਦੇ ਘਰ ਪੰਜ ਸੱਤ ਦਿਨ ਪਹਿਲੋਂ ਸਤਿਗੁਰੂ ਜੀ ਦੇ ਆਉਣ ਤੋਂ ਆਇ ਰਹੇ ਸੀ। ਸਤਿਗੁਰੂ ਜੀ ਦੇ ਗਿਆਂ ਸਰਦਾਰ ਜੀ ਨੇ ਅਰਜ਼ ਕਰ ਪੁਛਿਆ, ਮੈਨੂੰ ਸਮਝ ਨਹੀਂ ਲੱਗੀ ਕਿ ਇਹ ਬੀਬੀ ਸੰਤਾਂ ਦੀ ਧੀ ਹੈ ਜਾਂ ਨੂੰਹ ਹੈ। ਕਿਉਂਕਿ ਸੰਤ ਜੀ ਧੀਏ ਕਹਿੰਦੇ ਹਨ ਤੇ ਬੀਬੀ ਬਾਪੂ ਜੀ ਕਹਿੰਦੀ ਹੈ। ਆਪੋ ਵਿਚ ਜ਼ਰਾ ਭੀ ਝਾਕਾ ਵਸਤ ਲੈਣ-ਦੇਣ, ਬੋਲਣ ਤੇ ਸੇਵਾ ਇਸ਼ਨਾਨ ਕਰਨ ਵੇਲੇ ਭੀ ਰਤਾ ਸੰਗ ਨਹੀਂ ਹੈ, ਤਾਂ ਸਤਿਗੁਰੂ ਜੀ ਬਚਨ ਕੀਤਾ, ਮੈਂ ਤੈਨੂੰ ਇਸੇ ਲਈ ਕੁਝ ਦਿਨ ਇਨ੍ਹਾਂ ਦੇ ਘਰ ਰਹਿਣ ਲਈ ਕਿਹਾ ਸੀ ਕਿ ਤੈਨੂੰ ਭੀ ਸੰਥਾ ਮਿਲੇ। ਮੈਂ ਤੇ ਚਾਹੁੰਦਾ ਹਾਂ ਕਿ ਹਰ ਘਰ ਨਾਮਧਾਰੀਆਂ ਦੇ ਵਿਚ ਇਸੇ ਪਿਆਰ ਖਿੱਚ ਤੇ ਅਣਥੱਕ ਪੁਣੇ ਵਿਚ ਹੋ ਨੂੰਹਾਂ ਸਹੁਰਿਆਂ ਨਾਲ ਵਰਤਣ, ਕਿਉਂਕਿ ਅਸਲ ਧੀ ਹੁੰਦੀ ਹੀ ਨੂੰਹ ਹੈ। ਤੇ ਸਹੁਰੇ ਜੋਗ ਏ ਕਿ ਸੌ ਧੀ ਬਰੋਬਰ ਇਕ ਨੂੰਹ ਨੂੰ ਆਦਰ ਪਿਆਰ ਤੇ ਮਾਨ ਦੇਵੇ, ਜਿਸ ਕਰਕੇ ਨੂੰਹ ਦੇ ਅੰਦਰ ਭੀ ਉਸ ਦਾ ਆਦਰ ਪਿਆਰ ਤੇ ਮਾਨ ਹੋਵੇ, ਧਰਮ ਪਿਤਾ ਜਾਣ। ਇਸ ਸਮੇਂ ਸਤਿਗੁਰੂ ਜੀ ਦੇ ਸਾਥ ਢੋਟੀਂ ਸੰਤ ਅਤਰ ਸਿੰਘ ਜੀ, ਫੌਜਾ ਸਿੰਘ ਜੀ ਦੋਵੇਂ ਬਾਬੇ ਤੇ ਵਿਦਿਆਰਥੀ ਕੁਝ ਸੀ। ੨੫ ਕੱਤਕ ਮੇਲੇ ਦਾ ਭੋਗ ਪਿਆ। ਬਹੁਤ ਖੁਲ੍ਹਾ ਕੜਾਹ ਪ੍ਰਸ਼ਾਦਿ ਬਣਿਆ ਤੇ ਪੰਜ ਸੌ ਪਾਠਾਂ ਦੇ ਭੋਗ ਬੀੜਾਂ ਪ੍ਰਕਾਸ਼, ਹਵਨ ਕਰ ਸਲੋਕ ਪੜ੍ਹ ਪਾਏ। ਬਹੁਤ ਸਰੀਰਾਂ ਭਜਨ ਪੁਛਿਆ ਤੇ ਅੰਮ੍ਰਿਤ ਛਕਿਆ, ਬਹੁਤ ਦੀਵਾਨ ਲਗੇ।

ਸਤਿਗੁਰੂ ਜੀ ਸਿੱਖ ਨੈਸ਼ਨਲ ਕਾਲਜ ਲਾਹੌਰ ਵਿਚ ਸਮੇਤ ਹਜ਼ੂਰੀ ਜਥੇ, ਸ: ਆਤਮਾ ਸਿੰਘ ਜੀ ਲੀਲ੍ਹਾਵੰਤੀ ਤੇ ਕੁਝ ਹੋਰ ਸਿੱਖਾਂ ਦੇ ਐਤਵਾਰ ੯ ਨਵੰਬਰ ਨੂੰ ਗੁਰਦੁਆਰੇ ਵਿਚ ਪੰਥਕ ਪਿਆਰ ਦੇ ਨਜ਼ਾਰੇ ਵਿਚ ਦਰਸ਼ਨ ਦਿੱਤੇ। ਸਾਰਾ ਹਾਲ ਗੈਲਰੀ ਸੰਗਤਾਂ ਤੇ ਵਿਅਿਆਰਥੀਆਂ ਨਾਲ ਭਰਪੂਰ ਸੀ। ਭਾਈ ਸਮੁੰਦ ਸਿੰਘ ਜੀ ਰਾਗੀ ਨਨਕਾਣੇ ਸਾਹਿਬ ਵਾਲੇ ਕੀਰਤਨ ਕਰਦੇ ਸੀ ਤੇ ਹੋਰ ਸਭ ਪ੍ਰਿੰਸੀਪਲ ਨਿਰੰਜਨ ਸਿੰਘ ਜੀ, ਸ੍ਰ ਗੰਗਾ ਸਿੰਘ ਜੀ, ਸ਼ਹੀਦ ਸਿੱਖ ਮਿਸ਼ਨਰੀ ਕਾਲਜ ਅੰਮ੍ਰਿਤਸਰ, ਸ੍ਰ: ਗੁਰਮੁਖ ਸਿੰਘ ਜੀ ਮੁਸਾਫਰ ਚੀਫ ਐਡੀਟਰ ਅਕਾਲੀ, ਸਰਦੂਲ ਸਿੰਘ ਜੀ ਕਵੀਸ਼ਰ ਲਾਹੌਰ, ਗਿਆਨੀ ਸੁੰਦਰ ਸਿੰਘ ਜੀ, ਸ੍ਰ ਦਯਾ ਸਿੰਘ ਕੱਕੜ, ਸ੍ਰ: ਆਸਾ ਸਿੰਘ ਜੀ ਬੁਆਇਲਰ ਇਨਸ-ਪੈਕਟਰ ਲਾਹੌਰ, ਕਰਤਾਰ ਸਿੰਘ ਜੀ ਪੱਥਰਾਂ ਵਾਲੇ, ਸ੍ਰ: ਅਵਤਾਰ ਸਿੰਘ ਜੀ ਅਜ਼ਾਦ, ਸ੍ਰ: ਪ੍ਰਤਾਪ ਸਿੰਘ ਜੀ ਐਮ-ਏ ਕੈਰੋਂ, ਸੰਤ ਹਜ਼ਾਰਾ ਸਿੰਘ ਜੀ, ਸ੍ਰ: ਗੁਰਬਖਸ਼ ਸਿੰਘ ਜੀ ਬਾਗਬਾਨਪੁਰੀ ਤੇ ਸ੍ਰ: ਹਰਭਜਨ ਸਿੰਘ, ਸ੍ਰ: ਸੰਤੋਖ ਸਿੰਘ ਜੀ ਵਿਦਿਆਰਥੀ, ਸ੍ਰ: ਬਖਸ਼ੀਸ਼ ਸਿੰਘ ਜੀ, 'ਦੀ ਖਾਲਸਾ' ਸ੍ਰ: ਹਰਨਾਮ ਸਿੰਘ ਜੀ ਬੀ-ਏ ਮਾਲਕ ਪ੍ਰੇਮ ਸੰਦੇਸ਼ ਆਦਿ ਸੋਭ ਰਹੇ ਸੀ। ਤੇ ਸ੍ਰ: ਆਤਮਾ ਸਿੰਘ ਜੀ ਤੇ ਲੀਲ੍ਹਾਵੰਤੀ ਜੀ ਨੇ ਆਸਾ ਦੀ ਵਾਰ ਦੇ ਕੀਰਤਨ ਦਾ ਭੋਗ ਪਾਇਆ। ਉਸੇ ਵੇਲੇ ਸਾਢੇ ਅੱਠ ਵਜੇ ਗੰਗਾ ਸਿੰਘ ਜੀ ਬੋਲੇ, ਜਿਵੇਂ ਗੁਰੂ ਨਾਨਕ ਜੀ ਜਗਤ ਜਲੰਦੇ ਦੇ ਸੁਖ ਲਈ ਦੇਸ਼ ਰਟਨ ਅਰੰਭਿਆ ਸੀ, ਤਿਵੇਂ ਹੀ ਬਾਬਾ ਪ੍ਰਤਾਪ ਸਿੰਘ ਜੀ ਦਾ ਇਸ ਅਵਸਰ, ਗੁਰਦੁਆਰੇ ਦੀ ਅਰੰਭਕ ਰਸਮ ਤੇ ਆਉਣਾ ਤੇ ਸਭ ਸਿੱਖਾਂ ਦਾ ਜੁੜ ਬਹਿਣਾ ਸਿੱਖਾਂ ਦੇ ਦਿਲ ਦੀ ਵੇਦਨਾ ਦਾ ਇਲਾਜ ਏ। ਮੁਸਾਫਰ ਜੀ ਬੋਲੇ, ਕਿ ਜੋ ਭੈਣੀ ਸਾਹਿਬ ਤੋਂ ਬਾਬਾ ਪ੍ਰਤਾਪ ਸਿੰਘ ਜੀ ਸਿੱਖ ਪੰਥ ਦੇ ਮਿਲਾਪ ਦਾ ਉਦਮ ਅਰੰਭਿਆ ਸੀ, ਉਸ ਦਾ ਇਹ ਨਤੀਜਾ ਹੈ ਕਿ ਅਸੀਂ ਆਪੋ ਵਿਚ ਮਿਲ ਬੈਠਦੇ ਹੀ ਨਹੀਂ ਕੰਮ ਭੀ ਕਰਦੇ ਹਾਂ। ਜੇ ਇਹ ਕੰਮ ਅਗੇਤਰਾ ਨਾ ਕੀਤਾ ਹੁੰਦਾ ਤਾਂ ਸਭ ਗੁਰਦੁਆਰੇ ਹੁਣ ਨੂੰ ਸਰਕਾਰ ਦੇ ਸਾਏ ਤਲੇ ਸਰਕਾਰੀ ਸਿੱਖਾਂ ਦੇ ਹੱਥਾਂ ਵਿਚ ਹੁੰਦੇ। ਬਾਅਦ ਸ੍ਰ: ਆਤਮਾ ਸਿੰਘ ਜੀ ਬੋਲੇ, ਕਿ ਜੋ ਚੀਜ਼ ਕਦੀ ਨਾਮਧਾਰੀਆਂ ਵਿਚ ਆਈ ਸੀ, ਸੋ ਹੀ ਅਕਾਲੀਆਂ ਵਿਚ ਆਈ ਤੇ ਮਾਨ ਨਾਲ ਅੱਜ ਸਿੱਖ ਭੀ ਜਗਤ ਵਿਚ ਵਿਚਰ ਸਕਣ ਤੇ ਸਿੱਖ ਕਹਾਉਣ ਜੋਗੇ ਹਨ। ਇਹ ਅੱਜ ਧਰਮੀਆਂ ਤੇ ਸੂਰਮਿਆਂ ਦਾ ਸਮੂੰਹ ਹੈ ਜਿਸ ਦੇ ਇਕੱਠ ਤੇ ਸਰਕਾਰ ਅੰਗਰੇਜ਼ੀ ਦਾ ਜ਼ੋਰ ਨਹੀਂ ਚਲ ਸਕਿਆ। ਸਰਦਾਰ ਜੀ ਨੇ ਸਤਿਗੁਰੂ ਜੀ ਵਲੋਂ ਪ੍ਰੇਮ ਭਰਿਆ ਲਿਖਤੀ ਸੁਨੇਹਾ ਸੁਣਾਇਆ ਕਿ ਗੁਰੂ ਨਾਨਕ ਦਾ ਬਾਗ ਖਿੜਿਆ ਵੇਖ ਮੈਨੂੰ ਬਹੁਤ ਪ੍ਰਸੰਨਤਾ ਹੈ। ਤੇ ਮੈਂ ਇਕ ਹਜ਼ਾਰ ਭੇਟਾ ਕਰਦਾ ਹਾਂ। ਦੋ ਸੋ ਪੰਜਾਹ ਕਾਲਜ ਦੇ ਲੰਗਰ ਦੀ ਭੇਟਾ ਸਤਿਗੁਰੂ ਜੀ ਵਲੋਂ ਭੀ ਸੁਣਾਇ ਦਿੱਤੇ ਗਏ ਤੇ ਸਤਿਗੁਰੂ ਜੀ ਵਿਦਾ ਹੋਏ।

ਬਾਬਾ ਹਰਨਾਮ ਸਿੰਘ ਜੀ ਨੱਢਾ, ਜੋ ਨਾਰੋਵਾਲ ਦੇ ਕੋਲ ਚੱਕ ਪਿੰਡ ਦੇ ਸੀ ਤੇ ਬੜੇ ਸਿਦਕੀ, ਸਾਦੇ ਤੇ ਹਸ-ਮੁਖੇ ਸੀ, ਜਿਨ੍ਹਾਂ ਸਾਰੀ ਉਮਰ ਤੇ ਜਾਇਦਾਦ ਗੁਰੂ ਦੇ ਲੇਖੇ ਲਾ ਦਿੱਤੀ ਹੋਈ ਸੀ, ੬੫ ਸਾਲ ਦੀ ਉਮਰੇ ੧੫ ਮਘਰ ਨੂੰ ਭੈਣੀ ਸਾਹਿਬ ਹੀ ਚੜ੍ਹੇ। ਸਤਿਗੁਰੂ ਜੀ ਸੁਣਦਿਆਂ ਹੀ ਕਿਹਾ, ਇਹੋ ਜਿਹੇ ਪ੍ਰਸੰਨ ਮਸਤਕ ਸਾਫ ਦਿਲ ਵਿਰਲੇ ਸਾਧੂ ਤੇ ਸ੍ਰੇਸ਼ਟ ਪੁਰਸ਼ ਕਦੇ ਹੀ ਹੁੰਦੇ ਹਨ।

ਸਤਿਗੁਰੂ ਜੀ ਸ਼ੇਖੂਪੁਰੇ ਜ਼ਿਲੇ ਵਿਚ ਸ਼ਾਹਪੁਰ ਦੇ ਮੇਲੇ ਤੇ ਦਰਸ਼ਨ ਦਿੱਤੇ। ਦਵਾਲੇ ਦੇ ਨਗਰਾਂ ਤੋਂ ਬਹੁਤ ਸੰਗਤ ਆਈ, ਜਥੇ ਆਏ, ਗ੍ਰੰਥ ਸਾਹਿਬ ਪ੍ਰਕਾਸ਼, ਸਲੋਕਾਂ ਜੋਗ ਜਿਤਨੀਆਂ ਬੀੜਾਂ ਸੀ, ਸਿੱਖ ਇਸ਼ਨਾਨ ਕਰ ਬੈਠ ਪਾਠ ਆਸਾ ਦੀ ਵਾਰ ਦੇ ਨਾਲ ਨਾਲ ਗੁਪਤ ਕਰਦੇ ਰਹੇ।

ਸਲੋਕ ਤੇ ਰਾਗਮਾਲਾ ਪੜ੍ਹੀ ਦੀ ਗੇਣਤੀ ਕੀਤੀ, ਪੱਤਰਿਆਂ ਵੰਡ ਦਿੱਤਿਆਂ ਤੋਂ। ਹਵਨ ਭੀ ਨਾਲ ਨਾਲ ਕੀਰਤਨ ਦੇ ਹੋਇਆ। ਵਾਰ ਦੇ ਭੋਗ ਬਾਅਦ ਉਚੀਆਂ ਸੁਰਾਂ ਵਿਚ ਪੜ੍ਹ ਭੋਗ ਪਾਏ ਇਕ ਸੌ ਪੰਜਾਹ। ਕੜਾਹ ਪ੍ਰਸ਼ਾਦਿ ਅਰਦਾਸਾ ਕਰ ਵਰਤਿਆ। ਵੇਦੀ ਗੱਡੀ ਵਿਚ ਇਕ ਜੋੜੇ ਦਾ ਅਨੰਦ ਭੀ ਹੋਇਆ। ਹਰੀ ਸਿੰਘ ਜੀ ਖਾਰੇਵਾਲੇ ਦਾ ਤੇ ਪਿਆਰ ਕੋਰ ਦਾ। ਗਾਜ਼ੀਵਾਲ, ਜ਼ਿਆਲਾ, ਸਿਆਲਕੋਟ ਦੇ ਜ਼ਿਲੇ ਚੋਂ ਸੁਰੈਣ ਸਿੰਘ ਬਾਜਵੇ ਦੀ ਧੀ ਦਾ। ਸਤਿਗੁਰੂ ਜੀ ਵਿਦਾ ਹੋਏ ਤਾਂ ਆਲਾ ਸਿੰਘ ਮਹੰਤ ਆਇ ਅਰਜ਼ ਕੀਤੀ, ਮੈਂ ਭੀ ਪੁਤ ਦਾ ਅਨੰਦ ਕਰਾਉਣ ਲਈ ਲਿਆਇਆ ਹਾਂ। ਆਪ ਕਿਰਪਾ ਕਰੋ, ਜੇ ਡੇਰ ਪਾਈ ਮੱਤ ਕੋਈ ਭਾਨੀ ਮਾਰੇ ਤੇ ਸਾਕ ਮੁੜ ਜਾਵੇ। ਸਤਿਗੁਰੂ ਜੀ ਪੁਛਿਆ, ਲੜਕੀ ਕਿਸ ਦੀ ਹੈ ? ਉਸ ਦੱਸਿਆ, ਦਿਆਲ ਸਿੰਘ ਆਦੱਕੇ ਦੀ ਜੋ ਹੁਣ ਮਦਾਰ ਸਹੁਰੇ ਰਹਿੰਦਾ ਏ। ਤਾਂ ਸਤਿਗੁਰੂ ਜੀ ਕਿਹਾ, ਉਹ ਦਿਆਲ ਸਿੰਘ ਸੰਤ ਆਲਾ ਸਿੰਘ ਜੀ ਦਾ ਸੰਗਤੀ ਏ, ਬਚਨੋ ਨਹੀਂ ਫਿਰਦਾ। ਤਾਂ ਆਲਾ ਸਿੰਘ ਕਿਹਾ, ਉਹ ਭਾਵੇਂ ਨਾ ਹਿਲੇ, ਮੇਰਾ ਮਨ ਹਿਲਦਾ ਰਹੇਗਾ। ਕਿਉਂਕਿ ਪੁਤਰ ਦੁਹਾਜੂ ਹੈ ਤੇ ਸੰਗਤ ਮਸਾਂ ਮਸਾਂ ਸਾਕ ਕੁਆਰਾ ਮਨਾਇਆ ਹੈ। ਮੈਨੂੰ ਭਜਨ ਭੁਲਦਾ ਰਹੇਗਾ। ਸਤਿਗੁਰੂ ਜੀ ਕਿਹਾ, ਦਿਆਲ ਸਿੰਘ ਨੂੰ ਕਹੁ ਲੜਕੀ ਲਿਆਵੇ। ਦਿਆਲ ਸਿੰਘ ਲੜਕੀ ਦਲੀਪ ਕੋਰ ਨੂੰ ਲੈ ਹਾਜ਼ਰ ਹੋਇਆ ਤਾਂ ਸਤਿਗੁਰੂ ਜੀ ਬੀਬੀ ਨੂੰ, ਲੜਕੇ ਜੇਠਾ ਸਿੰਘ ਕੋਲ ਖਲ੍ਹਾਰ ਸੰਤ ਉਤਮ ਸਿੰਘ ਜੀ (ਗੁਰਪੀਰ) ਹੋਰਾਂ ਨੂੰ ਕਿਹਾ, ਅਰਦਾਸਾ ਕਰ ਦਿਓ। ਗੁਰਪੀਰ ਗਵਾਹ ਰਿਹੋ ਤੇ ਹੁਣ ਅਸੀਂ ਜਾਂਦੇ ਹਾਂ। ੧੭ ਮੱਘਰ ੧੯੯੮, ਇਹ ਜੋੜੀ ਹੁਣ ਕਰੀਵਾਲੇ ਸਮੇਤ ਮਾਪਿਆਂ ਤੇ ਪਰਿਵਾਰਾਂ ਦੇ ਸੁਖੀ ਵੱਸਦੀ ਏ। ਤੇ ਉਪਰ ਲਿਖੇ ਹਰੀ ਸਿੰਘ ਹੋਰੀਂ ਸੰਤ ਨਗਰ ਵਸਦੇ ਹਨ।

੧੯ ਮੱਘਰ ਲੁਧਿਆਣੇ ਦੇ ਆਰੀਆ ਸਕੂਲ ਦੇ ਮਾਸਟਰ ਤੇ ਸੌ ਕੁ ਵਿਦਿਆਰਥੀ ਸ੍ਰੀ ਭੈਣੀ ਸਾਹਿਬ ਆਏ। ਸੰਤ ਇੰਦਰ ਸਿੰਘ ਜੀ ਨੇ ਮਾਸਟਰ ਮੇਘ ਰਾਜ, ਪ੍ਰੇਮ ਨਾਥ ਤੇ *ਗੁਰਚਰਨ ਸਿੰਘ ਜੀ ਸਮੇਤ ਆਏ ਵਿਦਿਆਥੀਆਂ ਦਾ ਆਦਰ ਕੀਤਾ, ਜਲ, ਦੁਧ ਪ੍ਰਸ਼ਾਦਿ ਛਕਾਇਆ। ਸੰਤ ਜੀ ਤਕਰੀਰ ਕੀਤੀ ਕਿ ਹਿੰਦੂ ਜ਼ਾਤੀ ਹਿਤ ਹੀ ਗੁਰੂ ਤੇਗ ਬਹਾਦਰ ਜੀ ਦੀ ਕੁਰਬਾਨੀ ਹੋਈ ਸੀ ਤੇ ਦਸਮ ਜੀ ਭੀ ਜੰਗ ਕੀਤੇ, ਕੁਰਬਾਨੀਆਂ ਦਿੱਤੀਆਂ। ਅੰਗਰੇਜ਼ ਨੇ ਸਾਡੇ ਦੇਸ਼ ਵਿਚ ਪਾੜੋ ਤੇ ਰਾਜ ਕਰੋ ਦੀ ਨੀਤੀ ਚਲਾਈ ਤੇ ਮੈਕਾਲਿਫ ਤੋਂ ਲਿਖਵਾਇਆ ਇਤਿਹਾਸ ਵਿਚ ਕਿ ਖਾਲਸਾ ਹਿੰਦੂ ਨਹੀਂ। ਤੇ ਕਾਨ੍ਹ ਸਿੰਘ ਜੀ ਨਾਭਾ ਤੋਂ ਲਿਖਵਾਇਆ ਕਿ ਹਮ ਹਿੰਦੂ ਨਹੀਂ, ਤੇ ਮੂਰਤੀ ਪੂਜਾ ਖੰਡਨ ਆਦਿ ਹੋਰ ਗ੍ਰੰਥ ਲਿਖ, ਹਿੰਦੂ ਤੇ ਸਿੱਖਾਂ ਨੂੰ ਪਾੜ ਰਖਣ ਦੀ ਨੀਂਹ ਰਖੀ। ਸਾਨੂੰ ਇਸ ਮਾਰ ਤੋਂ ਬਚਣਾ ਚਾਹੀਦਾ ਹੈ। ਮਾਸਟਰਾਂ ਨੇਮ ਕੀਤਾ ਕਿ ਐਸੇ ਇਤਿਹਾਸ ਅਸੀਂ ਕਦੇ ਨਹੀਂ ਪੜ੍ਹਾਵਾਂਗੇ। ਸੰਤ ਜੀ ਕਿਹਾ ਜੇ ਬੁਧ ਸੁਧ ਰਖਣੀ ਹੈ ਕਿਸੇ, ਤਾਂ ਜਾਂ ਗੁਰਬਾਣੀ ਪੜ੍ਹੇ, ਜਾਂ ਅੰਗਰੇਜ਼ ਤੋਂ ਪਹਿਲੇ ਲਿਖੇ ਧਰਮ ਪੁਸਤਕ ਪੜ੍ਹੇ। ਨਹੀਂ ਤੇ ਬੁਧ ਵਿਗੜ ਜਾਵੇਗੀ। ਸਭ ਵਿਦਿਆਰਥੀਆਂ ਕਿਹਾ, ਅਸੀਂ ਇਹ ਸੋਚ ਰਖਾਂਗੇ। ਸੰਤ ਜੀ ਆਇਆਂ ਨੂੰ ਦੂਰ ਤੱਕ ਵਿਦਾ ਕਰਨ ਗਏ ਤੇ ਕਿਹਾ,

ਆਏ ਜਾ ਕਰ ਲਿਆਇ ਕੀ ਸੇਵਾ ਕਰੀਏ ਭਾਇ।
ਸੇਵਾ ਕਾ ਫਲ ਹੋਤ ਹੈ, ਵਿਦਾ ਕਰਨ ਕੇ ਜਾਇ।

---

*ਇਹ ਗੁਰਚਰਨ ਸਿੰਘ ਜੀ ਸਿਆੜ੍ਹ ਦੇ ਸੀ।

ਸਤਿਗੁਰੂ ਜੀ ਲੋਹਗੜ੍ਹ ਸੰਤ ਕਿਸ਼ਨ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਮਹਿਮਾ ਸਿੰਘ ਵਾਲਾ, ਗੁੱਜਰਵਾਲ ਤੇ ਨਾਰੰਗਵਾਲ ਦੀ ਸੰਗਤ ਆਈ। ਭੋਗ ਸਮੇਂ ਸੰਤ ਇੰਦਰ ਸਿੰਘ ਜੀ ਦੱਸਿਆ, ਇਵੇਂ ਦੇ ਸਿਆੜ੍ਹ 'ਚ ਸੋਭਾ ਚੁਮਾਰ ਤੇ ਦੂਲੋ ਭਰਾਈ ਸਤਿਗੁਰੂ ਰਾਮ ਸਿੰਘ ਜੀ ਸਮੇਂ ਸਿੱਖ ਹੋਏ ਸੀ। ਜਿਵੇਂ ਇਹ ਸੰਤ ਪ੍ਰਸਿੱਧ ਹੋਦੇ ਹਨ।

ਸਤਿਗੁਰੂ ਜੀ ਗਲੋਟੀਂ ਡਸਕੇ ਕੋਲ ਦਰਸ਼ਨ ਦਿੱਤੇ ਇਕ ਪੋਹ। ਏਨੀਂ ਛੋਟੀਂ ਗਲੋਟੀਂ ਛੇਵੇਂ ਗੁਰਾਂ ਦਾ ਗੁਰ-ਅਸਥਾਨ ਨੱਗਰ ਦੇ ਵਿੱਚ ਬੜਾ ਵਡਾ ਸਾਰਾ ਏ ਤੇ ਬਾਹਰ ਨੱਗਰੋਂ ਚੜ੍ਹਦੇ ਹਸਨੇ ਵਾਲੇ ਖੂਹ ਤੇ ਗੁਰਦੁਆਰਾ ੧੨ਵੀਂ ਪਾਤਿਸ਼ਾਹੀ ਦਾ ਹੈ ਜੋ ਬਾਬਾ ਧਿਆਨ ਸਿੰਘ ਜੀ ਲਾਹੌਰ ਵਾਲਿਆਂ ਕਈ ਹਜ਼ਾਰ ਲਾ ਬਣਾਇਆ ਹੋਇਆ ਹੈ। ਸਤਿਗੁਰੂ ਜੀ ਦੇ ਸਾਥ ਸ੍ਰ: ਆਤਮਾ ਸਿੰਘ ਜੀ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਸੀ। ਕਈ ਅਕਾਲੀ ਭੀ ਆਏ ਹੋਏ ਸੀ। ਦੀਵਾਨ ਦੋ ਪੋਹ ਨੂੰ ਆਸਾ ਦੀ ਵਾਰ ਦੇ ਵਿਚ ਹੀ ਬੀੜਾਂ ਪ੍ਰਕਾਸ਼ ਪਾਠ ਕਰ ਹਵਨ ਤੋਂ ਬਾਅਦ ਭੋਗ ਪਾਏ। ੧੦ ਵਜੇ ੩੨੫, ਤੇ ਭੋਗ ਬਾਅਦ ਵਖਿਆਨ ਸਰਦਾਰ ਜੀ ਕੀਤਾ। ਕਈ ਸੱਜਣ ਸਾਡੇ ਤੇ ਗੁਰਬਾਣੀ ਦੀ ਬੇਅਦਬੀ ਦਾ ਦੋਸ਼ ਲਾਉਂਦੇ ਹਨ, ਪਰ ਅਸਲ ਵਿਚ ਉਹ ਆਪਣੀ ਚੌਧਰ ਦੀ ਥਾਂ ਬਣਾਉਂਦੇ ਹਨ। ਬੇਅਦਬੀ ਕਰਨ ਦਾ ਤੇ ਸਵਾਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਸਾਡੇ ਲਈ ਕੀ ਇਹ ਗੁਰਬਾਣੀ ਹੀ ਹੈ, ਕੁਝ ਹੋਰ ਤੇ ਨਹੀਂ। ਸੰਤ ਮੰਗਲ ਸਿੰਘ ਜੀ ਕਿਹਾ, ਜੋ ਐਸੀ ਚੰਦਰੀ ਆਦਤ ਵਾਲੇ ਹਨ, ਜਿਚਰ ਉਨ੍ਹਾਂ ਨੂੰ ਸਿੱਖ ਪੰਥ ਵਿਚੋਂ ਕੱਢ ਨਾ ਦਿੱਤਾ ਜਾਵੇ, ਉਨ੍ਹਾਂ ਇਸ ਭੈੜੀ ਵਾਦੀ ਤੋਂ ਬਾਜ਼ ਨਹੀਂ ਆਉਣਾ।

ਸਤਿਗੁਰੂ ਜੀ ਸ਼ੋਰਕੋਟ, ਸਿਆਲਕੋਟ ਜ਼ਿਲੇ ਵਿਚ ੩-੪ ਪੋਹ ਸ੍ਰ: ਬਹਾਦਰ ਸਿੰਘ ਮਾਨ ਸਿੰਘ ਦੀ ਅਰਜ਼ ਤੇ ਦਰਸ਼ਨ ਦਿੱਤੇ। ਇਸ ਮੇਲੇ ਤੇ ਸ੍ਰ: ਤੇਜਾ ਸਿੰਘ ਜੀ ਚੰਦੋਵਾਲ, ਉਨ੍ਹਾਂ ਦੀ ਸੁਪੱਤਨੀ ਲਛਮੀ, ਤੇ ਮਾਤਾ ਸਤਵੰਤ ਕੌਰ ਜੀ ਮਹਾਰਾਜ ਨਿਹਾਲ ਸਿੰਘ ਜੀ ਦੇ ਮਹਿਲ ਤੇ ਵਡੀ ਈਸ਼ਰ ਕੌਰ, ਸੰਤ ਜੀਊਣ ਸਿੰਘ ਜੀ, ਖਜ਼ਾਨ ਸਿੰਘ ਜੀ ਅੰਮ੍ਰਿਤਸਰ ਵਾਲੇ, ਆਲਮ ਜੀ, ਤੇ ਸੰਤ ਅਮਰ ਸਿੰਘ ਜੀ ਚੰਦੋਵਾਲੀਏ ਸ਼ਬਦੀ ਆਦਿ ਤੇ ਦੜਪ ਦੀ ਸੰਗਤ ਬਹੁਤ ਜੁੜੀ ਹੋਈ ਸੀ ਤੇ ਮਾਤਾ ਕਰਮ ਕੌਰ ੧੦੬ ਸਾਲ ਦੀ ਬਿਰਧ ਦੀ ਚੜ੍ਹਾਈ ਦੇ ਭੋਗ ਦਾ ਮੇਲਾ ਸੀ। ਇਹ ਸਰਦਾਰਨੀ ਲਛਮੀ ਦੀ ਮਾਤਾ ਸੀ। ਸੰਤ ਘਨਈਆ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਦੀ ਸਪੁਤ੍ਰੀ ਸੀ। ਤੇ ਸਤਿਗੁਰਾਂ ਤੋਂ ਇਸ ਮਾਤਾ ਭਜਨ ਲਿਆ ਹੋਇਆ ਸੀ। ਸਤਿਗੁਰੂ ਰਾਮ ਸਿੰਘ ਜੀ ਮਾਨਾਂਵਾਲਿਉਂ ਅਰਜ਼ ਕਰ ਸੰਤ ਘਨਈਆ ਸਿੰਘ ਜੀ ਨੇ ਸ਼ੋਰਕੋਟ ਲਿਆਂਦੇ ਸੀ ਤੇ ਦੂਜਾ ਦਿਨ ਭੀ ਅਰਜ਼ ਕਰ ਰੱਖੇ ਸੀ, ਝੜੀ ਲਗਣ ਤੇ। ਸਤਿਗੁਰੂ ਜੀ ਕਿਹਾ ਸੀ, ਸੰਤ ਜੀ ਹੁਣ ਤੇ ਚਰਨ ਆਪਦੇ ਘਰ ਖੁਭ ਗਏ ਹਨ, ਤਾਂ ਸੰਤ ਜੀ ਕਿਹਾ ਸੀ, ਆਪਦੀ ਕਿਰਪਾ ਨਾਲ ਪਦਾਰਥਾਂ ਦੇ ਭੜੋਲੇ ਭਰੇ ਹਨ, ਉਸ ਦਿਨ ਤੋਂ ਇਸ ਘਰ ਥੋੜ ਕਦੇ ਨਹੀਂ ਆਈ। ਭੜੋਲੇ ਭਰੇ ਰਹਿੰਦੇ ਹਨ। ਆਲਮ ਜੀ, ਗਣੇਸ਼ਾ ਸਿੰਘ ਜੀ ਵਾਜੇ ਵਾਲੇ, ਤਾਰਾ ਸਿੰਘ ਜੀ ਜੋੜੀਵਾਲੇ ਤੇ ਪਿਆਰਾ ਸਿੰਘ ਜੀ ਨਾਲ ਮਿਲ ਦੋ ਦਿਨ ਕੀਰਤਨ ਕੀਤਾ। ਸ੍ਰ: ਤੇਜਾ ਸਿੰਘ ਜੀ ਭੀ "ਦੁਨੀਆ ਕੈਸਿ ਮੁਕਾਮੇ ॥" ਸ਼ਬਦ ਬੜੇ ਰਸ ਤੇ ਸਵਾਦ ਵਿਚ ਪੜ੍ਹਿਆ। ਸੱਦ ਪੜ੍ਹ ਭੋਗ ਪੈ ਬਾਅਦ ਪਰਸ਼ਾਦਿ ਵਰਤਿਆ ਤੇ ਸਤਿਗੁਰੂ ਜੀ ਵਿਦਾ ਹੋਏ। "ਸੇਵਕ ਕੀ ਓੜਕਿ ਨਿਬਹੀ ਪ੍ਰੀਤਿ" ਕਹਿ।

ਸਤਿਗੁਰੂ ਜੀ ੧੧ ਪੋਹ ਫਤਹਿਗੜ੍ਹ ਸਾਹਿਬ ਦਰਸ਼ਨ ਦਿੱਤੇ। ਆਲਮ ਜੀ, ਦੋਹਾਂ ਸਾਹਿਬ-ਜ਼ਾਦਿਆਂ ਤੇ ਹੋਰ ਭੈਣੀ ਸਾਹਿਬ ਦੇ ਦਵਾਲੇ ਦੇ ਸਾਧਾਂ ਸੰਗਤਾਂ ਸਮੇਤ ਰਾਗੀ ਗੁਰਬਖਸ਼ ਸਿੰਘ ਜੀ ਕਕਰਾਲੇ ਦੇ ਕੀਰਤਨ ਕਰਦੇ ੧੨ ਪੋਹ ੧੪ ਬੀੜਾਂ ਪ੍ਰਕਾਸ਼ ਚੰਦੋਏ ਤਾਣ ਸਕੇਸ ਇਸ਼ਨਾਨ ਕਰ ਆਸਾ ਦੀ ਵਾਰ ਦੇ ਦੀਵਾਨ ਤੋਂ ਸ਼ੁਰੂ ਕਰ ਸਿੱਖਾਂ ਸਲੋਕਾਂ ਤੇ ਰਾਗਮਾਲਾ ਦੇ ਪਾਠ ਕੀਤੇ। ਹਵਨ ਭੀ ਕੀਤਾ। ਵਾਰ ਦੇ ਭੋਗ ਬਾਅਦ ਆਲਮ ਜੀ ਵਖਿਆਨ ਕੀਤਾ ਕਿ ਦਸਮ ਜੀ ਨੈਣਾਂ ਦੇਵੀ ਦੇ ਪਰਬਤ ਤੇ ਹਵਨ ਕੀਤਾ ਸੀ. ਲੋਕ ਸਾਨੂੰ ਕਿਵੇਂ ਕਹਿ ਸਕਦੇ ਹਨ ਜਦੋਂ ਦਸਮ ਜੀ ਕਿਹਾ ਹੈ, ਯਹ ਤੋ ਧਰਮ ਹਮਾਰਾ ਸਾਰ ਤੇ ੫੨ ਫਾਇਦੇ ਰਿਗਵੇਦ ਵਿਚ ਹਵਨ ਦੇ ਦੱਸੇ ਹਨ। ਲੰਗਰ ਗੁਰੂ ਕਾ ਚਲਦਾ ਰਿਹਾ। ਇਹ ਮੇਲਾ ਦੁਆਬੇ ਦੀ ਸੰਗਤ ਮਿਲ ਕੀਤਾ ਸੀ। ਸੰਤ ਅਤਰ ਸਿੰਘ ਜੀ, ਮਿਹਰ ਸਿੰਘ ਜੀ ਸਿਆੜ੍ਹ ਦੇ ਵਖਿਆਨ ਦਾ ਬਹੁਤ ਅਸਰ ਹੋਇਆ। ਬਹੁਤ ਸਰੀਰਾਂ ਭਜਨ ਪੁਛਿਆ, ਪੰਜ ਸੋ ਪਾਠਾਂ ਦੇ ਭੋਗ ਪਾਏ, ਅਰਦਾਸ ਕਰ ਪ੍ਰਸ਼ਾਦਿ ਵਰਤਿਆ। ਮੁਕਤਸਰ ਮਾਘੀ ਦੇ ਮੇਲੇ ਤੇ ਸਤਿਗੁਰੂ ਜੀ ਦਰਸ਼ਨ ਦਿੱਤੇ, ਲੰਗਰ ਚਲਿਆ, ਹਲੇ ਦੇ ਦੀਵਾਨ ਲੱਗੇ, ਤੇ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਵਿਚ ਹੀ ਬੀੜਾਂ ਪ੍ਰਕਾਸ਼ ਅਦਬ ਸੁਚ ਸੰਜਮ ਨਾਲ ੩੦੦ ਪਾਠਾਂ ਦੇ ਭੋਗ ਪਾਏ, ਪ੍ਰਸ਼ਾਦਿ ਵਰਤਾਇਆ। ਭੈਣੀ ਸਾਹਿਬ ਬਸੰਤ ਦੇ ਮੇਲੇ ਤੇ ੮ ਮਾਘ ਤੋਂ ਬੀੜਾਂ ਪ੍ਰਕਾਸ਼ ਰੋਜ਼ ਪਾਠ ਕਰ ੯ ਤੇ ੧੦ ਮਾਘ ਤੱਕ ੧੦੦੦ ਪਾਠਾਂ ਦਾ ਭੋਗ ਪਾਇਆ। ਸੰਤ ਇੰਦਰ ਸਿੰਘ ਜੀ ਵਖਿਆਨ ਕੀਤਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਅਨੁਸਾਰ ਸਭ ਨਾਮਧਾਰੀਆਂ ਦਾ ਧਰਮ ਹੈ ਕਿ ਉਸ ਰਾਮ ਪਿਆਰੇ ਲਈ ਸਭ ਕੁਝ ਉਸ ਦੇ ਅਰਪਨ ਕਰ ਦੇਈਏ ਤੇ ਦੱਸਿਆ ਕਿ ਸੱਤਰ ਹਜ਼ਾਰ ਪਾਠ ਹੋ ਚੁਕੇ ਹਨ ਤੇ ਸਭ ਸੰਗਤ ਕੰਠੋਂ ਤੇ ਬੀੜਾਂ ਤੋਂ ਬਿਹੰਗਮ ਵਿਹਾਰੀ ਮਾਈ ਭਾਈ ਪਾਠਾਂ ਵਲ ਜੁਟੇ ਹੋਏ ਹਨ। ਸਤਿਗੁਰੂ ਜੀ ਬਸੰਤ ਦੇ ਮੇਲੇ ਬਾਬਤ ਸੰਗਤ ਨੂੰ ਦਿਨ ਅਗੇ ਹੋਰ ਥਾਂ ਭੀ ਪਰਚਾਰ ਦਾ ਲਾਭ ਲੈਣ ਲਈ ਆਗਿਆ ਦੇ ਰਖਦੇ ਸੀ। ਆਲਮ ਜੀ ਬੰਬਈ ਸ੍ਰ: ਤੇਜਾ ਸਿੰਘ ਜੀ ਦੇ ਸੱਦੇ ਤੇ ਪੁਜੇ। ਸ੍ਰ: ਮੁਬਾਰਕ ਸਿੰਘ ਜੀ, ਸੂਬਾ ਕੇਸਰ ਸਿੰਘ ਜੀ ਤੇ ਅਮੀਰ ਚੰਦ ਵਰਮਾ ਨੇ ਮਿਲ ਮੇਲੇ ਲਈ ਉਤਸ਼ਾਹ ਬਹੁਤ ਕੀਤਾ। ਦੋ ਤਿੰਨ ਦਿਨ ਦੀਵਾਨ ਲਗੇ, ਵਖਿਆਨ ਹੋਏ, ਬੀੜਾਂ ਪ੍ਰਕਾਸ਼ ਸੰਗਤ ਨੇ ਸਲੋਕ ਪੜ੍ਹ ੧੦੧ ਪਾਠਾਂ ਦੇ ਭੋਗ ਪਾਏ, ਕੜਾਹ ਪ੍ਰਸ਼ਾਦਿ ਵਰਤਾਇਆ। ਲਖਨਊ ਭੀ ਸ੍ਰ: ਸ਼ਿੰਗਾਰਾ ਸਿੰਘ ਜੀ, ਸੰਤਾ ਸਿੰਘ ਜੀ, ਸੂਬਾ ਜੀ ਆਦਿ ਨੇ ਬਸੰਤ ਦੇ ਮੇਲੇ ਤੇ ਬਹੁਤ ਉਤਸ਼ਾਹ ਕੀਤਾ। ਪਰਚਾਰ ਹੋਇਆ ਤੇ ੩੨੫ ਪਾਠਾਂ ਦੇ ਭੋਗ ਪਾ ਕੜਾਹ ਪ੍ਰਸ਼ਾਦਿ ਵਰਤਾਇਆ।

ਸਤਿਗੁਰੂ ਜੀ ਮਾਨਪੁਰ ਜ਼ਿਲੇ ਲੁਧਿਆਣੇ ਵਿਚ ਜਾਤੀ ਰਾਮ ਦੀ ਅਰਜ਼ ਤੇ ਪਹਿਲੋਂ ਅਖੰਡ ਪਾਠ ਜੋਗ ਪਾਠੀ ਭੇਜੇ ਤੇ ਬਾਅਦ ਆਪ ਦਰਸ਼ਨ ਦਿੱਤੇ। ਆਪਦੇ ਸਾਥ ਦੋਵੇਂ ਸਾਹਿਬਜ਼ਾਦੇ ਤੇ ਮਿਹਰ ਸਿੰਘ ਜੀ ਜਥੇਦਾਰ ਸਿਆੜ੍ਹ ਵਾਲੇ ਸੀ। ਪਿੰਡ ਦੇ ਲੋਕਾਂ ਧਾਰੀ ਸੀ ਕਿ ਅਸਾਂ ਕੂਕਿਆਂ ਨੂੰ ਆਪਣੀਆਂ ਖੂਹੀਆਂ ਤੋਂ ਪਾਣੀ ਨਹੀਂ ਭਰਨ ਦੇਣਾ। ਕਰਤੇ ਦੀ ਕੁਦਰਤ, ਕਈਆਂ ਨੂੰ ਬਿਨ ਸ਼ਬਦ ਪੁਛੇ ਕੀਰਤਨ ਸੁਣ ਦਰਸ਼ਨ ਕਰ ਹੀ ਮਸਤੀ ਹੋਈ। ਉਨ੍ਹਾਂ ਅਰਜ਼ਾਂ ਕਰ ਭਜਨ ਪੁਛੇ ਤੇ ਪਿਛੇ ਕੀਤੇ ਪਾਪ ਤੇ ਮਤੇ ਸੰਗਤ ਵਿਚ ਖੜੋ ਦੱਸੇ। ਜਾਤੀ ਰਾਮ ਜੀ ਦੇ ਸਾਰੇ ਪਰਿਵਾਰ ਅੰਮ੍ਰਿਤਸਰ ਭਜਨ ਪੁਛਿਆ ਤੇ ਨੌਰਾਤਾ ਸਿੰਘ, ਹਰੀ ਸਿੰਘ ਆਦਿ ਕਈ ਘਰ ਨਾਮਧਾਰੀ ਸਜੇ। ਘਰੀਂ ਚਰਨ ਪੁਆਏ ਤੇ ਭੇਟਾ ਧਰੀਆਂ। ਇਕ ਸਿੱਖ ਅਰਜ਼ ਕੀਤੀ, ਆਪ ਨੇ ਜਾਤੀ ਰਾਮ ਦੀ ਅਰਜ਼ ਤੇ ਉਸ ਦੇ ਘਰ

ਪਾਠੀ ਟੋਰ ਦਿੱਤੇ ਸੀ, ਭਜਨ ਉਸ ਸਣੇ ਟੱਬਰ ਬਾਅਦ ਪੁਛਿਆ ਹੈ, ਸਤਿਗੁਰੂ ਜੀ ਉਤਰ ਦਿੱਤਾ, ਸਾਨੂੰ ਜਾਤੀ ਰਾਮ 'ਚੋਂ ਦਿਸਦਾ ਸੀ ਕਿ ਇਹ ਸਿੱਖ ਹੈ ਤੇ ਇਸ ਦੇ ਘਰ ਗਿਆਂ ਸਿੱਖੀ ਵਧੇਗੀ। ਬਾਅਦ ਵਿਚ ਇਸ ਦਾ ਨਾਮ ਜਾਤੀ ਸਿੰਘ ਹੋਇਆ।

ਸਤਿਗੁਰੂ ਜੀ ਨਾਮਧਾਰੀ ਦਰਬਾਰ ਵਲੋਂ ਲਾਹੌਰ ਯੂਨੀਵਰਸਿਟੀ ਹਾਲ ਵਿਚ ਨਰੈਣ ਸਿੰਘ ਜੀ ਤੇ ਕਰਤਾਰ ਸਿੰਘ ਜੀ ਵਲੋਂ ਫਲ ਪਾਰਟੀ ਕੀਤੀ। ਆਪਦੇ ਸਮੇਤ ਦੋਨਾਂ ਬਾਬਿਆਂ ਤੇ ਸੰਤ ਇੰਦਰ ਸਿੰਘ ਜੀ ਸਮੇਤ ਹਜ਼ੂਰੀ ਜਥੇ ਨੇ ਦਰਸ਼ਨ ਦਿੱਤੇ। ਹਾਲ ਵਿਚ ਜੁੜੇ ਪਤਵੰਤੇ ਤੇ ਸ਼੍ਰੇਸ਼ਟਾਂ ਮਹਾਰਾਜਾ ਰਣਜੀਤ ਸਿੰਘ ਜੀ ਦੀ ਖੜੋਤੀ ਸ਼ਾਹਜ਼ਾਦੀ ਬੰਬ੍ਹਾ ਸ੍ਰੀ ਭਾਈ ਪਰਮਾਨੰਦ ਡਾ: ਗੋਪੀ ਚੰਦ ਭਾਰਗਵ, ਪੰਜਾਬ ਅਸੈਂਬਲੀ ਦੇ ਉਘੇ ੨ ਮੈਂਬਰ, ਯੂਨੀਵਰਸਿਟੀ ਦੇ ਰਜਿਸਟਰਾਰ ਲੋਕ ਤੇ ਸੇਵਕ, ਅਖਬਾਰਾਂ ਦੇ ਲੇਖਕਾਂ ਨੇ ਉਠਕੇ ਸਤਿਗੁਰੂ ਜੀ ਦਾ ਸਵਾਗਤ ਕੀਤਾ। ਸਭ ਆਏ ਨੂੰ ਫਲ ਤੇ ਫਲਾਂ ਦਾ ਰਸ, ਫਲਾਂ ਦੀ ਕਰੀਮ ਤੇ ਮਿਠਾਈ ਵਰਤਾਈ। ਬਾਅਦ ਸੰਤ ਇੰਦਰ ਸਿੰਘ ਜੀ, ਅਬਦੁਲ ਵਜੀਦ ਖਾਂ, ਭਾਈ ਪਰਮਾਨੰਦ ਜੀ, ਮੌਲਾਨਾ ਦਾਊਦ ਗਜ਼ਨਵੀ ਤੇ ਮਹਾਤਮਾ ਸੁੰਦਰ ਲਾਲ ਜੀ ਆਦਿ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਤਕਰੀਰਾਂ ਕੀਤੀਆਂ ਤੇ ਦੱਸਿਆ ਕਿ ਸਭ ਤੋਂ ਪਹਿਲੇ ਸਤਿਗੁਰੂ ਰਾਮ ਸਿੰਘ ਜੀ ਇਕ ਹੋਏ ਹਨ ਜਿਨ੍ਹਾਂ ਨੇ ਅਹਿੰਸਾ ਤੇ ਨਾ-ਮਿਲਵਰਤਣ ਦੀਆਂ ਲਹਿਰਾਂ ਤੋਰ ਦੇਸ਼ ਵਿਚ ਜਾਗ੍ਰਤ ਆਂਦੀ ਸੀ। ਬਾਅਦ ਸ੍ਰ: ਸੂਰਤ ਸਿੰਘ ਜੀ ਬੀ-ਏ ਬੀ-ਟੀ ਤੇ ਜਸਵੰਤ ਸਿੰਘ ਰਾਇ ਨੇ ਕਵਿਤਾਵਾਂ ਪੜ੍ਹੀਆਂ ਜੋ ਬਹੁਤ ਰਸ-ਭਰੀਆਂ ਸੀ। ਸਤਿਗੁਰੂ ਜੀ ਨੇ ਆਪਣੇ ਸੇਵਕਾਂ ਤੋਂ ਸੋਧ ਦਾ ਜਲ ਮੰਗਵਾ ਫਲ ਧੋ ਸੁਚੀ ਰੁਮਾਲੀ ਨਾਲ ਸਭ ਦੇ ਵਿਚ ਬੈਠ ਛਕਿਆ। ਸਤਿਗੁਰੂ ਜੀ ਇਸ ਤਰ੍ਹਾਂ ਹੀ ਰੇਸਾਂ ਤੇ ਹੋਰ ਇਕੱਠਾਂ ਵਿਚ ਜਾ ਆਪਣਾ ਨੇਮ ਨਿਭਾਉਂਦੇ ਤੇ ਗੁਰ ਇਤਿਹਾਸ ਦਿੜ੍ਹਾਉਂਦੇ ਸੀ।

ਮੈਂ ਆਪਣਾ ਪਿਛੋਕੜ ਤੇ ਕੁਝ ਅਗਲੇ ਸਾਲ ਦਾ ਹਾਲ ਆਪਣੇ ਨਾਲ ਵਰਤਿਆ ਤੇ ਸਤਿਗੁਰੂ ਜੀ ਦੇ ਬਚਨਾਂ ਦਾ ਲਿਖਦਾ ਹਾਂ। ਮੈਂ ਸ਼ੇਖੂਪੁਰੇ ਬੇਦਾਦ ਤੋਂ ਤਾਪ ਚੜ੍ਹਨ ਕਰ ਪਿੰਡ ਆਇਆ, ਖੰਘ ਤਾਪ ਵਧ ਨਮੂਨੀਆ ਹੋਇਆ, ਬਹੁਤ ਬੀਮਾਰੀ ਵਧੀ, ਬੋਲਣੋਂ ਹਿਲਣੋਂ ਰਿਹਾ, ਤੇ ਜੋ ਭੈਣੀ ਸਾਹਿਬ ਜਾਣਾ ਸੀ, ਸੋ ਰਹਿ ਗਿਆ। ਸਤਿਗੁਰੂ ਜੀ ਚੜ੍ਹੇ ਪੋਹ ਗੁਜਰਾਂਵਾਲਿਉਂ ਸਾਈਕਲ ਤੇ ਸਿੱਖ ਭੇਜਿਆ, ਪਾਠਾਂ ਦੀ ਪੜਤਾਲ ਮੈਥੋਂ ਪੁਛਣੀ ਸੀ। ਮੈਂ ਬਹੁਤ ਮਾਂਦਾ ਪਿਆ ਸਾਂ, ਜਾ ਨਾ ਸਕਿਆ। ਇਕ ਦਿਨ ਮੇਰੀ ਮਾਤਾ ਹਉਕੇ ਲੈਂਦੇ ਨੂੰ ਮੰਜੇ ਕੋਲ ਜਾ ਪੁਛਿਆ, ਕੀ ਲੋੜੀਦਾ ਈ ? ਮੈਂ ਕਿਹਾ ਸਤਿਗੁਰੂ ਜੀ ਦਾ ਦਰਸ਼ਨ ਤੇ ਅਰੋਗਤਾ। ਮਾਤਾ ਜੀ ਕਿਹਾ, ਮੈਂ ਤੇ ਕਹਿੰਦੀ ਹਾਂ ਸਤਿਗੁਰੂ ਜੀ ਤੈਨੂੰ ਦੋਵੇਂ ਚੀਜ਼ਾਂ ਹੀ ਦੇਣ ਤੁਰਤ ਤੇ ਦੇਰ ਨਾ ਹੋਵੇ। ਮਾਤਾ ਜੀ ਦੀਆਂ ਅੱਖਾਂ ਵਿਚੋਂ ਜਲ ਚਲ ਪਿਆ। ਮੈਂ ਕੁਝ ਮੋੜ ਪਏ ਬਾਅਦ ਖੂਹ ਆਪਣੇ ਪਿੰਡ ਦੇ ਤੇ ਪ੍ਰਾਲੀ ਤੇ ਸੀਏ ਪਿਆ ਸਾਂ ਤੇ ਮੁੰਡੇ ਜੋ ਮੈਥੋਂ ਗੁਰਮੁਖੀ ਅੱਖਰਾਂ ਦੀ ਸੰਥਾ ਲੈਂਦੇ ਸੀ, ਸੋ ਦੁਆਲੇ ਬੈਠੇ ਸੀ। ਅਚਾਨਕ ੩੦ ਮਾਘ ਸਵੇਰੇ ਹੀ ਕਿਲ੍ਹੇ ਮੱਲਾ ਸਿੰਘ ਦੇ ਵਲੋਂ ਕਾਰ ਦੂਰ ਖਲ੍ਹਾਰ ਕੋਲ ਲਾਲ ਸਿੰਘ ਜੀ ਨੂੰ ਛੱਡ ਸਤਿਗੁਰੂ ਜੀ ਅਗੇ ਤੇ ਪਿਛੇ ਸ੍ਰ: ਕੇਹਰ ਸਿੰਘ, ਸ੍ਰ: ਭਗਤ ਸਿੰਘ ਤੇ ਭਾਈ ਵਜ਼ੀਰ ਸਿੰਘ ਜੀ ਆਉਂਦੇ ਦੇਖ ਮੈਂ ਉਠਿਆ, ਪਰ ਸਾਹ ਉਲਟਦਾ ਤੇ ਹਿਲਦਾ ਕਰ ਉਠ ਕੇ ਪਿਸ਼ਾਬ ਕਰਨਾ ਭੀ ਅਉਖਾ ਸੀ। ਸਤਿਗੁਰੂ ਜੀ ਕਾਹਲ ਨਾਲ ਤਿੱਖੇ ਕਦਮ ਮੈਨੂੰ ਸੰਭਲ ਬਹਾਇਆ। ਮੈਂ ਚਰਨੀਂ ਲਗ ਰੋਇਆ। ਮੇਰੇ ਕੋਲ

ਪੜ੍ਹਦੇ ਮੁੰਡਿਆਂ ਨੱਗਰ ਵਿਚ ਪਤਾ ਦਿੱਤਾ। ਮੇਰੇ ਹੋਸ਼ ਵਿਚ ਆਉਣ ਤੱਕ ਸਤਿਗੁਰੂ ਜੀ ਦੇ, ਤੇ ਮੇਰੇ ਦੁਆਲੇ ਸਿੱਖਾਂ ਦੀ ਚੰਗੀ ਰੌਣਕ ਸੀ। ਤੇ ਹਿੰਦੂ ਚੱਕ ਦੇ ਸਭ ਮਾਈ ਭਾਈ ਆ ਸਤਿਗੁਰੂ ਜੀ ਦੀ ਚਰਨੀਂ ਲਗ ਰਹੇ ਸੀ। ਮੈਂ ਸਤਿਗੁਰੂ ਜੀ ਅਗੇ ਰੋਂਦਿਆਂ ਅਰਜ਼ ਕੀਤੀ, ਮੇਰੇ ਲਈ ਸਵੇਰੇ ਹੀ ਆਪ ਨੂੰ ਏਨੀ ਖੇਚਲ ਕਰਨੀ ਪਈ ਹੈ। ਸਤਿਗੁਰੂ ਜੀ ਮੇਰੇ ਪਿੰਡੇ ਤੇ ਹਥ ਫੇਰ ਕਿਹਾ, ਮੈਂ ਤੇਰੇ ਲਈ ਨਹੀਂ, ਆਪਣੇ ਲਈ ਹੀ ਖੇਚਲ ਕੀਤੀ ਹੈ। ਮੈਂ ਰੋਵਾਂ ਅਤੇ ਕਵ੍ਹਾਂ, ਇਹ ਭਾਰ ਮੈਂ ਕਿਵੇਂ ਉਤਰਾਂਗਾ। ਆਪਦੀ ਖੇਚਲ ਦਾ ਲੇਖਾ ਕਿਵੇਂ ਦਿਆਂਗਾ। ਤਾਂ ਸਤਿਗੁਰੂ ਜੀ ਨਾਲੋ ਨਾਲ ਕਹਿਣ, ਇਸ ਲੇਖੇ ਦੀ ਲੋੜ ਹੀ ਨਹੀਂ ਇਹ ਵਣਜ ਹੀ ਲੇਖੇ ਵਾਲਾ ਨਹੀਂ। ਮੈਂ ਬਹੁਤ ਬੈਰਾਗ ਕੀਤਾ ਵੇਖਣ ਵਾਲਿਆਂ ਦੱਸਿਆ। ਸਤਿਗੁਰੂ ਜੀ ਭੀ ਬੈਰਾਗੀ ਹੋਏ ਤੈਨੂੰ ਗੋਦ ਵਿਚ ਲੈ ਆਪਣਾ ਮੁਖ ਰੁਮਾਲ ਨਾਲ ਪੂੰਝਦੇ ਸੀ, ਪ੍ਰੇਮ ਅਸ੍ਰੂ ਵਾਲਾ ਬਾਰ ਬਾਰ। ਮੈਂ ਕੁਝ ਚਿਰ ਬਾਅਦ ਦੁਨਿਆਵੀ ਹੋਸ਼ ਵਿਚ ਆਇਆ ਤੇ ਹੱਥ ਜੋੜ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਇਸ ਗੁਰਬਚਨ ਸਿੰਘ ਨੂੰ, (ਜੋ ਉਸ ਵੇਲੇ ਮੇਰੇ ਕੋਲ ਹੀ ਬੈਠਾ ਸੀ, ਮੇਰੇ ਨੱਗਰ ਦਾ ਨਾਮਧਾਰੀ ਸਿੱਖ ਜਥੇਦਾਰ) ਪੁੱਤ ਬਖਸ਼ੋ। ਕਿਉਂਕਿ ਇਸ ਦੀ ਮਾਤਾ ਮੈਨੂੰ ਕਈ ਵਾਰ ਕਿਹਾ ਹੈ, ਤੂੰ ਸਤਿਗੁਰਾਂ ਪਾਸੋਂ ਸਾਨੂੰ ਪੁੱਤ ਮੰਗ ਦੁਆ। ਸਤਿਗੁਰੂ ਜੀ ਬਚਨ ਕੀਤਾ, ਇਹ ਸੰਗਤ ਘਰ ਸੱਦ ਅਰਦਾਸ ਕਰਾਉਣ। ਇਤਨੇ ਬਾਅਦ ਭਾਗ ਸਿੰਘ ਆਕੇ ਸਤਿਗੁਰੂ ਜੀ ਦੀ ਚਰਨੀਂ ਲਗਾ ਤੇ ਉਸ ਖੜੇ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਜਥੇਦਾਰ ਨੂੰ ਪੁੱਤਰ ਬਖਸ਼ੋ। ਸਤਿਗੁਰੂ ਜੀ ਉਤਰ ਦਿੱਤਾ, ਇਹ ਗਲ ਅਗੇ ਹੋ ਗਈ ਹੈ। ਸਤਿਗੁਰੂ ਜੀ ਤੇ ਸਰਦਾਰ ਭੀ, ਅਰਜ਼ ਕਰਨ ਤੇ ਛਕਿਆ ਤੇ ਕੁਝ ਭੀ ਨਾ, ਪਰ ਸ੍ਰ: ਭਗਤ ਸਿੰਘ ਨੇ ਸਤਿਗੁਰੂ ਜੀ ਤੋਂ ਪੁਛਿਆ, ਤਰਨ ਸਿੰਘ ਤੇ ਗੁਰਬਚਨ ਸਿੰਘ ਸਕੇ ਭਰਾ ਹਨ? ਸਤਿਗੁਰੂ ਜੀ ਉਤਰ ਦਿੱਤਾ, ਮਾਵਾਂ ਤੇ ਦੋਂਹ ਦੇ ਪੇਟੋਂ ਹਨ ਪਰ ਹਿਤੋਂ ਭਰਾ ਹੀ ਹਨ। ਕਿਉਂਕਿ ਇਨ੍ਹਾਂ ਦੀ ਸ਼ਕਲ, ਸੁਭਾ ਤੇ ਅੰਦਰ ਇਕੋ ਹਨ।

ਸਤਿਗੁਰੂ ਜੀ ਮੇਰੇ ਪਿੰਡੇ ਤੇ ਹਥ ਫੇਰ ਕਿਹਾ, ਜਿਸ ਪਰਾਲੀ ਤੇ ਪਿਆ ਹੈਂ ਇਹ ਬੜੀ ਬਾਦੀ ਹੁੰਦੀ ਏ। ਮੁੰਜ ਦੇ ਮੰਜੇ ਤੇ, ਦੱਭ ਦੀ ਸਫ ਤੇ ਜਾਂ ਤੱਪੜ ਤੇ ਲੇਟਿਆ ਕਰ। ਜੇ ਖੰਘ ਹੋਵੇ ਤਾਂ ਅਉਲਾ ਭੁਬਲ ਵਿਚ ਭੁੰਨ ਰਾਤ ਛਕਿਆ ਕਰ ਤੇ ਚੁਟਕੀ ਮਾਰ ਕਿਹੋ ਨੇ, ਤਕੜਾ ਹੋ ਤੇ ਭੈਣੀ ਸਾਹਿਬ ਪੁਜ ਕਹਿ ਵਿਦਾ ਹੋਏ। ਮੈਂ ਉਸੇ ਵੇਲੇ ਨਾਲ ਟੁਰ ਕੁਝ ਕਦਮ ਵਿਦਾ ਕੀਤਾ। ਤੇ ਜਾਣਿਆ ਜੋ ਪਹਿਲੀ ਅਸੂ ਦੀ ਗੁਜਰਾਂਵਾਲੇ ਸਤਿਗੁਰੂ ਜੀ ਬਚਨ ਕੀਤਾ ਸੀ, ਸੋ ਪੂਰਾ ਕੀਤਾ ਨੇ ਤੇ ਮਾਂਦੇ ਪਏ ਨੂੰ ਆ ਉਠਾਇਆ ਨੇ। ਆਪ ਜਾਣਦੇ ਸੀ ਸਾਡੀ ਤਦੋਂ ਹੀ ਲੋੜ ਹੈ ਅਉਖੀ ਵੇਲੇ, ਭਾਵੇਂ ਇਹਨੂੰ ਪਤਾ ਨਹੀਂ। ਮੇਰੀ ਮਾਤਾ ਜੀ ਦੇ ਭੀ ਦੋਵੇਂ ਬਚਨ ਪੂਰੇ ਹੋਏ। ਸਤਿਗੁਰੂ ਜੀ ਦਾ ਦਰਸ਼ਨ ਭੀ ਤੇ ਅਰੋਗਤਾ ਭੀ ਤੁਰਤ ਮਿਲੇ।

ਮੈਂ ਸੁਪੱਤਨੀ ਕਰਤਾਰ ਕੌਰ ਤੇ ਪੁਤਰ ਸਾਧੂ ਸਿੰਘ, ਬਲੀ ਸਿੰਘ ਨੂੰ ਸਾਥ ਲੈ ਭੈਣੀ ਸਾਹਿਬ ਸੱਤ ਮਹੀਨੇ ਇਕੱਠੇ ਹੀ ਆ ਰਿਹਾ। ਮੇਰੇ ਸੱਤ ਮਹੀਨੇ ਭੈਣੀ ਸਾਹਿਬ ਰਹਿਣ ਦਾ ਇਹ ਕਾਰਨ ਸੀ ਕਿ ਮੈਂ ਫੌਜਦਾਰੀ ਵਿਚ ਛੇ ਮਹੀਨੇ ਕੈਦ ਹੋ ਗਿਆ ਸਾਂ। ਤੇ ਜੇਲ੍ਹ ਵਿਚ ਗੰਦੀ ਜਗ੍ਹਾ ਤੇ ਮੰਦਿਆਂ ਦੇ ਮਾਤਹਿਤ ਰਹਿਣੋ ਮੈਂ ਤੰਗ ਆ ਇਕੋ ਦਿਨ-ਰਾਤ ਵਿਚ ਔਖਾ ਹੋ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਹੇ ਸੱਚੇ ਪਾਤਿਸ਼ਾਹੋ, ਮੈਂ ਆਪਦਾ ਸਿੱਖ ਹਾਂ ਤੇ ਇਹ ਥਾਂ ਮਹਾਂ ਅਪਵਿਤਰ ਹੈ। ਮੈਨੂੰ ਇਥੋਂ ਕੱਢ ਲਵੋ, ਮੈਂ ਏਤਨਾ ਚਿਰ ਭੈਣੀ ਸਾਹਿਬ ਜਾ ਕੱਟ ਲਵਾਂਗਾਂ। ਏਥੇ ਨਹੀਂ ਕੱਟੀਦਾ। ਅਗਲੇ ਰੋਜ਼ ਹੀ ਬਰੀ ਹੋ

ਗਿਆ ਸਾਂ। ਮੇਰਾ ਤੇ ਸ਼ਰਾਬੀ ਸ਼ਰੀਕੇ ਦਾ ਆਢਾ ਡਾਢਾ ਬਣਿਆ ਰਹਿੰਦਾ ਸੀ। ਉਹ ਕਹਿੰਦੇ ਸੀ ਅਸੀਂ ਨਾਮਧਾਰੀਏ ਨਹੀਂ ਪਿੰਡ ਵਿਚ ਵੜਨ ਦੇਣੇ, ਅਗੇ ਤੂੰ ਇਕੱਲਾ ਸੈਂ ਤੇ ਹੁਣ ਕਿੰਨੇ ਘਰ ਕੂਕਿਆਂ ਦੇ ਤੇਰੇ ਜਹੇ ਹੋ ਸਾਡਾ ਰੋਹਬ ਜਰਨੋ ਹਟ ਗਏ ਹਨ, ਮੈਂ ਕਹਿੰਦਾ ਸਾਂ ਸਾਰੀ ਜਾਇਦਾਦ ਫੂਕ ਦਿਆਂਗਾ ਪਰ ਤੁਹਾਨੂੰ ਸ਼ਰਾਬ ਪੀ ਪਿੰਡ ਦੇ ਦੁਆਲੇ ਕੂਕਾਂ ਨਹੀਂ ਮਾਰਨ ਦੇਣੀਆਂ। ਕਿਉਂਕਿ ਮਾੜਿਆਂ ਦੀਆਂ ਧੀਆਂ ਭੈਣਾਂ ਨੂੰ ਤੁਸੀਂ ਲੈਣਾਂ ਤੇ ਫਿਰਦੀਆਂ ਨੂੰ ਸ਼ਰਾਬੀ ਹੋਏ ਘੇਰ ਖਲੋਂਦੇ ਹੋ। ਮੈਂ ਇਹ ਨਹੀਂ ਹੋਣ ਦੇਣਾ। ਇਕ ਤੇ ਮੇਰੀ ਨੰਬਰਦਾਰੀ ਹੈ ਦੂਸਰੇ ਸਿੱਖ ਹੋਣ ਕਰ ਮੇਰੀ ਜ਼ਿਮੇਵਾਰੀ ਭੀ ਹੈ।

ਸਮੇਤ ਸੁਪੱਤਨੀ ਤੇ ਪੁਤਰਾਂ, ਮੈਂ ਗ੍ਰਿਸਤ ਗੜ੍ਹ ਵਿਚ ਬੋਹੜਾਂ ਤਲੇ ਸ੍ਰੀ ਭੈਣੀ ਸਾਹਿਬ ਰਿਹਾ ਤੇ ਉਨ੍ਹਾਂ ਸੱਤਾਂ ਮਹੀਨਿਆਂ ਵਿਚ ਬਿਰਧ ਸਾਧਾਂ, ਮਾਤਾ ਜੀਉਣ ਕੌਰ ਜੀ, ਸਤਿਗੁਰੂ ਜੀ ਤੋਂ ਸਤਿਜੁਗ ਦੀ ਫਾਈਲ ਫੋਲ ਇਤਿਹਾਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਬੰਧੀ ਮਸਾਲਾ ਲਿਆ। ਭਾਵੇਂ ਮੈਂ ਹੁਣ ਵਾਂਗੂ ਅਗੇ ਭੀ ਕੁਝ ਨੋਟ ਕਰਦਾ ਹੀ ਰਹਿੰਦਾ ਸਾਂ। ਭੈਣੀ ਸਾਹਿਬ ਰਹਿੰਦੇ ਸਮੇਂ ੧ ਕੱਤਕ ਢਲੀ ਰਾਤੇ ਮੈਨੂੰ ਸੁਪਨਾ ਆਇਆ ਕਿ ਗੁਰਬਚਨ ਸਿੰਘ ਦੇ ਘਰ ਪੁਤਰ ਹੋਇਆ ਹੈ ਤੇ ਬੀਬੀਆਂ ਮੈਨੂੰ ਵਧਾਈਆਂ ਦੇਂਦੀਆਂ ਹਨ। ਮੈਂ ਜਾਣਿਆ ਸਤਿਗੁਰੂ ਜੀ ਦਾ ਦਰਸ਼ਨ ਤੇ ਭਜਨ ਬਾਣੀ ਕਰਦਾ ਹਾਂ, ਹੈ ਤੇ ਸੁਪਨਾ ਸੱਚਾ ਜੋ ਢਲੀ ਰਾਤੇ ਆਇਆ ਹੈ, ਪਰ ਸਵਾ ਸੁਪਤਨੀ ਕਰਤਾਰ ਕੌਰ ਦੇ ਦੱਸਿਆ ਕਿਸੇ ਨੂੰ ਨਾ। ਕਿਉਂਕਿ ਸੁਪਨਾ ਉਕਾ ਝੂਠਾ ਭੀ ਤੇ ਸੱਚਾ ਭੀ ਹੋ ਸਕਦਾ ਹੈ। ਹਿੰਦੂ ਚਕੋਂ ਖਤ ਗੁਰਬਚਨ ਸਿੰਘ ਦਾ ਭੇਜਿਆ ੩ ਕੱਤਕ ਮੈਨੂੰ ਭੈਣੀ ਸਾਹਿਬ ਮਿਲਿਆ ਕਿ ਇਕ ਕੱਤਕ ਕਾਕਾ ਜਨਮਿਆ ਹੈ। ਮੈਂ ਸਤਿਗੁਰੂ ਜੀ ਪਾਸ ਜਾ ਖਤ ਦਿਖਾ ਅਰਜ਼ ਕੀਤੀ ਕਿ ਮੇਲੇ ਤੇ ਦਰਸ਼ਨ ਦੀ ਗੁਰਬਚਨ ਸਿੰਘ ਵਲੋਂ ਬੇਨਤੀ ਹੈ। ਆਪ ਦੀ ਮਿਹਰੋਂ ਕਾਕੇ ਹੋਏ ਨਮਿਤ ਦਾ ਮੇਲਾ ਕਰਨਾ ਹੈ, ਉਸ ਲਿਖਿਆ ਹੈ। ਸਤਿਗੁਰੂ ਜੀ ਮੇਰਾ ਚਾਅ ਭਰਿਆ ਚਿਹਰਾ ਦੇਖ ਕਿਹਾ, ਇਹ ਮੇਰੀ ਕੋਈ ਗਲ ਨਹੀਂ, ਸਾਧ ਸੰਗਤ ਜਾਂ ਸਨੇਹੀ ਜਾਂ ਕੋਈ ਭੀ, ਜਦ ਮਨੋ ਜੁੜ ਅਕਾਲ ਪੁਰਖ ਅਗੇ ਅਰਜ਼ ਕਰਦਾ ਏ, ਤਾਂ ਉਹ ਪੂਰੀ ਹੋ ਹੀ ਰਹਿੰਦੀ ਹੈ। ਅਸੀਂ ਗੁਜਰਾਂਵਾਲੇ ਵਲ ਗਏ ਜ਼ਰੂਰ ਮੇਲੇ ਤੇ ਜਾਵਾਂਗੇ।

ਗੁਰਬਚਨ ਸਿੰਘ ਜੀ ਬਟਵਾਰੇ ਤੋਂ ਪਹਿਲਾਂ ਕੁਝ ਮਹੀਨੇ ਚੜ੍ਹ ਗਏ ਸੀ ਤੇ ਉਨ੍ਹਾਂ ਦਾ ਉਹ ਪੁਤਰ ਮਹਿੰਦਰ ਸਿੰਘ ਪਟਿਆਲੇ ਨੇੜੇ ਦੌਲਤਪੁਰੇ ਰਹਿੰਦਾ ਹੈ ਤੇ ਭਾਗ ਸਿੰਘ ਦੇ ਪੁਤਰ ਹੁਣ ਮੇਰੇ ਪਿੰਡ ਹਨ। ੧੯੯੮ ਤੇ ੧੯੯੯ ਦਾ ਹਾਲ ਮੈਂ ਆਪਣਾ ਤੇ ਸਤਿਗੁਰੂ ਜੀ ਦੇ ਕੀਤੇ ਬਚਨਾਂ ਦਾ ਲਿਖਿਆ ਹੈ ਜਿਨ੍ਹਾਂ ਮੈਨੂੰ ਪੂਰੀ ਪ੍ਰਤੀਤ ਤੇ ਅਰੋਗਤਾ ਬਖਸ਼ੀ ਹੈ।

ਸਤਿਗੁਰੂ ਜੀ ਇਸ ਸਾਲ ਬਸੰਤ ਦੇ ਮੇਲੇ ਦਿਨ ਅਗੇ ਪਾ ਤੇ ਜਥੇਦਾਰ,ਸਬਦੀ, ਪਰਚਾਰਕ ਹੁਕਮ ਲਾ ਭੇਜੇ ਬਹੁਤ ਸ਼ਹਿਰਾਂ ਗੁਜਰਾਂਵਾਲੇ, ਅੰਮ੍ਰਿਤਸਰ, ਬੰਬਈ, ਲਾਹੌਰ, ਲਖਨਊ ਆਦਿ। ਨਾਲੇ ਪਾਠਾਂ ਦੇ ਕਰਨ ਦੀ ਪ੍ਰੇਰਨਾ ਦਵਾਈ ਸੰਗਤ ਨੂੰ, ਅਤੇ ਗਲਤ ਭੁਲੇਖੇ ਵਾਲੀਆਂ ਗਲਾਂ ਦੱਸੀਆਂ ਦੁਨੀਆਂ ਦੇ ਲੋਕਾਂ ਨੂੰ, ਤੇ ਇਤਫਾਕ ਰਖਣ ਤੇ ਪਰਚਾਰ ਕਰਾਏ ਸੀ। ਸਤਿਗੁਰੂ ਜੀ ਨੇ ਭੈਣੀ ਸਾਹਿਬ ਸਰਬ ਗੁਰੂ ਨਾਨਕ ਨਾਮ ਲੇਵਿਆਂ ਦਾ ਇਕੱਠ ਕਰ ਜੋ ਕਾਨਫ੍ਰੰਸ ਦਾ ਮੁਢ ਬੱਧਾ ਸੀ ਤੇ ਬਾਅਦ ਗੁਜਰਾਂਵਾਲੇ, ਅੰਮ੍ਰਿਤਸਰ ਆਦਿ ਉਹੋ ਸੁਖ ਸੁਆਦ ਦੀ ਯਾਦ ਤੁਰੀ ਵਜੋਂ ਜੋ ਸ਼੍ਰੋਮਣੀ

ਕਮੇਟੀ, ਅਕਾਲੀ ਤੇ ਨਾਮਧਾਰੀ ਪੰਥ ਦਾ ਇਕੱਠ ਇਤਫਾਕ ਸੀ। ਇਹ ਸਰਕਾਰ ਨੂੰ ਨਹੀਂ ਸੁਖਾਂਦਾ ਸੀ। ਉਹ ਆਪਣੇ ਪੱਖੀ ਸਿੰਘ ਸਭੀ ਚਾਟੜਿਆਂ, ਭਸੌੜੀਆਂ, ਸਮਾਚਾਰੀਆਂ, ਭਾਈ ਵੀਰ ਸਿੰਘੀਆਂ ਰਣਧੀਰ ਸਿੰਘੀਆਂ, ਚੀਫ ਖਾਲਸੀਆਂ ਰਾਹੀਂ ਸਿੱਖ ਪੰਥ ਵਿਚ ਵਿਥ ਪਾਉਣੀ ਹੀ ਸੋਚਦੀ ਸੀ। ਵਿਚਾਰਵਾਨ ਸਿੱਖਾਂ ਸੋਚਿਆ ਜੋ ਸਰਕਾਰ ਤੇ ਉਸ ਦੇ ਖਰੀਦੇ ਤੇ ਪੱਖੀ ਸੋਚਦੇ ਹਨ, ਹੁਣ ਅਸੀਂ ਉਹ ਨਵੀਂ ਮਰਜ਼ ਵਧਣ ਨਹੀਂ ਦੇਣੀ, ਜੋ ਮੁਢ ਬੱਝ ਗਿਆ ਹੈ, ਸਭ ਗੁਰੂ ਨਾਨਕ ਨਾਮ-ਲੇਵਿਆਂ ਦੇ ਮਿਲ ਰਹਿਣ ਦਾ ਇਹ ਹੁਣ ਉਸਾਰੀ ਹੀ ਜਾਣਾ ਹੈ। ਤੇ ਅੰਗ੍ਰੇਜ਼ ਪੱਖੀਆਂ ਤੋਂ ਬਚਣਾ ਹੈ। ਇਹ ਡੈਪੂਟੇਸ਼ਨ ਰਲਿਆ ਟੁਰਿਆ, ਮਾਸਟਰ ਤਾਰਾ ਸਿੰਘ ਜੀ, ਸਰ ਜੋਗਿੰਦਰ ਸਿੰਘ ਜੀ, ਸ੍ਰ: ਬਲਦੇਵ ਸਿੰਘ ਜੀ, ਸ੍ਰ: ਮੋਹਣ ਸਿੰਘ ਜੀ, ਰਾਇਬਹਾਦਰ ਵਸਾਖਾ ਸਿੰਘ ਜੀ, ਸ੍ਰ: ਉਜਲ ਸਿੰਘ ਜੀ ਆਦਿ ਰਲੇ ਤੇ ਅੰਮ੍ਰਿਤਸਰੋਂ ਟੁਰ ਰਾਵਲਪਿੰਡੀ, ਜਿਹਲਮ, ਗੁਜਰਾਂਵਾਲੇ, ਲਾਇਲਪੁਰ, ਡੇਹਰਾਦੂਨ ਆਦਿ ਦੌਰਾ ਕੀਤਾ ਤੇ ਪਰਚਾਰ ਕੀਤਾ ਕਿ ਵਕਤ ਇਤਫਾਕ ਨਾਲ ਆਪੋ ਵਿਚ ਜੁੜ ਰਹਿਣ ਦਾ ਏ। ੧੪ ਮਾਰਚ ਤੋਂ ਸ਼ੁਰੂ ਹੋਏ। ਅਖਬਾਰਾਂ ਵਿਚ ਭੀ ਛਪਦਾ ਇਨ੍ਹਾਂ ਦਾ ਦੌਰਾ ਤੇ ਪਰਚਾਰ। ਸਤਿਗੁਰੂ ਜੀ ਜਿਵੇਂ ਬਸੰਤ ਬਹੁਤੀ ਥਾਈਂ ਇਸੇ ਅਰਥ ਕੀਤੀ, ਐਤਕੀਂ ਤਿਵੇਂ ਇਨ੍ਹਾਂ ਦਾ ਦੌਰਾ ਕੀਤਾ, ਪਰ ਭਾਈ ਵੀਰ ਸਿੰਘ ਜੀ, ਸਮਾਚਾਰੀ, ਭਸੌੜੀਏ ਤੇ ਚੀਫ ਖਾਲਸੀਏ ਇਨ੍ਹਾਂ ਵਿਚ ਨਾ ਰਲੇ। ਸਗੋਂ ਜੋ ਆਖੇ ਲਗਾ ਨਖੇੜ ਲਿਆ ਤੇ ਕਿਹਾ ਸਰਕਾਰ ਅੰਗ੍ਰੇਜ਼ੀ ਦੀ ਸੁਖ ਮੰਗੋ ਤੇ ਇਨ੍ਹਾਂ ਅਜ਼ਾਦ ਖਿਆਲੀ ਇਕੱਠਾਂ ਤੋਂ ਸੰਗੋ।

ਸਤਿਗੁਰੂ ਜੀ ਹਜ਼ੂਰੀ ਸੇਵਕਾਂ ਤੇ ਦੋਨਾਂ ਸਾਹਿਬਜ਼ਾਦਿਆਂ ਸਮੇਤ ਨਵਾਂ ਪਿੰਡ ਰਿਆਸਤ ਕਪੂਰਥਲਾ ਵਿਚ ਦਰਸ਼ਨ ਦਿੱਤੇ। ਇਥੋਂ ਦੇ ਲੋਕਾਂ ਤੇ ਸਿੱਖਾਂ ਰਲ, ਹੋਰ ਉਘੇ ਉਘੇ ਦੇਸ਼-ਭਗਤ ਤੇ ਹੋਰ ਪੰਥਾਂ ਦੇ ਮੁਖੀ ਭੀ ਸੱਦੇ ਸੀ। ਕੂਕਿਆਂ ਤੇ ਅਕਾਲੀ ਸਿੱਖਾਂ ਦਾ ਆਪੋ ਵਿਚ ਖਾਸਾ ਪ੍ਰੇਮ ਸੀ। ਪੰਜਾਬੀ ਸਭਾ ਫਗਵਾੜਾ ਨੇ ਭੀ ਸਾਥ ਦਿੱਤਾ ਸੀ। ਸਤਿਗੁਰੂ ਜੀ ਦਾ ਸਭ ਨੇ ਅਗੋਂ ਹੋ ਸਵਾਗਤ ਕੀਤਾ। ਦੋ ਦਿਨ ਇਤਫ਼ਾਕ ਤੇ ਲੈਕਚਰ ਹੋਏ। ਅਰਜਨ ਸਿੰਘ ਬੀ.ਏ. ਵਕੀਲ ਫਗਵਾੜਾ ਨੇ ਲੈਕਚਰ ਕੀਤਾ ਕਿ ਜਿਵੇਂ ਕੁਝ ਚਿਰ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਇਤਫਾਕ ਦੀ ਅਗਵਾਈ ਚੁਕੀ ਹੋਈ ਹੈ, ਸਭ ਨੂੰ ਇਨ੍ਹਾਂ ਦੇ ਦਿੱਤੇ ਸਬਕ ਤੇ ਤੁਰਨਾ ਚਾਹੀਦਾ ਹੈ। ਸੰਤ ਪ੍ਰੀਤਮ ਸਿੰਘ ਜੀ ਪੱਦੀਵਾਲਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ਅਮਰਜੀਤ ਸਿੰਘ 'ਆਸੀ' ਗੁਰਮੁਖੀ ਵਿਚ ਤੇ ਮੁਨੀ ਲਾਲ ਜੀ ਹਿੰਦੀ ਵਿਚ ਇਤਿਹਾਸ ਪੁਰਾਤਨ ਦੱਸ ਸਮੇਂ ਦੀ ਲੋੜ ਤੇ ਕਵਿਤਾ ਪੜ੍ਹੀਆਂ। ਇਕ ਹੋਰ ਭੁਜੰਗੀ ਨੇ ਕਵਿਤਾ ਪੜ੍ਹੀ ਤੇ ਮਾਸਟਰ ਮਦਨ ਨੇ ਸੰਗੀਤ ਸੁਣਾਇਆ। ਸਤਿਗੁਰੂ ਜੀ ਰੌਣਕ ਭਰਿਆ ਹੀ ਇਕੱਠ ਛਡ ਵਿਦਾ ਹੋ ਸ੍ਰੀ ਭੈਣੀ ਸਾਹਿਬ ਆਏ।

ਏਨ੍ਹੀਂ ਦਿਨੀਂ ਅੰਮ੍ਰਿਤਸਰ ਬਿਉਪਾਰੀਆਂ ਹੜਤਾਲ ਕੀਤੀ ਤੇ ਸਰਕਾਰ ਸਖਤੀ ਕੀਤੀ। ਪਰ ਲੋਕ ਹੁਣ ਦਬਦੇ ਨਾ ਸੀ। ਬਾਵਾ ਗੁਰਮੁਖ ਸਿੰਘ ਜੀ, ਬਾਵਾ ਪਰਦੁਮਨ ਸਿੰਘ ਜੀ ਐਂਡ ਸੰਨਜ਼ ਫਰਮ ਦੇ ਮਾਲਕ ਨੇ ਆਪਣੇ ਵਲੋਂ ਅਖਬਾਰਾਂ ਤੇ ਛਪਵਾਇਆ ਕਿ ਇਸ ਹੜਤਾਲ ਨੂੰ ਕਾਮਯਾਬ ਬਨਾਉਣ ਲਈ ਜੋ ਮਾਲਕ ਮਜ਼ਦੂਰਾਂ ਨੂੰ ਤਨਖਾਹ ਨਾ ਦੇ ਸਕਣ ਤੇ ਜੋ ਕਰਾਏਦਾਰਾਂ ਨੂੰ ਕਰਾਇਆ ਮਾਫ ਨਾ ਕਰ ਸਕਣ, ਉਹ ਮੇਰੇ ਪਾਸੋਂ ਆ ਕੇ ਕਰਾਇਆ ਤੇ ਤਨਖਾਹ ਲੈ ਜਾਣ ਤੇ ਮੇਰੇ ਲੇਖੇ ਚੋਂ ਦਸ ਲੱਖ ਦੀ ਰਕਮ ਲਾਲਾ ਸ੍ਰੀ ਬਿਹਾਰੀ ਲਾਲ ਨੂੰ ਅਧਿਕਾਰ ਹੈ, ਲੈ ਸਕਦੇ ਹਨ। ਤੇ ਆਪਣੇ

ਵਲੋਂ ਮਜ਼ਦੂਰਾਂ ਨੂੰ ਦਸ ਹਜ਼ਾਰ ਰੁਪਿਆ ਰੋਜ਼ ਦੇਂਦੇ ਸੀ। ਤੇ ਲੰਗਰ ਲਾ ਬੇਗਿਣਤ ਮੰਗਤਿਆਂ ਨੂੰ ਪ੍ਰਸ਼ਾਦਿ ਪਕਾ ਛਕਾਂਦੇ ਸੀ। ਏਨ੍ਹੀਂ ਦਿਨੀਂ ਸ਼ਹਿਰਾਂ ਵਿਚ ਅੰਨ ਤੇ ਜੰਗ ਲਗੇ ਕਰ ਕੰਟਰੋਲ ਸੀ ਤੇ ਲੋਕ ਪਿੰਡਾਂ ਵਿਚੋਂ ਜਾ ਵਾਕਫੀ ਨਾਲ ਅੰਨ ਲਿਆਉਂਦੇ ਸੀ। ਕਿਉਂਕਿ ਕਾਟਾਂ ਤੇ ਮਿਲੀ ਕਣਕ ਗੁਜ਼ਾਰਾ ਨਹੀਂ ਲੰਘਾਂਦੀ ਸੀ। ਮਹਾਤਮਾ ਗਾਂਧੀ ਜੀ ਭੀ ਲੋਕਾਂ ਨੂੰ ਕਿਹਾ ਸੀ, ਤੁਸੀਂ ਪਿੰਡਾਂ ਵਿਚੋਂ ਜਾ ਕੇ ਅੰਨ ਲਿਆਉਣ ਨਾਲੋਂ ਸੌਖੇ ਰਹੋਗੇ ਸ਼ਹਿਰੀ, ਜੇ ਪਿੰਡਾਂ ਵਿਚ ਹੀ ਜਾ ਵੱਸੋ। ਇਕ ਅੰਨ ਸਸਤਾ ਤੇ ਪੂਰਾ ਮਿਲੇਗਾ ਤੇ ਸਖਤੀ ਭੀ ਪਿੰਡਾਂ ਵਿਚ ਸਰਕਾਰ ਦੀ ਘੱਟ ਹੋਵੇਗੀ।

ਅੰਗਰੇਜ਼ਾਂ ਵਲੋਂ ੧੯੯੮ ਬਿ : ੧੯੪੨ ਈ : ਵਿਚ ਭਾਰਤ ਤੇ ਸਖਤੀ ਸ਼ੁਰੂ ਹੋਈ। ਪੁਲਸ ਵਲੋਂ ਮਾਰ-ਕੁਟ, ਹਾਕਮਾਂ ਵਲੋਂ ਕੈਦ ਜੁਰਮਾਨੇ, ਜਾਇਦਾਦਾਂ ਦੀ ਕੁਰਕੀ, ਸ਼ਹਿਰਾਂ ਵਿਚ ਅੰਨ ਦਾ ਦੁਖ ਤੇ ਚੰਦੇ ਜਬਰੀ ਲੈਂਦੇ ਤੇ ਅਡੇ ਬਣਾਉਂਦੇ ਆਪਣੇ ਬਾਲ ਬੱਚਿਆਂ ਦੇ ਵੱਸਣ ਲਈ ਜਾਂ ਫੌਜਾਂ ਵਸਾਉਣ ਲਈ। ਅਮੀਰ ਲੋਕ ਝੂਰਦੇ ਕਿਉਂਕਿ ਉਨ੍ਹਾਂ ਨੂੰ ਆਟੇ ਵਿਚ ਬੂਰਾ ਲਕੜ ਦਾ ਤੇ ਤੋਹ ਰਲਾ ਮਸ਼ੀਨਾਂ ਵਾਲੇ ਦੇਂਦੇ ਸੀ। ਤੇ ਲੀਰਾਂ ਫਕੀਰਾਂ ਜੇਹੀਆਂ ਪਾਉਣ ਨੂੰ ਹੜਤਾਲਾਂ ਕਰ ਮਿਲਦੀਆਂ ਸੀ। ਠੱਗ ਤੇ ਲੋਭੀ ਲੋਕ ਤਮ੍ਹਾ ਵਧਾ ਦੌਲਤ ਇਕੱਠੀ ਕਰਦੇ ਸੀ ਆਪਣਿਆਂ ਦੇ ਆਪ ਵੈਰੀ ਬਣ।

ਸਤਿਗੁਰੂ ਜੀ ਸਤਿਜੁਗ ਤੇ ਛਾਪ ਦਿੱਤਾ ਕਿ ਹੋਲਾ ਪਾਠਾਂ ਦੇ ਭੋਗ ਕਰ ੧ ਮਹੀਨਾ ਅਗੇ ਪਾਇਆ ਹੈ। ਸੰਗਤਾਂ ਪਾਠ ਪੂਰੇ ਅਦਬ,ਸ਼ਰਧਾ ਤੇ ਖਿਆਲ, ਕਾਲ਼ ਨਾਲ ਕਰਨ, ਤੇ ਆਪ ਅਨੰਦਪੁਰ ਸਾਹਿਬ ਕੁਝ ਸਾਧਾਂ, ਸੂਬਾ ਸਹੌਆ ਸਿੰਘ ਜੀ ਮੁਠੱਡੇ, ਮਨਸ਼ਾ ਸਿੰਘ ਜੀ ਕੌਮੀ, ਦੁਸੰਧਾ ਸਿੰਘ ਜੀ ਨਗਰ, ਆਦਿ ਨੂੰ ਲਾਂਗਰੀ ਤੇ ਰਸਦ ਦੇ ਕਿਹਾ, ਤੁਸੀਂ ਸ਼ਾਂਤ ਰਹਿ ਦੀਵਾਨ ਭੀ ਲਾਉਣਾ, ਲੰਗਰ ਭੀ ਚਲਾਉਣਾ ਤੇ ਪੱਤਰਾ ਪਾਠ ਦਾ ਭੁਲੇਖਾ ਭੀ ਹਟਾਉਣਾ, ਤੇ ਕੇਸਗੜ੍ਹ ਸਾਹਿਬ ਗੁਰਦੁਆਰੇ ਭੇਟਾ ਭੀ ਕਰਨੀ। ੧੭ ਫਗਣ ਨੂੰ ਅਨੰਦਪੁਰ ਸਾਹਿਬ, ਬਾਬੂ ਪੋਲੋ ਰਾਮ ਜੀ ਨੇ ਲੰਗਰ, ਦੀਵਾਨ ਲਈ ਜਗ੍ਹਾ ਦਿੱਤੀ। ਇਨ੍ਹਾਂ ਦੀਵਾਨ ਲਾਏ, ਲੰਗਰ ਵੀ ਜਾਰੀ ਰਖਿਆ, ਬੀੜਾਂ ਭੋਗ ਪਾਉਣ ਲਈ ਕੇਸਗੜ੍ਹ ਸਾਹਿਬ ਦੇ ਜਥੇਦਾਰ ਵਰਿਆਮ ਸਿੰਘ ਨੇ ਦਿੱਤੀਆਂ। ੧੦੧ ਪਾਠਾਂ ਦਾ ਭੋਗ ਪਾਇ ਪ੍ਰਸ਼ਾਦਿ ਵਰਤਾਇ ਸੰਗਤ ਸ਼ਬਦ ਪੜ੍ਹਦੀ ਪਹਿਲੋਂ ਮੰਜੀ ਸਾਹਿਬ, ਫੇਰ ਕੇਸਗੜ੍ਹ ਸਾਹਿਬ ਗਈ। ੫) ਰੁਪਏ ਤੇ ਦਸਤਾਰ ਭੇਟ ਕੀਤੀ। ਪ੍ਰਬੰਧਕਾਂ ਭੀ ਸਿਰੋਪਾ ਸੰਗਤ ਨੂੰ ਦਿਤਾ। ਮੁੜਨ ਸਮੇਂ ਕੁਝ ਵੀਰ ਸਿੰਘੀਏ ਤੇ ਰਣਧੀਰ ਸਿੰਘੀ ਤਲਵਾਰਾਂ ਲੈ ਪੈ ਗਏ, ਤੁਸਾਂ ਸਾਡੇ ਗੁਰੂ ਦਾ ਅੰਗ ਅੰਗ ਕੀਤਾ ਏ। ਪਰ ਮੋਹਨ ਸਿੰਘ ਜੀ ਅਕਾਲ ਤਖਤ ਵਾਲਿਆਂ ਧੀਰਜ ਦੇ ਸਮਝਾਇਆ ਕਿ ਪੱਤਰਿਆਂ ਦਾ ਫੈਸਲਾ ਹੋ ਗਿਆ ਹੋਇਆ ਹੈ। ਵਿਚੋਂ ਕਈ ਰਣਧੀਰ ਸਿੰਘੀਆਂ ਭੀ ਕਿਹਾ ਕਿ ਹੁਣ ਤੋਂ ਸੰਤ ਜੀ ਕਦੀ ਨਹੀਂ ਕਿਹਾ ਕਿ ਅਸੀਂ ਰਿੰਜ ਹਾਂ। ਪੁਰਾਣੀ ਕਹਾਣੀ ਨੂੰ ਭੁਲਣਾ ਹੀ ਚਾਹੀਦਾ ਹੈ। ਸਾਧਾਂ ਆਏ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਸਭ ਵਰਤਾਰਾ ਦੱਸਿਆ। ਤਾਂ ਸਤਿਗੁਰੂ ਜੀ ਬਚਨ ਕੀਤਾ, ਤੁਹਾਡੀ ਭੀ, ਸ਼੍ਰੋਮਣੀ ਕਮੇਟੀ ਵਾਲ਼ਿਆਂ ਦੀ ਤੇ ਰਣਧੀਰ ਸਿੰਘੀਆਂ ਦੀ ਪਰਖ ਹੋਈ ਹੈ। ਸਭ ਚੰਗੇ ਰਹੇ ਹੋ। ਪਰ ਮਨ ਮਰਜ਼ੀ ਵਾਲਿਆਂ ਭੀ ਆਪਣੀ ਆਦਤ ਪੂਰੀ ਕਰ ਲਈ ਹੈ। ਸਤਿਗੁਰੂ ਜੀ ਮੰਡੀ ਦੀ ਸੰਗਤ ਦੀ ਅਰਜ਼ ਤੇ ਦਰਸ਼ਨ ਦਿੱਤੇ ਪਾਠਾਂ ਦੇ ਭੋਗਾਂ ਨਮਿਤ। ੨੮ ਫਗਣ ਗਏ ਤੇ ੨੯ ਆਸਾ ਦੀ ਵਾਰ ਦੇ ਸਾਥ ਬੀੜਾਂ ਪ੍ਰਕਾਸ਼ ਪਾਠ ਹੋਏ ਹਵਨ ਹੋਇਆ, ੧੫੧ ਭੋਗ ਪਏ ਤੇ ਸਤਿਗੁਰੂ ਜੀ ਕਿਹਾ, ਹੋਲੇ ਤੱਕ ਹੋਰ ਬਹੁਤ ਪਾਠ ਹੋ ਜਾਣਗੇ ੨੦ ਚੇਤਰ ਤੱਕ।

ਸਤਿਗੁਰੂ ਜੀ ਹੋਲੇ ਤੇ ਪਾਠਾਂ ਦੇ ਭੋਗ ਪਾਉਣੇ, ਪਾਠ ਸੁਨਣੇ, ਸੂਤਰ ਦੇਖਣਾ ਤੇ ਗਊਆਂ, ਬੈਲਾਂ, ਮੱਝਾਂ ਨੂੰ ਇਨਾਮ ਤੇ ਹੋਰ ਹਰ ਮਜ਼ਹਬ ਨੂੰ ਸੱਦਾ ਦਿੱਤਾ, ਹਿੰਦੂ, ਸਿੱਖ ਤੇ ਮਾਈਆਂ ਨੂੰ ਸੱਦਾ ਦਿੱਤਾ, ਸਭ ਅਗਦੀਂ ਹੋਲੇ ਤੇ ਆਓ ਪਾਠਾਂ ਵਿਚ ਹਿੱਸਾ ਪਾਓ, ਸੰਗਤ ਭੀ ਸੱਦੀ ਬਹੁਤ ਪਾਠਾਂ ਦੇ ਸਿਰੇ ਚਾੜ੍ਹਨ ਲਈ।

ਰਾਈਆਂ ਦੀ ਸੰਗਤ ਨੇ ਅਰਜ਼ ਕੀਤੀ, ਸਤਿਗੁਰੂ ਜੀ, ਸੰਤ ਅਤਰ ਸਿੰਘ ਜੀ ਨੂੰ ਪਹਿਲਾਂ ਭੇਜਿਆ, ਦੀਵਾਨ ਲਗਾ, ਬਾਅਦ ਬੀੜਾਂ ਤੋਂ ਸਤਿਗੁਰੂ ਜੀ ਹਜ਼ੂਰ ਸਾਧਾਂ ਬੈਠ ਸਲੋਕ ਪੜ੍ਹੇ। ੧੦੧ ਪਾਠਾਂ ਦਾ ਭੋਗ ਪਾਇਆ, ਪ੍ਰਸ਼ਾਦਿ ਵਰਤਿਆ। ਹੋਲੇ ਤੋਂ ਪਹਿਲਾਂ ਹੀ ਸੰਗਤਾਂ ਬਹੁਤ ਜੁੜੀਆਂ ਭੈਣੀ ਸਾਹਿਬ। ਪਾਠੀ ਹਠੀ ਤੇ ਤਿਖੇ ਦਿਨ ਰਾਤ ਜਾਗਾ ਕਰ ਪਾਠ ਕਰਦੇ ਤੇ ਮਾਲਾ ਤੇ ਗੇਣਤੀ ਰਖਦੇ। ਪਾਠ ਕੰਠ ਤੇ ਸਰਲ ਹੋਇ ਕਰ ਬਹੁਤ ਛੇਤੀ ਪੱਤਰੇ ਦਾ ਹੋ ਜਾਂਦਾ ਸੀ। ਸੰਤ ਮੋਹਨ ਸਿੰਘ ਜੀ ਮਸਤਾਨੇ ਭਾਗੋਵਾਲੀਏ ੧੪੩੦ ਪੱਤਰਾ ਰੋਜ਼ ਕਰਦੇ। ਸੰਤ ਬਲਵੰਤ ਸਿੰਘ ਜੀ ਰੋੜਿਆਂਵਾਲੇ ੧੨੫੦ ਪੱਤਰੇ ਕਰਦੇ। ਭਾਈ ਹਰਬੰਸ ਸਿੰਘ ਜੀ ਰਾਈਆਂ ੧੦੦੦, ਹਜ਼ਾਰਾ ਸਿੰਘ ਜੀ ਭੀ, ੧੦੦੦, ਭਾਈ ਲਾਭ ਸਿੰਘ ੮੦੦, ਬਾਬਾ ਧਰਮ ਸਿੰਘ ਜੀ ਰਾਈਆਂ ੭੫੦ ਪੱਤਰੇ ਰੋਜ਼ ਕਰਦੇ। ਪਾਠ ਪਹਿਲੋਂ ਕਠਨ ਜਾਪਦੇ ਫੇਰ ਆਪੇ ਹੀ ਚੱਕਰ ਚਲਦਾ ਰਹਿੰਦਾ ਸੀ। ਦਿਲੀ ਲਗਨ, ਪ੍ਰੇਮ ਤੇ ਅਭਿਆਸ ਦੇ ਕਾਰਨ। ਸਤਿਗੁਰੂ ਜੀ ਤੇ ਸੰਤ ਇੰਦਰ ਸਿੰਘ ਜੀ ਦੇ ਸੱਦੇ ਤੇ ਜਤਨ ਕਰ ਮਿਲਾਪ ਕਾਨਫ੍ਰੰਸ ਜੋਗ ਸਿੱਖ, ਹਿੰਦੂ, ਮੁਸਲਮਾਨ ਭੈਣੀ ਸਾਹਿਬ ਜੁੜੇ। ੧੭, ੧੮, ੧੯ ਤੇ ੨੦ ਚੇਤਰ। ੩੦-੩੧ ਮਾਰਚ ੧-੨ ਅਪ੍ਰੈਲ ਨੂੰ। ਇਹ ਇਕੱਠ ਪਾਠਾਂ ਦੇ ਭੋਗ, ਮਿਲਾਪ ਕਾਨਫ੍ਰੰਸ, ਪਰਚਾਰਕ ਕਾਨਫ੍ਰੰਸ, ਸੂਤਰ ਤੇ ਪਾਠਾਂ ਦੀ ਪਰਖ ਤੇ ਪਸੂਆਂ ਨੂੰ ਇਨਾਮ ਦੇਣ ਜੋਗ ਸੀ।

ਹੋਲਾ ੨੦ ਚੇਤਰ ਨੂੰ ਸਮਾਪਤ ਹੋਣਾ ਸੀ ਪਰ ਹਰ ਰੰਗ ਦੇ ਗੁਰੂ ਨਾਨਕ ਦੇ ਮੰਨਣ ਵਾਲਿਆਂ ਨਿਰਮਲੇ, ਉਦਾਸੀ, ਅਕਾਲੀ, ਨਿਹੰਗ ਆਦਿ ਤੇ ਸਿੱਖ, ਮੁਸਲਮਾਨ ਆਇਆਂ ਦਾ ਰੰਗਾ ਰੰਗ ਦਾ ਅਜੀਬ ਨਜ਼ਾਰਾ ਸੀ। ਆਲਮ ਜੀ ਜੋ ਸਵਾਗਤੀ ਐਡਰੈਸ ਪੜ੍ਹਿਆ, ਉਹ ਬਹੁਤ ਲੰਮਾ ਸੀ। ਮੈਂ ਉਸ ਦਾ ਮਿਲਾਪ ਕਾਨਫ੍ਰੰਸ ਦੇ ਅਰੰਭ ਦਾ ਸਾਰ ਹੀ ਦੇਂਦਾ ਹਾਂ। ਆਲਮ ਜੀ "ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵਲਾਇ॥ ਹਰਿਨਾਮੈ ਕੇ ਹੋਵਹੁ ਜੋੜੀ" ਤੁਕਾਂ ਪੜ੍ਹ ਵਾਕ ਸੁਣਾਇਆ ਤੇ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੯੧ ਬਿਕ੍ਰਮ ੧੯੩੪ ਈ: ਤੋਂ ਇਸ ਮਿਲਾਪ ਲਈ ਉਦਮ ਇਸ ਭੈਣੀ ਸਾਹਿਬੋਂ ਹੀ ਅਰੰਭਿਆ ਸੀ, ਉਸਦੇ ਫਲ ਸਰੂਪ ਸਭ ਰੰਗ ਤੇ ਸਵਾਦ ਵਾਲੇ ਫੁਲ ਇਕੇ ਬਾਗ ਸਾਧ ਸੰਗਤ ਬੈਕੁੰਠ ਵਿਚ ਸੋਭਦੇ ਦੇਖ ਮੇਰੀ ਖੁਸ਼ੀ ਦੀ ਕੋਈ ਹੱਦ ਨਹੀਂ ਰਹੀ, ਮੈਂ ਆਪ ਸਭ ਦਾ ਧੰਨਵਾਦ ਕਰਦਾ ਹਾਂ ਤੇ ਏਸ ਭੈਣੀ ਸਾਹਿਬ ਦੀ ਧਰਤੀ ਦਾ ਧੰਨਵਾਦ ਕਰਦਾ ਹਾਂ ਜਿਸ ਵਿਚ ਇਹ ਸਕਤ ਹੈ ਕਿ ਜਦ ਭੀ ਦੇਸ਼ ਦੇ ਭਲੇ ਦੀ ਆਸ ਜਾਂ ਮੁਢ ਬੱਝਾ ਹੈ, ਇਥੋਂ ਹੀ ਬੱਝਾ ਹੈ। ਸਾਨੂੰ ਹਾਜ਼ਰ ਸਤਿਗੁਰੂ ਜੀ ਤੇ ਹੋਏ ਸਤਿਗੁਰਾਂ ਭੀ ਇਹੋ ਹੀ ਸਿਖਿਆ ਦਿੱਤੀ ਹੈ ਕਿ ਆਪੋ ਵਿਚ ਪ੍ਰੇਮ ਕਰ ਹੀ ਬਿਗਾਨਿਆਂ ਨੂੰ ਆਪਣੇ ਬਣਾ ਸਕੀਦਾ ਹੈ, ਨਿੰਦਿਆ ਤੇ ਨਫਰਤ ਕੀਤਿਆਂ ਨਹੀਂ, ਤੇ ਦੱਸਿਆ ਸ੍ਰ: ਆਤਮਾ ਸਿੰਘ ਜੀ ਇਸ ਕਾਰਨ ਅਜ ਇਥੇ ਪਹੁੰਚ ਨਹੀਂ ਸਕੇ, ਉਹ ਰਾਵਲਪਿੰਡੀ ਵਿਚ ਆਪਣੇ ਖਰਚ ਤੇ ਮੁਹੰਮਦ ਸਾਹਿਬ ਦੀ ਯਾਦਗਾਰ ੩੦ ਮਾਰਚ ਨੂੰ ਮਨਾ ਰਹੇ ਹਨ। ਮੈਂ ਅੰਤ ਵਿਚ ਫਿਰ ਸਭ ਦਾ ਧੰਨਵਾਦ ਕਰਦਾ ਹਾਂ।

੧੭-੧੮ ਚੇਤਰ ਨੂੰ ਹੀ ੩੦-੩੫ ਹਜ਼ਾਰ ਸੰਗਤ ਹੋ ਚੁਕੀ ਸੀ। ਗੁਰੂ ਨਾਨਕ ਸੰਪ੍ਰਦਾਵਾਂ ਤੇ ਕਾਂਗਰਸ ਨੇਤਾਵਾਂ ਤੋਂ ਸਿਵਾ ਪੰਜਾਬ ਅਸੈਂਬਲੀ ਦੇ ਮੈਂਬਰ, ਅਖਬਾਰਾਂ ਦੇ ਪ੍ਰਤੀਨਿਧ, ਲੋਕ ਸੇਵਾ ਦੇ ਹਿਤੀ, ਅਨੇਕ ਨਾਮਧਾਰੀਆਂ ਤੋਂ ਬਿਨਾ ਭੀ ਆਏ ਹੋਏ ਸੀ। ਸ੍ਰ: ਸੰਪੂਰਨ ਸਿੰਘ ਜੀ ਐਮ-ਐਲ ਏ ਨੇ ੧੭ ਨੂੰ ਇਤਫਾਕ ਤੇ ਤਕਰੀਰ ਬੜੇ ਪਿਆਰ ਤੇ ਸੰਕੁੰਚਵੇਂ ਲਹਿਜੇ ਵਿਚ ਕੀਤੀ।

ਰੋਜ਼ ਆਸਾ ਦੀ ਵਾਰ ਦਾ ਕੀਰਤਨ, ਕਥਾ, ਘੰਟਾ ਨਾਮ-ਸਿਮਰਨ ਹੁੰਦਾ। ਸਤਿਗੁਰੂ ਜੀ ਸਭ ਸਮੇਂ, ਵਿਚ ਹੋ ਦਰਸ਼ਨ ਦੇਂਦੇ। ਪਾਠੀ ਕਾਨਫ੍ਰੰਸ ਦੇ ਪ੍ਰਧਾਨ ਸੰਤ ਤੇਜਾ ਸਿੰਘ ਜੀ, ਨਿਰਮਲ ਮਹਾਂ ਮੰਡਲ ਅੰਮ੍ਰਿਤਸਰ ਵਾਲੇ ਥਾਪੇ ਸੀ। ਆਸਾ ਦੀ ਵਾਰ ਦੇ ਨਾਲ ਹੀ ਆਪਣੇ ਇੰਜਣ ਤੋਂ ਬਿਜਲੀ ਪੈਦਾ ਕੀਤੀ ਦੇ ਚਾਨਣੇ ਵਿਚ ਪਾਠੀ ਸਲੋਕਾਂ ਦੇ ਸੋਧ ਦੇ ਇਸ਼ਨਾਨ ਕਰ ਚਿੱਟੀਆਂ ਚਾਦਰਾਂ ਉਪਰ ਤਾਣੀਆਂ ਤਲੇ ਸੈਂਚੀਆਂ ਤੋਂ ਪਾਠ ਕਰਦੇ। ਹਵਨ ਹੁੰਦਾ, ਰੋਜ਼ ਪਾਠਾਂ ਦੇ ਭੋਗ ਪੈਂਦੇ, ਦੋ ਸੌ ਦੇ ਕਰੀਬ ਬੀੜਾਂ ਖੁਲ੍ਹੀਆਂ ਤੋਂ। ਆਸਾ ਦੀ ਵਾਰ ਦੇ ਭੋਗ ਬਾਅਦ ੯ ਦਸਮ ਗ੍ਰੰਥ ਸਾਹਿਬ ਦੇ ਤੇ ੬੭੧੬ ਆਦਿ ਗ੍ਰੰਥ ਸਾਹਿਬ ਦੇ ਭੋਗ ਪਾਏ। ਲੰਗਰ ਰਾਮਸਰ ਹੀ ਵਰਤਿਆ, ਪਾਠੀਆਂ ਤੇ ਆਏ ਸ੍ਰੇਸ਼ਟ ਪੁਰਸ਼ਾਂ ਨੂੰ। ਆਮ ਵਾਸਤੇ ਲੰਗਰ ਵਡਾ ਭੈਣੀ ਸਾਹਿਬ ਹੀ ਚਲਦਾ ਸੀ। ਪਸ਼ੂਆਂ ਦੀ ਪਰਖ ਤੇ ਇਨਾਮ ਹੋਏ। ਸ੍ਰ: ਬੂਟਾ ਸਿੰਘ ਜੀ ਚਵਿੰਡਾ ਜ਼ਿਲਾ ਅੰਮ੍ਰਿਤਸਰ ਦੇ, ਟੇਕ ਚੰਦ ਜੀ ਲੁਧਿਆਣੇ ਵਾਲੇ ਤੇ ਸ੍ਰ: ਅਰਬੇਲ ਸਿੰਘ ਜੀ ਸਾਨ੍ਹੇਵਾਲ, ਸ੍ਰ: ਤਾਰਾ ਸਿੰਘ ਜੀ ੧੦੬ ਚੱਕ ੧੫ ਐਲ, ਸੰਤ ਝੰਡਾ ਸਿੰਘ ਜੀ ਡਲ ਲਾਹੌਰ, ਇਹ ਜੱਜ ਸੀ। ਪਸ਼ੂਆਂ ਨੂੰ ਇਨਾਮੀ ਦਰਜੇ ਪਰਖ ਕਰ ਇਨ੍ਹਾਂ ਦਿੱਤੇ। ਸਤਿਗੁਰੂ ਜੀ ਇਨਾਮ ਆਪਣੀ ਹੱਥੀਂ ਵੰਡ ੧੮ ਚੇਤਰ ਸਭ ਨੂੰ ਕਿਹਾ, ਜੋ ਨੱਗਰ ਅਛੀ ਨਸਲ ਬਨਾਉਣੀ ਚਾਹੇ ਤੇ ਚੰਗੀ ਪਾਲਣਾ ਕਰੇ, ਅਸੀਂ ਮੁਫਤ ਸਾਨ੍ਹ ਉਸ ਨੱਗਰ ਨੂੰ ਦੇਵਾਂਗੇ। ਤਾਕਿ ਦੁਧ ਘਿਓ ਵਧੇ ਤੇ ਸਰੀਰ ਚੰਗੇ ਬਣਨ। ਆਸਾ ਦੀ ਵਾਰ ਦੇ ਭੋਗ ਤੇ ਭੈਰਵੀ ਦੀ ਚੌਂਕੀ ਬਾਅਦ ਆਲਮ ਜੀ ਤਕਰੀਰ ਕੀਤੀ ਤੇ ਜੋ ਨਾ ਆ ਸਕੇ ਸੀ, ਉਨ੍ਹਾਂ ਦੀਆਂ ਚਿੱਠੀਆਂ ਸੁਣਾਈਆਂ। ਹਵਨ ਹੋਇਆ, ਦਸ ਭੋਗ ਦਸਮ ਗ੍ਰੰਥ ਦੇ ਤੇ ੧੦ ਹਜ਼ਾਰ ਪੰਜ ਸੌ ਆਦਿ ਦੇ ਪਾਏ। ਬਾਅਦ ਪ੍ਰਸ਼ਾਦਿ ਵਰਤਿਆ। ਕਲ ੭ ਹਜ਼ਾਰ ਦੀ ਪੰਗਤ ਸੀ, ਅੱਜ ੧੦ ਹਜ਼ਾਰ ਦੀ ਪਹਿਲੀ ਪੰਗਤ ਸੀ। ੧੬ ਪੀਪਿਆਂ ਦਾ ਕੜਾਹ ਪ੍ਰਸ਼ਾਦਿ ਪਹਿਲੇ ਦਿਨ ਕੀਤਾ ਸੀ। ਸਭ ਸੰਗਤ ਤੇ ਰਾਹੀਆਂ ਨੂੰ ਰੱਜ ਛਕਾ, ਪਿੰਡ ਵਿਚ ਵੀ ਵਰਤਿਆ ਸੀ ਪ੍ਰਸ਼ਾਦਿਆਂ ਤੇ, ਪਰ ਫੇਰ ਭੀ ਵਧਿਆ। ਪਾਠ ਪ੍ਰਤੀ ਛੇ ਪੈਸਿਆਂ ਦਾ ਕੜਾਹ ਪ੍ਰਸ਼ਾਦਿ ਸਾਰੇ ਪਾਠਾਂ ਦਾ ਮਿਥ ਸੋਚ ਕੀਤਾ, ਭਾਵੇਂ ਕਈ ਥੋੜ੍ਹਾ ਕਹਿੰਦੇ ਸੀ ਪਰ ਸਵਾ ਲੱਖ ਦਾ ਕਿਤੇ ਜਾਂਦਾ ਸੀ। ਡੇਰੇ ਵਿਚ ਦੱਬਿਆ ਸੀ ਕਈਆਂ, ਏਤਨਾ ਵਧਿਆ। ਸਤਿਗੁਰੂ ਜੀ ਮਾਤਾ ਜੀਉਣ ਕੌਰ ਜੀ ਨੂੰ ਅਰਦਾਸੇ ਵਿਚ ਜ਼ਰੂਰ ਖਲ੍ਹਾਰਦੇ ਤੇ ਪ੍ਰਸ਼ਾਦਿ ਤੇ ਨਜ਼ਰ ਪੁਆਂਦੇ ਸੀ, ਕਹਿੰਦੇ ਸੀ ਮਾਤਾ ਜੀ ਦੀ ਨਜ਼ਰ ਤੇ ਹੱਥਾਂ ਵਿਚ ਰਿੱਧਾਂ ਸਿੱਧਾਂ ਹਨ। ਕਈ ਪੰਗਤਾਂ ਦੇ ਛਕਣ ਬਾਅਦ ਪਰਖ ਸੱਚੀ ਹੋਈ ਇਸ ਮੇਲੇ ਵਿਚ।

੧੯ ਚੇਤਰ ਆਸਾ ਦੀ ਵਾਰ ਦੇ ਸਾਥ ਪਾਠੀ ਪਾਠ ਕਰਦੇ ਸੀ। ਹਵਨ ਹੋ ਰਿਹਾ ਸੀ, ਰਾਗੀ ਸਾਹਵੇਂ ਸਤਿਗੁਰੂ ਜੀ ਦੇ ਕੀਰਤਨ ਕਰਦੇ ਸੀ। ਸੱਜੇ ਪਾਸੇ ਦੋਵੇਂ ਬਾਬੇ ਸੀ। ਸੰਤ ਇੰਦਰ ਸਿੰਘ ਜੀ, ਸੰਤ ਨਿਧਾਨ ਸਿੰਘ ਜੀ, ਸ੍ਰ: ਆਤਮਾ ਸਿੰਘ ਜੀ, ਬਾਬਾ ਸਾਉਣ ਸਿੰਘ ਜੀ ਬਿਆਸ ਵਾਲੇ, ਪੰਡਿਤ ਭਾਨ ਸਿੰਘ ਜੀ ਕੋਕਰੀਵਾਲੇ, ਫਰੀਦਕੋਟ ਦੇ ਪ੍ਰਤੀਨਿਧ ਪੰਡਿਤ ਸੁੰਦਰ

ਲਾਲ ਜੀ, ਗਿਆਨੀ ਤੇਜਾ ਸਿੰਘ ਜੀ, ਮਹੰਤ ਹਰੀ ਸਿੰਘ ਜੀ ਅੰਮ੍ਰਿਤਸਰੀ, ਸ੍ਰ: ਦਲਜੀਤ ਸਿੰਘ ਐਡੀਟਰ ਖਾਲਸਾ ਸੇਵਕ, ਹਰਿੰਦਰ ਸਿੰਘ 'ਰੂਪ' ਲਾਲ ਸਿੰਘ ਜੀ, ਰਾਇ ਸਾਹਿਬ ਡਿਪਟੀ ਹਰ ਨਰਾਇਣ, ਸ੍ਰ: ਭਗਤ ਸਿੰਘ ਜੀ ਵਕੀਲ, ਅਵਤਾਰ ਸਿੰਘ ਅਜ਼ਾਦ, ਨੌਰੰਗ ਸਿੰਘ ਤਾਂਘੀ, ਮੋਹਣ ਸਿੰਘ ਮਤਵਾਲਾ, ਮੁੰਨੀ ਲਾਲ ਕਾਲੀਆ ਐਮ-ਐਲ-ਏ, ਬੀਬੀ ਅਮਰ ਕੌਰ ਜੀ, ਸ੍ਰਦਾਰਨੀ ਲੀਲ੍ਹਾ ਵੰਤੀ, ਈਸ਼ਰ ਕੌਰ ਜੀ 'ਵਡੀ' ਲਾਹੌਰ ਵਾਲੀ ਆਦਿ ਇਕ ਪਾਸੇ ਉਨ੍ਹਾਂ ਤੋਂ, ਤੇ ਖਬੇ ਪਾਸੇ ਨਿਰਮਲੇ, ਉਦਾਸੀ, ਨਿਹੰਗ ਆਦਿ ਸਤਿਗੁਰੂ ਜੀ ਦੇ ਸੋਭਦੇ ਸੀ।

ਕਲ ਪਾਠ ਸੁਨਾਣ ਵਾਲੇ ਸੋ ਸੀ ਤੇ ਅੱਜ ਪੰਜਾਹ ਸੀ। ਸੁਨਣ ਵਾਲੇ ਸੰਤ ਤੇਜਾ ਸਿੰਘ ਜੀ ਨਿਰਮਲੇ ਤੇ ਸਤਿਗੁਰੂ ਜੀ, ਪੰਡਿਤ ਜਗਤ ਸਿੰਘ ਜੀ ਖੰਡੂਵਾਲੀ ਸਨ ਤੇ ਹੋਰ ਸਰੋਤੇ ਬਾਵਾ ਗੁਰਮੁਖ ਸਿੰਘ ਜੀ, ਲਾਲਾ ਖੁਸ਼ਹਾਲ ਚੰਦ ਜੀ ਮਾਲਕ ਮਿਲਾਪ ਅਖਬਾਰ ਆਦਿ ਸੀ। ਬਾਅਦ ਸ੍ਰ: ਆਤਮਾ ਸਿੰਘ ਜੀ ਦੀ ਪ੍ਰਧਾਨਗੀ ਹੇਠ ਪ੍ਰਚਾਰਕ ਕਾਨਫ੍ਰੰਸ ਹੋਈ। ਆਲਮ ਜੀ ਕਿਹਾ, ਵਿਦਿਆ ਦੀ ਅਤੀ ਲੋੜ ਹੈ, ਇਸ ਪਾਸੇ ਸਭ ਧਿਆਨ ਦੇਵੋ, ਇਹ ਸਮੇਂ ਦੀ ਮੰਗ ਏ। ਜਿਸ ਕੌਮ ਵਿਚ ਨਾ ਉਚੀ ਕਰਨੀ ਤੇ ਨਾ ਚੰਗੇਰੀ ਵਿਦਿਆ ਹੋਵੇ, ਉਹ ਚੋਖਾ ਚਿਰ ਸੰਸਾਰ ਤੇ ਰੋਸ਼ਨ ਨਹੀਂ ਰਹਿ ਸਕਦੀ। ਗੋਲ ਵਲਗਣ ਵਿਚ ਰਾਮਸਰੋਂ ਚੜ੍ਹਦੇ ਜਾਮਨਾਂ ਹੇਠ ਮਿਲਾਪ ਕਾਨਫ੍ਰੰਸ ਹੋਈ। ਸ੍ਰ: ਪ੍ਰਤਾਪ ਸਿੰਘ ਜੀ ਕੈਰੋਂ ਦੀ ਪ੍ਰਧਾਨਗੀ ਤਲੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹਜ਼ੂਰ।

ਬਾਬਾ ਸਾਵਣ ਸਿੰਘ ਜੀ, ਮੁਹੰਮਦ ਨਾਈਮ ਲੁਧਿਆਣਵੀ, ਗਿਆਨੀ ਅਬਾਦੁਲਾ, ਮੌਲਵੀ ਮੁਹੰਮਦ ਉਮਰ ਕਾਦੀਆਨੀ, ਤੇਜਾ ਸਿੰਘ ਜੀ ਅਕਰਪੁਰੀ, ਗੁਰਮੁਖ ਸਿੰਘ ਜੀ ਮੁਸਾਫਰ, ਸ੍ਰ: ਕਪੂਰ ਸਿੰਘ ਜੀ ਐਮ-ਐਲ-ਏ, ਮਹਿੰਦਰ ਸਿੰਘ ਡੇਹਰਾ ਸਾਹਿਬ ਲਾਹੌਰ, ਚੌਧਰੀ ਗੌਰੀ ਸ਼ੰਕਰ, ਮਹੰਤ ਕੁੰਢਾ ਸਿੰਘ ਜੀ, ਮਹੰਤ ਸੁੰਦਰ ਦਾਸ ਜੀ ਸਿਆਲਕੋਟੀ ਆਦਿ ਵਿਚ ਪਹਿਲੋਂ ਆਲਮ ਜੀ ਬੋਲੇ। ਮਿਲਾਪ ਤੇ ਵਿਆਖਿਆ ਕੀਤੀ, ਬਾਅਦ ਪ੍ਰਤਾਪ ਸਿੰਘ ਜੀ ਕੈਰੋਂ ਭੈਣੀ ਸਾਹਿਬ ਦਾ ਇਤਿ-ਹਾਸ ਦੱਸ ਕਿਹਾ, ਸਮੇਂ ਦੀ ਠੀਕ ਵਰਤੋਂ ਕਰਨ ਦੀ ਜਾਚ ਸਿਖੋ। ਉਮਰ ਦਾ ਇਕ ਇਕ ਪਲ ਬੇ-ਕੀਮਤਾ ਲਾਲ ਏ। ਬਾਅਦ ਮੁਹੰਮਦ ਨਾਈਮ ਜੀ ਬੋਲੇ, ਪ੍ਰਧਾਨ ਕਾਂਗਰਸ ਕਮੇਟੀ ਲੁਧਿਆਣੇ ਵਾਲੇ ਤੇ ਦੱਸਿਆ, ਮੇਰੇ ਦਾਦਾ ਜੀ ਨੂੰ ੧੮੫੭ ਦੇ ਗਦਰ ਵਿਚ ਕੈਦ ਕੀਤਾ ਗਿਆ ਸੀ ਤੇ ਏਥੋਂ ਤਦੋਂ ਅਜ਼ਾਦੀ ਦੀ ਲਹਿਰ ਉਠੀ ਸੀ। ਮੈਨੂੰ ਅੱਜ ਬਹੁਤ ਖੁਸ਼ੀ ਹੋ ਰਹੀ ਹੈ ਇਹ ਦੇਖ ਕੇ ਕਿ ਦੋ ਬਾਗੀਆਂ ਦੀ ਅੰਸ ਤੀਜੇ ਜ਼ਾਲਮ ਨੂੰ ਨੀਚਾ ਦਿਖਾਉਣ ਲਈ ਆਪਣੀ ਰਖਿਆ ਲਈ ਦੇਸ਼-ਵਾਸੀਆਂ ਨੂੰ ਕੁਝ ਸੰਥਾ ਦੇਣ ਲਈ, ਬਹੂ-ਬੇਟੀਆਂ ਦੀ ਤੇ ਆਪਣੇ ਮੁਢਲੇ ਅਸੂਲ ਦੀ, ਇਜ਼ਤ ਦੀ ਰਾਖੀ ਕਰਨ ਲਈ ਮਜ਼ਹਬੀ ਭੇਦ ਮਿਟਾ ਕੇ ਕੰਮ ਕਰ ਸਕਦੇ ਹਾਂ। ਇਹ ਸਾਬਤ ਕਰ ਦੱਸ ਸਕਦੇ ਹਾਂ ਕਿ ਅਸੀਂ ਹਿੰਦੀ ਸਭ ਇਕ ਹਾਂ ਤੇ ਜ਼ਾਲਮ ਵਿਦੇਸ਼ੀ ਸਾਡਾ ਦੁਸ਼ਮਣ ਹੈ। ਮਹਾਸ਼ਾ ਖੁਸ਼ਹਾਲ ਚੰਦ ਜੀ ਖੁਰਸੰਦ ਬੋਲੇ ਤੇ ਕਿਹਾ, ਕਬੀਰ ਵਾਂਗੂ ਟੁਟੇ ਗੰਢੋ, ਤਾਂ ਤੁਸੀਂ ਪੱਤ ਪਾਓਗੇ। ਜਿਵੇਂ ਸੂਈ ਸਿਊਂਦੀ ਹੈ, ਤਾਂ ਹੀ ਉਹ ਸਿਰ ਤੇ ਟੂੰਗੀਦੀ ਏ, ਨਹੀਂ ਤੇ ਕੁਤਰਨ ਵਾਲੀ ਕੈਂਚੀ ਵਾਂਗੂੰ ਪੈਰਾਂ ਵਿਚ ਪਏ ਰਹਿਣ ਜੋਗ ਹੀ ਰਹੋਗੇ।

ਬਾਵਾ ਗੁਰਮੁਖ ਸਿੰਘ ਜੀ ਦੱਸਿਆ ਕਿ ਵਪਾਰੀ ਲਹਿਰ ਨੇ ਸਾਬਤ ਕਰ ਦਿੱਤਾ ਹੈ ਕਿ ਅਸੀਂ ਸਿੱਖ, ਹਿੰਦੂ, ਮੁਸਲਮਾਨ ਇਕ ਹਾਂ। ਤੇ ਕੋਈ ਇਨ੍ਹਾਂ ਦੇ ਇਤਫਾਕ ਨੂੰ ਝੁਕਾ ਨਹੀਂ ਸਕਦਾ।

ਬਾਅਦ ਗਿਆਨੀ ਅਬਦੁਲਾ ਜੀ, ਗੁਰਮੁਖ ਸਿੰਘ ਜੀ ਮੁਸਾਫਰ, ਪਾਂਧਾ ਸੰਤ ਰਾਮ, ਬੀਬੀ ਅਮਰ ਕੌਰ, ਜਥੇਦਾਰ ਤੇਜਾ ਸਿੰਘ, ਮੌਲਵੀ ਮੁਹੰਮਦ ਉਮਰ, ਮਹਾਤਮਾ ਸੁੰਦਰ ਲਾਲ ਆਦਿ ਨੇ ਇਤਫਾਕ ਤੇ ਪਿਆਰ ਤੇ ਤਕਰੀਰਾਂ ਕੀਤੀਆਂ।

ਸੁੰਦਰ ਲਾਲ ਜੀ ਨੇ ਦੱਸਿਆ ਕਿ ਕਦੀ ਬੋਧੀ ਤੇ ਈਸਾਈ ਆਪੋ ਵਿਚ ਬਾਦਸ਼ਾਹਤ ਦੇ ਜ਼ੋਰ ਸਮੇਂ ਬਹੁਤ ਬਹੁਤ ਨੂੰ ਬੇਕਿਰਕ ਸਾੜਦੇ ਮਾਰਦੇ ਰਹੇ ਹਨ ਪਰ ਹੁਣ ਦੇਸ਼ ਦੀ ਬੇਹਤਰੀ ਲਈ ਇਕ ਹੋਏ ਹਨ। ਤੁਸੀਂ ਜਦ ਭੀ ਕਿਸੇ ਸਾਥ ਮਿਲੋਗੇ, ਉਸ ਦੇ ਗੁਣ ਹੀ ਵੇਖੋਗੇ, ਤਾਂ ਹੀ ਮਿਲੋਗੇ। ਜੇ ਵਿਥ ਵਧਾਉਣੀ ਹੋਵੇ ਤਾਂ ਦੋਸ਼ ਹੀ ਵੇਖੋਗੇ। ਤੁਸੀਂ ਔਰੰਗਜ਼ੇਬ ਵਲ ਹੀ ਵੇਖੋ ਉਸ ਨੇ ਗਊ ਮਾਰਨ ਵਾਲੇ ਲਈ ਹੱਥ ਕੱਟਣ ਦੀ ਸਜ਼ਾ ਰਖੀ ਹੋਈ ਸੀ। ਤੇ ਸੁਮੇਸ਼ਵਰ ਨਾਥ ਦੇ ਮੰਦਰ ਨੂੰ ਜਗੀਰ ਦਿੱਤੀ ਸੀ। ਜਿੰਨਾ ਮੁਸਲਮਾਨ ਰਾਜ ਨੂੰ ਬਦਨਾਮ ਕੀਤਾ ਜਾਂਦਾ ਹੈ, ਉਤਨਾ ਹੈ ਨਹੀਂ ਸੀ। ਔਰੰਗਜ਼ੇਬ ਜੇ ਕੋਈ ਮੰਦਰ ਢਵਾਇਆ ਹੈ ਤਾਂ ਮਸਜਦ ਭੀ ਢਵਾਈ ਹੈ। ਬੀਜਾਪੁਰ ਜਿਸ ਵਿਚ ਉਸ ਦੇ ਵਿਰੋਧੀਆਂ ਪਨਾਹ ਲਈ ਸੀ। ਉਹ ਝਗੜੇ ਧਾਰਮਕ ਨਾ ਸੀ, ਪੁਲੀਟੀਕਲ ਸੀ। ਹੁਣ ਤੁਹਾਡਾ ਸਭ ਦਾ ਸਾਂਝਾ ਧਰਮ ਦਾ ਕੰਮ ਦੇਸ਼ ਰਖਿਆ ਹੈ, ਸੋ ਕਰੋ। ਨਾਜ਼ਕ ਸਮੇਂ ਨੂੰ ਪਛਾਣੋ, ਕਿਸੇ ਦੇ ਨਚਾਇਆਂ ਨਾ ਨੱਚੋ। ਸਗੋਂ ਪ੍ਰੇਮ ਦੀ ਨਦੀ ਵਗਾ ਦਿਓ ਤੇ ਵਿਥਾਂ ਮਿਟਾ ਦਿਓ।

ਸਤਿਗੁਰੂ ਜੀ ਸਭ ਨੂੰ ਸਿਖਿਆ ਦੇਣ ਲਈ ਬੋਲੇ, ਜੇ ਉਹ ਲੋਕ ਇਕੱਠੇ ਹੋ ਸਕਦੇ ਹਨ ਜਿਨ੍ਹਾਂ ਦਾ ਇਕ ਮੇਜ਼ ਤੇ ਜਾਂ ਲਾਗੇ ਬੈਠ ਚਾਹ ਪੀਣਾ ਵੀ ਮੁਸ਼ਕਲ ਸੀ। ਜਿਵੇਂ ਕਿ ਇੰਗਲੈਂਡ, ਰੂਸ, ਚੀਨ ਮਜ਼ਹਬ ਦੇ ਲਿਹਾਜ਼ ਨਾਲ ਇਕ ਦੂਸਰੇ ਤੋਂ ਬੜੇ ਦੂਰ ਹਨ ਪਰ ਹੁਣ ਉਹ ਰਣ-ਭੂਮੀ ਵਿਚ ਸਣੇ ਅਮਰੀਕਾ, ਜਰਮਨ, ਇਟਲੀ, ਜਾਪਾਨ ਇਕ ਹੋ ਜੁਟੇ ਹਨ, ਵਖ ਵਖ ਅਸੂਲਾਂ ਵਾਲੇ ਹੁੰਦਿਆਂ। ਸਾਰੇ ਸੰਸਾਰ ਨੂੰ ਕਬਜ਼ੇ ਕਰਨ ਦੇ ਲਾਲਚ ਨੂੰ, ਤਾਂ ਕਿਵੇਂ ਅਸੀਂ ਇਕ ਨਹੀਂ ਹੋ ਸਕਦੇ ਜਦ ਆਸਤਕ ਤੇ ਨਾਸਤਕ ਸਾਮਰਾਜ ਵਾਦੀ ਤੇ ਸਾਮਵਾਦੀ ਇਕ ਹੋ ਸਕਦੇ ਹਨ ਤਾਂ ਅਸੀਂ ਕਿਵੇਂ ਨਹੀਂ ਹੋ ਸਕਦੇ। ਜੋ ਸਾਡੇ ਵਿਚ ਬਿਲੀ ਨਿਛ ਗਈ ਵਾਂਗੂ ਪਰੇ ਜਾਂਦੇ ਹਨ, ਕਿਸੇ ਦੇ ਭੁਲਾਏ ਭੁਲ ਕਰਦੇ ਹਨ। ਉਨ੍ਹਾਂ ਨੂੰ ਭੀ ਪਿਆਰ, ਪ੍ਰੇਮ ਨਾਲ ਸਮਝਾਉਣ ਤੇ ਨੇੜੇ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਅੱਜ ਮੈਨੂੰ ਹਿੰਦੂ, ਸਿੱਖ, ਮੁਸਲਮਾਨ ਮਾਨਯੋਗ ਹਸਤੀਆਂ ਹੱਥ ਦੀਆਂ ਉਂਗਲਾਂ ਵਾਂਗੂ ਇਕ ਮੁਠ ਹੋ ਤਾਕਤਵਰ ਬਣੀਆਂ ਜਾਪਦੀਆਂ ਹਨ। ਤੇ ਜੋ ਨਹੀਂ ਆ ਸਕੇ ਇਸ ਸਮਾਗਮ ਵਿਚ ਤੇ ਜੋ ਸਰ ਕ੍ਰਿਪਸ ਦੇ ਰਚੇ ਸੁਨੇਮੇ ਵਿਚ ਰੁਝੇ ਹਨ, ਉਨ੍ਹਾਂ ਦੀਆਂ ਭੀ ਚਿੱਠੀਆਂ ਤੁਹਾਡੇ ਨਾਲ ਹੀ ਹੋਣ ਦੀਆਂ ਆਈਆਂ ਹਨ। ਅੱਜ ਤੋਂ ਸਾਨੂੰ ਸਾਰਿਆਂ ਨੂੰ ਨੇਮ ਕਰ ਲੈਣਾ ਚਾਹੀਦਾ ਹੈ ਕਿ ਅਸਾਂ ਬਿਲੀਆਂ ਨਿਛੀਆਂ ਨਹੀਂ ਸੁਣਨੀਆਂ, ਸਗੋਂ ਉਨ੍ਹਾਂ ਨੂੰ ਹਛਾ ਕਰਨਾ ਹੈ।

ਇਸ ਬਾਅਦ ਇਹ ਮਿਲਾਪ ਕਾਨਫ੍ਰੰਸ ਸਮਾਪਤ ਹੋਈ ਜੋ ਬਿਲੀ ਨਿੱਛੀ ਸਤਿਗੁਰੂ ਜੀ ਦੱਸੀ ਸੀ, ਉਹ ਇਹ ਸੀ ਕਿ ਅਕਾਲ ਤਖਤ ਸਾਹਿਬ ਵਾਲਿਆਂ ਕੁਝ ਦਸਮ ਗ੍ਰੰਥ ਦੇ ਭੋਗ ਪਵਾਏ ਸਨ। ਆਦਿ ਗ੍ਰੰਥ ਸਾਹਿਬ ਦੇ ਅਦਬ ਤੇ ਸਤਿਕਾਰ ਤਰ੍ਹਾਂ ਹੀ। ਜਿਸ ਤੇ ਸ਼ੇਰੇ ਪੰਜਾਬ ਵਾਲੇ ਅਮਰ ਸਿੰਘ ਤੇ ਵੀਰ ਸਿੰਘ ਜੀ ਸਮਾਚਾਰੀਆਂ, ਸਰਕਾਰੀਆਂ ਵਿਰੋਧ ਕੀਤਾ ਸੀ। ਬਹੁਤ ਉਲਟ ਲੇਖ ਅਖਬਾਰਾਂ ਤੇ ਲਿਖੇ ਸੀ, ਇਹ ਅੰਗਰੇਜ਼ ਦੀ ਚਾਲ ਸੀ ਜਿਸ ਚਾਲ ਦੇ ਜਾਲ ਵਿਚ ਉਸ ਨੇ ਆਦਿ ਗ੍ਰੰਥ ਸਾਹਿਬ ਨੂੰ ਗੁਰੂ ਲਿਖਵਾਇਆ ਸੀ, ਸੋ ਕਮਜ਼ੋਰ ਹੁੰਦੀ ਸੀ। ਇਕ ਦੇ ਥਾਂ ਦੋ ਸਾਵੇਂ ਜਾਪਦੇ

ਸੀ ਤੇ ਸਮਝਵਾਨਾਂ ਦੀ ਸੋਚ ਇਹਨਾਂ ਨੂੰ ਧਰਮ ਪੁਸਤਕ ਗੁਰਬਾਣੀ ਮੰਨਣ ਵਲ ਝੁਕਦੀ ਸੀ। ਇਸ ਮੁਖਾਲਫਤ ਦੀ ਚਾਲ ਵਿਚ ਅਕਾਲੀ ਭੀ ਆ ਗਏ ਤੇ ਐਲਾਨ ਕਰ ਦਿੱਤਾ ਸੀ ਕਿ ਦਸਮ ਗ੍ਰੰਥ ਦਾ ਕੋਈ ਪਾਠ ਇਸ ਤਰ੍ਹਾਂ ਨਾ ਕਰੇ ਕਰਾਏ।

ਨਾਮਧਾਰੀ, ਨਿਰਮਲੇ, ਮਹਾਂਪੁਰਖਾਂ, ਉਦਾਸੀਆਂ, ਨਿਹੰਗਾਂ ਆਦਿ ਜ਼ੋਰ ਦਿੱਤਾ ਜੇ ਦਸਮ ਗ੍ਰੰਥ ਸਾਹਿਬ ਦੀ ਬਾਣੀ ਨਾ ਮੰਨੋਗੇ ਤਾਂ ਅੰਮ੍ਰਿਤ ਕਿਵੇਂ ਤਿਆਰ ਕਰੋਗੇ। ਅਰਦਾਸਾ ਕਿਥੋਂ ਲੈ ਕਰੋਗੇ? ਇਹ ਚਾਲ ਅੰਗਰੇਜ਼ ਦੀ ਸਫਲ ਹੋ ਗਈ। ਸ਼੍ਰੋਮਣੀ ਕਮੇਟੀ ਵਾਲੇ ਅੜੇ ਰਹੇ ਤੇ ਪੜ੍ਹਨੋ ਛਾਪਣੋ ਰੁਕ ਗਏ ਦਸਮ ਗ੍ਰੰਥ। ਜਿਵੇਂ ਅਗੇ ਖੜਕ ਸਿੰਘ ਸਿੱਖਾਂ ਵਿਚੋਂ ਆਗੂ ਹਟ ਗਿਆ ਸੀ, ਤਿਵੇਂ ਹੁਣ ਸ਼੍ਰੋਮਣੀ ਕਮੇਟੀ ਵੀ ਪਲਸੇਟੀ ਫੇਟੀ ਇਸ ਥਲੇ ਆ ਗਈ। ਤੇ ਮਿਲਾਪ ਗੁਰੂ ਨਾਨਕ ਦੇ ਨਾਮਲੇਵਿਆਂ ਵਿਚੋਂ ਰਹਿ ਗਈ ਅਭਿਮਾਨੋ ਤਾਂ ਹੀਨੋ ਵਾਕ ਵਰਤ ਗਿਆ। ਮਨ ਮਰਜ਼ੀ ਕਰਦੇ ਕੁਝ ਬਾਣੀ ਮੰਨਦੇ ਕੁਝ ਨਾ ਮੰਨਦੇ। ਦਸਮ ਜੀ ਦੀ ਬਾਣੀ ਵਿਚੋਂ।

ਘੰਟਾ ਨਾਮ ਸਿਮਰਨ ਹੋਇਆ। ਸ਼ਾਂਤ, ਮਗਨ ਰਸਨਾ ਤੇ ਸੁਆਦ ਦੀ ਲਗਨ ਵਿਚ। ਬਾਅਦ ਆਲਮ ਜੀ ਦੀ ਪ੍ਰਧਾਨਗੀ ਵਿਚ ਕਵੀ ਦਰਬਾਰ ਹੋਇਆ। ਸਮੱਸਿਆ "ਸਤਿਗੁਰੂ ਰਾਮ ਸਿੰਘ ਤਾਂਘਾ ਨਿਤ ਤੇਰੀਆਂ ਸੀ" ਤੇ ਖੁਲ੍ਹੀਆਂ ਕਵਿਤਾਵਾਂ ਵੀ ਹੋਈਆਂ। ਸੰਤ ਅਤਰ ਸਿੰਘ ਜੀ ਸਾਰੀ ਰਾਤ ਦੀਵਾਨ ਲਾਇਆ। ਆਸਾ ਦੀ ਵਾਰ ਵਾਲੇ ਰਾਗੀਆਂ ਦੇ ਆਇਆਂ ਹੀ ਹਟੇ। ਹਾਜ਼ਰੀ ਬਹੁਤ ਹੋਣ ਕਰ ਸੰਗਤਾਂ ਬਹੁਤ ਦੂਰ ਦੂਰ ਬੈਠੀਆਂ ਸੀ। ਸੈਂਚੀਆਂ ਤੋਂ ਪਾਠ ਹੁੰਦੇ ਰਹੇ, ਹਵਨ ਹੋਇਆ, ਪ੍ਰਤਾਪ ਸਿੰਘ ਕੈਰੋਂ ਤੇ ਮੁਨੀ ਲਾਲ ਜੀ ਨੇ ਵਾਰ ਦੇ ਭੋਗ ਬਾਅਦ ਤਕਰੀਰਾਂ ਕੀਤੀਆਂ। ਬਾਅਦ ਹਵਨ ਦੁਆਲੇ ੧, ੨ ਜੋੜਿਆਂ ਦੇ ਅਨੰਦ ਬੜੀ ਸਾਦੀ ਤੇ ਗੁਰਮਤ ਮਰਯਾਦਾ ਵਿਚ ਹੋਏ। ਸਤਿਗੁਰੂ ਜੀ ਦੱਸਿਆ, ਅਸੀਂ ਸਵਾ ਰੁਪਏ ਵਿਚ ਹੀ ਅਨੰਦ ਕਰਦੇ ਹਾਂ। ਜੇ ਜ਼ਿਆਦਾ ਭੀ ਖਰਚ ਹੋਵੇ ਤਾਂ ੧੩) ਤੋਂ ਉਤੇ ਅਸੀਂ ਕਰਨ ਹੀ ਨਹੀਂ ਦੇਂਦੇ ਤੇ ਕਿਹਾ, ਜੋ ਸੁਹਾਵਣਾ ਸਮਾਂ ਐਸੇ ਸਮਾਗਮਾਂ ਵਿਚ ਤੇ ਏਤਨੀ ਸਾਧ ਸੰਗਤ ਵਿਚ ਖਰਚ ਤੇ ਵਖਾਲੇ ਪਾਜ ਬਿਨਾ ਬਣਦਾ ਹੈ, ਹੋਰ ਕਿਤੇ ਨਹੀਂ ਬਣ ਸਕਦਾ। ੨੦ ਚੇਤਰ ੧੦੫੦੦ ਭੋਗ ਪਏ। ੨-੪-੧੯੪੨ ਈਸਵੀ।

ਸੂਤਰ ਦੀ ਪਰਖ ਕੀਤੀ। ਪੰਡਿਤ ਸੁੰਦਰ ਲਾਲ ਜੀ, ਲਾਲਾ ਗਿਰਧਾਰੀ ਲਾਲ ਜੀ ਤੇ ਗੁਰਮੁਖ ਸਿੰਘ ਜੀ ਮੁਸਾਫਰ ਹੋਰਾਂ। ਪਹਿਲਾ ਇਨਾਮ ਬੀਬੀ ਬਖਤੌਰ ਕੌਰ ਖੁੰਟ ਜ਼ਿਲ੍ਹਾ ਅੰਬਾਲਾ ਨੂੰ ੧੫) ਰੁਪਏ। ਦੂਜਾ ਇਨਾਮ ਬੀਬੀ ਸੰਤ ਕੌਰ ਮਾਲੂਵਾਲ ਜ਼ਿਲਾ ਲਾਇਲਪੁਰ ਨੂੰ ੧੧) ਰੁਪਏ। ਤੀਜਾ ਇਨਾਮ ਬੀਬੀ ਬਚਿੰਤ ਕੌਰ ਚੱਕ ੧੧੩ ਨੂੰ ੭) ਰੁਪਏ।

ਕਵੀ ਇਕ ਨੰਬਰ ਉਮਰਦੀਨ ਉਲਫਤ ਲੁਧਿਆਣਵੀ ੧੫) ਰੁਪਏ। ਦੂਜਾ ਮੋਹਣ ਸਿੰਘ ਮਤਵਾਲਾ ਅੰਮ੍ਰਿਤਸਰੀ ਨੂੰ ੧੧) ਰੁਪਏ। ਤੀਜਾ ਆਤਮਾ ਸਿੰਘ ਸਣਖਤਰਾ ਨੂੰ ੭) ਰੁਪਏ। ਪਾਠੀਆਂ ਵਿਚੋਂ ਇਕ ਨੰਬਰ ਹਜੂਰ ਸਿੰਘ ਚੰਦਰਹਾਂਸ ਵਿਦਿਆਲੇ ਦੇ ਵਿਦਿਆਰਥੀ ਨੂੰ ੨੧) ਰੁਪਏ, ਦੂਜਾ ਬਾਵਾ ਨਿਰੰਜਨ ਸਿੰਘ ਜੀ ਡਫਰਕੇ ਨੂੰ ੧੩) ਰੁਪਏ, ਤੀਜਾ ਕਰਤਾਰ ਸਿੰਘ ਚੁਗਾਵਾਂ, ਸੂਬਾ ਸਹੀਆ ਸਿੰਘ ਜੀ ਮਠੱਡੇ, ਪਿਆਰਾ ਸਿੰਘ ਭੂਰੇ ਗਿਲ, ਸੰਤਾ ਸਿੰਘ ਚੁਗਾਵਾਂ ਨੂੰ ੭) ੭) ਦਿੱਤੇ ਗਏ ਤੇ ਬਾਕੀ ਸਭ ਪਾਠੀਆਂ ਨੂੰ ਸਨਮਾਨ ਦੀ ਸਨਦ ਦਿੱਤੀ। ਹੋਲੇ ਦੇ ਭੋਗ ਦੀ ਅਰਦਾਸ ਤੋਂ

ਪਹਿਲਾਂ ਸਤਿਗੁਰੂ ਜੀ ਸਾਧ ਸੰਗਤ ਨੂੰ ਸੁਣਾ ਕੇ ਕਿਹਾ, ਮਨ ਮਰੇ ਧਾਤ ਮਰ ਜਾਏ" ਦਾ ਜੋ ਅਰਥ ਏ, ਤੁਸੀਂ ਉਸ ਤਰ੍ਹਾਂ ਦੇ ਹੋ ਕੇ ਰਹੋ। ਜਿਵੇਂ ਮਰੀ ਧਾਤ ਪਾਣੀ ਵਿਚ ਡੁਬਦੀ ਨਹੀਂ ਤੇ ਅੱਗ ਤੇ ਧੁਖਦੀ ਨਹੀਂ, ਤੁਸੀਂ ਸੋਭਾ ਸੁਣ ਫੁਲੋ ਨਾ ਤੇ ਨਿੰਦਾ ਸੁਣ ਦੁਖੀ ਨਾ ਹੋਵੋ ਤੇ ਜਾਣੋ "ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥" ਵਾਂਗੂੰ ਸਭ ਸਤਿਗੁਰੂ ਰਾਮ ਸਿੰਘ ਜੀ ਦੀ ਦਯਾ ਹੈ ਜਿਸ ਨੇ ਹੁਕਮਨਾਮੇ ਵਿਚ ਲਿਖਿਆ ਹੈ ਕਿ ਦੇਖ ਲਵੋ ਨਾਮਧਾਰੀਆਂ ਵਿਚ ਕਿਤਨੇ ਭੋਗ ਪੈਂਦੇ ਹਨ ਤੇ ਕਿਹਾ, ਲੱਖ ਪਾਠ ਦਾ ਭੋਗ ਪੈ ਗਿਆ ਹੈ ਤੇ ਰਹਿੰਦਾ ਭੀ ਤੁਹਾਡੇ ਉਦਮ ਨਾਲ ਹੋ ਹੀ ਜਾਣਾ ਹੈ। ਤੁਸੀਂ ਤੁਰੇ ਰਹੋ ਤੇ ਕਿਹਾ ਜੁੜੋ ਐਸੇ ਕਿ ਆਪਾ ਭੁਲ ਜਾਓ। ਉਦਮ ਐਸਾ ਕਰਨਾ ਸਿੱਖੋ ਕਿ ਆਲਸ ਦੀ ਲਾਲਸਾ ਆਪਣੇ ਨੇੜੇ ਨਾ ਆਉਣ ਦਿਓ ਤੇ ਗੁਰੂ ਹੁਕਮ ਤੇ ਸੋਚ, ਸੰਸਾ ਨਾ ਕਰੋ, ਕਾਰ ਕਰੋ।

ਅਰਦਾਸਾ ਹੋ ਕੜਾਹ ਪ੍ਰਸ਼ਾਦਿ ਵਰਤਿਆ। ਸਤਿਗੁਰੂ ਜੀ ਸਭ ਆਏ ਸ੍ਰੇਸ਼ਟ ਪੁਰਸ਼ਾਂ ਨੂੰ ਸਿਰੋਪਾਓ ਦੇ, ਵਿਦਾ ਕਰਨ ਸਮੇਂ ਕਿਹਾ, ਮੈਂ ਆਪ ਨੂੰ ਬੜੀ ਖੇਚਲ ਦਿੱਤੀ ਹੈ ਤੇ ਸੇਵਾ ਪੂਰੀ ਹੋ ਨਹੀਂ ਸਕੀ ਕਿਉਂਕਿ ਤੁਸੀਂ ਸ਼ਹਿਰਾਂ ਦੇ ਵਾਸੀ ਹੋ ਤੇ ਅਸੀਂ ਪੇਂਡੂ ਤੇ ਸਾਦੇ ਹਾਂ। ਸਭ ਸਿਰੋਪਾ ਲੈ ਸੀਸ ਤੇ ਧਰਦੇ ਤੇ ਕਹਿੰਦੇ, ਇਹ ਗਰੀਬੀ ਐਡਾ ਵਡਾ ਘਰ ਹੁੰਦਿਆਂ ਗੁਰੂ ਘਰ ਵਿਚ ਹੀ ਹੈ।

ਇਸ ਪਾਠਾਂ ਦੇ ਭੋਗਾਂ ਤੇ ਲੇਖੇ ਵਿਚ ਭੱਜ ਦੌੜ ਅਮਰ ਸਿੰਘ ਭਾਗੋ ਵਾਲੀਏ ਨੇ ਬਹੁਤ ਕੀਤੀ। ਜੇ ਕਿਸੇ ਭੁਲ ਤੋਂ ਸਤਿਗੁਰੂ ਜੀ ਵਲੋਂ ਝਿੜਕ ਵੀ ਪਈ ਤਾਂ ਇਸ ਉਦਮੀ ਤੇ ਭਲੇ ਪੁਰਸ਼ ਨੇ ਠੰਡੇ ਮਿਠੇ ਪਾਣੀ ਵਾਂਗੂੰ ਹੀ ਪੀਤੀ। ਹੁਣ ਇਹ ਬਿਹਾਰ ਇਲਾਕੇ ਵਿਚ ਟਾਟਾ ਨਗਰ ਰਹਿੰਦਾ ਹੈ।

ਹੋਲੇ ਦੇ ਦਿਨ ਭਾਵੇਂ ਅਗੇ ਪਾਏ ਗਏ ਹਨ, ਮੈਂ ਇਸ ਨੂੰ ੧੯੯੮ ਸਾਲ ਦਾ ਹੀ ਲਿਖਦਾ ਹਾਂ। ਕਿਉਂਕਿ ਜਿਵੇਂ ਕੂਕੇ ਬਸੰਤ ਤੋਂ ਸਾਲ ਗਿਣਦੇ ਹਨ, ਤੇ ਅਕਾਲੀ ਪੋਹ ਸੁਦੀ ਸਤਵੀਂ ਤੋਂ, ਸੂਰਜ ਬੰਸੀ ਵੈਸਾਖੀ ਤੋਂ, ਤਿਵੇਂ ਮੈਂ ਹੋਲੇ ਤੇ ਸਾਲ ਦੀ ਸਮਾਪਤੀ ਤੇ ਅਗਲੇ ਸਾਲ ਦਾ ਅਰੰਭ ਕਰਦਾ ਹਾਂ। ਸਤਿਗੁਰੂ ਜੀ ਜਦ ਗਿਣਤੀ ਸਾਲਾਂ ਦੀ ਕਰਦੇ ਸੀ, ਆਪਣੀ ਉਮਰ ਬਾਰੇ ਹੋਲੇ ਹੀ ਗਿਣਦੇ ਸੀ। ਤੇ ਨਾਮ ਆਪਣਾ ਚਾਰ ਅੱਖਰਾਂ ਨੂੰ ਵਖ ਵਖ ਹੀ ਲਿਖਦੇ ਸੀ। ਮੈਂ ਸੋ ਹੀ ਵਰਤੋਂ ਸਿੱਖੀ ਕਰਦਾ ਹਾਂ।

ਸਾਧ ਸੰਗਤ ਸਤਿਗੁਰੂ ਕੀ ਭੁਲਾਂ ਬਖਸ਼ਣ ਜੋਗ।
ਦਯਾ ਕਰੋ ਇਹ ਦਾਸ ਪਰ ਬਖਸ਼ੋ ਰਿਦਾ ਅਰੋਗ।

*****

੧ ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

੧੯੯੯ ਬਿਕ੍ਰਮ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋ ਦਸਮ ਗ੍ਰੰਥ ਵਿਚ ਸਵਯੇ ਲਿਖੇ ਹਨ, "ਜੋ ਬ੍ਰਿਜ ਨਾਇਕ ਕੇ ਰੁਚ ਸੋਂ, ਕਵਿ ਸਿਆਮ ਭਨੈ ਫੁਨ ਗੀਤਨ ਗੈ ਹੈਂ।

ਚਾਤ੍ਰਤਾ ਸੰਗ ਜੋ ਹਰ ਕੋ ਜੱਸ, ਬੀਚ ਕਬਿਤਨ ਕੇ ਜੋ ਬਨੈ ਹੈਂ।
ਔਰਨ ਤੇ ਸੁਨ ਜੋ ਚਰਚਾ, ਹਰਿ ਕੀ ਹਰਿ ਕੇ ਮਨ ਭੀਤਰ ਦੈ ਹੈਂ।
ਸੋ ਕਵਿ ਸਿਆਮ ਭਨੈ ਹਰਿ ਕੈ ਤਨ, ਯਾ ਭਵ ਭੀਤਰ ਫੇਰ ਨਾ ਐ ਹੈਂ।—੨੪੯੦

ਜੋ ਉਪਮਾਂ ਬ੍ਰਿਜਨਾਥ ਕੀ ਗਾਇ ਹੈ, ਔਰ ਕਬਿਤਨ ਬੀਚ ਕਰੈਂਗੇ।
ਪਾਪਨ ਕੋ ਤੇਤ੍ਰੋ ਪਾਵਕ ਮੈਂ, ਕਵਿ ਸਿਆਮ ਭਨੈ ਕਬਹੂੰ ਨ ਜਰੈਂਗੇ।
ਚਿੰਤ ਮਿਟੈ ਸਭ ਹੀ ਜੁ ਰਹੀ, ਛਿਨ ਮੈਂ ਤਿਨਕੇ ਅਘਿ ਬ੍ਰਿੰਦ ਟਰੈਂਗੇ।
ਜੇ ਨਰ ਸਿਆਮ ਜੂ ਕੇ ਪਰਸੇ ਪਗ, ਤੇ ਨਰ ਫੇਰ ਨਾ ਦੇਹ ਧਰੈਂਗੇ।
(ਕ੍ਰਿਸ਼ਨਾ ਅਵਤਾਰ) ੨੪੯੧

ਮੈਂ ਇਸ ਸਾਲ ੧੯੯੯ ਦਾ ਅਰੰਭ ਇਨ੍ਹਾਂ ਸਵੈਯਾਂ ਗੁਰੂ ਜੀ ਦਿਆਂ ਤੋਂ ਲੈ ਭਾਵ ਨੂੰ ਅੰਦਰ ਭਰ ਕਰਦਾ ਹਾਂ। ਮੈਂ ਭਾਵੇਂ ਛੰਦਾ-ਬੰਦੀ ਵਿਚ ਨਹੀਂ ਏਥੇ ਗੁਰੂ ਕਾ ਜੱਸ ਕਰਦਾ ਤਾਂ ਭੀ ਭਾਈ ਬਾਲੇ ਤੇ ਸੰਤ ਸੰਤੋਖ ਸਿੰਘ ਜੀ ਤਰ੍ਹਾਂ ਆਪਣੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਲਿਖਦਾ ਹਾਂ। ਜਿਵੇਂ ਬਾਲਾ ਜੀ ਨੇ ਗੁਰੂ ਨਾਨਕ ਜੀ ਨਾਲ ਜੁੜਦਾ, ਗੁਰੂ ਅੰਗਦ ਦੇਵ ਜੀ ਦਾ ਭੀ ਕੁਝ ਜੱਸ ਲਿਖਿਆ ਹੈ ਤੇ ਜਿਵੇਂ ਸੰਤ ਸੰਤੋਖ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਸਾਥ ਜੁੜਦਾ ਗੁਰੂ ਹਰੀ ਸਿੰਘ ਜੀ ਦਾ ਜੱਸ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ ਭੀ ਲਿਖਿਆ ਹੈ, ਮੈਂ ਤਿਵੇਂ ਹੀ ਸਤਿਗੁਰੂ ਜੀ ਦੇ ਜੱਸ ਸਾਥ ਜੁੜਦਾ ਗੁਰੂ ਕੇ ਸਾਹਿਬਜ਼ਾਦਿਆਂ ਤੇ ਪੋਤਰੇ ਠਾਕਰ ਦਲੀਪ ਸਿੰਘ ਜੀ ਦਾ ਭੀ ਜੱਸ ਲਿਖਣ ਦਾ ਮਨ ਬਣਾਇਆ ਹੋਇਆ ਹੈ। ਵਾਰਤਕ ਇਸ ਵਾਸਤੇ ਹੀ ਰਖੀ ਹੈ ਕਿ ਬਚਨ ਉਸੇ ਰੂਪ ਵਿਚ ਤੇ ਸਰਲ ਲਿਖਣ ਤੇ ਸੁਨਣ ਸਮਝਣ ਵਿਚ ਆ ਸਕਦੇ ਹਨ। ਕਵਿਤਾ ਵਿਚ ਕਠਿਨਾਈ ਅਵੱਸ਼ ਵੱਸਦੀ ਏ। ਤੇ ਪਾਠਕ ਨੂੰ ਸਰੋਤਿਆਂ ਦੇ ਚਿਤ ਵਿਚ ਬੈਠਾਣ ਲਈ ਔਖ ਤੇ ਵਕਤ ਵਧ ਵਰਤਣਾ ਪੈਂਦਾ ਹੈ।

ਮੈਂ ਅਨੇਕ ਪਾਪ ਕੀਤੇ ਹਨ ਜਿਨ੍ਹਾਂ ਦੀ ਚਿੰਤਾ ਚਿਤਾ ਵਾਂਗੂੰ ਜਾਲਦੀ ਸੀ ਸੁਰਤ ਵਿਚ ਆ। ਪਰ "ਤਿਨ ਕੇ ਅਘ ਬ੍ਰਿੰਦ ਟਰੈਂਗੇ" ਤੁਕ ਤੋਂ ਪ੍ਰਭਾਵਤ ਹੋ ਹੁਣ ਮੈਂ ਸੋ ਸਭ ਚਿੰਤਾ ਮਿਟੀ ਸਮਝ ਏਧਰ ਲਗਾ ਹਾਂ। ਮੈਂ ਕਈ ਮਹਾਂਪੁਰਖਾਂ ਦੇ ਜੀਵਨ ਸਤਿਜੁਗ ਦੇ ਬਸੰਤ ਅੰਕਾਂ ਦੇ ਵਿਚ ਤੇ ਸੰਤਾਂ ਤੇ ਸ੍ਰੇਸ਼ਟ ਪੁਰਸ਼ਾਂ ਦੇ ਗੁਣਾਂ ਦੀਆਂ ਸਾਖੀਆਂ ਲਿਖ ਦਿੱਤੀਆਂ ਹਨ। ਤੇ ਕੁਝ ਪੁਸਤਕ ਭੀ ਛਪਾਏ ਹਨ ਜਿਹਾ ਕਿ ਪੰਜ ਨਿਰਨੇ, ਸੋਰਠ ਬੀਜਾ, ਪ੍ਰੇਮ ਕਥਾਵਾਂ, ਗੁਰਪ੍ਰਕਾਸ਼, ਗੁਰ ਬੰਸਾਵਲੀ, ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਅਦ ਦਾ ਜੀਵਨ, ਸਾਫ ਪਾਣੀ, ਇੱਛਾ ਪੂਰਕ, "ਸਚਹੁ ਓਰੈ ਸਭ ਕੋ," ਨਾਮਧਾਰੀ ਇਤਿਹਾਸਕ ਕਾਵਿ ਸੰਗ੍ਰਹਿ, ਤੇ ਹੋਰ ਕੁਝ ਪੁਸਤਕਾਂ ਦੇ ਲਿਖਤੀ ਖਰੜੇ ਤਿਆਰ ਕੀਤੇ ਪਏ ਹਨ। ਇਹ ਵਡਾ ਪੁਸਤਕ ਸਤਿਗੁਰੂ ਜੀ ਦਾ ਜੱਸ ਜੀਵਨ ਛਪਵਾ ਕੇ ਹੋਰ ਭੀ ਇਕ ਗ੍ਰੰਥ ਨਾਮਧਾਰੀ ਇਤਿਹਾਸ ਬਾਬਤ ਮੈਂ ਲਿਖਾਂਗਾ। ਜੇ ਜੀਵਨ ਕੰਮ ਕਰਦਾ ਬਣਿਆ ਰਿਹਾ। ਨਹੀਂ ਤੇ ਜੋ ਰਾਮ ਰਜ਼ਾ ਸੋ ਸਹੀ ਤੇ ਬਜਾ ਹੀ ਹੋਵੇਗਾ।

ਸਤਿਗੁਰੂ ਜੀ ਮੈਨੂੰ ਆਪ ਉਦਮ ਦੇ, ਮਾਤਾ ਜੀਉਣ ਕੌਰ ਜੀ ਤੇ ਬਿਰਧਾਂ ਸਾਧਾਂ ਤੋਂ ਸੁਣਵਾਏ ਤੇ ਲਿਖਵਾਏ ਹਨ ਬਚਨ। ਮੈਂ ਬਹੁਤ ਵਾਰੀ ਭੈਣੀ ਸਾਹਿਬ ਭੀ ਕੁਝ ਮਹੀਨੇ ਰਹਿ ਸਤਿਜੁਗ

ਦੇ ਪਰਚੇ ਫੋਲ ਸਤਿਗੁਰੂ ਜੀ ਦੇ ਕੋਲ ਰਹਿ ਤੇ ਗੁਰੂ ਜੀ ਦੇ ਲਾਂਗਰੀਆਂ, ਹਾਣੀਆਂ, ਹੋਰ ਸੇਵਕਾਂ ਤੋਂ ਪੁਛ ਪੁਛ ਭੀ ਮੇਲਿਆਂ ਤੇ ਸਤਿਜੁਗ ਤੇ ਛਪਵਾ ਸੰਗਤ ਪਾਸੋਂ ਮੰਗ ਕਰ ਪ੍ਰਸੰਗ ਭੀ ਲਿਖੇ ਹਨ। ਮੈਨੂੰ ਕਦੀ ਜੇ ਕੋਈ ਪ੍ਰਸੰਗ ਚੇਤਿਓਂ ਭੁਲ ਜਾਵੇ ਤਾਂ ਮੈਂ ਸਤਿਗੁਰੂ ਜੀ ਦਾ ਧਿਆਨ ਧਰ ਹਿਰਦਿਉਂ ਹੋ ਕੇ ਅਰਜ਼ ਕਰਦਾ ਹਾਂ ਤੇ ਤੁਕਾਂ ਪੜ੍ਹਦਾ ਹਾਂ।

"ਜੋ ਤੁਮਰਾ ਜਸੁ ਗਾਵਹਿ ਕਰਤੇ ਸੇ ਜਨ ਕਬਹੁ ਨ ਮਰਤੇ ਝੂਰਿ॥"

... ... ... ...

ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥

ਤਾਂ ਮੈਨੂੰ ਮਿਹਰ ਕਰ ਸਤਿਗੁਰੂ ਜੀ ਆਪਣੇ ਨੋਟ ਕੀਤੇ ਕਾਗਜ਼ਾਂ ਜਾਂ ਅੰਤਰ-ਆਤਮੇ ਤੋਂ ਸੋ ਸਾਖੀ ਪ੍ਰਸੰਗ ਲਭਾ ਸੁਝਾ ਦੇਂਦੇ ਹਨ। ਤਾਂ ਮੈਂ ਮੰਗਦਾ ਹਾਂ ਜੋ ਲਿਖਿਆ ਹੈ–

"ਜੈ ਦੇਵ ਤੇ ਦਇਆ ਕਰ ਦਸ ਆਪਣਾ ਜਸ ਦੇਵ।<br>ਉਸਤਤਿ ਆਪਣੀ ਦੀ ਪ੍ਰਭੂ ਉਸ ਤੋਂ ਲੀਨੀ ਸੇਵ।"

ਸੋ ਸਾਮਰਤੱਖ ਪ੍ਰਤੱਖ ਪੂਰਾ ਕੌਤਕ ਮੇਰੇ ਕਰਤਬ ਕੰਮ ਵਿਚ ਵਰਤਦਾ ਵੇਖ ਮੇਰਾ ਮਨ ਕਹਿ ਉਠਦਾ ਹੈ,–

"ਹੈ ਹਜ਼ੂਰ ਹਾਦਰ ਸਦ ਕਾਦਰ ਸਿਮਰੇ ਮਨਾ ਜਦੋਂ ਕੋਈ ਸਾਦਰ,<br>ਤੂੰ ਤੇ ਤਿਸ ਦਾ ਹੈਂ ਜਸਕਾਰੀ, ਸਾਹਿਬ ਸਭ ਦਾ ਹੈ ਦਿਤਸਾਰੀ।"

ਇਸ ਸਵਾ ਲੱਖ ਪਾਠ ਦਾ ਆਰੰਭ ਗੇਣਤੀ ੨੯ ਚੇਤਰ ੧੯੯੮ ਬਿਕ੍ਰਮੀ ਤੋਂ ਹੋਇਆ ਤੇ ਹੋਲੇ ੨੦ ਚੇਤਰ ਤਕ ੧ ਲੱਖ ੧੦੫ ਪਾਠਾਂ ਦੇ ਭੋਗ ਪਏ ਬੀੜਾਂ, ਪੱਤਰਿਆਂ, ਪੋਥੀਆਂ ਤੇ ਲਿਖੇ ਪੱਤਰਿਆਂ ਤੋਂ ਤੇ ਕੰਠੋਂ ਪੜ੍ਹ, ਅਨਪੜ੍ਹ ਮਾਈ ਭਾਈ ਬੱਚੇ ਬੁਢੇ ਤੋਂ ਗੁਰਬਾਣੀ ਦਾ ਪਾਠ ਸਤਿਗੁਰੂ ਜੀ ਕਰਾਇਆ। ਸਭ ਦੀ ਕਲਿਆਣ ਲਈ। ਗੇਣਤੀ ਮਾਲਾ ਤੋਂ ਜਿਵੇਂ ਕਿ ਇਕ ਪੱਤਰੇ ਦੇ ਰੋਜ਼ ਪੰਝੀ ਪਾਠ ਕੀਤੇ ਜਾਣ ਤੇ ਉਸੇ ਪੱਤਰੇ ਦੇ ਜੇ ਸਾਢੇ ਅਠਾਈ ਵਾਰ ਪੰਝੀ ਪੰਝੀ ਕੀਤੇ ਜਾਣ ਤਾਂ ਸਾਢੇ ਸੱਤ ਸੌ ਪੱਤਰਾ ਗ੍ਰੰਥ ਸਾਹਿਬ ਦਾ ਹੋ ਜਾਂਦਾ ਹੈ। ਸੰਤ ਮੋਹਣ ਸਿੰਘ ਜੀ, ਸੰਤ ਬਲਵੰਤ ਸਿੰਘ ਜੀ ਜਹੇ ਸਾਧੂ ਰੋਜ਼ ਕਰਦੇ ਰਹੇ। ਸੰਤ ਮੋਹਣ ਸਿੰਘ ਜੀ ਨੂੰ ਅੰਦਰੋਂ ਰੱਤ ਆਉਣ ਲਗ ਪਈ ਸੀ ਪਰ ਸੰਤ ਜੀ ਪਾਠ ਫੇਰ ਭੀ ਨਾ ਛਡਿਆ ਸੀ ਤੇ ਕਹਿੰਦੇ ਸੀ, ਜੇ ਦੇਹ ਭੀ ਇਸ ਲੇਖੇ ਲਗ ਜਾਵੇ ਤਾਂ ਸਸਤਾ ਸੌਦਾ ਹੈ। ਸਤਿਗੁਰੂ ਜੀ ਨੇ ਉਚੇਚਾ ਕਹਿ ਕੇ ਐਸੇ ਸਾਧੂਆਂ ਨੂੰ ਸਹਿਜ ਦਿੱਤੀ ਕਿ ਅਤਿ ਕਸ਼ਟ ਕਿਉਂ ਦੇਹ ਨੂੰ ਦੇਂਦੇ ਹੋ। ਜਦ ਜਾਣਦੇ ਹੋ ਸੋ ਸਾਹਿਬ ਬਖਸ਼ਿੰਦ ਏ ਤੇ ਹਿਰਦਾ ਈ ਉਸ ਦੀ ਜਿੰਦ ਏ। ਸਤਿਗੁਰੂ ਜੀ ਕਹਿੰਦੇ, ਹਰ ਸਿੱਖ ਜੇ ਆਪਣਾ ਕੰਠ ਹੋਇਆ ਪੱਤਰਾ ਸੁਧ ਚੇਤੇ ਸਦਾ ਰਖੇ ਤਾਂ ੭੧੫ ਸਿੱਖ ਜੁੜ ਸਹਿਜੇ ਅਖੰਡ ਪਾਠ ਮਿੰਟਾਂ ਵਿਚ ਕਰ ਸਕਦੇ ਹਨ। ਤੇ ਜੋ ਮੁਸਲਮਾਨਾਂ ਦਾ ਉਲਾਂਭਾ ਹੈ ਕਿ ਕੁਰਾਨ ਸ਼ਰੀਫ ਕਈ ਕੰਠ ਕਰ ਲੈਂਦੇ ਹਨ ਮੋਮਨ, ਪਰ ਹੋਰ ਕਿਸੇ ਵੇਦ ਗ੍ਰੰਥ ਆਪਣਾ ਕੰਠੋਂ ਨਹੀਂ ਕੀਤਾ, ਸੋ ਲਹਿ ਸਕਦਾ ਹੈ। ਪਰ ਇਹ ਕੰਮ ਫੇਰ ਕਿਸੇ ਸਮੇਂ ਕਰਾਂਗੇ, ਸਹਿਜ ਪ੍ਰੇਮ ਸਾਥ। ਹਾਲੇ ਸਵਾ ਲੱਖ ਪਾਠ ਸਿਰੇ ਚਾੜ੍ਹਨਾ ਹੈ।

ਸਤਿਗੁਰੂ ਜੀ ਪਾਠਾਂ ਵਿਚ ਪੜਤਾਲ ਕਰਨ, ਪਤਰੇ ਵੰਡਣ, ਲਿਖ ਦੇਣ ਤੇ ਅੱਖਰ ਪੜ੍ਹਾਉਣ ਵਾਲਿਆ ਤੇ ਪਾਠ ਕਰਨ ਵਾਲਿਆਂ ਸਭ ਦਾ ਧੰਨਵਾਦ ਵੀ ਕੀਤਾ ਤੇ ਸੁਚ, ਸੰਜਮ, ਸ਼ਾਂਤ ਵਿਚ ਰਹਿ ਕਾਰ-ਵਿਹਾਰ ਤੇ ਖੇਚਲ ਵਿਚ ਪਾਠ ਨਿਭਾਉਣ ਵਾਲਿਆਂ ਦੀ ਸਿਫਤ ਭੀ ਮੇਲੇ ਦੇ ਭੋਗ ਸਮੇਂ ਕੀਤੀ। ਜਿਨ੍ਹਾਂ ਤੋਂ ਪੱਤਰਾ ਪੂਰਾ ਨਾ ਹੋ ਸਕਿਆ, ਤੇ ਤੁਕਾਂ ਕੰਠ ਕਰ ਸ਼ਬਦ ਜਾਂ ਅੱਧਾ ਪੱਤਰਾ ਭੀ ਪੂਰੇ ਨੇਮ ਨਾਲ ਜਿਸ ਪਾਠ ਕੀਤਾ, ਸਭ ਦੀ ਸਿਫਤ ਕੀਤੀ। ਪੰਥ ਵਿਚ ਕਈ ਐਸੇ ਸਾਧੂ ਹਨ ਜਿਨ੍ਹਾਂ ਦੀ ਮੈਂ ਸਿਫਤ ਨਹੀਂ ਕਰ ਸਕਦਾ। ਜਿਵੇਂ ਕਿ ਕਰਤਾਰ ਸਿੰਘ ਆਦੋ ਜ਼ਿਲਾ ਸਿਆਲਕੋਟ ਦਾ, ਭੈਣੀ ਸਾਹਿਬ ਦੋ ਮੱਝਾਂ ਭੀ ਸਾਂਭਦਾ ਤੇ ਪੰਜ ਪੱਤਰੇ ਰੋਜ਼ ਪੂਰੇ ਪੰਞੀ ਪਾਠਾਂ ਦੇ ਹਿਸਾਬ ਕਰਦਾ। ਸ਼ਾਂਤ ਸੁਭਾ ਇਕਾਂਤ ਰਹਿ ਅਡੋਲ ਰਹਿੰਦਾ ਏ, ਬੜਾ ਸਾਧੂ ਹੈ। ਮੈਂ ਸਤਿਗੁਰੂ ਜੀ ਤੋਂ ਇਹ ਸਿਫਤ ਸੁਣ ਕਰਤਾਰ ਸਿੰਘ ਜੀ ਦਾ ਦਰਸ਼ਨ ਕਰਨ ਗਿਆ। ਗਿੱਲਾ ਕਛਹਿਰਾ ਹੋਣ ਕਰ ਮੈਂ ਇਕ ਪਹੁੰਚਾ ਲੱਕ ਦੁਆਲੇ ਵਲਿਆ ਹੋਇਆ ਸੀ, ਮੱਥਾ ਟੇਕ ਵਾਪਸ ਟੁਰਨ ਲਗੇ ਨੂੰ ਸੰਤ ਜੀ ਬੜੇ ਮਿੱਠੇ ਸੁਭਾ ਕਿਹਾ, "ਸਤਿਗੁਰੂ ਜੀ ਦਾ ਹੁਕਮ ਹੈ, ਇਸ ਤਰ੍ਹਾਂ ਤਹਿਮਤ ਵਾਂਗੂੰ ਬੇ-ਪੜਦਾ ਬਸਤਰ ਹੁੰਦਾ ਹੈ। ਭਾਵੇਂ ਕਛਹਿਰਾ ਗਿੱਲਾ ਹੋਵੇ, ਦੋਵੇਂ ਪਹੁੰਚੇ ਹੀ ਪਾ ਨਾਲਾ ਬੰਨ੍ਹਣਾ ਯੋਗ ਹੈ।" ਮੈਂ ਸਤਿਬਚਨ ਕੀਤਾ। ਇਹ ਸੰਤ ਜੀ ਹੁਣ ਸਮੇਤ ਪਰਿਵਾਰ ਜੀਵਨ ਨਗਰ ਰਹਿੰਦੇ ਹਨ।

ਸਤਿਗੁਰੂ ਜੀ ਸੰਗਤ ਵਿਚ ਸਤਿਆ ਧਰ ਆਪਣਾ ਕੰਮ ਆਪ ਕਰਾਇਆ। ਪਾਠ ਕੰਠ ਹੋਇਆ ਭੀ ਉਪਰੋਂ ਵੇਖ ਕੇ ਕਦੀ ਕਦੀ ਕਰਨ ਦਾ ਹੁਕਮ ਸੀ। ਸੰਗਤ ਸਤਿਗੁਰੂ ਜੀ ਦੀ ਦੱਸੀ ਮਰਯਾਦਾ ਨਾਲ ਅਰਦਾਸਾ ਕਰ ਪਾਠ ਕਰਦੀ। ਪਰ ਅਰਦਾਸੇ ਵਿਚ ਨਾਮ ਸਤਿਗੁਰੂ ਜੀ ਦਾ ਜ਼ਰੂਰ ਲੈਂਦੀ। ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨ੍ਹਾਂ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਇ। ਭਾਵੇਂ ਗੁਪਤ ਹੀ ਨਾਮ ਲੈਂਦੇ ਕਿਉਂਕਿ ਸਤਿਗੁਰੂ ਜੀ ਸੁਣ ਗੁਸੇ ਹੁੰਦੇ ਸੀ। ਸਤਿਗੁਰੂ ਜੀ ਸੱਤਾ ਇਸ ਤਰ੍ਹਾਂ ਸਾਧਾਂ ਵਿਚ ਧਰੀ ਸੀ, ਮੈਨੂੰ ਹੁਕਮ ਲਾਇਓ ਨੇ ਕਿ ਗੁਜਰਾਂਵਾਲੇ ਸਭ ਸੰਗਤ ਨੂੰ ਇਕੱਠੇ ਕਰ ਕਹੁ ਹੁਣ ਦੱਸ ਪਤਰਿਆਂ ਤੋਂ ਪੰਞੀ ਰੋਜ਼ ਦੇ ਕਰਨ ਪਾਠ। ਮੈਂ ਸੇਠ ਦਿਆਲ ਸਿੰਘ ਜੀ ਨੂੰ ਰਾਤ ਜਾ ਕਿਹਾ, ਮੈਂ ਏਸ ਕੰਮ ਆਇਆ ਹਾਂ। ਉਨ੍ਹਾਂ ਕਿਹਾ, ਬੜੀ ਔਖੀ ਗਲ ਏ। ਅਗੇ ਦਸ ਪਾਠ ਪੱਤਰੇ ਦੇ ਮਸਾਂ ਕਰਦੇ ਹਾਂ। ਸਵੇਰੇ ਆਸਾ ਦੀ ਵਾਰ ਦੇ ਦੀਵਾਨ ਬਾਅਦ ਮੈਂ ਸਤਿਗੁਰੂ ਜੀ ਨੂੰ ਯਾਦ ਕਰ ਕਿਹਾ, "ਪੂਰੇ ਕਾ ਕੀਆ ਸਭ ਕਿਛੁ ਪੂਰਾ," ਵਾਕ ਤੇ ਸੱਚਾ ਹੈ ਤੁਸੀਂ ਹੌਸਲਾ ਕਰੋ, ਜਿਵੇਂ ਕੇਸ਼ੋ ਦਾਸ ਦੇ ਭਜ ਜਾਣ ਤੇ ਦਸਮ ਜੀ ਇਕੱਲਿਆਂ ਹੀ ਸਕਤ ਪ੍ਰਤੱਖ ਕਰ ਲਈ ਸੀ, ਤਿਵੇਂ ਤੁਸੀਂ ਨਾ ਨਮੋਸ਼ੀ ਲਵੋ। ਏਤਨਾ ਅਸਰ ਹੋਇਆ ਕਿ ਸੇਠ ਦਿਆਲ ਸਿੰਘ ਜੀ ਮੇਰੇ ਤੋਂ ਬਾਅਦ ਖੜੋ ਸੰਗਤ ਨੂੰ ਉਦਮ ਤੇ ਹੌਸਲਾ ਦਿੱਤਾ ਕਿ ਮੈਂ ਭੀ ਕਲ ਤਰਨ ਸਿੰਘ ਨੂੰ ਕਿਹਾ ਸੀ ਕਿ ਔਖਾ ਹੀ ਕੰਮ ਹੈ। ਪੰਞੀ ਪਤਰੇ ਦੇ ਪਾਠ ਰੋਜ਼ ਕਰਨੇ, ਪਰ ਗੁਰੂ ਕਾ ਹੁਕਮ ਸੁਣ ਹੁਣ ਹੌਸਲਾ ਹੋ ਗਿਆ ਹੈ ਕਿ ਕੋਈ ਕਠਨ ਨਹੀਂ ਜੋ ਨੇਮ ਧਾਰ ਲਈਏ। ਸਿਦਕ ਨਾਲ ਨਿਭ ਹੀ ਰਹਿੰਦਾ ਹੈ।

ਮੈਂ ਵੇਖਿਆ ਹੈ, ਹਾਲੀ ਫਾਲੀ, ਰਾਹੀ, ਵਾਹੀ ਵਾਲਾ ਤੇ ਬੀਬੀਆਂ ਤ੍ਰਿੰਞਣਾਂ ਵਿਚ ਲੰਗਰਾਂ ਵਿਚ, ਕੱਤਦੀਆਂ ਵੱਤਦੀਆਂ ਸਿੱਖ ਸੁਤੇ ਜਾਗਦੇ ਪਾਠ ਕਰਦੇ ਸੀ। ਕਈਆਂ ਨੇ ਮਿਲੇ ਪੱਤਰੇ ਦਾ ਪਾਠ ਪੂਰਾ ਕਰ ਹੋਰ ਮੰਗ ਲਿਆ ਤੇ ਕਿਹਾ, ਵਿਹਲੇ ਰਹਿਣ ਨੂੰ ਹੁਣ ਹਿਰਦਾ ਮੰਨਦਾ ਨਹੀਂ। ਗੁਰਬਾਣੀ ਦਾ ਰਸ ਐਸਾ ਅੰਦਰ ਵੱਸ ਗਿਆ ਹੈ। ਮੈਂ ਸੁਣਿਆ ਤੇ ਅਖਬਾਰਾਂ ਤੇ ਭੀ ਪੜ੍ਹਿਆ ਹੈ,

ਦੂਜੇ ਭੇਖਾਂ ਪੰਥਾਂ ਵਾਲਿਆਂ ਭੀ ਮੰਨਿਆ ਕਿ ਕੂਕੇ ਨਾਮ-ਬਾਣੀ, ਇਸ਼ਨਾਨ-ਦਾਨ ਤੇ ਗੁਰ-ਫੁਰਮਾਨ ਵਲੋਂ ਸਾਡੇ ਮੰਨਣ ਕਰਨ ਵਿਚੋਂ ਚੰਗੇ ਅਗੇ ਤੇ ਦ੍ਰਿੜ੍ਹ ਵਿਸ਼ਵਾਸੀ ਹਨ। ਸਤਿਗੁਰੂ ਜੀ ਹੋਲੇ ਤੇ ਭੀ ਸੁਣਾਇਆ ਸੀ ਜਿਵੇਂ ਲੁਧਿਆਣੇ ਤੇ ਸ਼ੇਖੂਪੁਰੇ ਦੇ ਜ਼ਿਲੇ ਦੇ ਸਿੱਖਾਂ ਪੂਰੇ ਪਾਠ ਕੀਤੇ ਹਨ, ਤਿਵੇਂ ਸਭ ਕਰੋ ਤੇ ਸਤਿਜੁਗ ਤੇ ਲਿਖਵਾਇਆ ਜਿਨ੍ਹਾਂ ਸਿੱਖਾਂ ੨੯ ਚੇਤਰ ਤੋਂ ਪਾਠ ਅਰੰਭੇ ਹਨ, ਉਨ੍ਹਾਂ ਦੇ ਪਾਠ ੩੧ ਵੈਸਾਖ ਤੱਕ ਪੂਰੇ ਹੋ ਜਾਂਦੇ ਹਨ। ਹਾਂ, ਜੋ ਚਾਹੇ ਹੋਰ ਪੱਤਰਾ, ਪਿਛੇ ਰਿਹਾ ਕਿਸੇ ਸਿੱਖ ਦਾ, ਪੜਤਾਲ ਕਰਨ ਵਾਲੇ ਤੋਂ ਲੈ ਸਕਦਾ ਹੈ।

ਸਤਿਗੁਰੂ ਜੀ ਗੁਜਰਾਂ ਵਾਲਿਉਂ ਹਾਫਜ਼ਾਬਾਦ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਤੇ ਈਸ਼ਰ ਸਿੰਘ ਜੀ ਲੰਮਿਆਂ ਦੇ, ਕੀਤੇ ਮੇਲੇ ਤੇ ਦਰਸ਼ਨ ਦੇਣ ਜਾਂਦੇ ਸਮੇਂ ਜਲ੍ਹਣ ਦੀ ਸੰਗਤ ਵਲ ਸੁਨੇਹਾ ਭੇਜ ਗਏ, ਕਿ ਪੱਕੀ ਸੜਕ ਤੇ ਆਵੇ। ਵਾਪਸ ਆਉਂਦਿਆਂ ਨੂੰ ਬਹੁਤ ਸੰਗਤ ਜੁੜੀ, ਸੜਕ ਤੇ ਟਾਹਲੀਆਂ ਤਲੇ। ਸਤਿਗੁਰੂ ਜੀ ਆਏ, ਸਭ ਸੰਗਤ ਚਰਨੀਂ ਲਗੀ, ਆਲਾ ਸਿੰਘ ਉਗਰਾਹੀਆ ਰੋ ਚਰਨੀਂ ਲਗਾ ਤੇ ਕਿਹੋ ਸੂ ਬੀਮਾਰ ਪਿਆ ਆਪ ਤੇ ਗਿਲਾਣਤਾ ਕਰਦਾ ਰਿਹਾ ਹਾਂ ਕਿ ਕੁਤੇ ਵਾਂਗੂ ਦਰ ਦਰ ਉਨ੍ਹਾਂ ਦੇ ਲੰਗਰ ਦੀ ਉਗਰਾਹੀ ਕਰਦਾ ਫਿਰਦਾ ਰਿਹਾ ਹਾਂ, ਹੁਣ ਬੀਮਾਰ ਪਏ ਦੀ ਕਿਸੇ ਵਾਤ ਨਹੀਂ ਲਈ। ਸਤਿਗੁਰੂ ਜੀ ਬਚਨ ਕੀਤਾ, ਕਰਮ ਤਾਂ ਸਭ ਕਰਤੇ ਦੇ ਕਰਾਏ ਹੀ ਹੋ ਰਹੇ ਹਨ, ਸਿਰਫ ਗੁਰਮੁਖਾਂ ਤੇ ਮਨਮੁਖਾਂ ਦਾ ਇਤਨਾ ਹੀ ਫਰਕ ਹੁੰਦਾ ਏ। ਗੁਰਮੁਖ ਮਨ ਦੇ ਤਰੰਗਾਂ ਦੇ ਸੰਗ ਹੀ ਰੁੜ੍ਹ ਨਹੀਂ ਜਾਂਦੇ, ਗੁਰੂ ਮੱਤ ਦੇ ਆਸਰੇ ਉਨ੍ਹਾਂ ਨੂੰ ਮੋੜ ਪੈ ਜਾਂਦਾ ਹੈ ਤੇ ਉਨ੍ਹਾਂ ਨੂੰ ਸੁਖ ਹੋ ਜਾਂਦਾ ਹੈ ਸਮਝਾਇਆਂ। ਅਮਰ ਸਿੰਘ ਤ੍ਰਿਗੜੀ ਦਾ ਜੋ ਕਿਸੇ ਕਾਰਨ ਤਨਖਾਹੀ ਹੋਇਆ ਸੀ, ਪਰ੍ਹਾਂ ਟਾਹਲੀ ਨਾਲ ਲਗਾ ਦੂਰੋਂ ਦਰਸ਼ਨ ਕਰਦਾ ਰਿਹਾ, ਪਰ ਮੇਰੇ ਕਹਿਣ ਤੇ ਭੀ ਅਗਾਂਹ ਹੋ ਚਰਨੀਂ ਨਾ ਲਗਾ। ਸਹਾਰਨ ਨੂੰ ਟੁਰੇ ਤੇ ਰਾਹੇ ਮੈਨੂੰ ਸਤਿਗੁਰੂ ਜੀ ਸਿੱਖਿਆ ਦਿੱਤੀ, ਭਲੇ ਵਲ ਦਾ ਜਤਨ ਕਰਨਾ ਭਲਾ ਹੈ ਪਰ ਜੇ ਸਫਲਤਾ ਨਾ ਹੋਵੇ ਤਾਂ ਕਿਸੇ ਤੇ ਗਿਲਾਨ ਨਾ ਕਰੀਏ। ਸਤਿਗੁਰੂ ਜੀ ਪਾਸੋਂ ਬਖਸ਼ਿਸ਼ ਹੀ ਮੰਗੀਏ ਸਭ ਲਈ। ਸਹਾਰਨ ਦੀ ਸੰਗਤ ਅਖੰਡ ਪਾਠ ਦੇ ਭੋਗ ਤੇ ਮੇਲਾ ਅਰੰਭਿਆ ਸੀ। ਕਾਲਾ ਸਿੰਘ ਜ਼ੈਲਦਾਰ ੧੦) ਮੱਥਾ ਟੇਕਿਆ। ਸਤਿਗੁਰੂ ਜੀ ਵਾਪਸ ਕੀਤੇ ਕਿਉਂਕਿ ਉਸ ਮਾਸ ਸ਼ਰਾਬ ਛਡਣਾ ਨਹੀਂ ਸੀ ਮੰਨਿਆ। ਬਸੰਤ ਸਿੰਘ ਦੇ ਘਰੋਂ ਚੜ੍ਹ ਗਈ ਸੀ। ਸਤਿਗੁਰੂ ਜੀ ਉਸ ਨੂੰ ਕਿਹਾ, ਤੂੰ ਕਾਹਲ ਨਾਲ ਕੁਸੰਗੀ ਕਿਸੇ ਦਾ ਸਾਕ ਨਾ ਲਵੀਂ। ਜੋ ਕੂਕਾ ਕੁਸੰਗੀ ਵਲ ਵਿਆਹ ਕਰਦਾ ਏ, ਉਹ ਕੂਕੇ ਘਰ ਨੂੰ ਕੁਸੰਗੀ ਕਰਨ ਦਾ ਜ਼ਿੰਮੇਵਾਰ ਹੁੰਦਾ ਏ ਕਿਉਂਕਿ ਉਹ ਕੁੜੀ ਕੂਕੇ ਦੀ ਭੀ ਕਿਤੇ ਜਾਣੀ ਹੁੰਦੀ ਏ। ਇਸ ਬਸੰਤ ਸਿੰਘ ਦਾ ਭਰਾ ਅਮਰ ਸਿੰਘ ਹੁਣ ਮੇਰੇ ਪਿੰਡ ਨੇੜੇ ਅਮਰਾਸਰ ਰਹਿੰਦਾ ਏ। ਤੇ ਤਾਰਾ ਸਿੰਘ ਜ਼ੈਲਦਾਰ ਹੁਣ ਕਰਨਾਲ ਦੇ ਜ਼ਿਲੇ ਚਾਬਾ ਪਿੰਡ ਰਹਿੰਦਾ ਏ। ਘੱਘਰ ਏਸੇ ਦੇ ਕੰਢੇ ਤੇ।

ਸਹਾਰਨ ਬਸੰਤ ਸਿੰਘ, ਅਮਰ ਸਿੰਘ ਕੇ ਘਰ ਸਤਿਗੁਰੂ ਜੀ ਦਾ ਉਤਾਰਾ ਸੀ। ਸੰਤ ਆਲਾ ਸਿੰਘ ਜੀ ਤੇ ਭਾਈ ਵਜ਼ੀਰ ਸਿੰਘ, ਰਤਨ ਸਿੰਘ ਜੀ ਕੋਲ ਹੀ ਨੇੜੇ ਬੈਠੇ ਸੀ। ਸਹਾਰਨ ਦੇ ਝੰਡਾ ਸਿੰਘ ਖੁਲ੍ਹੇ ਸਿੱਖ ਤਹਿਮਤ ਵਾਲੇ ਆ ਸਤਿਗੁਰੂ ਜੀ ਨੂੰ ਸੋਨੇ ਦੀ ਮੁੰਦਰੀ ਤੇ ਖੇਸ ਭੇਟਾ ਧਰ ਮੱਥਾ ਟੇਕਿਆ ਤੇ ਅਰਜ਼ ਕੀਤੀ, ਸੱਚੇ ਪਾਤਸ਼ਾਹੋ, ਆਪ ਮੇਰੇ ਵਿੰਹਦਿਆਂ ਇਸ ਨੂੰ ਸੁੰਦਰ ਉਂਗਲੀਏ ਪਹਿਰੋ। ਸਤਿਗੁਰੂ ਜੀ ਕਿਹਾ, ਮੈਂ ਤੇ ਕੋਈ ਗਹਿਣਾ ਕਦੀ ਨਹੀਂ ਪਾਇਆ ਤੇ ਜਾਣਦਾ ਹਾਂ ਮਨੁਖ

ਦਾ ਗੁਣ ਹੀ ਗਹਿਣਾ ਹੈ। ਝੰਡਾ ਸਿੰਘ ਹੱਥ ਜੋੜ ਅਰਜ਼ ਕੀਤੀ, ਮੈਨੂੰ ਕੁੜਮਾਂ ਦਿੱਤੀ ਹੈ ਮੈਂ ਤਦ ਤੋਂ ਹੀ ਧਾਰੀ ਤੇ ਸਾਂਭ ਰਖੀ ਹੈ, ਸੱਚੇ ਪਾਤਸ਼ਾਹੋ, ਆਪ ਦੀ ਜਾਣ। ਮੇਰੀ ਰੀਝ ਤਾਂ ਪੂਰੀ ਹੁੰਦੀ ਹੈ ਆਪ ਇਸੇ ਸਮੇਂ ਮੇਰੇ ਵਿਹੰਦਿਆਂ ਇਸ ਨੂੰ ਪਹਿਰੋ। ਸੰਤ ਆਲਾ ਸਿੰਘ ਜੀ ਕੋਲੋਂ ਕਿਹਾ, ਆਪ ਰੀਝਾਂ ਦੇ ਰਾਖੇ, ਪਾਲਕ ਤੇ ਮਰਜ਼ੀ ਦੇ ਮਾਲਕ ਹੋ, ਆਪ ਤੇ ਕਿਸੇ ਦਾ ਹੁਕਮ ਨਹੀਂ, ਭੀਲਣੀ ਦੇ ਬੇਰ ਭੀ ਪ੍ਰੇਮ ਵੱਸ ਹੋ ਤੇ ਬਿਦਰ ਦੀ ਪਤਨੀ ਦੀਆਂ ਕੇਲੇ ਦੀਆਂ ਛਿੱਲਾਂ ਖੁਸ਼ੀ ਖੁਸ਼ੀ ਖਾਧੀਆਂ ਹੀ ਸਾ ਜੇ। ਤੇ ਸੁਣਿਆ ਹੈ ਜਵੰਦ ਸਿੰਘ ਜੀ ਨਿਹੰਗ ਦੇ ਸੇਵਕਾਂ ਦੇ ਹੱਥੋਂ ਸਰਦਾਈ ਭੀ ਤਾਂ ਛਕ ਹੀ ਲਈ ਸਾ ਜੇ। ਤੁਹਾਡਾ ਕੁਝ ਨਹੀਂ ਵਿਗੜਦਾ, ਸਿੱਖ ਦੀ ਰੀਝ ਪੂਰੀ ਹੋ ਜਾਵੇਗੀ। ਪੁੱਤਰ ਦੇ ਸਹੁਰਿਆਂ ਵਲੋਂ ਮਿਲੀ ਉਸ ਕਿੰਨੇ ਚਿਰ ਦੀ ਚਾਅ ਨਾਲ ਸਾਂਭ ਰਖੀ ਹੈ। ਵੇਖੋ ਸੰਧੂਰ ਸੂਹਾ ਇਸ ਤੇ ਸਜਰਾ ਲਾਇਆ ਪਿਆ ਲਿਸ਼ਕਦਾ ਹੈ। ਕਿਸੇ ਦਾ ਉਤਾਰ ਤੇ ਨਹੀਂ ਆਪ ਨੇ ਪਹਿਨਣਾ। ਅਨਛੂਤ ਹੈ ਤੇ ਰੀਝ ਦੀ ਭਰੀ ਹੋਈ ਹੈ। ਸਤਿਗੁਰੂ ਜੀ ਸਤਿਬਚਨ ਕਹਿ ਮੁੰਦਰੀ ਸੋਨੇ ਦੀ ਝੰਡਾ ਸਿੰਘ ਦੀ ਖੁਸ਼ੀ ਲਈ ਪਹਿਰ ਲਈ। ਤੇ ਝੰਡਾ ਸਿੰਘ ਮੱਥਾ ਟੇਕ ਕਹਿੰਦਾ, ਵਾਹ ਜੀ ਵਾਹ ਸੱਚੇ ਮੇਰੇ ਪਾਤਿਸ਼ਾਹ ਜਿਹੀ ਚਾਹ ਤੇਹਾ ਲਾਹ ਦੇਣ ਵਾਲੇ ਕਹਿ ਚਲਾ ਗਿਆ। ਸਤਿਗੁਰੂ ਜੀ ਤੁਰਤ ਮੁੰਦਰੀ ਲਾਹ ਭਾਈ ਵੀਰ ਸਿੰਘ ਜੀ ਨੂੰ ਦੇ ਕਿਹਾ, ਇਸ ਦੇ ਜੋੜੇ ਲੈ ਸਾਧਾਂ ਨੂੰ ਦੇਣੇ ਹਨ।

ਇਹ ਸਭ ਕੁਝ ਵੇਖ ਸੁਣ, ਇਕ ਸਿੱਖ ਸੰਤ ਆਲਾ ਸਿੰਘ ਜੀ ਨਾਲ ਗਲ ਕੀਤੀ ਕਿ ਇਸ ਝੰਡਾ ਸਿੰਘ ਦਾ ਸਤਿਗੁਰੂ ਜੀ ਅਗੇ ਭੀ ਬੜਾ ਹੀ ਆਦਰ ਤੇ ਲਿਹਾਜ਼ ਕੋਲ ਆਏ ਦਾ ਕਰਦੇ ਸਨ ਤੇ ਇਸ ਵਾਰ ਤੇ ਹੱਦ ਹੀ ਕਰ ਦਿੱਤੀ ਨੇ। ਸੰਤਾਂ ਸਤਿਗੁਰੂ ਜੀ ਪਾਸ ਅਰਜ਼ ਕੀਤੀ ਕਿ ਇਹ ਸਿੱਖ ਇਹ ਗਲ ਪੁਛਦਾ ਏ ਤਾਂ ਸਤਿਗੁਰੂ ਜੀ ਉਤਰ ਦਿੱਤਾ, ਸਤਿਗੁਰੂ ਰਾਮ ਸਿੰਘ ਜੀ ਜਦ ਏਥੇ ਸਹਾਰਨ ਆਏ ਸੀ ਤਾਂ ਇਸ ਝੰਡਾ ਸਿੰਘ ਦੇ ਵਡਾਰੂ ਨੇ ਸਤਿਗੁਰੂ ਜੀ ਦਾ ਬੜਾ ਆਦਰ ਤੇ ਸੇਵਾ ਕੀਤੀ ਸੀ। ਹੋਰ ਸਿੱਖ ਬਾਅਦ ਸਜੇ ਸੀ। ਮੈਨੂੰ ਜਦ ਇਹ ਨਜ਼ਰੀਂ ਪੈਂਦਾ ਏ ਤਾਂ ਉਹ ਇਸ ਦੇ ਵਡੇ ਦੀ ਰੀਝ, ਹੋਰ ਕੋਈ ਚੀਜ਼ ਇਹਦੀ ਬਾਬਤ ਚੇਤੇ ਹੀ ਨਹੀਂ ਆਉਣ ਦੇਂਦੀ ਤੇ ਜਾਪਦਾ ਏ ਸਹਾਰਨ ਦੀ ਸਿੱਖੀ ਦਾ ਮੁਢ ਇਸ ਝੰਡਾ ਸਿੰਘ ਦਾ ਹੀ ਘਰ ਏ। ਏਤਨੇ ਨੂੰ ਇਕ ਦੋ ਸਹਾਰਨ ਦੇ ਸਿੱਖਾਂ ਆ ਅਰਜ਼ ਕੀਤੀ, ਕਿ ਸਤਿਗੁਰੂ ਰਾਮ ਸਿੰਘ ਜੀ ਜਿਸ ਜਗ੍ਹਾ ਏਥੇ ਆ ਜਾ ਬੈਠ ਬੰਦਗੀ ਕਰਦੇ ਸੀ. ਸੋ ਜਗ੍ਹਾ ਅਸੀਂ ਉਸ ਮਾਲਕ ਤੋਂ ਲੈ ਮੰਦਰ ਥੜ੍ਹਾ ਬਣਾਈਏ ? ਸਤਿਗੁਰੂ ਜੀ ਉਤਰ ਦਿੱਤਾ, ਥੜ੍ਹਿਆਂ ਤੇ ਕੁਤੇ ਮੂਤਦੇ ਹਨ ਤੇ ਨਾਲੇ ਅਸਾਂ ਏਧਰ ਨਹੀਂ ਰਹਿਣਾ। ਇਹ ਸਭ ਡੇਰੇ ਗੁਰਦੁਆਰੇ ਸਾਡੇ ਕਿਸੇ ਕੰਮ ਨਹੀਂ ਆਉਣੇ, ਤਾਂ ਫਿਰ ਕਿਉਂ ਐਵੇਂ ਏਤਨਾ ਜਤਨ ਕਰਨਾ ਹੋਇਆ। ਮੈਂ ਇਸ ਦੌਰੇ ਵਿਚ ਸ਼ਾਂਤ ਸਾਂ।

ਭੈਣੀ ਸਾਹਿਬ ਦੇ ਨੇੜੇ ਕਟਾਨੀ ਸੰਤ ਭਗਵਾਨ ਸਿੰਘ ਜੀ ਵਲ ਅਖੰਡ ਪਾਠ ਭੀ ਤੇ ਮੇਲਾ ਭੀ ਸੀ। ਸੰਤ ਅਤਰ ਸਿੰਘ ਜੀ ਦੀਵਾਨ ਲਾਇਆ ਸਤਿਗੁਰੂ ਜੀ ਦਰਸ਼ਨ ਦਿੱਤੇ, ਸ਼ਬਦ ਦਾ ਰਸ ਬਣਿਆ, ਗੁਰੀਆ ਚੁਮਾਰ ਕੁਛੜ ਪੁੱਤਰ ਲੈ ਸ਼ਬਦ ਸੁਣਦਾ ਸੀ। ਉਸ ਦੇ ਹੋਸ਼ ਭੁਲੇ ਤੇ ਜੱਫੀ ਖੁਲ੍ਹ ਗਈ, ਮੁੰਡਾ ਡਿਗ ਪਿਆ, ਕਿਸੇ ਪੁਛਿਆ ਕੀ ਹੋਇਆ ਈ ? ਤਾਂ ਉਸ ਕਿਹਾ, ਕੋਈ ਝੂਣਾ ਵੱਜਾ ਸੀ ਤੇ ਪ੍ਰਤੀਤ ਹੋਇਆ ਏ ਕੂਕਿਆਂ ਵਿਚ ਜੋ ਸ਼ਬਦ ਸੁਣ ਮਸਤੀ ਆਉਂਦੀ ਏ, ਸੋ ਸੱਚੀ ਹੀ ਏ। ਇਹ ਵਾਰਤਾ ਕਿਸੇ ਸਿੱਖ ਨੇ ਸਤਿਗੁਰੂ ਜੀ ਨੂੰ ਸੁਣਾਈ ਤਾਂ ਸਤਿਗੁਰੂ ਜੀ ਬਚਨ ਕੀਤਾ, "ਸਿਫਤ

ਸੋ ਜੋ ਦੁਸ਼ਮਣ ਸਮਝੇ, ਸੋ ਮਸਤੀ ਰਸ ਲੈਣ ਬੇਗਮਜ਼ੇ। ਸੋ ਜਾਦੂ ਜੋ ਸਿਰ ਚੜ੍ਹ ਬੋਲੇ। ਸੋ ਪਰੀਤ ਜੋ ਰਵ੍ਹੇ ਨਾ ਉਹਲੇ।" ਇਹ ਕਟਾਣੀ ਮੇਲਾ ੮ ਵੈਸਾਖ ਤੋਂ ੧੦ ਤੱਕ ਹੋਇਆ ਸੀ।

ਸਤਿਗੁਰੂ ਜੀ ਲੁਧਿਆਣੇ ਜ਼ਿਲੇ ਵਿਚ ਸੰਤ ਅਤਰ ਸਿੰਘ ਜੀ, ਸੰਤ ਗਿਆਨਾ ਸਿੰਘ ਜੀ, ਤੇ ਹਜ਼ੂਰੀ ਜਥੇ ਸਮੇਤ ਸਾਹਿਬਆਣੇ ਸੰਤ ਰਾਮ ਸਿੰਘ ਜੀ ਵਲ ਮੇਲੇ ਤੇ ਦਰਸ਼ਨ ਦਿੱਤੇ। ਰੋੜ ਜਥੇਦਾਰ ਸੰਤਾ ਸਿੰਘ ਜੀ ਦੇ ਘਰ ਮੇਲੇ ਤੇ ਦਰਸ਼ਨ ਦਿੱਤੇ। ਬੂਥਗੜ੍ਹ ਭਾਈ ਮਥਰਾ ਸਿੰਘ ਜੀ ਵਲੋਂ ਕੀਤੇ ਮੇਲੇ ਤੇ ਦਰਸ਼ਨ ਦਿੱਤੇ। ਛਛਰਾਲੀ ਸੰਤ ਕਾਲਾ ਸਿੰਘ ਜੀ ਵਲ ਤੇ ਮਧਿਆਲੀ ਮਹਿੰਦਰ ਸਿੰਘ, ਅਵਤਾਰ ਸਿੰਘ ਨੇ ਮਾਈ ਪ੍ਰੇਮ ਕੌਰ ਦੇ ਚਲਾਣੇ ਦਾ ਮੇਲਾ ਕੀਤਾ ਸੀ, ਓਥੇ ਦਰਸ਼ਨ ਦਿੱਤੇ। ਸਭ ਨਗਰੀਂ ਬੜੇ ਸਰੀਰਾਂ ਮਾਸ ਸ਼ਰਾਬ ਛਡਿਆ, ਅੰਮ੍ਰਿਤ ਛਕਿਆ, ਭਜਨ ਪੁਛਿਆ. ਸਿੱਖਾਂ ਸਿੱਧੇ ਦਸਤਾਰੇ ਸਜਾਣ ਦਾ ਤੇ ਮਾਈਆਂ ਬੀਬੀਆਂ ਚੂੜੀਦਾਰ ਸੁਥਣਾ ਪਾਉਣ ਦਾ ਨੇਮ ਕੀਤਾ ਤੇ ਪਾਠ ਕਰਨ ਵਾਲੇ ਪੱਤਰੇ ਭੀ ਬਹੁਤ ਸਿੱਖਾਂ ਲਏ। ਸਤਿਗੁਰੂ ਜੀ ਵਲੋਂ ਮਿਲੀ ਸਿਖਿਆ ਤੇ ਹੀ ਸ਼ਬਦੀ ਉਪਦੇਸ਼ ਕਰਦੇ ਸੀ। ਤੇ ਅਸਰ ਭੀ ਹੁੰਦਾ ਸੀ। ਸਤਿਗੁਰੂ ਜੀ ਦੇ ਦਰਸ਼ਨ ਦੇ ਪ੍ਰਤਾਪ ਤੇ ਸਿੱਖਾਂ ਦੇ ਮਿਲਾਪ ਤੇ ਆਪ ਕਮਾਈ ਕਰ ਪਾਪ ਰਹਿਤ ਹੋ ਰਹਿਣੀ ਕਹਿਣੀ ਦਾ ਅਸਰ ਹੁੰਦਾ ਸੀ। ਇਹ ਦੌਰਾ ਮੇਲਿਆਂ ਦਾ ੧੧ ਵੈਸਾਖ ਤੋਂ ੧੬-੧੭ ਵੈਸਾਖ ਤੱਕ ਹੋਇਆ ਸੀ।

ਸਤਿਗੁਰੂ ਜੀ, ਹਜ਼ੂਰੀ ਜਥੇ ਤੇ ਵਡੇ ਸਾਹਿਬਜ਼ਾਦੇ ਸਮੇਤ ਕਾਰ ਤੇ ਮੰਡੀ ਸਕੇਤ ਨੂੰ ਤੁਰੇ। ਚਚਰਾੜੀ, ਹੁਸ਼ਿਆਰਪੁਰ, ਊਨਾ ਸਾਹਿਬ, ਪੀਰ ਨਿਗਾਰ, ਬੱਗੀ, ਵਣੀ, ਜਾਹੂ, ਰਤੀ ਖੱਡ ਆਦਿ ਤੇ ਵਸਦੇ ਸਿੱਖਾਂ ਨੂੰ ਦਰਸ਼ਨ ਦਿੰਦੇ ੨੭ ਵੈਸਾਖ ਸਕੇਤ ਦਰਸ਼ਨ ਦਿੱਤੇ। ਸੰਤ ਲਹਿਣਾ ਸਿੰਘ ਜੀ, ਗੁਪਾਲ ਸਿੰਘ ਜੀ, ਹਰਬੰਸ ਸਿੰਘ ਜੀ, ਸੰਤ ਹਾਕਮ ਸਿੰਘ ਜੀ ਆਦਿ ਸਭ ਸਾਧ ਸੰਗਤ ਆਇ ਚਰਨੀਂ ਲਗੀ। ਥੋੜ੍ਹਾ ਚਿਰ ਆਰਾਮ ਕਰ ਬਾਅਦ ਸੂਰਜ ਪ੍ਰਕਾਸ਼ ਦੀ ਕਥਾ ਸਤਿਗੁਰੂ ਜੀ ਕੀਤੀ। ਬਾਅਦ ਘੰਟਾ ਨਾਮ ਸਿਮਰਨ ਕੀਤਾ। ਅਗਲੇ ਰੋਜ਼ ਆਸਾ ਦੀ ਵਾਰ ਦੇ ਬਾਅਦ ਸਭ ਸੰਗਤ ਨੂੰ ਗੁਰਵਾਰ ਇਕੋ ਜਗ੍ਹਾ ਲੰਗਰ ਕਰਨ ਦਾ ਉਪਦੇਸ਼ ਦਿੱਤਾ। ਤੇ ਕਿਹਾ, ਏਥੇ ਅਤਿਥੀਆਂ ਲਈ ਧਰਮਸਾਲਾ ਬਣਾਈ ਜਾਵੇ। ਕਈ ਸਿੱਖਾਂ ਦੀ ਘਰੀਂ ਚਰਨ ਭੀ ਪਾਏ। ਮੰਡੀ ਆਏ ਦਰਸ਼ਨ ਦਿੱਤੇ। ਸਵੇਰੇ ਆਸਾ ਦੀ ਵਾਰ ਦੇ ਕੀਰਤਨ ਬਾਅਦ ਹੀ ਘੰਟਾ ਨਾਮ-ਸਿਮਰਨ ਹੋਇਆ। ਪਿਛਲੇ ਪਹਿਰ ਗੁਰਬਿਲਾਸ ਦੀ ਕਥਾ ਹੋਈ। ੩੦ ਵੈਸਾਖ ਆਸਾ ਦੀ ਵਾਰ ਦੇ ਕੀਰਤਨ ਬਾਅਦ ਘੰਟਾ ਨਾਮ-ਸਿਮਰਨ ਕਰਨ ਬਾਅਦ ਕੁਲੂ ਵਾਲੀ ਸੜਕ ਤੇ ਇਕ ਰੈਸਟ ਹਾਊਸ ਵਿਚ ਜਵਾਹਰ ਲਾਲ ਨਹਿਰੂ ਨੂੰ ਮਿਲੇ। ਤੇ ਸਵੇਰੇ ਫੇਰ ਮਿਲਣ ਦਾ ਵਕਤ ਮਿਥ ਰਾਤ ਮੰਡੀ ਆਏ। ਸਵੇਰੇ ਵਾਰ ਦੇ ਭੋਗ ਬਾਅਦ ਨਾਮ-ਸਿਮਰਨ ਕਰ ਉਸੇ ਆਰਾਮ ਮੁਕਾਮ ਤੇ ਜਾ ਅੱਧਾ ਘੰਟਾ ਦੇਸ਼ ਦੀ ਭਲਾਈ ਤੇ ਸਮੇਂ ਦੇ ਖਿਆਲਾਂ ਤੇ ਵਾਰਤਾਲਾਪ ਕਰ ਸਦਰੋਹੇ ਵਲੋਂ ਹੋ ਸੰਗਤਾਂ ਨੂੰ ਦਰਸ਼ਨ ਦੇ ਮੰਡੀ ਆਏ। ਅਗਲੇ ਰੋਜ਼ ੧ ਜੇਠ ਕੀਰਤਨ ਗੁਰਦੁਆਰੇ ਵਿਚ ਹੋਇਆ। ਸਾਧਾਰਨ ਪਾਠ ਦਾ ਭੋਗ ਹਵਨ ਹੋਣ ਬਾਅਦ ਪਿਆ। ਸਤਿਗੁਰੂ ਜੀ ਸਕੇਤ ਆਏ ਤਾਂ ਸਾਧ ਸੰਗਤ ਦਾ ਇਕ ਥਾਂ ਲੰਗਰ ਹੋਇਆ ਵਰਤਦਾ ਵੇਖ ਬੜੇ ਖੁਸ਼ ਹੋਏ। ਪਿਛਲੇ ਪਹਿਰ ਸੰਤ ਗੁਪਾਲ ਸਿੰਘ ਜੀ ਪੁਲ ਖਾਲਸਾ ਵਾਲਿਆਂ ਦੀ ਕੋਠੀ ਕਥਾ ਹੋਈ। ਤੇ ਬਾਅਦ ੧੨ ਪਾਤਿਸ਼ਾਹੀਆਂ ਦਾ ਅਰਦਾਸਾ ਕਰਾ ਸਤਿਗੁਰੂ ਜੀ, ਸੰਤ ਗੁਪਾਲ ਸਿੰਘ ਜੀ ਤੋਂ ਸਕੇਤ ਧਰਮਸਾਲਾ ਦੀ ਨੀਂਵ ਰਖਾਈ, ਇੱਟ ਲਵਾਈ, ਘੰਟਾ ਨਾਮ-ਸਿਮਰਨ ਹੋਇਆ। ਗੁਰਵਾਰ

ਤੋਂ ਇਕੱਠਾ ਲੰਗਰ ਕਰਨ ਦਾ ਭੀ ਆਰੰਭ ਹੋਇਆ।

ਦੋ ਜੇਠ ਸਤਿਗੁਰੂ ਜੀ ਹਟਗੜ੍ਹ ਦਰਸ਼ਨ ਦਿੱਤੇ। ਆਸਾ ਦੀ ਵਾਰ ਦੇ ਕੀਰਤਨ ਬਾਅਦ। ਇਨ੍ਹੀਂ ਦਿਨੀਂ ਨਾਮਧਾਰੀ ਅਮੀਰ ਤੇ ਰਾਮਗੜ੍ਹੀ ਤੇ ਛੋਟੇ ਜ਼ਿਮੀਂਦਾਰ ਭੀ ਕਈ ਘਰ ਮੰਡੀ ਸਕੇਤ ਵਲ ਭਾਣੇ ਨੂੰ ਮੁਖ ਰਖ ਵਸਦੇ ਸੀ। ਤੇ ਕਈ ਘਰ ਨੌਹਰ ਤੇ ਟਿਬੀ ਵਲ ਭੀ ਮਾਤਾ ਜੀਉਣ ਕੌਰ ਜੀ ਤੇ ਸੰਤ ਆਲਾ ਸਿੰਘ ਜੀ ਦੇ ਪ੍ਰਭਾਵ ਕਰ ਵਸਦੇ ਸੀ। ਸਤਿਗੁਰੂ ਜੀ ਬਿਆਸ ਦੇ ਕੰਢੇ ਤੇ ਕੋਠੀ ਲੈ ਲਕੜਾਂ ਦਾ ਕੋਠਾ ਆਪ ਛਤਿਆ ਸੀ। ਸੰਗਤ ਦੇ ਸੁਖ ਤੇ ਵਸਣ ਨੂੰ, ਤ੍ਰਿਥ ਤੇ ਵਖਰਾ ਹੋਰ। ਮੰਡੀ ਦੇ ਮਾਲਕਾਂ ਤੋਂ ਖੇਤ ਠੇਕੇ ਤੇ ਲੈ ਵਿਚ। ਸਕੇਤ ਹੀ, ਹੱਟਗੜ੍ਹੋਂ ਹੋ ਕਥਾ ਤੇ ਨਾਮ-ਸਿਮਰਨ ਘੰਟਾ ਆ ਕੀਤਾ। ੩ ਜੇਠ ਮਹਿਲ ਸਿੰਘ, ਗੱਜਣ ਸਿੰਘ ਵਲ ਸਾਰੀ ਸੰਗਤ ਦਾ ਲੰਗਰ ਹੋਇਆ ਮੰਡੀ ਸੰਗਤ ਵਲੋਂ ਅਰੰਭੇ ਅਖੰਡ ਪਾਠ ਤੇ ਦਰਸ਼ਨ ਦਿੱਤੇ।

ਮੰਡੀ ੪ ਜੇਠ ਵਾਰ ਦੇ ਭੋਗ ਬਾਅਦ ਕਈ ਮਾਨਯੋਗ ਸਰੇਸ਼ਟ ਪੁਰਸ਼ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਆਦਰ ਦੇ ਸੰਗਤ ਬੈਠਾਇ। ਦੇਸ਼ ਦੇ ਸੰਬੰਧ, ਇਤਫਾਕ ਤੇ ਲਾਭਾਂ ਤੇ ਵਾਰਤਾ-ਲਾਪ ਹੋਈ। ੫ ਜੇਠ ਅਖੰਡ ਪਾਠ ਦਾ ਭੋਗ ਪਿਆ। ੬ ਨੂੰ ਸਕਰੋਹੇ ਤੇ ਰੱਤੀ ਖੱਡ ਰਵਾਲਸਰ ਵਲੋਂ ਹੋ ਆਏ। ੭ ਜੇਠ ਵਾਰ ਦੇ ਭੋਗ ਬਾਅਦ ਸਤਿਗੁਰੂ ਜੀ ਤੇ ਸਭ ਸੰਗਤ ਮੰਡੀ ਦੀ ਨੇੜੇ ਦੇ ਰੈਸਟ ਹਾਊਸ ਵਿਚ ਨਹਿਰੂ ਜੀ ਦੀ ਤਕਰੀਰ ਸੁਣਨ ਗਏ। ਤੇ ਆਏ ਦੇ ਸਵਾਗਤ ਵਿਚ ਭੀ ਸੰਗਤ ਗਈ ਸੀ। ਬਾਅਦ ਨਹਿਰੂ ਜੀ ਤੇ ਕੁਮਾਰੀ ਇੰਦਰਾ ਜੀ ਸਤਿਗੁਰੂ ਜੀ ਦੀ ਕੋਠੀ ਆਏ। ਇਕ ਵਜ ਕੇ ਪੰਜ ਮਿੰਟਾਂ ਤੇ। ਪੰਦਰਾਂ ਮਿੰਟ ਵਾਰਤਾਲਾਪ ਹੋਈ। ਸਤਿਗੁਰੂ ਜੀ ਨਹਿਰੂ ਨੂੰ ਸਿਰੋਪਾਓ ਦਿੱਤਾ ਤਾਂ ਨਹਿਰੂ ਜੀ ਕਿਹਾ, ਆਪ ਦਾ ਦਿੱਤਾ ਸਿਰੋਪਾਓ ਤਦੇ ਹੀ ਮੈਨੂੰ ਸੋਭੇਗਾ ਜੇ ਮੇਰੀ ਮਨਸ਼ਾ ਜੋ ਆਪ ਦੀ ਮੱਤ ਤੇ ਗਾਂਧੀ ਜੀ ਦੀ ਮੱਤ ਲੈ ਬਣੀ ਹੈ, ਮੈਂ ਉਸ ਤੇ ਸਫਲ ਹੋ ਗਿਆ। ਨਹੀਂ ਤੇ ਓਪਰਾ ਹੀ ਉਬਾਲਾ ਲੈ ਫਿਰ ਰਿਹਾ ਰਹਿ ਜਾਵਾਂਗਾ। ਸਤਿਗੁਰੂ ਜੀ ਵਿਦਾ ਕਰਨ ਵੇਲੇ ਉਸ ਦਾ ਇਹ ਅੰਦਰਲਾ ਸੁਣ ਕਿਹਾ, ਸਤਿਗੁਰੂ ਆਪ ਤੇ ਬਖਸ਼ਿਸ਼ ਕਰੇ, ਸਫਲ ਹੋਵੋ। ਮੰਡੀ ਸਕੇਤ ਦਰਸ਼ਨ ਦੇ ਪਾਲਮਪੁਰ, ਪਠਾਨਕੋਟ ਸੰਗਤਾ ਨੂੰ ਦਰਸ਼ਨ ਦਿੰਦੇ ਅੰਮ੍ਰਿਤਸਰ ਕਈ ਲੀਡਰਾਂ ਨੂੰ ਮਿਲ ਵਾਰਤਾਲਾਪ ਕਰ ੧੦ ਜੇਠ ਨੂੰ ਭੈਣੀ ਸਾਹਿਬ ਆਏ।

ਸਤਿਗੁਰੂ ਜੀ ਗਰਮੀਆਂ ਵਿਚ ਭੈਣੀ ਸਾਹਿਬੋਂ ਬਿਰਧ ਮਾਈਆਂ ਬੱਚੇ ਤੇ ਵਿਦਿਆਰਥੀ ਭੀ ਪਹਾੜਾਂ ਵਲ ਭੇਜ ਦੇਂਦੇ। ਮਾਤਾ ਜੀ ਸਉਣ ਭਾਦਰੋਂ ਮੇਲੇ ਕਾਰਨ ਭਾਵੇਂ ਜ਼ਰੂਰ ਆਉਂਦੇ, ਪਰ ਰਹਿੰਦੇ ਨੌਹਰ ਟਿਬੀ, ਗੰਗਾ ਨਗਰ ਵਲ ਸੀ ਤੇ ਸਾਥ ਸੰਗਤ ਦਾ ਭੀ ਪਰਚਾ ਦੋਹੀਂ ਪਾਸੀਂ ਬਣਿਆ ਰਹਿੰਦਾ ਸੀ।

ਭਾਈ ਹਰਨਾਮ ਸਿੰਘ 'ਗੂੰਗਾ' ਜੋ ਮਲਾ ਸਿੰਘ ਜ਼ਿਮੀਂਦਾਰ ਭੈਣੀ ਸਾਹਿਬ ਦੇ ਦਾ ਪੁਤਰ ਸੀ, ਕੁਝ ਚਿਰ ਬੀਮਾਰ ਰਹਿ ਚੜ੍ਹ ਗਿਆ। ਸਤਿਗੁਰੂ ਜੀ ਪਹਾੜਾਂ ਵਲੋਂ ਆਏ, ਉਸ ਦੇ ਨਮਿਤ ਸਲੋਕ ਸੱਦ ਪੜ੍ਹਾ ਭੋਗ ਪਵਾਇਆ ਤੇ ਬਚਨ ਕੀਤੇ, ਇਸ ਹਰਨਾਮ ਸਿੰਘ ਭੀ ਉਮਰ ਸਾਰੀ ਆਪਣੇ ਪਿਤਾ ਵਾਂਗੂੰ ਗੁਰੂ ਘਰ ਵਲ ਲਾ ਜੀਵਨ ਸਫਲ ਕਰ ਲਿਆ ਹੈ। ਜਿਵੇਂ ਇਸ ਦੇ ਬਾਪ ਨੇ ਸਾਰੀ

ਆਪਣੀ ਮਾਲਕੀ ਭੈਣੀ ਸਾਹਿਬ ਦੇ ਡੇਰੇ ਲੰਗਰ ਦੇ ਨਾਮ ਲਾ ਦਿੱਤੀ ਸੀ, ਤਿਵੇਂ ਇਸ ਨੇ ਉਮਰ ਲਾਇ ਬਿਤਾਈ ਹੈ। ਜਿਵੇਂ ਬਾਬੇ ਲਹਿਣਾ ਸਿੰਘ ਦੇ ਪੁਤਰਾਂ ਸੁੰਦਰ ਸਿੰਘ, ਕਿਸ਼ਨ ਸਿੰਘ, ਬਿਸ਼ਨ ਸਿੰਘ, ਫੁਮਣ ਸਿੰਘ ਨੇ ਆਪਣੇ ਪਿਤਾ ਬਾਦ ਡੇਰੇ ਦੇ ਬਾਲਣ ਯੋਗ ਵਾੜੇ ਦੀ ਜਗ੍ਹਾ ਦਿਤੀ ਸੀ। ਬਾਬੇ ਲਹਿਣਾ ਸਿੰਘ ਜਿਵੇਂ ਅਕਾਲ ਬੁੰਗੇ ਦੀ ਕੁਝ ਵਿਘੇ ਦਿੱਤੀ ਸੀ। ਫੁੰਮਣ ਸਿੰਘ ਦਾ ਪੁਤਰ ਲਾਲ ਸਿੰਘ ਸਾਡੀ ਕਾਰ ਡਰਾਈਵਰੀ ਕਰਦਾ ਹੈ ਭਾਵੇਂ ਦੂਜੇ ਪੁਤਰ ਪੋਤਰੇ ਭੀ ਬਾਬੇ ਦੇ ਚੰਗੇ ਹਨ ਪਰ ਸਾਰੇ ਸਿਰੋਂ ਉਤਵੀਂ ਸੇਵਾ ਨਹੀਂ ਕਰ ਸਕਦੇ। ਮੈਂ ਇਹ ਬਚਨ ਕੋਲ ਬੈਠਿਆਂ ਸੁਣੇ ਸੀ ਸਿੱਖਾਂ ਦੀ ਯਾਦ ਦੇ।

ਹੋਲੇ ਦਿਲੀ ਦੇ ਤੇ ਐਤਕੀਂ ੨੦੨੨ ਬਿਕ੍ਰਮੀ ੨੩, ੨੪, ੨੫, ੨੬ ਫਗਣ, ਐਤ, ਸੋਮਵਾਰ, ਮੰਗਲ, ਬੁਧਵਾਰ ਜੋ ਅਜਮਲ ਖਾਂ ਪਾਰਕ ਵਿਚ ਹੋਇਆ ਹੈ, ੬, ੭, ੮, ੯, ੧੯੬੬ ਬਿਕ੍ਰਮੀ ਨੂੰ ਜੋ ਗੁਰਸਿੱਖਾਂ ਪਾਸੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਚਨ ਸੁਣੇ ਜੋ ਅਗੇ ਨਾ ਸੁਣੇ ਸੀ ਇਸ ਲਈ ਲਿਖਦਾ ਹਾਂ ਕਿ ਮੱਤ ਮੈਂ ਉਸ ਸਮੇਂ ਦੇ ਬਚਨ ਲਿਖਦਾ ਚੇਤਿਓਂ ਹੀ ਭੁਲ ਜਾਵਾਂ ਤੇ ਇਹ ਬਚਨ ਲਿਖਤ ਵਿਚ ਆਉਣੋ ਰਹਿ ਜਾਣ ਤੇ ਜੇ ਮੈਂ ਚੜ੍ਹ ਜਾਵਾਂ ਤਾਂ ਭੀ ਇਹ ਬਚਨ ਲਿਖਣੋ ਰਹਿ ਜਾਣਗੇ ਜੋ ਹੋਰ ਖਰੜਾ ਲਿਖਿਆ ਹੈ, ਉਸ ਤੋਂ ਇਹ ਵਖਰੇ ਹਨ। ਅਗੇ ਹੀ ਪੁਰਜੇ ਉਸ ਵਿਚ ਬੜੇ ਟਾਂਕੇ ਹਨ। ਤੇ ਇਹ ਕੀ ਹੁਣ ਓਥੇ ਟਾਂਕਣੇ ਹਨ, ਜਿਵੇਂ ਮੈਂ ਛੋਟੇ ਪੁਸਤਕ ਛਾਪਦਾ ਹਾਂ ਇਹ ਸੋਚ ਕਿ ਵਡੀ ਲਿਖਤ ਤੇ ਵੇਖੀ ਭੀ ਜਾ ਸਕੇਗੀ, ਮੇਰੇ ਬਾਦ ਮਤ ਇਹ ਛੋਟੇ ਖਰੜੇ ਰੁਲ ਜਾਣ ਤਿਵੇਂ ਹੀ ਸੋਚ ਇਹ ਬਚਨ ਉਚੇਚੇ ਲਿਖ ਦਿੱਤੇ ਹਨ ਜੋ ਅਗਲੇ ਪੰਨੇ ਤੇ ਹਨ। ਏਕ ਸਮੇਂ, ਲਿਖਣ ਦਾ ਹੁਕਮ ਮੈਨੂੰ ਸਤਿਗੁਰੂ ਜੀ ਵਲੋਂ ਹੈ ਜੋ ਸੰਮਤ ਦਿਨ ਨਾ ਮਿਲੇ।

(ਤਰਨ ਸਿੰਘ)

ਦਵਿੰਦਰ ਸਤਿਆਰਥੀ ਜੀ, ਜੋ ੫-ਸੀ-੪੬, ਨਵੀਂ ਦਿੱਲੀ ਰਹਿੰਦੇ ਹਨ, ਜੋ ਭਦੌੜ ਦੇ ਜੰਮ ਰਾਬਿੰਦਰ ਨਾਥ ਟੈਗੋਰ ਜੀ ਦੇ ਸ਼ਾਂਤੀ ਨਕੇਤਨ ਚੋਂ ਪੜ੍ਹ ਤੇ ਉਨ੍ਹਾਂ ਦੀ ਸੰਗਤ ਤੋਂ ਪ੍ਰਭਾਵਤ ਹੋ, ਗੁਰਮੁਖੀ ਹਿੰਦੀ, ਅੰਗਰੇਜ਼ੀ ਦੇ ਚੰਗੇ ਲਿਖਾਰੀ ਹਨ, ਉਨ੍ਹਾਂ ਮੈਨੂੰ ਦੱਸਿਆ ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ੩੬ ਸੰਨ ਨੂੰ ਭੈਣੀ ਸਾਹਿਬ ਜਾਣ ਤੋਂ ਪਿਛੋਂ ਜਦ ਮੈਂ ਪੇਂਡੂ ਬੋਲੀਆਂ ਲਭਦਾ ਭਾਦਰੋਂ ਦੇ ਮੇਲੇ ਤੇ ਪੁਜਾ ਸਾਂ, ਉਸ ਸਮੇਂ ਤੋਂ ਬਾਅਦ ਸਤਿਗੁਰੂ ਜੀ ਮੈਨੂੰ ਲਾਹੌਰ ਲਟਬੌਰਿਆਂ ਵਾਂਗੂ ਫਿਰਦਾ ਵੇਖ ਕਾਰ, ਖਲ੍ਹਾਰ ਬਾਹੋਂ ਫੜ ਲੈਂਦੇ ਮਿਲਦੇ ਤੇ ਕਹਿੰਦੇ, ਤੂੰ ਬਹੁਤ ਚੰਗਾ ਏਂ ਜਿਸ ਨੇ ਲੰਮੇ ਕੇਸ ਪਿਛੇ ਸੁੱਟ ਤੇ ਸਰਲ ਲੰਮੀ ਦਾੜ੍ਹੀ ਰਖ ਆਪਣੇ ਉਸਤਾਦ ਟੈਗੋਰ ਦਾ ਸਰੂਪ ਸਾਖਿਆਤ ਸਭ ਲਈ ਕਰੀ ਰਖਿਆ ਹੈ। ਇਹ ਸਿੱਖ ਸੇਵਕ ਦਾ ਪਰਮ ਧਰਮ ਹੈ ਆਪਣੇ ਗੁਰੂ ਉਸਤਾਦ ਦੀ ਮੱਤ ਤੇ ਸਰੂਪ ਨੂੰ ਉਪਮਾ ਦੇਵੇ ਉਜਾਗਰ ਕਰੇ।.

ਫੇਰ ਸ਼ਿਮਲੇ ੪੩ ਸੰਨ ਵਿਚ ਸੱਦ ਉਚੇਚਾ ਕਿਹੋ ਨੇ ਸਤਿਆਰਥੀ ਤੂੰ ਲਿਖਾਰੀ ਹੈਂ, ਕੋਈ ਜਤਨ ਉਪਾ ਕਰ, ਮੈਂ ਜਤਨ ਕੀਤਾ ਹੈ, ਪਰ ਮੁਸਲਮਾਨ ਨਹੀਂ ਮੁੜੇ, ਵੱਖ ਹੋ ਟੁਰੇ ਹਨ। ਸਿੱਖ ਤੇ ਹਿੰਦੂ ਭੀ ਇਕ ਹੋ ਟੁਰਦੇ ਤੇ ਰਹਿੰਦੇ ਨਹੀਂ ਜਾਪਦੇ। ਹੁਣ ਇਹ ਗੋਰਾ ਜਾਏਗਾ, ਇਕ ਤੇ ਦੋ ਆਉਣਗੇ। ਪਰ ਦੋਵੇਂ ਰਈਅਤ ਨੂੰ ਦੁਖੀ ਰਖਣਗੇ। ਸਿੱਖ ਹਿੰਦੂ ਦਾ ਭੀ ਵਖੇਵਾਂ ਵਧੇਗਾ। ਮੈਨੂੰ

ਦੁਖ ਹੋ ਰਿਹਾ ਹੈ ਤੇ ਆਉਣ ਵਾਲਾ ਸਮਾਂ ਦਿਸ ਰਿਹਾ ਹੈ। ਤੂੰ ਲਿਖਾਰੀ ਏਂ, ਕੁਝ ਜਤਨ ਕਰ। ਸਤਿਆਰਥੀ ਜੀ ਮੈਨੂੰ ੨੭ ਫਗਣ ੨੦੨੨ ਬਿਕ੍ਰਮੀ ਕਿਹਾ, ਜੋ ਉਨ੍ਹਾਂ ਕਿਹਾ ਸੀ ਕੁਝ ਵਰਤ ਗਿਆ ਕੁਝ ਵਰਤ ਰਿਹਾ ਹੈ ਤੇ ਰਹਿੰਦਾ ਵਰਤੇਗਾ। ਮੈਥੋਂ ਸੁਣ ਸਤਿਆਰਥੀ ੧੦ ਮਾਰਚ ੧੯੬੬ ਈ: ਕਿ ਮੈਂ ਅੰਮ੍ਰਿਤਾ ਪ੍ਰੀਤਮ ਨੂੰ ਮਿਲਿਆ ਹਾਂ, ਕਿਹਾ ਤੂੰ ਕਿਉਂ ਉਸ ਨੂੰ ਮਿਲਿਉਂ ਜੋ ਪਤੀ ਤੋਂ ਵਖ ਰਹਿੰਦੀ ਏ। ਜਦ ਮੈਂ ਦੱਸਿਆ ਕਿ ਮੈਂ ਧਰਤੀ ਦੀਆਂ ਧੀਆਂ, ਉਸ ਵਲੋਂ ਪ੍ਰੀਤ ਲੜੀ ਵਿਚ ਲੰਮਾ ਲੇਖ ਤੁਰਿਆ ਪੜ੍ਹ ਉਸ ਨੂੰ ਕਿਹਾ ਹੈ, ਤੂੰ ਇਸਤ੍ਰੀ ਜਾਤੀ ਨੂੰ ਪਤੀ ਬ੍ਰਤਿ ਧਰਮ ਭੀ ਰਖਣਾ ਦੱਸ, ਜਿਵੇਂ ਆਪਣੇ ਪੈਰਾਂ ਤੇ ਹੋ ਖਲੋਣਾ ਦਸਦੀ ਹੈਂ। ਤਾਂ ਸਤਿਆਰਥੀ ਜੀ ਕਿਹਾ, ਬਹੁਤ ਅੱਛਾ ਕੀਤਾ ਈ, ਬਜ਼ੁਰਗ ਦਾ ਇਹੋ ਕਹਿਣਾ ਬਚਿਆਂ ਨੂੰ ਬਣਦਾ ਏ। ਮੈਂ ਕਿਹਾ, ਮੈਂ ਅੰਮ੍ਰਿਤਾ ਨੂੰ ਸਿਰ ਤੇ ਪਿਆਰ ਦੇ ਕੇ ਕਿਹਾ ਹੈ, ਤੇਰੀ ਲਿਖਤ ਤੈਨੂੰ ਅਮਰ ਕਰਨਾ ਹੈ, ਤੂੰ ਧਰਮ ਭੀ ਲਿਖ ਜੇ ਹਿੰਮਤ ਲਿਖਣੀ ਹੈਂ। ਅੰਮ੍ਰਿਤਾ ਹੱਥ ਜੋੜ ਸਤਿਬਚਨ ਕੀਤਾ ਹੈ। ਸਤਿਆਰਥੀ ਜੀ ਕਿਹਾ, ਜਦ ਉਹ ਪਤੀ ਬ੍ਰਤਿ ਧਰਮ ਤੇ ਸਿਖਿਆ ਲਿਖੇਗੀ, ਉਸਦੇ ਰਿਦੇ ਤੇ ਅਵੱਸ਼ ਅਸਰ ਹੋਵੇਗਾ ਤੇ ਜੋ ਕਸਰ ਹੈ ਉਹ ਨਿਕਲ ਜਾਵੇਗੀ ਉਸ ਦੇ ਦਿਲ ਵਿਚੋਂ।

ਦਿਲੀ ਪੂਜਾ ਰੋਡ ਕੋਠੀ ਸੇਠ ਤਰਲੋਕ ਸਿੰਘ ਦੀ ਵਿਚ ਮੈਨੂੰ ਗੁਰਦੀਪ ਸਿੰਘ ਸੰਧੂ ਮੁਕਤਸਰ ਦਾ ਸਰਦਾਰੀ ਬਾਣੇ ਵਿਚ ਮਿਲਿਆ ਤੇ ਦੱਸਿਆ, ਮੇਰੇ ਕੋਲ ਇਕ ਮੱਝ ਏਕ ਸਮੇਂ ੨੫-੨੬ ਸੇਰ ਦੁਧ ਹੋਂਦੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇਖਣ ਗਏ ਤੇ ਮੈਨੂੰ ਕਿਹਾ, ਤੂੰ ਗਊਆਂ ਤੇ ਘੋੜੀਆਂ ਰਖਿਆ ਕਰ। ਮੈਂ ਦੋ ਘੋੜੀਆਂ ੬੫੦੦) ਤੋਂ ਜੋ ਘਰ ਪਈਆਂ ਬੰਬਈਓਂ ਲਈਆਂ। ਗਊ ਭੀ ਲਈ ਤੇ ਅਜ਼ਮਾ ਵੇਖਿਆ, ਗਊ ਚੰਗੀ ਖੁਰਾਕ ਆਮਦਨ ਗਿਣਿਆਂ ਮਝ ਨਾਲੋਂ ਨਫੇ ਵਿਚ ਰਹਿੰਦੀ ਹੈ ਤੇ ਘੋੜੀਆਂ ਦਾ ਵਣਜ ਕਰਦਿਆਂ ਹੁਣ ੮ ਘੋੜੀਆਂ ਮੈਂ ਰਖੀਆਂ ਹਨ। ਅਸਤਬਲ ਮੇਰੇ ਦੇ ਘਰ ਜੰਮ ਬਚੇ ਘੋੜੀਆਂ ਦੇ ੩੫-੪੦ ਹਜ਼ਾਰ ਦੇ ਇਕ ਇਕ ਵਿਕਦੇ ਹਨ ਤੇ ਮਨਜ਼ੂਰੀ ਸਰਕਾਰੀ ਅਸਤਬਲ ਦੀ ਇਨ੍ਹਾਂ ਸਤਿਗੁਰਾਂ ਭਾਵ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਹੋਈ ਹੋਈ ਹੈ ਤੇ ਸਮਝਦਾ ਹਾਂ ਕਿ ਸਭ ਰੰਗ ਉਨ੍ਹਾਂ ਸਤਿਗੁਰਾਂ ਦੀ ਕ੍ਰਿਪਾ ਦਾ ਹੀ ਫਲ ਹੈ ਜੋ ਮੇਰਾ ਪ੍ਰਤਾਪ ਧਰਮ ਬਣਿਆ ਹੋਇਆ ਹੈ।

## ਸਰਦਾਰਨੀ ਲੀਲ੍ਹਾ ਵੰਤੀ ਨੂੰ ਸੂਬੇਦਾਰੀ

ਸ੍ਰਦਾਰਨੀ ਲੀਲ੍ਹਾਵੰਤੀ ਜੀ ਦੱਸਿਆ, ਕਈ ਸਰਦਾਰਨੀਆਂ ਮੈਨੂੰ ਭੈਣੀ ਸਾਹਿਬ ਮਜਬੂਰ ਕਰ ਸਤਿਗੁਰਾਂ ਪਾਸੋਂ ਹੀ ਭਜਨ ਪੁਛਣ ਲਈ ਸਤਿਗੁਰੂ ਜੀ ਦੇ ਹਜ਼ੂਰ ਲੈ ਗਈਆਂ ਜੋ ਮੇਰੇ ਤੋਂ ਹੀ ਪ੍ਰਭਾਵਤ ਹੋਈਆਂ ਸੋ। ਮੈਂ ਉਨ੍ਹਾਂ ਦੀ ਮਨਸ਼ਾ ਦੱਸੀ। ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਹੀ ਐਸੀ ਟੋਰੀ ਹੈ ਕਿ ਸੂਬੇ ਤੇ ਜਥੇਦਾਰ ਜਾਂ ਹੋਰ ਮਹਾਤਮਾ ਗੁਰ-ਮੰਤਰ ਦੇਣ। ਗੁਰੂ ਹਰੀ ਸਿੰਘ ਜੀ ਇਸੇ ਕਰਕੇ ਭਜਨ ਨਹੀਂ ਦਿੰਦੇ ਸੀ ਤੇ ਮੈਂ ਭੀ ਨਹੀਂ ਦਿੰਦਾ। ਜੇ ਇਨ੍ਹਾਂ ਦੀ ਸ਼ਰਧਾ ਮੇਰੇ ਤੇ ਹੀ ਟਿਕਦੀ ਹੈ ਤਾਂ ਇਹ ਮੇਰਾ ਬਚਨ ਮੰਨਣ। ਤੂੰ ਭੀ ਮੰਨ ਇਨ੍ਹਾਂ ਨੂੰ ਭਜਨ ਦੱਸ। ਮੈਂ ਅਰਜ਼ ਕੀਤੀ, ਮੈਂ ਕੋਈ ਕਮਾਈ ਨਹੀਂ ਕੀਤੀ, ਕੋਈ ਜਥੇਦਾਰੀ ਨਹੀਂ ਕੀਤੀ।

ਹੋਰ ਮਹਾਤਮਾ ਤੋਂ ਇਨ੍ਹਾਂ ਨੂੰ ਭਜਨ ਦਿਵਾਓ। ਸਤਿਗੁਰੂ ਜੀਉ ਇਸ ਤਰ੍ਹਾਂ ਤਾਂ ਇਹ ਮੈਨੂੰ ਹੀ ਗੁਰੂ ਜਾਨਣਗੀਆਂ। ਤੇ ਮੇਰੇ ਮਨ ਵਿਚ ਵੀ ਮਾਨ ਉਗੇਗਾ, ਮੈਂ ਇਨ੍ਹਾਂ ਨੂੰ ਗੁਰਮੰਤਰ ਦਿੱਤਾ ਏ ਤੇ ਏਧਰ ਲਾਇਆ ਏ। ਤਾਂ ਸਤਿਗੁਰੂ ਜੀ ਬਚਨ ਕੀਤਾ, ਇਹ ਭੀ ਤੇ ਤੂੰ ਭੀ ਮਨੋਂ ਸਮਝੋ ਕਿ ਜਿਵੇਂ ਮਾਲਕ ਦੇ ਹੁਕਮ ਨਾਲ ਖੇਤ ਵਿਚ ਬੀਜ ਜਾ ਦੇਣ ਨਾਲ ਕਾਮਾ ਮਾਲਕ ਨਹੀਂ ਬਣ ਜਾਂਦਾ, ਹੁਕਮੀ ਬੰਦਾ ਹੀ ਹੁੰਦਾ ਹੈ ਤੇ ਨਾਲ ਹੀ ਕਿਹੋ ਨੇ, ਮੈਂ ਤੈਨੂੰ ਮਾਈਆਂ ਦੀ ਸੂਬੇਦਾਰੀ ਦਿੱਤੀ, ਤੂੰ ਏਦੂੰ ਅਗੇ ਜੋ ਤੈਥੋਂ ਭਜਨ ਪੁਛਣਾ ਲੋੜੇ ਹਥ ਜੋੜ ਸਤਿਗੁਰੂ ਰਾਮ ਸਿੰਘ ਜੀ ਅਗੇ ਬਖਸ਼ਸ਼ ਦੀ ਅਰਦਾਸ ਕਰ ਕੰਠ ਵਿਚ ਦੱਸਿਆ ਕਰ।

ਸੰਤ ਇੰਦਰ ਸਿੰਘ* ਜੀ ਚੱਕ੍ਰਵਰਤੀ ਤੇ ਸਰਦਾਰ ਜੀ ਅਰਬੇਲ ਸਿੰਘ† ਜੀ ਜੋ ਮੋਰੀ ਵਾਲੇ ਸੰਧੂ ਸਾਹਿਬ ਹਨ, ਨੇ ਦੱਸਿਆ, ਸਤਿਗੁਰੂ ਪ੍ਰਤਾਪ ਸਿੰਘ ਜੀ ਜਵਾਨੀ ਸਮੇਂ ਲਾਇਲਪੁਰ ਤੇ ਨਨਕਾਣੇ, ਸਾਂਗਲੇ ਆਦਿ ਮੰਡੀਆਂ ਵਿਚ ਰਾਤ ਸਮੇਂ ਬਾਣਾ ਬਦਲ ਕਾਲੀ, ਲਾਲ ਪੱਗ ਬੰਨ੍ਹ ਲੱਕ ਲੰਮਾ ਸਾਰਾ ਤਹਿਮਤ ਬੰਨ੍ਹ ਭੀੜ ਵਿਚ ਵੜ ਮੋਢੇ ਮਾਰਦੇ ਹਾਣੀਆਂ ਬੇਲੀਆਂ ਨੂੰ ਭੀ ਨਾ ਫਿਰਦੇ ਸਿੰਞਾਪਦੇ ਸੀ। ਬੀਰ ਯਾਤਰਾ ਕਰਦੇ ਐਸੇ ਮੇਲਿਆਂ ਦੇ ਸਾਰ ਅਸਾਰ ਤੋਂ ਸਿੱਖਾਂ ਨੂੰ ਜਾਣੂੰ ਕਰਾਉਂਦੇ ਤੇ ਕਹਿੰਦੇ, ਗੁਰਮੁਖੀ ਬਾਣੇ ਨੂੰ ਐਸੇ ਟਿਕਾਣੇ ਤੇ ਖਾਣੇ ਹੋਟਲਾਂ ਦੁਕਾਨਾਂ ਦੇ ਸੋਭਦੇ ਨਹੀਂ ਮਨਮਤ ਤੇ ਲੋਭ ਵਾਲੇ, ਤੇ ਦੱਸਿਆ ਕਿ ਸਤਿਗੁਰੂ ਜੀ ਕਹਿੰਦੇ ਸੀ, ਜਾਂ ਕਿਸੇ ਨੂੰ ਯਾਰ ਕਹੀਏ ਹੀ ਨਾ ਤੇ ਜੇ ਕਹੀਏ ਤਾਂ ਇਸ ਤਰ੍ਹਾਂ ਰਹੀਏ।

ਪਹਿਲੇ ਪ੍ਰੀਤ ਨਾ ਕਾਹੂ ਲਗਾਵੇ। ਲਗ ਜਾਵੇ ਤਾਂ ਤੋੜ ਨਿਭਾਵੇ।
ਸੁਣੋ ਮੀਤ ਜਬ ਪ੍ਰੀਤ ਕਰੀਜੈ, ਸਿਰ ਜਾਵੇ ਪਰ ਪ੍ਰੀਤ ਨਾ ਛੀਜੈ।

ਸੰਤ ਇੰਦਰ ਸਿੰਘ ਜੀ ਨੇ ਦਸਿਆ, ਨਹਿਰ ਰੋਪੜ ਵਾਲੀ ਤੇ ਸਤਿਗੁਰੂ ਜੀ ਨੇ ਮੈਨੂੰ ਇਕ ਸ਼ਾਹੂਕਾਰ ਦੇ ਪੁਤਰ ਦੀ ਵਾਰਤਾ ਸੁਣਾ ਇਹ ਚੌਪਈ ਸੁਣਾਈ ਸੀ। ਉਹ ਪਿਤਾ ਪਾਸੋਂ ਮਿਲੇ ਪਦਾਰਥ ਦਾ ਹਾਰ ਬਣਾ ਆਏ ਨੂੰ ਯਾਰ ਕਹਿਣ ਤੇ ਬਿਨਾ ਕੀਮਤ ਤਿੰਨ ਵਾਰੀ ਦੇ ਰਾਜੇ ਦੇ ਮਹਿਲਾਂ ਤਲੇ ਫਿਰਦਾ ਫੜਿਆ ਗਿਆ ਸੀ। ਤੇ ਮੌਤ ਦੀ ਸਜ਼ਾ ਹੋਈ ਤਾਂ ਉਸ ਨੂੰ ਉਸੇ ਰਾਜੇ ਦੀ ਧੀ ਫਾਂਧਕੀ

---

*ਸਤਿਗੁਰੂ ਜੀ ਲਾਇਲਪੁਰੀਆਂ ਦੀ ਧਰਮਸਾਲਾ ਵਿਚ ਤੇਲ ਲਵਾ ਡੰਡ ਕੱਢਣੇ ਸ਼ੁਰੂ ਕੀਤੇ। ਹਜ਼ਾਰ ਹੋਇਆ। ਤਾਂ ਕਿਹਾ, ਹੁਣ ਮੈਂ ਗਿਣ ਨਹੀਂ ਸਕਦਾ ਏਡੀ ਤਿਖ ਨਾਲ ਤੇ ਅਰਜ਼ ਕਰ ਹਟਾਏ ਤਾਂ ਸਤਿਗੁਰੂ ਜੀ ਕਿਹਾ, ਮੈਂ ਬੇ-ਗਿਣਤ ਕਢਦਾ ਕਦੇ ਤਦ ਛਡਦਾ ਸਾਂ ਜਦ ਥੱਕਦਾ, ਅਜੇ ਤਾਂ ਕੁਝ ਥਕੇਵਾਂ ਭੀ ਨਹੀਂ ਹੋਇਆ।

†ਇਕ ਸਮੇਂ ਸਫੇਦ ਘੋੜੇ ਤੇ ਸਤਿਗੁਰੂ ਜੀ ਗੁਰੂ ਸਰ ਲਲੀਂ ਗਏ। ਵਾਪਸੀ ਸਮੇਂ ਘੋੜਾ ਖੜਾ ਹੋਵੇ ਤਾਂ ਉਤਰ ਖਲੋਣ, ਫੇਰ ਚੜ੍ਹਨ, ਘੋੜਾ ਸੀਖਪਾ ਹੋਵੇ। ੧੫ ਵਾਰੀ ਪਲਾਕੀ ਮਾਰ ਉਪਰ ਚੜ੍ਹੇ ਤੇ ਸੀਖਪਾ ਹੋਣ ਤੇ ਉਤਰੇ। ਚਕਰਵਰਤੀ ਜੀ ਕਿਹਾ, ਟੋਰ ਕੇ ਲੈ ਜਾਓ ਤਾਂ ਕਿਹੋ ਨੇ ਮਰਦਾਨਗੀ ਨਹੀਂ। ੧੬ਵੀਂ ਵਾਰ ਘੋੜਾ ਹਾਰ ਚੁਕਿਆ ਉਪਰ ਚੜ੍ਹ ਹੀ ਭੈਣੀ ਸਾਹਿਬ ਆਏ ਤੇ ਕਿਹਾ,

"ਸੋ ਸਵਾਰ ਜੋ ਤਿਆਰ ਬਰਤਿਆਰ। ਘੋੜੇ ਨੂੰ ਸਾਧੇ ਹਰ ਪ੍ਰਕਾਰ।"

ਦੇ ਨਿਸ਼ਾਨੇ ਬਾਜ਼ ਬਚਾਇਆ ਸੀ। ਤੇ ਰਾਜੇ ਉਸ ਤੋਂ ਸਭ ਵਾਰਤਾ ਸੁਣ ਦੋਸਤੀ ਪਾਲਣ ਵਾਲਾ ਮੰਨ ਧੀ ਦਾ ਸਾਕ ਦਿੱਤਾ ਸੀ।

ਸੰਤ ਇੰਦਰ ਸਿੰਘ ਜੀ ਇਹ ਸਾਖੀ ਸੁਣਾ ਰੋ ਪਏ ਤੇ ਕਿਹਾ ਮੈਨੂੰ ਯਾਰ ਕਹਿ, ਮੇਰੇ ਨਾਲ ਚੰਗਾ ਨਿਭਾਇਆ ਹੈ।

ਸੰਤ ਰਤਨ ਸਿੰਘ ਜੀ ਦੱਸਿਆ। ਭੈਣੀ ਸਾਹਿਬ ਏਕ ਸਮੇਂ ਬੜੇ ਸਰਦਾਰ ਤੇ ਹਾਕਮ ਲੋਕ ਮੇਲੇ ਵਿਚ ਤੇ ਆਏ। ਮਸਤਾਨਿਆਂ ਦੀਆਂ ਮੰਡਲੀਆਂ ਦੀ ਥਾਂ ਥਾਂ ਭੀੜ ਸੀ, ਪ੍ਰਸ਼ਾਦੇ ਮਿਲਣ ਦੀ ਪਹੁੰਚ ਨਾ ਪੈਂਦੀ ਸੀ। ਭਰੇ ਦੀਵਾਨ ਦੇ ਰਸ ਸਮੇਂ ਪੰਡਾਲ ਮਸਤਾਨਿਆਂ ਨਾਲ ਭਰਿਆ ਦੇਖ ਇਕ ਸਰਦਾਰ ਕਿਹਾ, ਸਬਦ ਸਮੇਂ ਇਹ ਰੌਲਾ ਤੇ ਲੰਗਰ ਦੇ ਬੂਹੇ ਅਗੇ ਭੀੜ ਦੇਖ ਮੇਰਾ ਮਨ ਔਖ ਤੇ ਇਤਰਾਜ਼ ਮੰਨਦਾ ਏ। ਇਹ ਨਹੀਂ ਇਥੇ ਹੋਣਾ ਚਾਹੀਦਾ ਤਾਂ ਸਤਿਗੁਰੂ ਜੀ ਉਤਰ ਦਿੱਤਾ, ਸਰਦਾਰਾ ਸਾਡਾ ਤੇ ਮੇਲਾ ਹੀ ਤਦੋ ਭਰਿਆ ਜਾਪਦਾ ਏ ਜੇ ਮਸਤਾਨੇ ਬਹੁਤੇ ਹੋਣ। ਲੰਗਰ ਦੇ ਦਰਵਾਜ਼ੇ ਅਗੇ ਭੀੜ ਹੀ ਲਗੀ ਦਿਸੇ। ਮਸਤਾਂ ਤੇ ਲੰਗਰ ਦੀ ਲੋੜਵੰਦਾਂ ਦੀ ਭੀੜ ਬਿਨਾ, ਕਿਹਾ ਕੂਕਿਆਂ ਦੇ ਮੇਲੇ ਦਾ ਸਵਾਦ।

## ਬਾਣੇ ਦਾ ਸਤਿਕਾਰ

ਕਰਮ ਸਿੰਘ ਦੁਰਗਾਪੁਰ ਜ਼ਿਲੇ ਜਲੰਧਰ ਦਾ ਕਤਲ ਕਰ ਕੂਕਾ ਹੋ ਕਈ ਸਾਲਾਂ ਬਾਅਦ ਲਾਹੌਰ ਮੋਤੀ ਬਜ਼ਾਰ ਨਾਮਧਾਰੀਆਂ ਦੀ ਧਰਮਸਾਲਾ ਵਿਚੋਂ ਫੜਿਆ ਗਿਆ। ਸਿਪਾਹੀਆਂ ਨੂੰ ਕਹਿ, ਹਾਕਮ ਅਗੇ ਪੇਸ਼ ਹੋਣੋ ਪਹਿਲਾਂ ਉਸ ਨਾਮਧਾਰੀ ਬਾਣਾ ਲਾਹ ਪਹਿਲੇ ਕਪੜੇ ਪਾਏ ਤਾਕਿ ਮੇਰੇ ਕਰ ਨਾਮਧਾਰੀ ਬਾਣੇ ਗੁਰਮੁਖੀ ਦੀ ਬਦਨਾਮੀ ਨਾ ਹੋਵੇ। ਕਦੀ ਕੂਕੇ ਨੂੰ ਬਾਣੇ ਦੀ ਕਦਰ ਤੇ ਸ਼ਰਮ ਸੀ, ਪਰ ਹੁਣ ਹੋਰ ਹੀ ਰੋ ਤੁਰ ਪਈ ਹੈ। ਜਾਂ ਝਾਕਾ ਹੀ ਨਹੀਂ ਕਰਦੇ ਜਾਂ ਬੇਸ਼ਰਮ ਹੋ ਵਰਤਦੇ ਹਨ ਪਿਤਾ ਪੁਰਖੀਓਂ। ਸਤਿਗੁਰੂ ਜੀ ਗੁਣਵਾਨ ਦੀ ਕਦਰ ਕਰਦੇ ਤੇ ਆਪਣਾ ਹੀ ਉਸ ਨੂੰ ਜਾਣਦੇ ਸੀ। ਲੁਧਿਆਣੇ ਦਾ ਗੁਜਰ ਪਸ਼ੂਆਂ ਦਾ ਡਾਕਟਰ ਫਤਿਹ ਸ਼ਾਹ ਆਪ ਜੀ ਦਾ ਮਿਤਰ ਤੇ ਮੇਲੀ ਸੀ। ਆਪ ਉਸ ਨੂੰ ਕਾਰ ਤੇ ਨਾਲ ਬਹਾ ਸ਼ਹਿਰ ਵਿਚ ਫਿਰਦੇ ਤੇ ਦੀਵਾਨ ਵਿਚ ਆਦਰ ਵਾਲੀ ਥਾਂ ਦੇਂਦੇ। ਭੈਣੀ ਸਾਹਿਬ ਉਸ ਦੇ ਬਚਿਆਂ ਦੇ ਪਾਸ ਹੋਣ ਦੇ ਨਮਿਤ ਵਰਨੀਆਂ, ਕੜਾਹ ਪ੍ਰਸ਼ਾਦਿ ਤੇ ਅਰਦਾਸ ਕਰਾਉਂਦੇ ਸੀ। ਇਹ ਮੈਂ ਇਸ ਹੋਲੇ ਤੇ ਸੁਣੇ ਗੁਣ ਲਾਭਕਾਰੀ ਬਚਨ ਲਿਖੇ ਹਨ। ੨੦੨੨/੧੦ ਚੇਤ੍ਰ।

ਮਾਈ ਘੁਲੀ ਜੋ ਜਲੰਧਰ ਦੇ ਜ਼ਿਲੇ ਅੰਨ੍ਹਿਆਂ ਦੇ ਚੱਕ ਦੀ ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੀ ਸੇਵਕ, ਜਿਸ ਦਾ ਅਸਲੀ ਨਾਮ ਉਤਮੀ ਸੀ, ਇਸ ਦੀ ਭਤੀਜੀ (ਸੰਤੀ) ਜਿਸ ਨੂੰ ਗੜ੍ਹਾਲੀ ਭੀ ਆਖਦੇ ਸੀ, ਮੱਲਾ ਸਿੰਘ ਜੀ ਭੈਣੀ ਸਾਹਿਬ ਵਾਲੇ ਦੇ ਭਤੀਜੇ ਦੇਵਾ ਸਿੰਘ ਨਾਲ ਵਿਆਹੀ ਹੋਈ ਸੀ। ਸੋ ਰੋਜ਼ ਸਵੇਰੇ ਸੰਤੀ ਦੇ ਘਰੋਂ ਦਾਣਿਆਂ ਦੀ ਕੌਲੀ ਭਰ ਗੁਰੂ ਕੇ ਲੰਗਰ ਦੇ ਦਾਣਿਆਂ ਵਿਚ ਲਿਆ ਪਾਂਦੀ ਤੇ ਆਂਹਦੀ, ਮੈਂ ਗੁਰੂ ਕੇ ਲੰਗਰ ਤੇ ਘਰ ਨਾਲ ਇਸ ਘਰ ਦੀ ਗੰਢ ਪਾਉਂਦੀ ਹਾਂ। ਉਸ ਦੇਵਾ ਸਿੰਘ ਦੇ ਪੁਤਰ ਚੰਨਣ ਸਿੰਘ ਆਦਿ ਹੁਣ ਗੁਰੂ ਘਰ ਦੇ ਚੰਗੇ ਸ਼ਰਧਾਲੂ ਹਨ। ਅਰਥਾਤ ਅਗੇ ਉਚੇ ਸਾਧੂ ਇਸ ਤਰ੍ਹਾਂ ਦੇ ਹਿਰਦੇ ਰਖਦੇ ਸੀ।

ਸਤਿਗੁਰੂ ਰਾਮ ਸਿੰਘ ਜੀ ਉਤਮੀ ਦੇ ਪਿਤਾ ਉਤਮ ਸਿੰਘ ਨੂੰ ਭਜਨ ਦਸਦਿਆਂ ਨਾਲ ਹੀ ਦੌਰੇ ਲੈ ਟੁਰੇ। ਕੁਝ ਚਿਰ ਬਾਅਦ ਘਰ ਘਲਿਆ ਤਾਂ ਸੁਪਤਨੀ ਕਿਹਾ, ਤੁਸੀਂ ਸਤਿਗੁਰੂ ਜੀ ਸਾਥ ਰਲ ਗਏ ਹੋ। ਅਸੀਂ ਗੁਜ਼ਾਰਾ ਖਰਚ ਅੰਨ ਦਾ ਕਿਵੇਂ ਕਰਾਂਗੇ। ਉਤਮ ਸਿੰਘ ਜੀ ਸਤਿਗੁਰੂ ਜੀ ਨੂੰ ਆ ਦਸਿਆ। ਸਤਿਗੁਰੂ ਜੀ ਬਚਨ ਕੀਤਾ, ਉਸ ਨੂੰ ਜਾ ਕਹੋ, ਭੜੋਲੇ ਵਿਚ ਉਪਰੋਂ ਦਾਣੇ ਪਾ ਲਿਪ ਤਲਿਉਂ ਐਨ ਖੋਲ੍ਹ ਕੱਢ ਵਰਤੀ ਜਾਵੇ, ਦਾਣੇ ਨਹੀਂ ਮੁਕਣਗੇ। ਸੰਤ ਜੀ ਜਾ ਘਰ ਦੀ ਨੂੰ ਗੁਰੂ ਦੀ ਮੱਤ ਦੇ ਆਏ। ਉਸ ਸਾਰਾ ਸਾਲ ਅਗਲਾ ਭੀ ਦਾਣੇ, ਵੇਚੇ ਲੋੜ ਨੂੰ ਤੇ ਮੁਲਾਹਜ਼ੇ ਭੀ ਤੋਰੇ। ਇਕ ਗਵਾਂਢਣ ਕਹੇ, ਉਪਰੋਂ ਚਾਪੜ ਲਾਹ ਡਿਠਾ, ਫੇਰ ਦਾਣੇ ਵਧਣੋ ਰੁਕੇ। ਪਰ ਸਾਰੇ ਪਰਿਵਾਰ ਦੀ ਸ਼ਰਧਾ ਬਣੀ ਰਹੀ। ਬਟਾਈ ਤੇ ਜ਼ਮੀਨ ਦੇ ਗੁਜ਼ਾਰਾ ਕਰਦੇ ਰਹੇ।

ਕਰਮ ਸਿੰਘ ਰੁੜਕੀ, ਜ਼ਿਲਾ ਹੁਸ਼ਿਆਰਪੁਰ ਦੇ ਸੰਧਵਾਂ ਦੇ ਹੋਲੇ ੧੯੯੭ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਰਜ਼ ਕੀਤੀ ਮੈਂ ਕੁਟੰਬ ਵਲੋਂ ਟੁਟ ਚੁਕਾ ਹਾਂ। ਜਿਥੇ ਆਪ ਦਾ ਹੁਕਮ ਹੋਵੇ, ਟਿਕਾਂ। ਸਤਿਗੁਰੂ ਜੀ ਹੁਕਮ ਕੀਤਾ, ਤੂੰ ਥਲੀ ਵਲ ਜਿਥੇ ਤੇਰਾ ਜੀ ਕਰੇ, ਜਾ ਟਿਕ। ਵਜ਼ੀਰ ਸਿੰਘ ਨੰਬਰਦਾਰ ਵੜ੍ਹਿਆਂ ਦਾ ਜੋ ਗੰਗਾ ਨਗਰ ਦੇ ਜ਼ਿਲੇਂ ਵਿਚ ੮ ਐਨ ਐਨ ਮੁਰੱਬੇ ਖਰੀਦ ਰਹਿੰਦਾ ਸੀ, ਉਸ ਨਾਲ ਸਲਾਹ ਮੇਲ ਸਤਿਗੁਰੂ ਜੀ ਨੂੰ ਦਸੀ। ਸਤਿਗੁਰੂ ਜੀ ਕਿਹਾ, ੫੮ ਆਰ ਸੀ ਵਿਚ ਰਹਿੰਦੇ ਸੂਬਾ ਜਵੰਦ ਸਿੰਘ ਜੀ ਨੂੰ ਗੁਰੂ ਕੇ ਲੰਗਰ ਦੀ ਉਗਰਾਹੀ ਵਿਚ ਮਦਦ ਦੇਣੀ। ਕਰਮ ਸਿੰਘ ੨੯ ਮੀਲ ਗੰਗਾ ਨਗਰੋਂ ੮ ਐਨ ਐਨ 'ਚ ਜਾ ਟਿਕਿਆ। ਏਕ ਸਮੇਂ ਵਜ਼ੀਰ ਸਿੰਘ ਜੀ ਮੇਲਾ ਕੀਤਾ। ਭੋਥਿਆਂ ਵਾਲੇ ਲੰਗਰ ਕਰਨ ਲਾਏ। ਚੰਨਣ ਸਿੰਘ ਧਿਗੜਾਂ ਦੇ ਪ੍ਰਸ਼ਾਦ ਨਾ ਛਕਿਆ ਤੇ ਸਤਿਗੁਰੂ ਜੀ ਪਾਸ ਸ਼ਿਕਾਇਤ ਕੀਤੀ, ਤਾਂ ਸਤਿਗੁਰੂ ਜੀ ਕਰਮ ਸਿੰਘ ਨੂੰ ਕੰਨੋ ਫੜ ਕਿਹਾ, ਤੁਸੀਂ ਸੋਧੀ ਕਿਉਂ ਲੰਗਰ ਦੀ ਸੇਵਾ ਦਾ ਸਾਂਭਾ ਨਹੀਂ ਕਰਦੇ। ਖੁਲ੍ਹੇ ਤੇ ਵਧੀ ਸੰਗਤ ਵੇਲੇ ਲਾਈਦੇ ਹਨ। ਵਖਰੇ ਲੰਗਰ ਕਰਨ। ਕਰਮ ਸਿੰਘ ਭੁਲ ਮੰਨੀ, ਲੰਗਰ 'ਚ ਲਗਾ ਤਾਂ ਸੋਧੀ ਚੰਨਣ ਸਿੰਘ ਪ੍ਰਸ਼ਾਦਿ ਛਕਿਆ। ਕਰਮ ਸਿੰਘ ਜੀ ਨੇ ਜਗਤ ਸਿੰਘ ਜੀ ਲੰਙਿਆਣੇ ਜ਼ਿਲਾ ਫੀਰੋਜ਼ਪੁਰ ਤੇ ਸੰਤ ਹਰਨਾਮ ਦਾਸ ਵਿਣਗ ਖਡੂਰ ਪਾਸ, ਤੇ ਸਾਧੂ ਸਿੰਘ ਦੁਆਬੇ ਵਾਲੇ ਮੇਲੀਆਂ ਵਾਲੇ ਨੂੰ ਸਾਥ ਲੈ ਕਿਹਾ, ਅਸਾਂ ਏਦੂੰ ਅਗੇ ਇਸ ਡੇਰੇ ਦੀ ਰੌਣਕ ਵਿਚ ਭੀ ਢਿਲ ਨਹੀਂ ਪੈਣ ਦੇਣੀ ਤੇ ਜ਼ਿਲੇ ਵਿਚ ਜਿਥੇ ਮੇਲਾ ਹੋਵੇ ਆਪੇ ਜਾ ਸੋਧ ਦੇ ਲੰਗਰ ਦਾ ਮੁਢ ਬੰਨ੍ਹਣਾ ਹੈ। ਇਕ ਸਾਥੀ ਡੇਰੇ ਰਵ੍ਹੇ, ਸੋ ਆਏ ਦੀ ਸੇਵਾ ਕਰੇ।

੧੯੯੭ ਤੋਂ ਜਦ ਨਾਮਧਾਰੀ ਸਿੱਖ ਏਧਰ ਟਿਬੀ ਨੌਹਰ, ਗੰਗਾਨਗਰ ਵਲ ਮਾਤਾ ਜੀ ਸਮੇਤ ਆਏ ਤਾਂ ਇਹ ਸਾਧੂ ਆਏ ਦੀ ਸੇਵਾ ਕਰਦੇ। ਗੁਰੂ ਕੀ ਉਗਰਾਹੀ ਜਾਂ ਲੰਗਰ ਮੇਲੇ ਦੀ ਸੇਵਾ ਵਜੋਂ ਜੇ ਦੂਜੇ ਡੇਰੇ ਤੋਂ ਗਏ ਹੋਣ ਜੋ ਡੇਰੇ ਹੋਵੇ ਉਹ ਕਹਿੰਦਾ ਹੈ, ਮੈਂ ਤਾਂ ਉਨ੍ਹਾਂ ਦਾ ਸੇਵਕ ਹਾਂ। ਸੰਤ ਬਾਹਰ ਗਏ ਹਨ। ਸਾਧੂ ਸਿੰਘ ਨਿਹੰਗੀ ਬਾਣਾ ਰਖਦਾ ਏ। ਪਰ ਚਾਹ, ਮਾਸ, ਸ਼ਰਾਬ ਦੇ ਨੇੜੇ ਨਹੀਂ ਜਾਂਦਾ। ਇਹ ਜਵਾਲਾ ਸਿੰਘ ਜੀ ਹਰਖੋਵਾਲ ਜ਼ਿਲਾ ਹੁਸ਼ਿਆਰਪੁਰ ਵਾਲਿਆਂ ਦੇ ਮਿਲਣ ਵਾਲਾ ਏ। ਜ਼ਵਾਲਾ ਸਿੰਘ ਜੀ ਏਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਮਿਲੇ ਤੇ ਸਤਿਗੁਰੂ ਜੀ ਕਿਹਾ, ਚਾਹ ਵਿਚ ਤਮਾਕੂ, ਚੰਮ ਤੇ ਅਮਲ ਦੇਣ ਯੋਗ ਚੀਜ਼ਾਂ ਪੈਂਦੀਆਂ ਹਨ, ਤਾਕਤ ਤੇ ਸਾਂਤਕੀ ਘਟਾਉਂਦੀ ਏ। ਉਸ ਸਮੇਂ ਬਾਅਦ ਜਵਾਲਾ ਸਿੰਘ ਜੀ ਚਾਹ ਪੀਣ ਵਾਲੇ ਨੂੰ ਵਖਰੀ ਬਣਾ ਦੇਂਦੇ। ਫੇਰ ਉਹ ਭੀ ਬੰਦ ਕੀਤੀ ਤੇ ਕਹਿੰਦੇ, ਜੋ ਚਾਹ ਚਾਹੇ ਜਿਥੋਂ ਮਿਲੇ ਓਥੇ ਚਲਾ ਜਾਵੇ। ਜਵਾਲਾ ਸਿੰਘ

ਕਰਮ ਸਿੰਘ ਜੀ ਹੰਤੀ ਮਰਦਾਨ ਵਾਲਿਆਂ ਦੇ ਮਿਲਣ ਵਾਲੇ ਸੀ। ਕਰਮ ਸਿੰਘ ਜੀ ਇਹ ਕੂਕੇ ਪੁਰਾਣੇ ਜਿਵੇਂ ਦੇ ਹੁੰਦੇ ਸੀ, ਉਸ ਨਮੂਨੇ ਦੇ ਹਨ। ਸੁਤੇ ਸਭ ਨਾਲ ਸ਼ਾਂਤੀ ਤੇ ਭਾਣੇ ਦੇ ਬਚਨ ਕਰਦੇ ਹਨ ਤੇ ਆਏ ਸਭ ਦੀ ਸਾਰੇ ਚਾਰੇ ਸਾਧੂ ਸੇਵਾ ਇਕ ਰਸ ਕਰਦੇ ਹਨ।

ਮਾਤਾ ਜੀਉਣ ਕੌਰ ਜੀ ਨੂੰ ਸਿੱਖ ਸਾਧ ਕਹਿੰਦੇ, ੯੭ ਭੀ ਤੇ ੯੮ਵਾਂ ਭੀ ਲੰਘ ਰਿਹਾ ਹੈ। ਹੁਣ ਆਪ ਦੀ ਤੇ ਗੁਰੂ ਜੀ ਦੀ ਕੀ ਰਜ਼ਾ ਏ। ਭਾਣਾ ਕਦੋਂ ਆਵੇਗਾ, ਤੇ ਸਾਡੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਮੰਗ ਕਦੋਂ ਪੂਰੀ ਹੋਵੇਗੀ। ਮਾਤਾ ਜੀ ਉਤਰ ਦੇਂਦੇ ਅਜੇ ਉਸ ਸਮੇਂ ਤੋਂ ਪਹਿਲਾਂ ਬਹੁਤ ਕੁਝ ਹੋਣਾ ਏ। ਤਿੰਨ ਬਚਨ ਤੇ ਜ਼ਰੂਰ ਹੋਣਗੇ। ਸਿੱਖ ਆਪੋ ਵਿਚ ਸ਼ਰਧਾ ਨਾਲ ਨਾ ਮਿਲਣ ਵੇਖਣਗੇ। ਤੇ ਗੁਰੂ ਘਰ ਨਾਲ ਵਿਦਣਗੇ। ਉਸ ਸਮੇਂ ਦਾ ਗੁਰੂ ਜਾਣੇ ਕੀ ਵਰਤਾਰਾ ਹੋਵੇਗਾ। ਸਿਖਾਂ ਕੋਲ ਏਧਰ ਟਿਬੀ, ਗੰਗਾ ਨਗਰ, ੫੮ ਆਰ-ਬੀ, ਜੌੜਕੀਂ, ਮਾਤਾ ਜੀ ਭੀ ਜਾਂਦੇ ਤੇ ਸਿੱਖ ਭੀ ਨੇਹਰ ਮਾਤਾ ਜੀ ਪਾਸ ਦੁਖ ਸੁਖ ਫੋਲਦੇ। ਤੇ ਗਊਆਂ ਲਈ ਤੂੜੀ ਕੜਵੀ ਭੇਜਦੇ।

ਸ੍ਰੀ ਅੰਮ੍ਰਿਤਸਰ ਅਕਾਲ ਤਖਤ ਵਾਲਿਆਂ ਜੋ ਦਸਮ ਗ੍ਰੰਥ ਦੇ ਅਖੰਡ ਪਾਠ ਕਰਵਾਏ ਸੀ ਤੇ ਸਰਕਾਰ ਪੱਖੀਆਂ ਚੀਫ ਖਾਲਸੀਆਂ, ਸਮਾਚਾਰੀਆਂ, ਲਾਲ ਗਜ਼ਟੀਆਂ ਵਿਰੋਧ ਕੀਤਾ ਸੀ ਤੇ ਅਕਾਲੀਆਂ ਭੀ ਸ਼੍ਰੋਮਣੀ ਕਮੇਟੀ ਵਲੋਂ ਮਤਾ ਪਾਸ ਉਨ੍ਹਾਂ ਦੇ ਮਤੇ ਦਾ ਹੀ ਕੀਤਾ। ਜੋ ਸ਼੍ਰੋਮਣੀ ਕਮੇਟੀ ਪਤਰਾ ਪਾਠ ਤੇ ਸਰਬ ਸੰਪ੍ਰਦਾਇ ਤੇ ਮਿਲਾਪ ਕਾਨਫ੍ਰੰਸਾਂ ਵਿਚ ਨਾਮਧਾਰੀਆਂ ਦੇ ਨਾਲ ਮਿਲਵਰਤਣ ਕਰਦੀ ਸੀ, ਸੋ ਭੀ ਇਸ ਵਾਰ ਸਰਕਾਰੀ ਲੋਕਾਂ ਦੇ ਝਾਸੇ ਵਿਚ ਫਸ ਫਟ ਗਈ। ਉਹ ਤੇ ਅਗੇ ਹੀ ਕਿਤੇ ਇਤਫਾਕ ਦੇ ਸੱਦੇ ਤੇ ਦੇਸ਼-ਸੇਵਾ ਦੇ ਹਿੱਤ ਦਾ ਸੁਭਾ ਨਾ ਰਖਦੇ ਸੀ। ਅੰਗਰੇਜ਼ ਦੇ ਪੱਖੀ ਸੀ, ਤੇ ਅਕਾਲੀ ਅੰਗਰੇਜ਼ਾਂ ਦੇ ਕਈ ਮੋਰਚਿਆਂ ਲਗਿਆਂ ਤੋਂ ਔਖੇ ਸੀ ਪਰ ਮਾਸਟਰ ਤਾਰਾ ਸਿੰਘ ਜਹੇ ਗੋਰਿਆਂ ਦੇ ਨਾਲ ਮਿਲ ਗਏ, ਇਸ ਸਮੇਂ। ਤੇ ਜਿਸ ਗੁਰੂ ਨੇ ਖਾਲਸਾ ਪੰਥ ਸਾਜਿਆ ਤੇ ਜਿਸ ਦੀ ਬਾਣੀ ਬਿਨਾ ਅੰਮ੍ਰਿਤ ਨਹੀਂ ਬਣ ਸਕਦਾ ਅਰਦਾਸਾ ਨਹੀਂ ਹੁੰਦਾ, ਉਸੇ ਵਲੋਂ ਮੁਨਕਰ ਹੋ ਗਏ ਜਾਣ, ਨਿਰਮਲ ਮਹਾਂ-ਮੰਡਲ ਦੇ ਸਕੱਤਰ ਵੈਦ ਸ਼ਾਸਤਰੀ ਤੇਜਾ ਸਿੰਘ ਦੀ ਪ੍ਰਧਾਨਗੀ ਵਿਚ ਅੰਮ੍ਰਿਤਸਰ ਡੇਰੇ ਮਹੰਤ ਹਰੀ ਸਿੰਘ ਦੇ ਗਲੀ ਬਾਗ ਵਾਲੀ ਵਿਚ ੧੫-੫-੧੯੪੨ ਈ: ਨੂੰ ਇਕੱਠ ਹੋਇਆ। ਇਸ ਇਕੱਠ ਵਿਚ ਨਾਮਧਾਰੀ, ਨਿਰਮਲੇ, ਨਿਹੰਗ, ਉਦਾਸੀ, ਸੇਵਾ ਪੰਥੀਏ, ਨਿਰੰਕਾਰੀ ਸਭ ਆਏ ਤੇ ਤਕਰੀਰਾਂ ਕੀਤੀਆਂ ਕਿ ਅਸੀਂ ਦੋਹਾਂ ਗ੍ਰੰਥ ਸਾਹਿਬਾਂ ਆਦਿ ਤੇ ਦਸਮ ਨੂੰ ਇਕੋ ਜਿਹਾ ਮੰਨਦੇ ਹਾਂ ਤੇ ਮੰਨਾਂਗੇ ਜੋ ਬਾਣੀ ਦਸਮ ਜੀ ਦੀ ਬਾਬੇ ਦੀਪ ਸਿੰਘ ਜੀ ਸ਼ਹੀਦ ਨੇ ਇਕੱਠੀ ਕੀਤੀ ਹੈ, ਤੇ ਮੱਸੇ ਦਾ ਸਿਰ ਵੱਢ ਲਿਆਉਣ ਦੀ ਸ਼ਰਤ ਦਾ ਪ੍ਰੀਛਾ ਪਏ ਦਸਮ ਜੀ ਦੀ ਪਰਵਾਨ ਹੋ ਚੁਕੀ ਹੈ, ਉਸ ਨਾਲੋਂ ਇਨ੍ਹਾਂ ਸਰਕਾਰੀ ਸਿੱਖਾਂ ਦੀ ਮੱਤ ਵਡੀ ਤੇ ਪਾਰਖੂ ਨਹੀਂ ਮੰਨੀ ਜਾ ਸਕਦੀ। ਇਹ ਤੇ ਅੰਗਰੇਜ਼ਾਂ ਦੀ ਦਲੀਲ ਹੈ ਕਿ ਨਾ ਦਸਮ ਜੀ ਦੀ ਬਾਣੀ ਸਿੰਘ ਪੜ੍ਹਨ ਤੇ ਨਾ ਜਵਾਂਮਰਦੀ ਤੇ ਸਿੰਘ ਧਰਮ ਦੀ ਸਪਿਰਟ ਜੋ ਉਸ ਵਿਚੋਂ ਮਿਲਦੀ ਏ, ਇਨ੍ਹਾਂ ਵਿਚ ਰਵ੍ਹੇ। ਅਕਾਲੀ ਭੀ ਹੁਣ ਅੰਗਰੇਜ਼ੀ ਸਿੱਖਾਂ ਦੀ ਚਾਲ ਵਿਚ ਆ ਗਏ ਹਨ ਪਰ ਅਸਾਂ ਆਪਣਾ ਧਰਮ ਰਖਣਾ ਤੇ ਨੇਮ ਨਿਭਾਉਣਾ ਹੈ, ਕਹਿ ਮਤੇ ਪਾਸ ਕੀਤੇ ਕਿ ਅਸੀਂ ਦੋਹਾਂ ਗੁਰਬਾਣੀ ਦੀਆਂ ਬੀੜਾਂ ਆਦਿ ਤੇ ਦਸਮ ਗ੍ਰੰਥ ਸਾਹਿਬ ਨੂੰ ਇਕੋ ਜਿਹਾ ਮੰਨਾਂਗੇ ਤੇ ਕਿਸੇ ਨੂੰ ਹੱਕ ਨਹੀਂ ਜੋ ਸਿੱਖ ਧਰਮ ਦਾ ਨਿਹਚਾ ਕਈ ਪ੍ਰੀਖਿਆਵਾਂ ਬਾਅਦ ਦਸਮ ਗ੍ਰੰਥ ਸਾਹਿਬ ਦੀ ਬਾਣੀ ਤੇ ਬਣ ਚੁਕਿਆ ਹੈ, ਉਸ ਨੂੰ ਉਲਟਾਵੇ।

ਜੋ ਐਸਾ ਕਹੇ ਕਰੇ ਅਸੀਂ ਉਸ ਨੂੰ ਅੰਗਰੇਜ਼ੀ ਖਾਲਸਾ ਹੀ ਸਮਝਾਂਗੇ। ਗੁਰੂ ਕਾ ਖਾਲਸਾ ਸੋ ਨਹੀਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਪਾਠਾਂ ਦੀ ਪੜਤਾਲ ਤੇ ਸਮੇਂ ਦੀ ਸੰਭਾਲ ਹਿਤ ੧੮ ਜੇਠ ਕਿਆਮਪੁਰ ਸੰਗਤ ਵਲੋਂ ਕੀਤੇ ਮੇਲੇ ਤੇ ਆਲਮ ਜੀ ਤੇ ਕਾਲੂ, ਸੋਹਣ, ਸੰਦਲ ਦੇ ਰਾਗੀ ਜਥੇ ਸਮੇਤ ਦਰਸ਼ਨ ਦਿੱਤੇ ਤੇ ਆਲਮ ਜੀ ਤੋਂ ਪਰਚਾਰ ਕਰਾਇਆ ਕਿ ਇਸ ਫੁਟ ਦੇ ਸਮੇਂ ਵਿਚ ਨਾਮਧਾਰੀਆਂ ਨੂੰ ਵਿਤਕਰੇ ਵਿਥ ਛਡ ਸਭ ਨਾਲ ਪ੍ਰੇਮ ਵਰਤਾਓ ਕਰਨਾ ਚਾਹੀਦਾ ਹੈ। ਨਾਮਧਾਰੀਆਂ ਨੂੰ ਗੁਰਮੁਖੀ ਬਾਣਾ ਸਫੈਦ ਤੇ ਸਿੱਧੀ ਦਸਤਾਰ ਚੂੜੀਦਾਰ ਪਜਾਮਾ ਸੁਥਣ ਰਖਣਾ ਚਾਹੀਦਾ ਹੈ। ਐਟਮ ਬੰਬਾਂ ਤੇ ਮਾਰੂ ਗੈਸਾਂ ਤੋਂ ਬਚਣ ਲਈ ਰੋਜ਼ ਦੇ ਭਜਨ ਬਾਣੀ ਦੇ ਨੇਮ ਤੋਂ ਵਧ ਘੰਟਾ ਨਾਮ ਸਿਮਰਨ ਜ਼ਰੂਰ ਕਰਨਾ ਚਾਹੀਦਾ ਹੈ। ਕਦੇ ਵੀ ਭਲਕ ਤੇ ਨਹੀਂ ਪਾਉਣਾ ਚਾਹੀਦਾ। ਕੀ ਪਤਾ ਹੈ ਭਲਕੇ ਮੈਂ ਹਾਂ ਕਿ ਨਹੀਂ। ਤੁਸੀਂ ਸਦਾ ਪੁਰਾਣੇ ਸਾਧਾਂ ਦੀ ਕਰਨੀ ਵਲ ਵੇਖ ਟੁਰੋ। ਉਹ ਮੇਲਿਆਂ ਦੇ ਦਿਨਾਂ ਜੋਗਾ ਪਹਿਲੋਂ ਆਪਣਾ ਰੋਜ਼ ਦਾ ਨੇਮ ਵਾਧੂ ਕਰ ਲੈਂਦੇ ਸੀ ਤੇ ਕਹਿੰਦੇ ਸੀ ਮੇਲਿਆਂ ਤੇ ਸਾਧਾਂ ਦੇ ਦਰਸ਼ਨ ਮੇਲੇ ਦਾ ਲਾਹ ਹੁੰਦਾ ਹੈ ਤੇ ਕਰਜ਼ ਲੈਣ ਵਾਂਗੂ ਨੇਮ ਕਲ ਤੇ ਪਾਉਣਾ ਠੀਕ ਨਹੀਂ ਤੇ ਗੁਰਵਾਰ ਇਕੱਠਾ ਹਰ ਨਗਰ ਦੀ ਸੰਗਤ ਲੰਗਰ ਕਰੇ ਤੇ ਛਕੇ ਵਰਤਾਏ। ਬਿਨਾ ਵਿਤਕਰੇ ਆਦਰ ਨਾਲ ਕਿਹਾ। ਸਤਿਗੁਰੂ ਜੀ ਗੁਜਰਾਂਵਾਲੇ ਭੀ ਆਸਾ ਦੀ ਵਾਰ ਦੇ ਭੋਗ ਬਾਅਦ ਇਹੋ ਚਾਰੇ ਉਪਦੇਸ਼ ਆਲਮ ਜੀ ਤੋਂ ਪ੍ਰਚਾਰ ਕਰਵਾ ਸੰਗਤ ਨੂੰ ਦਿੱਤੇ। ਪਾਠ ਜਿਸ ਨੂੰ ਮਿਲਿਆ ਹੈ, ਉਹ ਪੂਰਾ ਕਰੇ, ਸਭ ਨਾਲ ਸਨੇਹ ਦੀ ਵਰਤੋਂ ਕਰੇ। ਮਾਈ ਭਾਈ ਸਭ ਨਾਮਧਾਰੀ ਨੂੰ ਗੁਰਮੁਖੀ ਬਾਣਾ ਸਫੈਦ ਤੇ ਸਾਦਾ ਰਖਣਾ ਚਾਹੀਦਾ ਹੈ ਤੇ ਰੋਜ਼ ਦੇ ਹੋਰ ਭਜਨ-ਬਾਣੀ ਦੇ ਨੇਮ ਤੋਂ ਵਧ ਘੰਟਾ ਨਾਮ-ਸਿਮਰਨ ਜ਼ਰੂਰ ਕਰਨਾ ਚਾਹੀਦਾ ਹੈ। ਤੇ ਅਜ ਦਾ ਨੇਮ ਕਲ ਤੇ ਨਹੀਂ ਪਾਉਣਾ ਚਾਹੀਦਾ। ਤੇ ਗੁਰਵਾਰ ਲੰਗਰ ਇਕੱਠਾ ਹੋਵੇ।

ਸੇਖਮੀ ਸ਼ੇਖੂਪੁਰੇ ਦੇ ਜ਼ਿਲੇ ਦੀ ਬਹੁਤ ਸੰਗਤ ਸੁਣ ਆਈ। ਜਿਵੇਂ ਕਿਆਮਪੁਰ-ਤੇ ਗੁਜਰਾਂ ਵਾਲੇ ਚੁਫੇਰੇ ਦੇ ਨਗਰਾਂ ਤੋਂ ਆਈ ਸੀ। ਸਤਿਜੁਗ ਤੋਂ ਸਤਿਗੁਰੂ ਜੀ ਦਾ ਆਉਣਾ ਪੜ੍ਹ। ਸਤਿਗੁਰ ਜੀ ਸੁ ਚਾਰੇ ਹੀ ਉਪਦੇਸ਼ ਸੰਗਤ ਨੂੰ ਦ੍ਰਿੜ੍ਹਾਏ। ੨੧ ਜੇਠ ਮਾਈ ਈਸ਼ਰ ਕੋਰ ਨਮਿਤ ਅਖੰਡ ਪਾਠ ਦਾ ਭੋਗ ਪਿਆ। ਇਕ ਜੋੜੇ ਦਾ ਪੂਰੀ ਸਾਦਗੀ ਵਿਚ ਅਨੰਦ ਭੀ ਹੋਇਆ ਤੇ ਸਤਿਗੁਰੂ ਜੀ ਲਬੋਕੀ, ਮਲ੍ਹੀਂ, ਮਸਤਾਨੀ ਸਦਾ ਕੌਰ ਨੂੰ ਜਾ ਦਰਸ਼ਨ ਦਿੱਤੇ। ਮਸਤਾਨੀ ੨੫) ਰੁਪਏ ਤੇ ਬਸਤ੍ਰ ਮੱਥਾ ਟੇਕਿਆ ਤੇ ਕਿਹਾ, ਮੇਰਾ ਬੀਬਾ ਸਤਿਗੁਰੂ ਗਰੀਬਾਂ ਵਲ ਕਿਆ ਖਿਆਲ ਰਖਦਾ ਏ।

ਸਤਿਗੁਰੂ ਜੀ ਹਰ ਜ਼ਿਲੇ ਵਿਚ ਮੇਲਾ ਕਰ ਤੇ ਸਤਿਜੁਗ ਤੇ ਛਾਪ ਭੀ ਸਭ ਨਾਲ ਪ੍ਰੇਮ ਵਰਤਾਵ ਨਾਮ ਸਿਮਰਨ ਤੇ ਅਠੀਂ ਦਿਨੀਂ ਇਕੱਠਾ ਲੰਗਰ ਕਰ ਇਕ ਰਸ ਆਏ ਨੂੰ ਵਰਤਾਉਣ ਦਾ ਉਪਦੇਸ਼ ਦਿੱਤਾ ਤੇ ਕਿਹਾ, ਜਿਵੇਂ ਕੰਧਾਰਾ ਸਿੰਘ ਗੁਰੂ ਹਰੀ ਸਿੰਘ ਜੀ ਦੇ ਸੇਵਕ ਕਈ ਵਾਰੀ ਸਰਦਾਈ ਰਗੜੀ ਲੋੜਵੰਦਾਂ ਨੂੰ ਪਿਆ ਦਿੱਤੀ ਸੀ, ਤਿਵੇਂ ਅਰਦਾਸੇ ਕੀਤੇ ਦਾ ਫਲ ਤਦੇ ਹੈ, ਸਭ ਦਰ ਆਏ ਨੂੰ ਆਦਰ ਨਾਲ ਇਕ ਰਸ ਵਰਤੇ, ਨਹੀਂ ਤਾਂ ਠਾਕਰ ਪੂਜਾ ਵਾਂਗੂ ਰਵਾਜ ਹੀ ਪੂਰਾ ਕਰਨਾ ਹੈ। ਇਸ ਕੰਧਾਰਾ ਸਿੰਘ ਨੂੰ ਗੁਰੂ ਹਰੀ ਸਿੰਘ ਜੀ ਉਸ ਦਿਨ ਅਗੋਂ ਹੋ ਮਿਲ ਆ ਕਿਹਾ ਸੀ

ਮੈਨੂੰ ਸਹੀ ਰੂਪ ਵਿਚ ਲਖ ਸਰਦਾਈ ਅਜੋ ਛਕਾਈ ਆ। ਮਤੇ ਮੰਨੇ ਚਿਰ ਹੋ ਗਿਆ ਏ ਤੇ ਰਾਤ ਸੰਗਤ ਨੂੰ ਸਭ ਵਾਰਤਾ ਸੁਣਾ ਗੁਰੂ ਜੀ ਕਿਹਾ ਸੀ, ਇਸ ਇਕ ਕੰਧਾਰਾ ਸਿੰਘ ਦਾ ਦਰਸ਼ਨ ੫੦ ਸਿੱਖਾਂ ਦੇ ਦਰਸ਼ਨ ਸਮਾਨ ਹੈ। ਇਹ ਸੰਤ ਜੀ ਆਪਣੀ ਰਸਦ ਲਓ ਸੰਤ ਜੀ ਛਕੋ ਕਹਿ, ਛਕਾਂਦੇ ਸੀ। ਸਤਿਗੁਰੂ ਜੀ ਸਿੱਖਾਂ ਨੂੰ ਸਿਖਿਆ ਦਿਤੀ ਕਿ ਜਿਵੇਂ ਪਿਛਲੇ ਸਾਲ ਅੰਗਰੇਜ਼ਾਂ ਜਿਨਸ ਕਈਆਂ ਤੋਂ ਛਾਪੇ ਮਾਰ ਤੇ ਤੰਗ ਕਰ ਲਈ ਹੈ, ਜੋ ਸਿੱਖ ਉਗਰਾਹੀ ਕਰ ਮੇਲਾ ਵਿਚਦਾ ਏ, ਉਹ ਨਾ ਵਿਚੇ। ਜਿਨੀ ਪੁਜੇ, ਗਰੀਬ ਤੇ ਆਏ ਸਿੱਖ ਦੀ ਸੇਵਾ ਕਰ ਥੋੜ ਪੂਰੀ ਕਰ ਲਵੇ ਨਹੀਂ ਤਾਂ ਸਰਕਾਰ ਵਾਂਗੂ ਵੰਗਾਰ ਹੋ ਸਿੱਖਾਂ ਨੂੰ ਪੈਂਦੀ ਹੈ। ਵੇਖੋ ਅਸੀਂ ਬਦੇਸ਼ੀਆਂ ਅਧੀਨ ਬੇ-ਹਥਿਆਰੇ ਆਪੋ ਵਿਚ ਪਾਟ, ਘਾਟ ਖਾ ਰਹੇ ਹਾਂ। ਹਿੰਦੂ ਮੂਲ ਹਨ, ਹੋਰ ਮਜ਼ਹਬ ਟਾਹਣੇ ਹਨ ਤੇ ਅੰਗਰੇਜ਼ ਕੁਹਾੜਾ ਹਨ ਜੋ ਸਾਨੂੰ ਆਪੋ ਵਿਚ ਪਾੜ ਸਾਡੇ ਤੇ ਰਾਜ ਕਰਦੇ ਹਨ।

ਸਭ ਜੋਗ, ਸਤਿਗੁਰੂ ਜੀ ਕਹਿੰਦੇ, ਮਰਨ ਲਗੇ ਨੂੰ ਜਿਵੇਂ ਤਮੇਸਰ ਦੇ ਕੁਝ ਮਿੰਟ ਸੁਖਾਲਾ ਰਖ ਸਕੀਦਾ ਏ ਭਾਵੇਂ ਮੌਤ ਤੋਂ ਨਹੀਂ ਬਚਦਾ। ਤਿਵੇਂ ਜੇ ਤੁਸੀਂ ਆਪੋ ਵਿਚ ਮਿਲਾਪ ਰਖੋਗੇ ਤਾਂ ਦੁਖੀ ਘਟ ਹੋਵੋਗੇ। ਇਸ ਵੇਲੇ ਲੋੜ ਹੈ ਆਪੋ ਵਿਚ ਪਿਆਰ ਦੀ, ਨਹੀਂ ਤੇ ਵੇਖੋਗੇ, ਤੁਸੀਂ ਤੇ ਅਸੀਂ ਤਬਾਹੀ ਕਰਾ ਆਪੋ ਵਿਚ ਇਨ੍ਹਾਂ ਭਰਾਵਾਂ ਦੇ ਦਰਸ਼ਨ ਤੇ ਥਾਵਾਂ ਦੇ ਦਰਸ਼ਨ ਨਹੀਂ ਕਰ ਸਕਾਂਗੇ। ੧੨ ਹਾੜ ੧੯੯੯ ਦੇ ਸਤਿਜੁਗ ਤੇ ਛਪੇ ਅਖਰ ਪੰਨਾ ੨ ਸੁਭ ਉਪਦੇਸ਼ ਵਿਚੋਂ।

ਤਰਨ ਸਿੰਘ

ਏਨ੍ਹੀ ਦਿਨੀਂ ਗਾਂਧੀ ਜੀ ਕਿਹਾ ਜੋ ਅੰਗਰੇਜ਼ ਦੇ ਪੁਰਜ਼ੇ ਰਾਜੇ ਹਨ ਜਾਂ ਉਸ ਦੇ ਨਾਲ ਹੀ ਜਾਂ ਕੁਝ ਚਿਰ ਮਗਰੋਂ ਮੁਕ ਜਾਣਗੇ। ਹਿਟਲਰ ਜਰਮਨ ਦਾ ਰੂਸ ਨੂੰ ਧਸੀ ਜਾਂਦਾ ਸੀ ਤੇ ਲੋਕ ਕਹਿੰਦੇ ਸੀ ਜੋ ਕੂਕੇ ਕਹਿੰਦੇ ਹਨ, ਰੂਸ ਪੰਜਾਬੇ ਆਵੇਗਾ, ਉਹ ਤੇ ਆਪ ਹੀ ਖਤਮ ਹੋ ਚਲਿਆ ਹੈ। ਨਾਮਧਾਰੀ, ਨਿਰੰਕਾਰੀ, ਨਿਹੰਗਾਂ, ਨਿਰਮਲਿਆਂ, ਉਦਾਸੀਆਂ, ਅੱਡਣਸ਼ਾਹੀ ਸੇਵਾ ਪੰਥੀਆਂ, ਦੀਵਾਨਿਆਂ ਆਦਿ ਨੇ ਆਪਣੀਆਂ ਅਖਬਾਰਾਂ ਤੇ ਛਪਵਾਇਆ ਕਿ ਜੋ ਦਸਮ ਜੀ ਦੀ ਬਾਣੀ ਮੁਰਦਿਆਂ ਵਿਚ ਜਾਨ ਪਾਣੀ ਬੀਰ ਰਸੀ ਭਰੀ ਹੈ, ਉਹ ਅਸੀਂ ਸਰਕਾਰੀ ਲੋਕਾਂ ਕਹੇ ਕਦੀ ਪੜ੍ਹਨੋ ਪੂਜਣੋ ਨਹੀਂ ਰੁਕਾਂਗੇ। ਇਹ ਅੰਗਰੇਜ਼ ਦੀ ਚਾਲ ਏ ਕਿ ਮਤ ਸਿੱਖ ਪੰਥ ਵਿਚ ਕਿਸੇ ਵੇਲੇ ਭੀ ਬੀਰ ਰਸ ਜਾਗੇ ਤੇ ਕਾਂਗਰਸ ਨਾਲ ਰਲ ਸਾਡੇ ਵਲ ਮੂੰਹ ਮੋੜੇ। ਨਾਮਧਾਰੀਆਂ ਤੇ ਨਿਹੰਗਾਂ, ਨਿਰਮਲੇ ਪੰਥ ਨੇ ਦਸਮ ਗ੍ਰੰਥ ਦੇ ਪਾਠ ਕਰਨੇ ਭੀ ਜਤਨ ਕਰ ਅਰੰਭੇ ਤੇ ਸਰਕਾਰੀਆਂ ਪੜ੍ਹਨ ਛਡਿਆ ਛਾਪਣੇ ਭੀ ਥੰਮ੍ਹੇ। ਸਤਿਗੁਰੂ ਜੀ ਨਾਮਧਾਰੀ ਪੰਥ ਵਿਚ ਰਹਿੰਦੇ ਤੇ ਹੋਰ ਵਿਦਵਾਨਾਂ ਨੂੰ ਸਤਿਜੁਗ ਤੇ ਛਪਵਾ ਸੱਦਾ ਦਿੱਤਾ ਕਿ ਜੋ ਪਾਠੀ ਦਸਮ ਗ੍ਰੰਥ ਦਾ ਪਾਠ ਕਰ ਸਕਦਾ ਹੈ ਪਤਾ ਆਪਣਾ ਲਿਖ ਭੈਣੀ ਸਾਹਿਬ ਭੇਜੇ। ਜੇ ਆ ਸਕਦਾ ਹੈ ਤਾਂ ਆਵੇ, ਜੇ ਕੁਰਾਇਆ ਨਹੀਂ ਤਾਂ ਅਸੀਂ ਭੇਜਦੇ ਹਾਂ ਤੇ ਦਸਮ ਗ੍ਰੰਥ ਦੇ ਪਾਠ ਜਿੰਨੇ ਹੋ ਸਕਣ ਕਰਨੇ ਹਨ। ਆਲਮ ਜੀ, ਚਕ੍ਰਵਰਤੀ ਜੀ ਸਤਿਜੁਗ ਤੇ ਦਸਮ ਗੁਰਬਾਣੀ ਦਾ ਨਿਰਾਦਰ ਤੇ ਪੜ੍ਹਨ ਤੋਂ ਰੋਕ ਕਰਨ ਵਾਲਿਆਂ ਨੂੰ ਬਹੁਤ ਖੋਜ ਭਰਪੂਰ ਲੰਮੇ ਲੇਖ ਲਿਖ ਕੋਸਿਆ ਤੇ ਨਿਰੁਤਰ ਕਰ ਦਿੱਤਾ। ਕਿ ਦਸਮ ਗ੍ਰੰਥ ਬਿਨਾ ਸਿੱਖ ਪੰਥ ਪਾਸ ਹੈ ਕੀ। ਆਪਣੀ ਸਬੂਤੀ ਲਈ, ਤੇ ਜਗਤ ਨੂੰ ਦੱਸ ਦਿੱਤਾ ਕਿ ਦਸਮ ਜੀ ਦੀ ਬਾਣੀ ਵਲੋਂ ਮੁਨਕਰੀ ਅੰਗਰੇਜ਼ੀ ਦੇਣ ਹੈ ਤੇ ਅਕਾਲੀ ਭੀ ਮਾਸਟਰ ਤਾਰਾ ਸਿੰਘ ਜੀ ਜਿਹੇ ਆਗੂਆਂ ਦੇ ਕਹੇ ਉਕ ਖਾ ਰਹੇ ਉਲਟੇ ਰਾਹ ਜਾ

ਰਹੇ ਹਨ।

ਸਤਿਗੁਰੂ ਜੀ ਲਾਇਲਪੁਰ, ਸਰਗੋਧੇ, ਲਾਹੌਰ, ਅੰਮ੍ਰਿਤਸਰ ਜ਼ਿਲਿਆ ਵਿਚ ਉਨ੍ਹਾਂ ਚਾਰ ਉਚੇ ਉਪਦੇਸ਼ਾਂ ਨਾਲ ਪੰਜਵਾਂ ਦਸਮ ਗ੍ਰੰਥ ਸਾਹਿਬ ਦਾ ਪੜ੍ਹਨਾ ਭੀ ਸਿੱਖਾਂ ਨੂੰ ਕਿਹਾ ਤੇ ਸਤਿਜੁਗ ਤੇ ਛਪਵਾਇਆ ਕਿ ਸਿੱਖਾਂ ਕੋਲ ਜਿਤਨਾ ਘਿਓ ਘਰ ਦਾ ਬਣੇ ਪੂਰੇ ਮੁਲ ਭੈਣੀ ਸਾਹਿਬ ਦੇ ਮੇਲੇ ਜੋਗ ਸਾਡੇ ਲਈ ਸਾਂਭ ਰਖੇ, ਵੇਚੇ ਨਾ, ਲੋੜ ਹੋਵੇ ਰਕਮ ਪਹਿਲੋਂ ਮੰਗ ਲਵੋ, ਨਾਮ ਸਿਮਰਨ ਪ੍ਰੇਮ ਨਾਲ ਸਭ ਦੀ ਸੇਵਾ, ਸਿੱਧਾ ਦਸਤਾਰਾ, ਚੂੜੀਦਾਰ ਪਜਾਮਾ, ਸੌੜੇ ਗਲ ਤੇ ਲੰਮੀਆਂ ਬਾਹਾਂ ਵਾਲਾ ਕੁਰਤਾ ਪਹਿਰੇ। ਸਾਂਝਾ ਲੰਗਰ ਗੁਰਵਾਰ ਇਹ ਚਾਰੇ ਤੇ ਪੰਜਵਾਂ ਦਸਮ ਗੁਰਬਾਣੀ ਦਾ ਪਾਠ ਏਨ੍ਹੀ ਦਿਨੀਂ ਸਤਿਗੁਰੂ ਜੀ ਬਹੁਤੇ ਪਰਚਾਰੇ ਸੀ।

ਸਤਿਗੁਰੂ ਜੀ ਫਲੌਰ ਦਰਸ਼ਨ ਦਿੱਤੇ। ਸੰਤ ਦਸੌਂਧਾ ਸਿੰਘ ਜੀ ਨਗਰ ਵਾਲਿਆਂ ਚਰਨੀਂ ਸੀਸ ਧਰ ਦੱਸਿਆ, ਜੰਗ ਸਿੰਘ ਖਿਲਗੇ ਦਾ ਖੋਜੀ ਚੜ੍ਹ ਗਿਆ ਹੈ। ਸਤਿਗੁਰੂ ਜੀ ਹਉਕਾ ਭਰ ਬਚਨ ਕੀਤੇ ਕਿ ਜੰਗ ਸਿੰਘ ਚੰਗੇ ਦਿਲ ਤੇ ਗੁਣ ਵਾਲਾ ਸਿੱਖ ਸੀ ਤੇ ਕਿਹਾ, ਇਹ ਕਵੀ ਭੀ ਸੀ ਤੇ ਕਾਂਗਰਸ ਨਾਲ ਮਿਲ ਕੰਮ ਭੀ ਕਰਨ ਵਾਲਾ ਸੀ। ਤਿੱਖਾ ਪਾਠੀ ੩੫ ਮਿੰਟਾਂ ਵਿਚ ੫੦ ਪਤਰੇ ਕਰ ਲੈਂਦਾ ਸੀ। ਵਡੇ ਹਵਨ ਯਗ ਸਮੇਂ ਘੰਟੇ ਵਿਚ ੪੦ ਪਾਠ ਚੰਡੀ ਦੀ ਵਾਰ ਦੇ ਕਰਦਾ ਸੀ। ਭਾਵੇਂ ਕੱਦ ਛੋਟਾ ਪਰ ਸਰੂਪ ਗੋਰਾ, ਕੱਕਾ, ਤਿੱਖਾ ਪੁਖਤਾ ਤੇ ਸੋਹਣਾ ਸੀ, ਹਰ ਵਿਦਵਾਨ ਤੇ ਗੁਣੀ ਬਲਵਾਨ ਦੀ ਕੋਈ ਜਹਾਨ ਤੇ ਯਾਦ ਰਹਿਣੀ ਚਾਹੀਦੀ ਹੈ। ਕਿਉਂਕਿ ਬੀਤਿਆਂ ਦੀਆਂ ਲੀਹਾਂ ਆਈ ਪਨੀਰੀ ਨੂੰ ਤਿਆਰ ਕਰਦੀਆਂ ਹਨ ਤੇ ਕਿਹੋ ਨੇ ਦੁਨੀਆਂਦਾਰ ਦਾ ਅੱਗਾ ਤੇ ਸਾਧਾਂ ਤੇ ਗੁਣੀਆਂ ਦਾ ਪਿਛਾ ਹੋਵੇ ਤਾਂ ਹੀ ਸੰਸਾਰ ਤੇ ਆਏ ਦਾ ਸਵਾਦ ਏ। ਜਿਵੇਂ ਆਖਦੇ ਹਨ—

ਦੁਨੀਆਂਦਾਰ ਭਲਾ ਜਿਦਾ ਵਧੇ ਅੱਗਾ ਨੇਕਕਾਰ ਸਪੂਤ ਉਲਾਦ ਹੋਵੇ।
ਭਲਾ ਸਾਧ ਸੋਈ ਕੋਈ ਭਲੀ ਜਿਸ ਦੀ ਮੋਇਆਂ ਬਾਝ ਭੀ ਜਗ ਤੇ ਯਾਦ ਹੋਵੇ।

ਸਤਿਗੁਰੂ ਜੀ ਭੋਏਵਾਲੀ ਜ਼ਿਲਾ ਅੰਮ੍ਰਿਤਸਰ ਵਿਚ ਦਰਸ਼ਨ ਦਿੱਤੇ। ਰਾਗੀ ਹਰ ਜ਼ਿਲੇ ਵਿਚੋਂ ਲੈ ਲੈਂਦੇ ਸੀ ਤੇ ਆਲਮ ਜੀ ਨੂੰ ਇਸ ਸਮੇਂ ਸਾਥ ਰਖਦੇ। ਆਲਮ ਜੀ ਪਾਸੋਂ ਪਾਠਾਂ ਦੀ ਪੜਤਾਲ ਨਾਮ-ਸਿਮਰਨ ਘੰਟਾ, ਤੇ ਗੁਰਮੁਖੀ ਬਾਣੇ, ਸਭ ਨਾਲ ਸਨੇਹ ਵਰਤਾਓ, ਸਾਂਝੇ ਲੰਗਰ ਗੁਰਵਾਰ ਦਾ ਤੇ ਦਸਮ ਗ੍ਰੰਥ ਦੇ ਪਾਠ ਕਰਨ ਦਾ ਪਰਚਾਰ ਕਰਾਇਆ ਤੇ ਕਹਾਇਆ ਤੁਸਾਂ ਬੋਲ-ਕਬੋਲ ਸਭ ਦਾ ਸਹਿ ਸਭ ਦਾ ਭਲਾ ਲੋੜਨਾ ਹੈ। ਭੋਇ-ਵਾਲੀ ਦੇ ਸੋਧੀ ਸੰਤ ਜਵਾਲਾ ਸਿੰਘ ਜੀ ਨਾਲ ਵਸਾਖਾ ਸਿੰਘ ਔਖ ਰਖਦਾ ਸੀ। ਸੰਤ ਜੀ ਵਸਾਖਾ ਸਿੰਘ ਨਾਲ ਨਰਮਾਈ ਵਰਤ ਵੇਖੀ ਫੇਰ ਭੀ ਨਾ ਈਰਖਾ ਤੋਂ ਮੁੜਦਾ ਜਾਣ, ਸਤਿਗੁਰੂ ਜੀ ਅਗੇ ਅਰਜ਼ ਕੀਤੀ, ਸਤਿਗੁਰੂ ਜੀ ਵਸਾਖਾ ਸਿੰਘ ਨੂੰ ਨੇੜੇ ਸੱਦ ਕਿਹਾ, ਤੂੰ ਸੰਤਾਂ ਨਾਲ ਈਰਖਾ ਨਾ ਰਖ। ਸੋ ਕੁਝ ਨਾ ਬੋਲਿਆ। ਤਾਂ ਸਤਿਗੁਰੂ ਜੀ ਛੇ ਮਹੀਨੇ ਤਨਖਾਹ ਲਾਈ ਭੈਣੀ ਸਾਹਿਬ ਜਾ ਰਹਿਣ ਦੀ। ਵਸਾਖਾ ਸਿੰਘ ਸਤਿਬਚਨ ਕੀਤਾ ਤਾਂ ਸਤਿਗੁਰੂ ਜੀ ਕਿਹਾ, ਧੰਨ ਗੁਰੂ ਕੇ ਸਿੱਖ ਹਨ ਜੋ ਮਨ ਤੇ ਸਵਾਰ ਹੋ ਸਵਾਰ ਲੈਂਦੇ ਹਨ। ਮੈਂ ਆਪ ਅਸੂ ਦੇ ਮੇਲੇ ਤੇ ਇਨ੍ਹਾਂ ਸੰਤ ਜਵਾਲਾ ਸਿੰਘ ਜੀ ਤੇ ਸੰਤ ਵਸਾਖਾ ਸਿੰਘ ਜੀ ਨੂੰ ਜਫੀ ਪਾ ਮਿਲਦਿਆਂ ਤੇ ਦਿਲ ਦੀਆਂ ਕਰਦਿਆਂ ਦੇਖ ਇਹ ਵਾਰਤਾ ਪੁਛ ਤੇ ਸੁਣ ਲਿਖੀ ਹੈ।

ਭੋਇ ਵਾਲੀ ਦੇ ਗੰਡਾ ਸਿੰਘ ਜੀ ਗੁਰੂ ਹਰੀ ਸਿੰਘ ਜੀ ਦੇ ਸਰੂਪ ਦੀ ਬੜੀ ਪਰਤੀਤ ਵਾਲੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਮੀਰੀ ਠਾਠ ਦੇਖ ਦਿਲ ਵਿਚ ਆਈ ਕਿ ਨਾ ਇਹ ਉਨ੍ਹਾਂ ਵਾਂਗੂ ਨੀਵੀਂ ਪਾ ਓਨੀਂ ਮਾਲਾ ਫੇਰਦੇ ਹਨ ਨਾ ਬਿਰਧਾਂ ਨਾਲ ਓਨਾ ਪਿਆਰ ਹੀ ਕਰਦੇ ਹਨ। ਗੰਡਾ ਸਿੰਘ ਜੀ ਭਜਨ ਭੀ ਕਰਨ ਤੇ ਅਰਦਾਸਾ ਭੀ ਕਰਨ। ਹੇ ਸੱਚੇ ਪਾਤਿਸਾਹੋ, ਜੋ ਆਪ ਨੂੰ ਮਨਜ਼ੂਰ ਹੋਵੇ, ਮੈਨੂੰ ਸੋ ਸੋਝੀ ਮਿਲੇ। ਗੁਰੂ ਹਰੀ ਸਿੰਘ ਜੀ ਰਾਤ ਦਰਸ਼ਨ ਦੇ ਕਿਹਾ, ਸੰਤ ਜੀ ਹੁਣ ਪ੍ਰਤਾਪ ਸਿੰਘ ਨੂੰ ਮੰਨੋ ਤੇ ਪੂਜੋ। ਤੁਸਾਂ ਨਹੀਂ ਸੁਣਿਆ ਜਦੋਂ ਇਹ ਸੰਸਾਰ ਤੇ ਅਵਤਰਿਆ ਸੀ ਮੈਂ ਕਿਹਾ ਸੀ, ਇਹ ਪ੍ਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਹੋਵੇਗਾ ਤੇ ਘਰ ਦਾ ਮਾਲਿਕ ਆਇਆ ਹੈ। ਗੰਡਾ ਸਿੰਘ ਜੀ ਉਡੀਕਦੇ ਸੀ, ਕਦੋਂ ਸਤਿਗੁਰੂ ਜੀ ਸਾਡੇ ਨਗਰ ਆਉਣ ਤੇ ਮੈਂ ਭੁਲ ਬਖਸ਼ਾਵਾਂ। ਸੰਤ ਜੀ ਭੋਇਵਾਲੀ ਗਿਆਂ ਇਸ ਵਾਰ ਆਏ ਰੋਏ ਚਰਨੀਂ ਲਗੇ ਤੇ ਬੜਾ ਵੈਰਾਗ ਕਰਨ ਤੇ ਕਹਿਣ ਸਚੇ ਪਾਤਿਸ਼ਾਹ ਮੇਰੀ ਭੁਲ ਬਖਸ਼ੋ। ਸਤਿਗੁਰੂ ਜੀ ਕਿਹਾ, ਸੰਤ ਜੀ ਕੀ ਗਲ ਏ ? ਗੰਡਾ ਸਿੰਘ ਜੀ ਹੱਥ ਜੋੜ ਕਿਹਾ, ਮੈਂ ਐਵੇਂ ਰਹਿ ਚਲਿਆ ਸਾਂ। ਗੁਰੂ ਹਰੀ ਸਿੰਘ ਜੀ ਭੁਲੇਖਾ ਕੱਢ ਦਿੱਤਾ ਹੈ ਤੇ ਕਿਹਾ ਹੈ, ਇਹ ਬੜੇ ਪ੍ਰਤਾਪ ਵਾਲਾ ਘਰ ਦਾ ਮਾਲਿਕ ਆਇਆ ਹੈ। ਸਤਿਗੁਰੂ ਜੀ ਸੰਤ ਗੰਡਾ ਸਿੰਘ ਜੀ ਨਾਲ ਪਿਆਰ ਕਰ ਚੁਪ ਕਰਾਇਆ ਤੇ ਬਚਨ ਕੀਤਾ। ਸਤਿਗੁਰੂ ਜੀ ਜਿਸ ਨੂੰ ਆਪਣੇ ਵਲ ਲਾਣਾ ਹੁੰਦਾ ਹੈ ਐਸੀਆਂ ਹੀ ਬੁਝਾਰਤਾਂ ਦੇਂਦਾ ਏ, ਮੈਂ ਤੇ ਕੋਈ ਚੀਜ਼ ਨਹੀਂ।

ਸਤਿਗੁਰੂ ਜੀ ਵਲਟੋਹੇ ਦਰਸ਼ਨ ਦਿੱਤੇ। ਦੀਵਾਨ ਲਗਾ। ਸਮੇਂ ਦੀ ਲੋੜ, ਧਰਮ ਤੇ ਗੁਰਮਤ ਦਾ ਪਰਚਾਰ ਹੋਇਆ। ਅਰਦਾਸੇ ਬਾਅਦ ਗਹਿਣਾ ਸਿੰਘ ੨੫) ਭੇਟਾ ਧਰ ਹਥ ਜੋੜ ਖੜਾ ਤੇ ਕਿਹਾ, ਪਿਛਲੇ ਸਾਲ ਆਪ ਨੇ ਮੈਨੂੰ, ਸਿੱਖ ਹੋ ਸਿੱਖ ਤੇ ਪੰਚਾਇਤ ਵਿਚ ਮੁਕਦਮਾ ਕਰਨ ਕਰ ਤਨਖਾਹ ਲਾਈ ਸੀ ਤੇ ਕਿਹਾ ਸੀ, ਪਹਿਲੋਂ ਸੰਗਤ ਜੋੜ ਬਚਨ ਕਰਦੋਂ ਫਿਰ ਸੂਬੇ ਸਾਡੇ ਥਾਪੇ ਪਾਸ ਵਿਰਥਾ ਕਰਦੋਂ ਤੇ ਫੇਰ ਸਾਡੇ ਅਗੇ ਕਹਿੰਦੋਂ। ਕਚਹਿਰੀ ਕਿਉਂ ਗਿਆ। ਇਹ ਪੰਚਾਇਤ ਭੀ ਅੰਗਰੇਜ਼ੀ ਢੰਗ ਦੇ ਕਾਨੂੰਨ ਦੀ ਬਣੀ ਹੈ ਸਾਡਾ ਅੰਗਰੇਜ਼ ਦੀ ਅਦਾਲਤ ਨਾਲ ਨਾ-ਮਿਲਵਰਤਣ ਹੈ। ਮੈਂ ਬੇਪਰਵਾਹ ਰਿਹਾ, ਮੈਨੂੰ ਤਾਪ ਬਹੁਤ ਚੜ੍ਹਿਆ। ਮੈਂ ਅਰਜ਼ ਕੀਤੀ ਭੁਲ ਮਾਫ ਹੋਵੇ। ਰਾਤ ਸ਼ਹੀਦਾਂ ਮਾਰਿਆ ਤੇ ਕਿਹਾ, ਤੂੰ ਗੁਰੂ ਕੀ ਲਾਈ ਤਨਖਾਹ ਵਲੋਂ ਬੇਪਰਵਾਹ ਹੋ ਰਿਹਾ ਹੈਂ ਜਿਚਰ ਬਖਸ਼ਾਵੇਂ ਨਾ ਨਹੀਂ ਛਡਣਾ। ਮੈਂ ਤਨਖਾਹ ਭਰ ਬਖਸ਼ਾਉਣਾ ਮੰਨਿਆ ਤਾਂ ਤਕਲੀਫ ਹਟੀ। ਸਤਿਗੁਰੂ ਜੀ ਉਸ ਨੂੰ ਕਿਹਾ, ਏਦੂੰ ਅਗੇ ਐਸਾ ਨਹੀਂ ਕਰਨਾ ਤੇ ਬਚਨ ਕੀਤਾ ਭਲੇ ਪੁਰਸ਼ਾਂ ਨੂੰ ਐਸੀ ਸੋਝੀ ਆਉਂਦੀ ਹੈ ਤੇ ਗੁਰੂ ਜੀ ਇਹੋ ਜਿਹੇ ਭਿਆਨਕ ਫੁਰਨੇ ਦੇਂਦੇ ਹਨ। ਬੁਰਿਆਂ ਨੂੰ ਤੇ ਇਹ ਅਵਾਜ਼ੇ ਆਉਂਦੇ ਹੀ ਨਹੀਂ।

ਸਤਿਗੁਰੂ ਜੀ ਭਾਈਕੋਟ ਦਰਸ਼ਨ ਦਿੱਤੇ। ਸੰਤ ਚਤਰ ਸਿੰਘ ਜੀ ਵਡਾਣੇ ਵਾਲਿਆਂ ਅਰਜ਼ ਕੀਤੀ, ਮੇਰੇ ਲੜਕੇ ਤੇ ਏਥੋਂ ਦੇ ਵਰਿਆਮ ਸਿੰਘ ਦੀ ਲੜਕੀ ਦਾ ਅਨੰਦ ਅਸੀਂ ਆਪਦੇ ਹਜ਼ੂਰ ਕਰਨਾ ਚਾਹੁੰਦੇ ਹਾਂ। ਸਤਿਗੁਰੂ ਜੀ ਬਚਨ ਕੀਤਾ, ਲੜਕਾ ਲਿਆ ਸਕਦੇ ਹੋ, ਲੈ ਆਵੋ। ਚਤਰ ਸਿੰਘ ਜੀ ਅਗਲੇ ਰੋਜ਼ ਆਸਾ ਦੀ ਵਾਰ ਵਿਚ ਹੀ ਲੜਕਾ ਲੈ ਪੁਜੇ। ਸਤਿਗੁਰੂ ਜੀ ਅੰਮ੍ਰਿਤ ਛਕਵਾ ਜੋੜੇ ਓਸ ਦਾ ਅਰਦਾਸਾ ਕਰਾ ਕਿਹਾ, "ਅਸਾਂ ਅਗੋਂ ਐਸੀ ਕਾਰ ਤੋਰਨੀ ਹੈ ਤੇ ਆਪ ਤੋਂ ਮੁਢ ਬੱਧਾ ਹੈ ਕਿ ਸਿੱਖ ਹੁਕਮ ਕੀਤੇ ਤੇ ਸੋਚ ਨਾ ਕਰੇ, ਵਰਤੋਂ ਕਰੇ। ਸਤਿਗੁਰੂ ਜੀ ਸ਼ੇਖੂਪੁਰੇ ਜ਼ਿਲੇ

ਵਿਚ ਮੇਲਾ ਕਰ ਆਲਮ ਜੀ ਤੋਂ ਸ਼ਾਮ ਸੂਬਾ ਪਰਚਾਰ ਕਰਾ ਅਗਲੇ ਰੋਜ਼ ਸੱਦੋਵਾਲ ਜ਼ਿਲੇ ਲਾਇਲਪੁਰ ਵਿਚ ਬਾਬੇ ਸਾਉਣ ਸਿੰਘ ਵਲ ਦਰਸ਼ਨ ਦਿੱਤੇ। ਸਵੇਰੇ ਆਸਾ ਜੀ ਦੀ ਵਾਰ ਦੇ ਭੋਗ ਬਾਅਦ ਆਲਮ ਜੀ ਸਭ ਸੰਗਤ ਨੂੰ ਜੋ ਦੂਰ ਨੇੜਿਉਂ ਬਹੁਤ ਆਈ ਸੀ, ਬੜੇ ਪ੍ਰੇਮ ਤੇ ਅਸਰ ਭਰੇ ਸ਼ਬਦਾਂ ਵਿਚ ਪਰਚਾਰ ਕੀਤਾ ਕਿ ਇਸ ਸਮੇਂ ਸਿੱਖ, ਹਿੰਦੂ, ਮੁਸਲਮਾਨਾਂ ਨੂੰ ਆਪੋ ਵਿਚ ਬੜੇ ਸਲੂਕ ਦੀ ਲੋੜ ਏ। ਨਾਮਧਾਰੀਆਂ ਨੂੰ ਸਭ ਦਾ ਬੋਲ ਕਬੋਲ ਸਹਿ ਕੇ ਭੀ ਹਿਤ ਕਰਨਾ ਚਾਹੀਦਾ ਹੈ ਜਿਸ ਦਾ ਮੁਢ ਸਤਿਗੁਰੂ ਰਾਮ ਸਿੰਘ ਜੀ ਇਹ ਹੁਕਮ ਦੇ ਲੰਗਰ ਸਮੇਂ ਤੁਹਾਡੇ ਦਰ ਤੇ ਭਾਵੇਂ ਕਸਾਈ ਤੇ ਨਿੰਦਕ ਭੀ ਆਵੇ, ਤੁਸੀਂ ਉਸ ਦੀ ਆਦਰ ਨਾਲ ਸੇਵਾ ਕਰੋ, ਉਸ ਨੂੰ ਆਪਣੀ ਕਮਾਈ ਦਾ ਫਲ, ਤੁਹਾਨੂੰ ਸੇਵਾ ਦਾ ਫਲ। ਬਾਅਦ ਸਤਿਗੁਰੂ ਜੀ ੩੫ ਚੱਕ ਨੂੰ ਤੁਰੇ, ਕੇਹਰ ਸਿੰਘ ਮਲੂਵਾਲ ਕੋਲ ਮਘਰ ਸਿੰਘ ਮਹਿਰਾ ਦੁਖੀ ਹੋ ਰੁੰਨਾ ਤੇ ਕਿਹਾ, ਮੈਨੂੰ ਕੋਹੜ ਹੋਏ ਤੋਂ ਕੋਈ ਬਚਾਵੇ। ਕੇਹਰ ਸਿੰਘ ਕਿਹਾ ਸਤਿਗੁਰੂ ਜੀ ਅਗੇ ਅਰਜ਼ ਕਰ। ਮਘਰ ਸਿੰਘ ਕਾਰ ਦੇ ਰਸਤੇ ਵਿਚ ਲੇਟ ਗਿਆ। ਸਤਿਗੁਰੂ ਜੀ ਕਾਰ ਰੋਕ ਦੁਖ ਪੁਛਿਆ ਤੇ ਹੁਕਮ ਕੀਤਾ, ਤੂੰ ਸੰਗਤ ਨੂੰ ਘਰ ਸੱਦ ਵਰਨੀ ਕਰਾ ਤੇ ਅਰਦਾਸਾ ਕਰਾ, ਮਘਰ ਸਿੰਘ ਘਰ ਚਰਨ ਪਾਉਣ ਦੀ ਅਰਜ਼ ਕੀਤੀ ਤਾਂ ਤੁਰਤ ਜਾ ਉਸ ਦੇ ਘਰ ਚਰਨ ਪਾਏ। ਅਰਦਾਸੇ ਤੇ ਵਰਨੀ ਬਾਅਦ ਦੂਜੇ ਤੀਜੇ ਦਿਨ ਖਰੀਂਡ ਜ਼ਖਮਾਂ ਦੇ ਝੜ ਗਏ। ਹੁਣ ਇਹ ਮਘਰ ਸਿੰਘ ਰੋਪੜ ਰਹਿੰਦਾ ਹੈ ਤੇ ਅਰੋਗ ਹੈ ਬਿਰਧ।

ਸਤਿਗੁਰੂ ਜੀ ਜਗਦੇਈਂ ਦਰਸ਼ਨ ਦਿੱਤੇ। ਸਤਿਗੁਰੂ ਜੀ ਦੇ ਹਜ਼ੂਰ ਸੰਗਤ ਇਕ ਲੰਗਰ ਕਰਨ ਦਾ ਹਰ ਗੁਰਵਾਰ ਨੇਮ ਕੀਤਾ। ਤੇ ਦੱਸਿਆ, ਕਿ ਮਹਿਰਾ ਸਿੰਘ ਮਸਤਾਨਾ ਪਨਵਾਂ ਦਾ ਜਿਸ ਦੀ ਧੀ ਏਥੇ ਵਿਆਹੀ ਹੈ, ਘੁੰਗਰੂ ਬੰਨ੍ਹ ਰਾਤ ਦਿਨ ਸ਼ਬਦ ਪੜ੍ਹਦਾ ਰਹਿੰਦਾ ਹੈ। ਉਸ ਦਾ ਇਕੋ ਪੁਤਰ ਏਥੇ ਭੈਣ ਕੋਲ ਆਇਆ ਚੜ੍ਹ ਗਿਆ। ਮਸਤਾਨੇ ਉਸੇ ਤਰ੍ਹਾਂ ਸਬਦ ਪੜ੍ਹਦੇ ਨ੍ਰਿਤ ਕਰਦੇ ਖਿੜੇ ਮਥੇ ਸਸਕਾਰ ਕੀਤਾ ਹੈ। ਸਤਿਗੁਰੂ ਜੀ ਸੁਣ ਬਚਨ ਕੀਤਾ, ਐਸੇ ਇਕ ਰਸੀ ਸ਼ਬਦ ਦੇ ਸਵਾਦ ਵਾਲੇ ਤੇ ਰਾਮ ਰਜ਼ਾ ਨੂੰ ਮੰਨਣ ਵਾਲੇ ਵਿਰਲੇ ਹੀ ਹੁੰਦੇ ਹਨ।

ਏਨ੍ਹੀ ਦਿਨੀਂ ਅੰਗਰੇਜ਼ਾਂ ਵਲੋਂ ਕਈ ਥਾਈਂ ਅਥਰੂ ਗੈਸ ਲਾਠੀ ਤੇ ਗੋਲੀ ਰਈਅਤ ਤੇ ਵਰਤੇ। ਬੰਬਈ ਵਿਚ ਹੀ ਬਾਰੀਂ ਥਾਈਂ ਗੋਲੀ ਚਲੀ। ਪੰਜ ਮਰੇ, ੨੦ ਫਟੜ ਹੋਏ। ਲੋਕਾਂ ਇੱਟਾਂ, ਪੱਥਰ ਪੁਲਸ ਨੂੰ ਮਾਰੇ ਤੇ ਸਰਕਾਰ ਕਰਫੂ ਲਾਇਆ। ਪੂਨੇ ਭੀ ਗੋਲੀ ਚਲੀ। ਲਾਹੌਰ ਭੀ ਚਲੀ। ਸ਼ਰਦੂਲ ਸਿੰਘ ਕਵੀਸ਼ਰ ਨੂੰ ਪੁਲਸ ਫੜਿਆ। ਬੰਬਈ ਬਿਰਲਾ ਹਾਊਸ ਵਿਚ ਪੁਲਸ ਛਾਪਾ ਮਾਰ ਕਾਂਗਰਸ ਦੇ ਮੈਂਬਰ ਤੇ ਕਾਗਜ਼ ਫੜੇ। ਤੇ ਪੂਨੇ ਵਲ ਲੈ ਗਏ। ਗਾਂਧੀ ਜੀ ਨੂੰ ਕਾਰ ਤੇ ਕਈਆਂ ਸਰੋਜਨੀ ਨਾਈਡੋ ਮਹਾਂਦੇਵ ਡਿਸਾਈ, ਮਿਸ ਮੀਰਾ ਭੈਣ ਆਦਿ ਨੂੰ ਪੂਨਿਓਂ ਪਰੇ ਆਗਾ ਖਾਨ ਦੇ ਮਹਿਲ ਵਿਚ ਰਖਿਆ। ਹੋਰ ਚਾਲੀ ਲੀਡਰਾਂ ਨੂੰ ਸਰਵਦ ਜੇਲ੍ਹ ਵਿਚ ਜਾ ਦਿੱਤਾ। ਵਿਚ ਕਈ ਦੇਵੀਆਂ ਭੀ ਸੀ। ਮੌਲਾਨਾ ਆਜ਼ਾਦ, ਪਟੇਲ ਤੇ ਨਹਿਰੂ ਨੂੰ ਕਿਤੇ ਦੂਰ ਲੈ ਗਏ। ੯ ਅਗਸਤ ਨੂੰ ਪੁਲਸ ਨੇ ਅਲਾਹਾਬਾਦ ਆਲ-ਇੰਡੀਆ ਕਾਂਗਰਸ ਦੇ ਦਫਤਰ ਨੂੰ ਜੰਦਰਾ ਮਾਰ ਲਿਆ। ਹੀਰਾ ਸਿੰਘ ਦਰਦ, ਓਮ ਪ੍ਰਕਾਸ਼, ਹੇਮ ਰਾਜ ਭੀ ਫੜ ਲਏ। ਅੰਮ੍ਰਿਤਸਰੋਂ ਭੀ ਕਾਂਗਰਸ ਦੇ ਮੁਖੀ ਫੜੇ ਅਗਸਤ ਵਿਚ ਹੀ। ਜਿਵੇਂ ਮੈਂ ਇਹ ਸਾਉਣ ਦੇ ਸਮੇਂ ਦਾ ਵਰਤਾਰਾ ਅੰਗਰੇਜ਼ਾਂ ਵਲੋਂ ਉਕ ਨਾਲ ਅਗਦੀਂ ਲਿਖ ਦਿੱਤਾ ਹੈ। ਤੇ ਹੈ ਸੁੱਚਾ। ਤਿਵੇਂ ਮੈਥੋਂ ਸਮੇਂ ਦਾ ਤੇ ਅਵੱਸ਼ ਅਗਾ ਪਿਛਾ ਭਾਵੇਂ

ਹੋਵੇ, ਮੈਂ ਮਨਘੜਤ ਤੇ ਈਰਖਾ ਨਾਲ ਕੁਝ ਨਹੀਂ ਲਿਖਦਾ। (ਤਰਨ ਸਿੰਘ)

ਸਤਿਗੁਰੂ ਪ੍ਰਤਾਪ ਸਿੰਘ ਜੀ ਢੋਟੀਂ ਜ਼ਿਲਾ ਲਾਇਲਪੁਰ ਸੰਤ ਮੰਗਲ ਸਿੰਘ ਜੀ ਵਲ ਉਤਾਰਾ ਕੀਤਾ। ਸੰਤ ਜੀ ਅਗਦੀਂ ਆ ਪੀਪਾ ਵਜਾ ਸਾਰੇ ਨਗਰ ਵਿਚ ਅਵਾਜ਼ਾ ਦਿੱਤਾ ਤੇ ਆਪਣੀ ਖੂਹੀ ਤੋਂ ਪੀਪੇ ਭਰ ਜਲ ਬਜ਼ਾਰਾਂ, ਵਿਹੜੇ ਵਿਚ ਤਰੌਂਕ ਦਿੱਤਾ ਹੋਇਆ ਸੀ। ਸਾਰੇ ਨਗਰ ਦੇ, ਦਵਾਲੇ ਦੇ ਪਿੰਡਾਂ ਦੀ ਸੰਗਤ ਤੇ ਮਹੰਤ ਲਛਮਣ ਦਾਸ ਜੀ ਨਿਰਮਲੇ ਪੰਚਾਇਤੀ ਅਖਾੜੇ ਵਾਲੇ ਸਮੇਤ ਸਾਧੂਆਂ ਦੇ ਜੋ ਕਈ ਦਿਨਾਂ ਦੇ ਗਡੇ, ਘੋੜੇ, ਹਾਥੀਆਂ ਸਮੇਤ ਢੋਟੀਂ ਉਤਰੇ ਹੋਏ ਸੀ, ਆਏ ਚਰਨੀਂ ਲਗੇ ਤੇ ਮਹੰਤ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਜਿੰਨੇ ਦਿਨ ਆਪ ਰਹੋਗੇ, ਆਪ ਦੀ ਰਜ਼ਾ ਤੇ ਸੰਗਤ ਵਿਚ ਘੁਲ ਮਿਲ ਕੇ ਰਵ੍ਹਾਂਗੇ। ਤੇ ਆਪ ਦੀ ਮਰਯਾਦਾ ਵਿਚ ਚਲਾਂਗੇ। ਰੋਜ਼ ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗਦੀ, ਦੋ ਵਜੇ ਤੋਂ ਚਾਰ ਪੰਜ ਵਜੇ ਤਕ ਵਿਚਾਰ ਸਾਗਰ ਦੀ ਕਥਾ ਹੁੰਦੀ। ਬਾਅਦ ਲਾਭ ਸਿੰਘ ਜੀ ਸਤਲਾਣੀ ਵਾਲਿਆਂ ਦਾ ਦੀਵਾਨ ਲਗਦਾ, ਘੰਟਾ ਨਾਮ-ਸਿਮਰਨ ਹੁੰਦਾ, ਸਭ ਮਿਲ ਬੈਠ ਕੀਰਤਨ ਕਥਾ ਨਾਮ-ਸਿਮਰਨ ਕਰਦੇ ਤੇ ੧੨ ਪਾਤਸ਼ਾਹੀਆਂ ਦਾ ਅਰਦਾਸਾ ਸਨੇਹ ਨਾਲ ਕਰਦੇ ਸੁਣਦੇ। ਸਵੇਰ ਦੇ, ਤੇ ਪਿਛਲੇ ਪਹਿਰ ਦੇ ਦੀਵਾਨ ਤੋਂ ਬਾਅਦ ਕਥਾ ਦੇ ਵਿਚ ਇਹ ਨਿਰਮਲੇ ਸਾਧੂ ਤੇ ਮਹੰਤ ਵਿਦਵਾਨ ਸਤਿਗੁਰੂ ਜੀ ਨਾਲ ਹਵਨ ਸੁਚ ਮਰਯਾਦਾ ਅਖੰਡ ਪਾਠ ਤੇ ਅਨੰਦ ਮਰਯਾਦਾ ਤੇ ਵਾਰਤਾਲਾਪ ਭੀ ਕਰਦੇ। ਤੇ ਸਤਿਗੁਰੂ ਜੀ ਕਹੇ ਤੇ ਮੰਨ ਹੀ ਸੀਸ ਨਿਵਾ ਬੈਠਦੇ। ਬੋਲਦੇ ਬੁਲਾਉਂਦੇ। ਦੋਵਾਂ ਮੰਡਲੀਆਂ ਵਾਲੇ। ਸਤਿਗੁਰੂ ਜੀ ਕਹਿੰਦੇ, ਗੁਰੂ ਘਰ ਦੀ ਵਿਦਿਆ ਤੇ ਸਾਰੀ ਹੀ ਨਿਰਮਲੇ ਮਹਾਤਮਾ ਸਾਂਭ ਰਖੀ ਹੈ। ਤੇ ਇਹ ਮਹੰਤ ਜੀ ਤੇ ਹੋਰ ਸਾਧੂ ਲਾਭ ਸਿੰਘ ਜੀ ਤੇ ਮਹੰਤ ਲਛਮਣ ਦਾਸ ਜੀ ਦਸਮ ਜੀ ਦੇ ਲਿਖੇ ਗੋਬਿੰਦ ਨਾਮੇ ਦੀਆਂ ਤੁਕਾਂ :

ਕਲਿਜੁਗ ਮੇ ਸਤਿਜੁਗ ਵਰਤਾਊਂ, ਤਬੇ ੧੨ਵਾਂ ਬੱਪ ਕਹਾਊਂ।<br>
ਰਾਮ ਸਿੰਘ ਹੋਇ ਮੇਰੋ ਨਾਮਾ, ਬਾਢੀ ਸੁਤ ਭੈਣੀ ਕੋ ਧਾਮਾ।

ਆਦਿ ਸੁਣਾ ਕਹਿੰਦੇ, ਸ੍ਰੀ ਗੁਰੂ ਨਾਨਕ ਦੇਵ ਤੇ ਦਸਮ ਜੀ ਤਕ ਦੀ ਗੁਰਗੱਦੀ ਦੀ ਸਾਖਿਆਤ ਰਸਮ ਤੇ ਪਰੰਪਰਾ ਗੁਰਬਾਣੀ ਨਾਲ ਮਿਲਦੀ ਨਾਮਧਾਰੀਆ ਸਾਂਭ ਰਖੀ ਹੋਈ ਹੈ ਜਿਸ ਤੋਂ ਬੀਤਿਆ ਸਮਾਂ ਮੂਰਤੀਮਾਨ ਹੋਇਆ ਹੈ ਪ੍ਰਤੱਖ ਦਿਸਦਾ ਹੈ ਕਿ ਗੁਰੂ ਜੀ ਦੇ ਦੀਵਾਨ ਤੇ ਦਰਸ਼ਨ ਦੀ ਐਸੀ ਸੋਭਾ "ਅਜੈ ਚਵਰ ਸਿਰ ਢੂਲੈ" ਵਾਲੀ ਸ਼ਬ ਸੀ ਜੋ ਅਬ ਭੀ 'ਸਦ ਪੀੜੀ ਗੁਰੂ ਚਲੰਦੀ' ਵਾਲੀ ਹੈ। ਨਿਰਮਲੇ ਆਰਤੀ ਉਤਾਰਦੇ, ਨਰਸਿੰਘੇ ਤੇ ਘੜਿਆਲ ਵਜਦੇ ਸੀ। ਨਿਰਮਲਿਆਂ ਦਾ ਡੇਰਾ ਪਿੰਡ ਦੇ ਵਿਚ ਸੀ ਮੁਸਾਫਰ ਖਾਨੇ, ਤੇ ਸਤਲਾਣੀ ਵਾਲਿਆਂ ਦਾ ਪਿੰਡੋਂ ਪਹਾੜ ਵਲ ਸੀ. ੧੫-੧੮ ਦਿਨ ਰਹੇ, ਸਤਿਗੁਰੂ ਜੀ ਉਨ੍ਹਾਂ ਨੂੰ ਸਿਰੋਪਾਓ ਦਿਤਾ, ਉਨ੍ਹਾਂ ਸਤਿਗੁਰੂ ਜੀ ਅਗੇ ਭੇਟਾ ਧਰ ਮਥੇ ਟੇਕੇ। ਸਤਿਗੁਰੂ ਜੀ ਸਰਗੋਧੇ ਨੂੰ ਪਧਾਰੇ। ਸਤਲਾਣੀ ਵਾਲੇ ੨੭ ਚੱਕ ਨੂੰ, ਲਛਮਣ ਦਾਸ ਜੀ ਖਿਆਲੇ ਨੂੰ ਇਹ ਵਾਰਤਾ ਗੁਰਬਖਸ਼ ਸਿੰਘ, ਲਾਭ ਸਿੰਘ ਪੀਰ ਦੇ ਪੁਤਰ ਦੱਸੀ ਹੈ ਜੋ ਹੁਣ ਸੰਤ ਨਗਰ ਰਹਿੰਦਾ ਹੈ।

ਸਤਿਗੁਰੂ ਜੀ ਭੈਣੀ ਸਾਹਿਬੋਂ ਪਹਿਲੀ ਸਉਣ ਹਜ਼ੂਰੀ ਜਥੇ ਸਮੇਤ ਕਾਰ ਤੇ ਖਿਰਾਜ ਆਏ। ਮਾਤਾ ਜੀ ਦਾ ਭਤੀਜਾ ਦਿਆਲ ਸਿੰਘ ਜੋ ੬੦ ਬਰਸ਼ਾਂ ਦੀ ਉਮਰ ਦਾ ਨੌਹਰ ਹੀ ਮਾਤਾ

ਜੀ ਪਾਸ ਚੜ੍ਹਿਆ ਸੀ, ਉਸ ਦਾ ਭੋਗ ਸੀ। ਮਹਾਰਾਜ ਨਿਹਾਲ ਸਿੰਘ ਜੀ ਮਾਤਾ ਜੀਉਣ ਕੌਰ ਜੀ ਤੇ ਹੋਰ ਸਨਬੰਧੀ ਭੀ ਆਏ ਹੋਏ ਸੀ। ਬਹੁਤ ਸਾਧ ਸੰਗਤ ਜੁੜੀ ਸੀ। ਸਲੋਕ ਤੇ ਸੱਦ ਪੜ੍ਹ ਪਾਠ ਦਾ ਭੋਗ ਪੈਣ ਬਾਅਦ ਕਾਰ ਤੇ ਸਰਸੇ ਵਲੋਂ ਹੋ ਓਟੂ ਤੋਂ ਨਹਿਰ ਤੇ ਜਾਂਦੇ ਸਮੇਂ ਚੰਚਾਲ ਕੋਟਲੀ ਜਗ ਮਲੇਰੇ, ਅਲੀਪੁਰ ਲਾਗੇ ਕਾਰ ਖਲ੍ਹਾਰ ਕਿਹਾ, ਇਹ ਜ਼ਮੀਨ ਕਦੀ ਬੜਾ ਕਦਰ ਪਾਉਣ ਵਾਲੀ ਏ ਟਿਬੀ ਸੰਤ ਆਲਾ ਸਿੰਘ ਜੀ ਤੇ ਹੋਰ ਬਹੁਤ ਸੰਗਤ ਉਡੀਕ ਵਿਚ ਖਲੀ ਸੀ ਜਿਵੇਂ ਗਰਮੀ ਤੇ ਔੜ ਆਮ ਸੀ, ਤਿਵੇਂ ਦਰਸ਼ਨਾਂ ਦੀ ਥੋੜ ਲੋੜ ਲਗੀ ਹੋਈ ਸੀ। ਸਤਿਗੁਰੂ ਜੀ ਦੇ ਟਿਬੀ ਆਉਣ ਸਾਰ ਬੱਦਲ ਹੋਏ। ਅਗਲੇ ਰੋਜ਼ ਮਹਾਂ-ਭਾਰਤ ਦੀ ਕਥਾ ਸਮੇਂ ਬੂੰਦਾਂ ਸ਼ੁਰੂ ਹੋਈਆਂ ਤੇ ੩ ਸਉਣ ਆਸਾ ਦੀ ਵਾਰ ਦੇ ਨਾਲ ਹੀ ਬਾਰਸ਼ ਹੋਈ। ਜਿਵੇਂ ਮਨਾਂ ਨੂੰ ਠੰਡ ਮਿਲੀ ਸੀ, ਤਨਾਂ ਨੂੰ ਭੀ ਤਪ ਤੋਂ ਆਰਾਮ ਹੋਇਆ।

ਸਤਿਗੁਰੂ ਜੀ ਨੌਹਰ ਦਰਸ਼ਨ ਦਿੱਤੇ। ਦਸਮ ਜੀ ਦੇ ਕਬੂਤਰਸਰ ਗੁਰਦੁਆਰੇ ਨੋਹਰ ਮਾਤਾ ਜੀ ਮੇਲਾ ਉਨ੍ਹਾਂ ਦਿਆਲ ਸਿੰਘ ਜੀ ਹੋਰਾਂ ਨਮਿਤ ਹੀ ਅਰੰਭਿਆ ਸੀ ਜਿਵੇਂ ਥਰਾਜ ਉਨ੍ਹਾਂ ਦੇ ਸਪੁਤਰ ਚੰਨਣ ਸਿੰਘ ਜੀ ਨੇ ਕੀਤਾ ਸੀ। ਬਹੁਤ ਸੰਗਤ ਜਿਵੇਂ ਸਵਾਗਤ ਲਈ ਸਟੇਸ਼ਨ ਤੇ ਗਈ ਸੀ, ਤਿਵੇਂ ਦੀਵਾਨ ਵਿਚ ਵੀ ਰੌਣਕ ਹੋਈ। ਚਾਰ ਸਉਣ ਸਵੇਰੇ ਸਤਿਗੁਰੂ ਜੀ ਤੇ ਸੰਗਤ ਰਲ ਆਸਾ ਦੀ ਵਾਰ ਦਾ ਕੀਰਤਨ ਕੀਤਾ। ਪਿਛਲੇ ਪਹਿਰ ਭੀ ਦੀਵਾਨ ਹਜ਼ੂਰਾ ਸਿੰਘ ਪਦੌਣ ਵਾਲਿਆਂ ਕੀਤਾ ਤੇ ਭੋਗ ਗ੍ਰੰਥ ਸਾਹਿਬ ਤੇ ਮੇਲੇ ਦਾ ਪਾਇ ਸਤਿਗੁਰੂ ਜੀ ਡੱਬ ਵਾਲੀ, ਅਬਲਖ੍ਹਾਣੇ ਮੁਕਤਸਰ ਆਦਿ ਦਰਸ਼ਨ ਤੇ ਉਪਦੇਸ਼ ਸਮੇਂ ਅਨੁਸਾਰ ਸਭ ਨਾਲ ਪਿਆਰ ਤੇ ਗੁਰਵਾਰ ਇਕੱਠੇ ਲੰਗਰ ਤੇ ਗੁਰਮੁਖੀ ਬਾਣੇ, ਘੰਟਾ ਨਾਮ-ਸਿਮਰਨ ਤੇ ਰਹਿੰਦੇ ਪਾਠ ਪੂਰੇ ਕਰਨ ਦਾ ਦੇਂਦੇ। ੬ ਸਉਣ ਸਤਿਗੁਰੂ ਜੀ ਸ੍ਰੀ ਭੈਣੀ ਸਾਹਿਬ ਆਏ।

ਮੈਂ ਏਨ੍ਹੀ ਦਿਨੀਂ ਭੈਣੀ ਸਾਹਿਬ ਹੀ ਰਹਿੰਦਾ ਸਾਂ। ਸਤਿਗੁਰੂ ਜੀ ਤੋਂ ਅੰਮ੍ਰਿਤ ਕਥਾ ਵਿਚ ਸੁਣੇ ਤੇ ਕਈ ਪੁਛ ਬਚਨ ਲਿਖਦਾ ਸਾਂ ਤੇ ਨਾਲੋਂ ਨਾਲ ਵਰਤੇ ਸਮੇਂ ਦਾ ਹਾਲ ਭੀ ਲਿਖਦਾ ਸਾਂ ਜਿਵੇਂ ਹੁਣ ਭੀ ਲਿਖਦਾ ਹਾਂ। ਸਤਿਗੁਰੂ ਜੀ ਵਲੋਂ ਇਸ ਸਮੇਂ ਲਿਖਤੀ ਸਰਕਾਰੀ ਕੰਮ ਕਰਨ ਦੇ ਮੁਖਤਾਰ ਸ੍ਰ: ਕੇਹਰ ਸਿੰਘ ਇਰਾਕ ਦੇ ਸੀ ਜੋ ਭੈਣੀ ਸਾਹਿਬ ਤੋਂ ਚੜ੍ਹਦੇ ਨੇੜੇ ਹੀ ਹੈ। ਤੇ ਘੋੜ ਡੇਰੇ ਦੀ ਮੁਖਤਿਆਰੀ ਸ੍ਰ: ਭਗਤ ਸਿੰਘ ਜੋ ਭੋਲੇ ਕੇ ਜ਼ਿਲਾ ਗੁਰਦਾਸ ਦਾ ਘੋੜੇ ਪਹਿਲੇ ਬਹੁਤ ਚਿਰ ਦੁੜ੍ਹਾਉਂਦਾ ਰਿਹਾ ਹੈ, ਕੋਲ ਸੀ, ਤੇ ਦਸਤਖਤ ਰਸਤ ਖਰਚ ਜੋਗ ਇਸ ਸਮੇਂ ਬਾਬੇ ਜਗਜੀਤ ਸਿੰਘ ਜੀ ਦੇ ਚਲਦੇ ਸੀ ਤੇ ਬਾਬਾ ਬੀਰ ਸਿੰਘ ਨਾਲ ਵਡਿਆਂ ਦੇ ਸਾਥ ਦੇਂਦੇ। ਦੋਨਾਂ ਭਰਾਵਾਂ ਹਿਸਾਬ ਕਰਨਾ, ਰਤਨਾ ਰਾਮ ਜੀ ਮਾਈਸਰਖਾਨੇ ਵਾਲਿਆਂ ਤੋਂ ਸਿਖਿਆ ਹੈ ਰਤਨਾ ਰਾਮ ਜੀ ਧੋਤੀ ਰਖਦੇ ਹਨ, ਮੇਲਿਆਂ ਤੇ ਅਮਾਨਤਾਂ ਰੱਖਣ ਦਾ ਕੰਮ ਇਨ੍ਹਾਂ ਕੋਲ ਹੁੰਦਾ ਸੀ। ਜੇ ਕਦੀ ਸਤਿਗੁਰੂ ਜੀ ਰਤਨਾ ਰਾਮ ਜੀ ਨੂੰ ਕਛਹਿਰਾ ਪਾਓ ਕਹਿੰਦੇ ਤਾਂ ਉਤਰ ਦੇਂਦੇ ਆਪ ਦੇ ਘਰ ਮੁਢੋਂ ਤੋ ਹੁਣ ਭੀ ਮੇਰੇ ਜਿਹੇ ਕਈ ਪਰਵਾਨ ਹਨ। ਜਿਵੇਂ ਬਾਬਾ ਲਹਿਣਾ ਸਿੰਘ ਜੀ ਕਰਜਾਖ ਵਾਲੇ ਤੇ ਕਸ਼ਮੀਰਾ ਸਿੰਘ ਜੀ ਸਤਿਗੁਰੂ ਰਾਮ ਸਿੰਘ ਜੀ ਸਮੇਂ ਹੋਏ ਹਨ ਤੇ ਆਪ ਦੇ ਸਮੇਂ ਕਰਮ ਸਿੰਘ ਮੁਨੀਮ ਤੇ ਦੀਦਾਰ ਸਿੰਘ ਜਿਵੇਂ ਮੁਸਲਮਾਨ ਪਰੇ ਖਲੋ ਪ੍ਰਸ਼ਾਦ ਲੈ ਗੁਜ਼ਾਰਾ ਕਰਦੇ ਹਨ, ਤਿਵੇਂ ਮੈਨੂੰ ਕਰਨ ਦਿਓ। ਰਤਨਾਰਾਮ ਜੀ ਸਮੇਤ ਕੁਟੰਭ ਵੋਟ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪਾਏ ਸੀ,

ਲੋਕਾਂ ਤੋਂ ਵਧ ।

ਸਤਿਗੁਰੂ ਜੀ ਪਹਿਲੇ ਪੰਗਤ ਵਿਚ ਬੈਠ ਵਡੇ ਲੰਗਰੋਂ ਪ੍ਰਸ਼ਾਦਿ ਛਕਦੇ ਸੀ। ਹੁਣ ਕੋਠੀ ਹੀ ਰਤਨ ਸਿੰਘ ਜੀ ਲੰਗਰ ਸਜਾ ਵਡੇ ਲੰਗਰ ਦਾ ਪ੍ਰਸ਼ਾਦ ਥੋੜ੍ਹਾ ਲਿਆ ਭਾਜੀ ਬਣਾ ਛਕਾਂਦੇ ਸੀ। ਅਗੇ ਘੋੜਿਆਂ ਦੇ ਦੌਰੇ ਨਾਲ ਗਊ ਰਖਦੇ ਸੀ, ਹੁਣ ਭੀ ਗਊ ਦਾ ਹੀ ਦੁਧ ਛਕਦੇ ਹਨ। ਗੁਰੂ ਕੇ ਲੰਗਰ ਵਲੋਂ ਆਏ ਮਾਂਗਤਾਂ ਨੂੰ ਤਿੰਨ ਦਿਨ ਪ੍ਰਸ਼ਾਦਿ ਦੇਣ ਦਾ ਹੁਕਮ ਹੈ। ਕਈ ਮਾਂਗਤਾਂ ਦੇ ਡੇਰੇ ਇਕ ਦੋ ਦਿਨ ਕਿਤੇ ਫਿਰ ਟੁਰ ਫੇਰ ਆ ਤਿੰਨ ਦਿਨ ਛਕਦੇ ਹਨ। ੬ ਸਉਣ ਹੀ ਸਤਿਜੁਗ ਤੇ ਸੱਦਾ ਦੇ ਸਭ ਸੂਬੇਦਾਰ ਆਗੂ ਪੰਥ ਵਿਚੋਂ ਸੱਦ ਸਤਿਗੁਰੂ ਜੀ ਹਰਿਮੰਦਰ ਵਿਚ ਇਕੱਠ ਕੀਤਾ। ਇਸ ਸਮੇਂ ਆਲਮ ਜੀ ਦਰਬਾਰ ਦੇ ਪ੍ਰਧਾਨ ਸੀ ਤੇ ਸਕੱਤਰ ਸੰਤ ਮੰਗਲ ਸਿੰਘ ਜੀ ਸਨ। ਜੋ ਮੈਂ ਪਿਛਲੇ ਪੰਨੇ ਤੇ ਲਿਖ ਆਇਆ ਹਾਂ, ਅੰਗਰੇਜ਼ਾਂ ਵਲੋਂ ਅਤਿਆਚਾਰ ਤੇ ਕਾਂਗਰਸ ਤੇ ਭਾਰੀ ਮਾਰ-ਕੁਟ ਭਾਰਤ ਦੇ ਤੇ ਪੰਜਾਬ ਦੇ ਸ਼ਹਿਰਾਂ ਵਿਚ ਦੇਸ਼-ਭਗਤਾਂ ਤੇ ਜਨਤਾ ਤੇ ਹੋਈ ਸੋ ਆਲਮ ਜੀ ਤੇ ਸੰਤ ਮੰਗਲ ਸਿੰਘ ਜੀ ਹਰਿਮੰਦਰ ਵਿਚ ਹੋਈ ਬਹੁਤੀ ਹਾਜ਼ਰੀ ਨੂੰ ਦੱਸ ਕਿਹਾ, ਅਸੀਂ ਨਾਮਧਾਰੀ ਇਸ ਅਜ਼ਾਦੀ ਦੀ ਲਹਿਰ ਦੇ ਮੋਢੀ ਹਾਂ। ਸਾਨੂੰ ਹੁਣ ਭੀ ਪੂਰਾ ਹਿੱਸਾ ਅਗੇ ਹੋ ਲੈਣਾ ਚਾਹੀਦਾ ਹੈ। ਜਾਂ ਨਹੀਂ ਲੈਣਾ ਚਾਹੀਦਾ। ਸਤਿਗੁਰੂ ਜੀ ਇਸ ਅਰਥ ਤੁਹਾਨੂੰ ਸਭ ਨੂੰ ਖੇਚਲ ਦਿੱਤੀ ਹੈ। ਇਹ ਸੁਣ ਬਹੁਤਿਆਂ ਆਪੋ ਆਪਣਾ ਖਿਆਲ ਦੱਸਿਆ।

ਸਤਿਗੁਰੂ ਜੀ ਸਭ ਤੋਂ ਬਾਅਦ ਕਿਹਾ, ਹਾਲੀ ਹਮਦਰਦੀ ਦਾ ਮਤਾ ਹੀ ਪਾਸ ਕੀਤਾ ਲਿਖੋ। ਕਿਉਂਕਿ ਅਸਾਂ ਪਾਠ ਸਿਰੇ ਚਾੜ੍ਹਨੇ ਹਨ। ਮਤ ਵਿਘਨ ਪਵੇ। ਆਲਮ ਜੀ ਕਿਹਾ, ਅਸੀਂ ਅਗੇ ਕਈ ਕਾਂਗਰਸ ਨਾਲ ਰਲ ਕੈਦ ਹੋਏ ਹਾਂ। ਹੁਣ ਨਾ ਸਾਥ ਦੇਣੋ ਰਹੀਏ। ਸਤਿਗੁਰੂ ਜੀ ਕਿਹਾ, ਸਾਡਾ ਕਾਂਗਰਸ ਨਾਲ ਓਥੋਂ ਤੱਕ ਸਾਥ ਹੈ ਜਿਥੋਂ ਤੱਕ ਸਾਡੇ ਧਰਮ ਨੂੰ ਠੇਸ ਨਾ ਪੁਜੇ। ਵੇਖੋ ਗਾਂਧੀ ਅਛੂਤ ਸੁਧਾਰ ਸ਼ੁਰੂ ਕੀਤਾ ਏ। ਸਤਿਗੁਰੂ ਰਾਮ ਸਿੰਘ ਜੀ ਗੁਰੂ ਹਰੀ ਸਿੰਘ ਜੀ ਨੂੰ ਕਿਹਾ ਸੀ ਤੂੰ ਭਾਈ ਸਮਾਈ ਨਾਲ ਵਰਤਣਾ। ਭਾਵੇਂ ਗੁਰੂ ਹਰੀ ਸਿੰਘ ਜੀ ਕੰਮ ਭੀ ਬੜਾ ਉਸੇ ਲੀਹ ਦਾ ਕੀਤਾ ਹੈ। ਹੁਕਮਨਾਮੇ ਸਿੱਖ ਭੇਜ ਮੰਗਵਾਏ ਹਨ ਤੇ ਸਿੱਖ ਭੀ ਰੂਸ ਵਲ ਭੇਜੇ ਹਨ ਪਰ ਵਖਾਲਾ ਨਹੀਂ ਕੀਤਾ। ਤੁਸੀਂ ਕਰੋ ਜੋ ਕਰ ਸਕਦੇ ਹੋ। ਮੈਂ ਜਾਣਦਾ ਹਾਂ, ਕੂਕੇ ਕਈ ਕੈਦ ਹੋਏ ਹਨ। ਸ਼ਾਂਤ ਸਰੂਪ ਪੰਡਿਤ ਬਸੰਤ ਸਿੰਘ ਜੀ ਜਿਹੇ ਕਈ ਸਾਂਤਕੀ ਭੀ ਜੇਲ੍ਹ ਭੁਗਤ ਚੁਕੇ ਹਨ, ਜਿਵੇਂ ਤਦੋਂ ਮਾਤਾ ਜੀ ਭੀ ਕਈ ਥਾਈਂ ਰੁਲੇ ਸੀ, ਪਰ ਹੁਣ ਸਾਡਾ ਸਮਾਈ ਦਾ ਵਾਰਾ ਏ। ਗੁਰੂ ਹਰੀ ਸਿੰਘ ਜੀ ਜਿਵੇਂ ਸਿੱਖੀ ਹਰੀ ਰਖੀ ਹੈ, ਮੈਂ ਤਿਵੇਂ ਚਾਹੁੰਦਾ ਹਾਂ, ਸਿੱਖ ਨਾਮਧਾਰੀ ਇਨ੍ਹਾਂ ਲੋਕਾਂ ਨਾਲ ਰਲ ਨਾ ਮਰਨ। ਇਨ੍ਹਾਂ ਦਾ ਕੋਈ ਇਤਬਾਰ ਨਹੀਂ। ਕੂਕੇ ਕਿਉਂ ਭਜਨ ਬਾਣੀ ਵਲੋਂ ਹਟਾ ਮੈਂ ਹੋਰ ਪਾਸੇ ਲਾਵਾਂ। ਅੰਤ ਬਹੁ-ਸੰਮਤੀ ਵਾਲਿਆਂ ਤੁਹਾਨੂੰ ਕਿਸੇ ਗਿਣਤੀ ਵਿਚ ਨਹੀਂ ਗਿਣਨਾ। ਜਿੰਨਾ ਤੁਸੀਂ ਮਰੇ ਹੋ ਤੇ ਮਾਰ ਖਾਧੀ ਹੈ, ਸਤਿਗੁਰੂ ਜੀ ਅਜੇ ਬਦੇਸ਼ੋਂ ਨਹੀਂ ਪਰਤੇ। ਜੇ ਉਹ ਕੀਮਤ ਨਾ ਪਈ ਤਾਂ ਤੁਹਾਡੇ ਹੁਣ ਮਰਨ ਦੀ ਭੀ ਨਹੀਂ ਪੈਣੀ। ਮਸਾਂ ਤੁਹਾਡੇ ਵਿਚੋਂ ਦੋਂਹ ਚਹੁੰ ਨੂੰ ਹੀ ਜਾਨਣਗੇ। ਤੁਸੀਂ ਆਪਣਾ ਨੇਮ ਨਿਭਾਓ ਤੇ ਸਭ ਨਾਲ ਪ੍ਰੇਮ ਨਾਲ ਵਰਤੋ। ਜੋ ਚਾਹੇ ਜਾਏ ਭੀ ਉਨ੍ਹਾਂ ਵਿਚ, ਮੈਂ ਸੰਗਤ ਨੂੰ ਕੁਦਣ ਦਾ ਹੁਕਮ ਨਹੀਂ ਦਿੰਦਾ। ਕਈ ਲੋਕ ਲੀਡਰੀਆਂ ਤੇ ਇੱਜ਼ਤ ਰੋਟੀ ਦੇ ਭੁਖੇ ਭੀ ਕਾਂਗਰਸ ਨਾਲ ਰਲੇ ਹੋਏ ਹਨ ਤੇ ਈਰਖੀ ਭੀ ਹਨ।

ਲਾਭ ਸਿੰਘ ਸੂਬੇ ਡਫਰਕਿਆਂ ਦੇ ਅਰਜ਼ ਕੀਤੀ,ਜਿਨ੍ਹਾਂ ਕੂਕਿਆਂ ਨੂੰ ਕੁੜੀਆਂ ਲਈ ਘਰ ਨਹੀਂ ਲਭਦੇ, ਉਹ ਕੀ ਕਰਨ ? ਸਤਿਗੁਰੂ ਜੀ ਉਤਰ ਦਿੱਤਾ, "ਜੋ ਕੂਕੇ ਹੋ ਕੇ ਕੁਸੰਗੀਆਂ ਵਲ ਪੁਤਰ ਵਿਆਹੁੰਦੇ ਹਨ, ਇਹ ਦੋਸ਼ ਉਨ੍ਹਾਂ ਨੂੰ ਹੈ ਜੋ ਕੂਕਿਆਂ ਨੂੰ ਪੁਜਦੇ ਘਰ ਨਹੀਂ ਲਭਦੇ। ਪਰ ਜੋ ਸਿੱਖ ਸਿੱਖੀ ਨੂੰ ਮੁਖ ਰੱਖ ਧੀ ਦੇਵੇ, ਉਸ ਨੂੰ ਕਦੇ ਕਸਰ ਨਹੀਂ ਲਗਦੀ। ਜਿਵੇਂ ਸੁਣਿਆ ਹੈ, ਇਕ ਰਾਜੇ ਦਾ ਨੇਮ ਸੀ ਜੋ ਵਿਕਣ ਆਈ ਵਸਤ ਰਹਿ ਜਾਵੇ, ਆਪ ਲੈਣੀ। ਭਾਵੀ ਕਿਸੇ ਨਾ ਲਈ, ਸੋ ਰਾਜੇ ਲਈ। ਸਭ ਸਮੱਗਰੀ ਜਾਂਦੀ ਰਹੀ, ਧਰਮ ਜਾਣ ਲਗਾ ਤਾਂ ਰਾਜੇ ਉਸ ਨੂੰ ਕੰਨੀਉਂ ਫੜ ਕਿਹਾ, ਮੈਂ ਤੇਰੇ ਰਖਣ ਲਈ ਸਭ ਕੁਝ ਗਵਾਇਆ ਹੈ, ਧਰਮ ਰਿਹਾ ਤਾਂ ਸਮੱਗਰੀ ਵਾਪਸ ਆਈ। ਤਾਂ ਹੀ ਕਿਸੇ ਕਿਹਾ ਹੈ,

"ਸਤੀਆ ਸਤ ਨਾ ਛੋਡੀਏ, ਸਤ ਛੋਡੇ ਪਤਿ ਜਾਹ।
ਸਤਿ ਕੀ ਬੱਧੀ ਲਛਮੀ ਬਹੁੜ ਮਿਲੇਗੀ ਆ।"

ਕਈ ਸਿੱਖਾਂ ਕਿਹਾ, ਹਵਾਈ ਜਹਾਜ਼ਾਂ ਰਾਹੀਂ ਦੁਸ਼ਮਣ ਦੇ ਡਰੋਂ ਸਰਕਾਰ ਕਹਿੰਦੀ ਹੈ ਖਾਕੀ ਬਰਦੀ ਰਖੋ। ਤਾਂ ਕਿਹੋ ਨੇ, ਕਛਹਿਰਾ ਸਦਾ ਸਫੈਦ, ਤੇ ਦੀਵਾਨ ਸਮੇਂ ਫਿਰ ਭੀ ਸਫੈਦ ਪੁਸ਼ਾਕ ਰਖਣੀ ਚਾਹੀਦੀ ਹੈ। ਇਕ ਸਿੱਖ ਕਿਹਾ, ਅਕਾਲੀ ਆਪ ਤੋਂ ਮਤਲਬ ਲੈ ਜਾਂਦੇ ਹਨ, ਤਾਂ ਕਿਹੋ ਨੇ ਅਸਾਂ ਭੀ ਉਨ੍ਹਾਂ ਦੇ ਛਿੱਤਰ ਨਾਲ ਹੀ ਉਨ੍ਹਾਂ ਨੂੰ ਮਾਰਿਆ ਹੈ। ਪੱਤਰਾ ਪਾਠ ਵਿਚ, ਤਾਹੀਉਂ ਹੀ ਸਮਾ-ਚਾਰੀਏ ਦਬੇ ਰਹੇ ਹਨ। ਸਤਿਗੁਰੂ ਜੀ ਦੱਸਿਆ ਇਕ ਅਕਾਲੀ ਸਾਨੂੰ ਕਿਹਾ ਸੀ ਤੁਸਾਂ ਮੁਸਲਮਾਨਾਂ ਨੂੰ ਵੋਟ ਕਿਉਂ ਦਿੱਤੇ ? ਮੈਂ ਉਤਰ ਦਿੱਤਾ, ਉਸ ਸਿੱਖਾਂ ਸਾਡਿਆਂ ਦੀ ਇੱਜ਼ਤ ਕੀਤੀ ਸੀ। ਪਿੰਡ ਦੇ, ਗੁਰਦੁਆਰੇ ਵਿਚ ਦੀਵਾਨ ਨਾ ਲਗਣ ਦੇਂਦੇ ਸੀ। ਉਸ ਕਿਹਾ ਸਾਡੀ ਮਸੀਤ ਵਿਚ ਚਲ ਲਾਓ। ਉਸ ਦੀ ਨੇਕੀ ਦੀ ਕਦਰ ਕੀਤੀ ਸੀ, ਉਹ ਭੋਲੇਵਾਲ, ਜ਼ਿਲੇ ਲਾਇਲਪੁਰ ਦਾ ਅਹਿਮਦ ਬਖਸ਼ ਜ਼ੈਲਦਾਰ ਸੀ।

ਸਤਿਗੁਰੂ ਜੀ ਪਹਿਲੀ ਸਉਣ ਭੈਣੀ ਸਾਹਿਬੋਂ ਬਿਰਾਜ ਨੂੰ ਟੁਰਨ ਸਮੇਂ ਵਡੇ ਬਾਬਾ ਜੀ ਤੇ ਸੰਗਤ ਨੂੰ ਕਿਹਾ ਸੀ, ਸੂਬੇ ਜਥੇਦਾਰ ਜਾਂ ਹੋਰ ਸਾਧੂ, ਜੋ ਸਾਡੇ ਪਿਛੋਂ ਆਉਣ, ਉਨ੍ਹਾਂ ਦੀ ਸੇਵਾ ਆਦਰ ਭੀ ਪੂਰਾ ਕਰਨਾ, ਪਾਠਾਂ ਵਿਚ ਤੇ ਭੋਗਾਂ ਵਿਚ ਲਾ ਭੀ ਲੈਣੇ। ਤੇ ਕਿਹਾ ਸਭ ਸੰਗਤ ਕਾਕੇ ਦੇ ਕਹੇ ਵਿਚ ਚਲੇ। ਆਲਮ ਜੀ ਸੂਬੇ ਜਥੇਦਾਰ ਤੇ ਆਗੂ ਚਾਰ ਸਉਣ ਨੂੰ, ਸੱਦੇ ਸਤਿਗੁਰੂ ਜੀ ਦੇ ਤੇ ਭੈਣੀ ਸਾਹਿਬ ਪੁਜ ਗਏ ਸੀ। ਆਲਮ ਜੀ ਪ ਸਉਣ ਸਭ ਨੂੰ ਭਾਰਤ ਵਿਚ ਅੰਗਰੇਜ਼ਾਂ ਵਲੋਂ ਤੇ ਦੇਸ਼ ਸੇਵਾ ਦੇ ਕੰਮ ਕਰਨ ਵਾਲਿਆਂ ਦੇ ਵਰਤਾਓ ਦੀ ਬਿਰਥਾ ਦਸੀ ਕਿ ਅੰਗਰੇਜ਼ ਡਰਾ, ਮਾਰ, ਦਬਾ ਪਾ ਰਹੇ ਹਨ ਪਰ ਹੁਣ ਦੇਸ਼-ਸੇਵਕ ਡਰਦੇ ਨਹੀਂ। ਜਦ ਨਾਮਧਾਰੀਆਂ ਤੇ ਫਾਹਾਂ ਤੇ ਤੋਪਾਂ ਤੇ ਕਾਲੇ ਪਾਣੀਆਂ ਆਦਿ ਦੇ ਅਨਿਆਂ ਹੋਏ ਸੀ, ਤਦ ਇਕ ਕਲਕੱਤੇ ਤੋਂ ਅੰਮ੍ਰਿਤ ਬਜ਼ਾਰ ਪਤ੍ਰਿਕਾ ਦੇ ਐਡੀਟਰ ਮੋਤੀ ਲਾਲ ਘੋਸ਼ ਨੇ ਸੱਚਾ ਢੰਡੋਰਾ ਦਿੱਤਾ। ਤੇ ਹਉਕਾ ਭਰਿਆ ਸੀ ਜਿਸ ਦੇ ਸਾਊ-ਪੁਣੇ ਦੀ ਸਾਡੇ ਅੰਦਰ ਇੱਜ਼ਤ ਏ। ਤੇ ਇਸ ਸਮੇਂ ਸੱਚ ਕਈ ਲਿਖਦੇ ਹਨ ਤੇ ਜਮਾਨਤਾਂ ਭਰਦੇ ਹਨ ਜਿਹਾਂ ਕਿ ਲਾਹੌਰੋਂ ਪ੍ਰਤਾਪ ਨਿਕਲਦੇ ਨੇ। ੨੫੦੦) ਜ਼ਬਤ ਕਰਾ ੫੦੦੦) ਦੀ ਅਗੋਂ ਜ਼ਮਾਨਤ ਦਿੱਤੀ ਹੈ ਤੇ ਤਿੰਨੇ, ਬਾਪ ਮਹਾਸ਼ਾ ਕ੍ਰਿਸ਼ਨ ਤੇ ਬੇਟੇ ਨਰਿੰਦਰ, ਵਰਿੰਦਰ ਜੇਲ੍ਹੇ ਹਨ। ਪਰ ਅਖਬਾਰ ਨਹੀਂ ਖਲੋਣ ਦਿਤੀ। ਤਿਵੇਂ ਹੁਣ ਸਾਨੂੰ ਭੀ ਤਕੜਿਆਂ ਹੋ ਕਾਂਗਰਸ ਦਾ ਸਾਥ ਦੇਣਾ

ਚਾਹੀਦਾ ਹੈ। ੫ ਸਉਣ ਵਡੇ ਬਾਬਿਆਂ ਦੀ ਹਜ਼ੂਰੀ ਵਿਚ ਹਵਨ ਬੋਹੜ ਤਲੇ ਰਾਮਸਰ ਕੰਢੇ ਕਰ ਹਰਿਮੰਦਰ ਵਿਚ ੧੦੧ ਭੋਗ ਪਾਇਆ। ੬ ਸਉਣ ਸਤਿਗੁਰੂ ਜੀ ਦੇ ਹਜ਼ੂਰ ਜੋ ਬਚਨ ਹੋਏ ਸੋ ਪਿਛੇ ਪੜ੍ਹ ਆਏ ਹੋ। ਹੁਣ ਰੋਜ਼ ਦਾ ਭੈਣੀ ਸਾਹਿਬ ਸਤਿਗੁਰੂ ਜੀ ਤੇ ਸੰਗਤ ਦਾ ਪਾਠਾਂ, ਕਥਾ, ਭਜਨ ਬਾਣੀ ਦਾ ਨੇਮ ਹੁੰਦਾ ਤੇ ਸੁਣੇ ਬਚਨ ਲਿਖਦਾ ਹਾਂ। ਬਾਬਾ ਜਗਜੀਤ ਸਿੰਘ ਜੀ ਦੀਵਾਨ ਵਿਚ ਪਿਛੋਂ ਆਏ ਤੇ ਪਿਛੇ ਹੀ ਬੈਠ ਗਏ ਸੀਸ ਨਿਵਾ। ਇਕ ਸਿੱਖ ਕਿਹਾ ਅਗੇ ਬੈਠੋ। ਸਤਿਗੁਰੂ ਜੀ ਬਚਨ ਕੀਤਾ, ਪਿਛੇ ਬੈਠਣਾ ਚੰਗਾ ਹੁੰਦਾ ਹੈ। ਪਿਛੋਂ ਆ ਅਗੇ ਬੈਠਣਾ ਅਸੂਲ ਨਹੀਂ ਸਾਡਾ। ਸਾਧਾਂ ਨੂੰ ਉਲੰਘਣਾ ਹੁੰਦਾ ਏ ਤੇ ਨਾਲੇ ਪਿਛੋਂ ਅਗੇ ਹੋਣਾ ਸਉਖਾ ਹੈ। ਤੇ ਅਗਿਉਂ ਪਿਛੇ ਬਹਿਣ ਲਗਿਆਂ ਔਖ ਹੁੰਦਾ ਏ। ਇਸ ਲਈ ਉਮਰ ਇਸ ਨੂੰ ਸਮਾਈ ਤੇ ਨਿਰਮਾਣਤਾ ਸਿਖਣੀ ਹੀ ਸੋਭਦੀ ਏ ਜੋ ਸਦਾ ਸੁਖ ਦੇਂਦੀ ਏ। ਇਕ ਸਿੱਖ ਅਰਜ਼ ਕੀਤੀ ਬਲਗਮ ਬਹੁਤ ਸਤਾਂਦੀ ਏ ਸਤਿਗੁਰੂ ਜੀ ਕਿਹਾ ਪਿਛਲੀ ਰਾਤ ਜੰਗਲ ਦਾਤਣ ਕਰ ਸਕੇਸ ਇਸ਼ਨਾਨ ਕਰ ਭਜਨ ਕਰਨਾ। ਨੀਂਦ ਨਾ ਆਵੇ ਫੇਰ ਬਲਗਮ ਨਾ ਰਹੇਗੀ।

ਇਕ ਸਿੱਖ ਕਿਹਾ, ਸੁਣਿਆ ਹੈ ਮਾਤਾ ਜੀ ਨੌਹਰ ਢਿਲੇ ਹੀ ਰਹਿੰਦੇ ਹਨ। ਬਚਨ ਕੀਤੋ ਨੇ ਮਾਤਾ ਜੀ ਨੂੰ ਸੂਧੇ ਸਾਧੂ ਤੇ ਜਨਾਨਾ ਭਾਈ ਚਾਰਾ ਹਰ ਵੇਲੇ ਉਨ੍ਹਾਂ ਦੇ ਭਤੀਜੇ ਵਲੋਂ ਗਲਾਂ ਕਰ ਰੁਝਾਈ ਰਖਦੇ ਹਨ। ਮਾਤਾ ਜੀ ਸੁਣ ਸੁਣ ਹਉਕੇ ਹੀ ਭਰਦੇ ਰਹਿੰਦੇ ਹਨ। ਵੇਲੇ ਨਾਲ ਨਾ ਮਿਲੇ ਤਾਂ ਮਾਤਾ ਜੀ ਪ੍ਰਸ਼ਾਦਿ ਨਹੀਂ ਛਕਦੇ। ਇਸ ਲਈ ਉਹ ਏਥੇ ਆ ਜਾਣ ਤਾਂ ਚੰਗਾ ਏ। ਸੰਤ ਗਿਆਨ ਸਿੰਘ ਜੀ ਸਰਹਾਲੀ ਵਾਲਿਆਂ ਨੂੰ ਮੀਹਾਂ ਸਿੰਘ ਦਾ ਚੜ੍ਹਨਾ ਉਨ੍ਹਾਂ ਦੇ ਸੇਵਕ ੬ ਮਹੀਨਿਆਂ ਬਾਅਦ ਦੱਸਿਆ ਤੇ ਕਿਹਾ, ਮੈਂ ਜਾਣ ਕੇ ਨਹੀਂ ਦੱਸਿਆ ਮਤ ਸੰਤ ਸੰਸਾ ਕਰਨ। ਤਾਂ ਸੰਤ ਜੀ ਕਿਹਾ, ਤੂੰ ਸੱਜਣਾ ਵਾਲਾ ਸੁਭਾ ਵਰਤਿਆ ਹੈ। ਸੰਸਾਰੀ ਲੋਕ ਜ਼ਖਮ ਉਛਾਂਦੇ ਹਨ ਮਲ੍ਹਮ ਨਹੀਂ ਲਾਂਦੇ। ਕਈ ਸਿੱਖਾਂ ਦੀਆਂ ਢਿਲੀਆਂ ਸਲਾਹੀਂ ਤੇ ਖਜਕੀਆਂ ਹੋਈਆਂ ਮਤਾਂ ਵੇਖ ਸੁਣ ਕਿਹੋ ਨੇ, "ਜੇ ਤੁਸਾਂ ਇਸ ਤਰ੍ਹਾਂ ਦਾ ਹੀ ਚੰਦ ਚਾੜ੍ਹਨਾ ਹੈ ਤਾਂ ਮੇਰਾ ਅਸਤੀਫਾ ਏ।" ਸਭ ਨੇ ਹੱਥ ਜੋੜ ਕਿਹਾ, ਜਿਵੇਂ ਆਪ ਦੀ ਰਜ਼ਾ ਹੈ, ਰਾਜ਼ੀ ਹਾਂ ਤੇ ਸਾਥ ਹਾਂ। ਤੇ ਕਿਹੋ ਨੇ, ੩ ਵਜੇ ਪਿਛਾ ਰਾਤ ਭਜਣ ਬਾਣੀ ਦਾ ਨੇਮ ਕਰਨਾ ਤੇ ਪਾਠ ਪੂਰੇ ਕਰਨੇ। ਤੇ ਰਾਮ ਆਸਰੇ ਉਸ ਦਾ ਹੁਕਮ ਲਿਵ ਨਿਭਾਉਣੀ ਹੈ। ਸੁਣ ਸਭ ਨੇ ਸਤਿ ਬਚਨ ਕੀਤਾ।

ਸੰਤ ਮੰਗਲ ਸਿੰਘ ਜੀ ਇਕ ਦਿਨ ਕਿਹਾ, ਇਸ ਤਰ੍ਹਾਂ ਰਿਹਾਂ ਮਤੇ ਸਾਡਾ ਉਕਾ ਹੀ ਕਾਂਗਰਸ ਨਾਲ ਫਰਕ ਨਾ ਪੈ ਜਾਵੇ। ਤਾਂ ਕਿਹੋ ਨੇ ਵੇਖੋ ਟਹਿਲ ਸਿੰਘ ਨੇ ਗਲਤ ਹੁਕਮਨਾਮੇ ਛਾਪੇ ਹਨ ਤੇ ਖੜਕ ਸਿੰਘ ਉਸ ਨੂੰ ਅਗੇ ਲਾ ਪੱਤਰੇ ਪਾਠ ਦੀ ਆੜ ਵਿਚ ਥਾਂ ਥਾਂ ਸਾਡੇ ਖਿਲਾਫ਼ ਬੋਲਿਆ। ਸਾਡੇ ਵਿਚ ਉਨ੍ਹਾਂ ਨੂੰ ਮੱਤ ਦੇਣ ਦੀ ਸਪਿਰਟ ਹੈ। ਪਰ ਪਾਠ ਪੂਰੇ ਕਰਨੇ ਹਨ, ਉਚਰ ਹੋਰ ਕੁਝ ਨਹੀਂ ਕਰਨਾ।

ਸਤਿਗੁਰੂ ਜੀ ਦਾ ਭਾਈ ਵੀਰ ਸਿੰਘ ਜੀ ਕੋਲ ਜਾਣਾ ਤੇ ਉਸ ਦਾ ਜਾਣ ਕੇ ਨਾ ਮਿਲਣਾ ਤੇ ਹੋਰੀ ਪ੍ਰੈਸ ਤੋਂ ਹੁਕਮਨਾਮੇ ਛਪਵਾਉਣੇ ਭਾਈ ਜੀ ਨੇ ਵਿਚ ਹੋ। ਇਹ ਵੀਰ ਸਿੰਘ ਹੋਰਾਂ ਦੀ ਦੋਵੇਂ ਪਾਸੇ ਰੱਖਣ ਦੀ ਚਾਲ ਏ। ਕਿ ਅੰਗਰੇਜ਼ ਭੀ ਜਾਨਣ ਛਪਵਾਏ ਸੂ ਤੇ ਨਾਮਧਾਰੀ ਭੀ ਨਾ ਮੋਰੇ ਤੇ ਕੌੜੇ ਜਾਣ। ਅੰਗਰੇਜ਼ਾਂ ਨੇ ਖੜਕ ਸਿੰਘ, ਬਹਿਲ ਸਿੰਘ, ਭਾਈ ਵੀਰ ਸਿੰਘ ਜੀ ਜਿਹੇ ਤਦੋਂ

ਭੀ ਤੇਜਾ ਸਿੰਘ ਭਸੌੜੀਆ ਤੇ ਚੀਫ ਖਾਲਸੀਏ ਆਦਿ ਕਈ ਗਲਤ ਹੁਕਮਨਾਮੇ ਲਿਖ ਵੰਡਣ ਤੇ ਲਾਏ ਸੀ। ਜਦ ਹੁਕਮਨਾਮੇ ਬਦੇਸੋਂ ਆਉਂਦੇ ਸੀ ਤੇ ਨਾਮਧਾਰੀ ਗੁਰਬਾਣੀ ਸਮਾਨ ਮੰਨ ਉਨ੍ਹਾਂ ਤੇ ਅਮਲ ਕਰਦੇ ਸੀ। ਸਰਕਾਰ ਦੇ ਹੱਥ ਹੁਕਮਨਾਮੇ ਕੂਕਿਆਂ ਨੂੰ ਫੜਨ ਕਰ ਬਦੇਸ਼ੋਂ ਆਉਂਦਿਆਂ ਨੂੰ ਰਾਹੇ ਤੇ ਭੇਸ ਬਦਲਾਏ ਸਮੇਂ ਖੁਫੀਆਂ ਦੀ ਦਸ ਤੇ ਆਉਂਦੇ ਸੀ। ਤੇ ਅੰਗਰੇਜ਼ ਉਹ ਅਸਲ ਲੁਕਾ ਵਿਚ ਮਨ-ਮਰਜ਼ੀ ਦੇ ਵਾਕ ਭਾਵ ਰਲਾ ਵਲ ਨਾਲ ਨਾਮਧਾਰੀਆਂ ਵਿਚ ਪਹੁੰਚਾਉਂਦੇ ਸੀ ਤਾਕਿ ਕੂਕੇ ਇਹ ਗੜਬੜੀ ਵਾਲੇ ਭਾਵ ਪੜ੍ਹ ਕੂਕਪੁਣੇ ਵਲੋਂ ਭਟਕ ਜਾਣ। ਸੂਰਤ ਸਿੰਘ ਬੀਬੀ ਨੰਦਾ ਦੇ ਪੁਤਰ ਭੀ ਸਿੰਘ-ਸਭੀਆਂ ਭਸੌੜੀਆਂ ਵਾਂਗੂ ਆਪਣੀ ਮੱਤ ਦੇ ਕਈ ਰਲੇ ਪਾਏ ਹਨ। ਜਿਹਾ ਕਿ ਭਾਈ ਤੂੰ ਗੱਦੀ ਲਾ ਕੇ ਨਹੀਂ ਬਹਿਣਾ ਤੇ ਜੂਠਾ ਕਿਸੇ ਨੂੰ ਨਹੀਂ ਦੇਣਾ ਤੇ ਪ੍ਰਹੇਜ਼ ਰਖਣਾ ਆਦਿ ਬਚਨ ਹਨ। ਸਭ ਗਲਤ ਹਨ। ਤਾਕਿ ਕੋਈ ਕੂਕਾ ਸੱਚੇ ਮਨ ਛਾਪ ਭੀ ਦੇਵੇ। ਇਹ ਗੱਲਾਂ ਗਲਤ ਹਨ। ਇਹ ਸਭ ਵੇਰਵਾ ਆਲਮ ਜੀ ਨੇ ਗੁਰੂ ਪਦ ਪ੍ਰਕਾਸ਼ ਹਿੱਸੇ ਤੀਜੇ ਦੇ ੫੬ ਪੰਨੇ ਤੋਂ ੬੦ ਤੱਕ ਲਿਖਿਆ ਹੈ। ਆਲਮ ਜੀ ਨੇ ਉਸ ਟਹਿਲ ਸਿੰਘ ਦੇ ਮਾਤਾ ਪਿਤਾ ਦੀ ਮੰਦੀ ਕਰਤੂਤ ਨੂੰ ਛੱਡ ਟਹਿਲ ਸਿੰਘ ਦਾ ਚਲਣ ਹੀ ਲਿਖਿਆ ਹੈ ਕਿਉਂਕਿ ਸਤਿਗੁਰੂ ਜੀ ਕਹਿੰਦੇ ਸੀ, ਮਾਤਾ ਪਿਤਾ ਦੀ ਕਰਤੂਤ ਵਿਚ ਪੂਤ ਕਾ ਕਸੂਤਪੁਣਾਂ ਨਹੀਂ ਹੁੰਦਾ। ਇਸ ਲਈ ਨਿਰਦੋਸ਼ ਨੂੰ ਕੋਸਣਾ ਸਿਆਣੇ ਦਾ ਕੰਮ ਨਹੀਂ। ਮੈਂ ਚਾਹੁੰਦਾ ਹਾਂ ਕੂਕੇ ਆਲਮ ਜੀ ਤੇ ਚਕ੍ਰਵਰਤੀ ਜੀ ਦੀਆਂ ਲਿਖਤਾਂ ਪੜ੍ਹਨ। ਸੰਤ ਮੰਗਲ ਸਿੰਘ ਜੀ ਨੂੰ ਸਤਿਗੁਰੂ ਜੀ ਕਿਹਾ, ਜਿਵੇਂ ਵਿਸ਼ਵਾਮਿਤ੍ਰ ਜੀ ਖਿਮਾ ਯਗ ਅਰੰਭੇ ਤੇ ਰਾਮ ਲਛਮਣ ਨੂੰ ਰਾਖੇ ਲਿਆ ਖਲ੍ਹਾਰਿਆ ਸੀ ਭਾਵੇਂ ਆਪ ਭੀ ਸਮਰੱਥ ਸੀ ਤਿਵੇਂ ਅਸਾ ਇਹ ਪਾਠ ਸਵਾ ਲੱਖ ਖਿਮਾਂ ਰੱਖ ਪੂਰਾ ਕਰਨਾ ਹੈ। ਹੋਰ ਸੁਰਤ ਕੀਤਿਆਂ ਵਿਘਨ ਪੈਣ ਦਾ ਡਰ ਏ। ਸਭ ਦੋਖੀ ਆਪੇ ਝੜ ਜਾਣਗੇ। ਰਾਮ ਰਖਿਆ ਕਰੇਗਾ। ਤੇ ਕਾਂਗਰਸ ਤੇ ਸਾਡਾ ਸਨੇਹ ਨਹੀਂ ਘਟਦਾ। ਇਕ ਸਿੱਖ ਬਚਨ ਕੀਤਾ, ਬਿਰਧਾਂ ਸਾਧਾਂ ਤੋਂ ਸੁਣਿਆ ਹੈ, ਉਸ ਵਕਤ ਇਕ ਇਕ ਸਿੱਖ ਪਾਰੋਂ ਪਿੰਡ ਵੀ ਵਲਾਇਆ ਜਾਵੇਗਾ। ਬੱਚ ਰਹੇਗਾ ਤਾਂ, ਸਤਿਗੁਰੂ ਜੀ ਉਤਰ ਦਿੱਤਾ ਉਹ ਸਿੱਖ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਵਾਂਗੂ ਮਾਣ ਮਾਇਆ ਤੇ ਜੜ੍ਹ ਚੇਤੰਨ ਮਾਇਆ ਤੋਂ ਜੇ ਬਚਿਆ ਹੋਵੇਗਾ। ਸਾਡੀ ਸ਼ਰਧਾ ਸਤਿਗੁਰੂ ਰਾਮ ਸਿੰਘ ਜੀ ਤੋਂ ਉਤਰ ਕੇ ਉਨ੍ਹਾਂ ਉਤੇ ਟਿਕੀ ਹੈ ਕਿ ਸੋ ਸੰਤ ਜੀ ਇਨ੍ਹਾਂ ਮਾਇਆ ਤੋਂ ਬਚੇ ਹੋਏ ਸੀ। ਜੋ ਇਨ੍ਹਾਂ ਵਿਚ ਅੜੇਗਾ ਸੋ ਰਗੜਿਆ ਜਾਵੇਗਾ।

ਸਤਿਗੁਰੂ ਜੀ ਜਦ ਭੈਣੀ ਸਾਹਿਬ ਹੁੰਦੇ, ਥੋੜ੍ਹੇ ਬਹੁਤੇ ਸਿੱਖ ਸਾਥ ਲੈ ਬਾਲਾਂ ਲਈ ਬਦਾਮ, ਫਲ ਜ਼ਰੂਰ ਸਿੱਖ ਦੀ ਝੋਲੀ ਵਿਚ ਲੈ ਵਾਜਾਂ ਦੇ ਵਰਤਾਉਂਦੇ। ਮਾਤਾ ਜੀ ਤੇ ਮੰਦਰ ਵਿਚ ਥੜੇ ਨੂੰ ਤੇ ਲੰਗਰ ਨੂੰ ਦੂਰ ਜੋੜਾ ਉਤਾਰ ਨਮਸਕਾਰ ਕਰਦੇ। ਹਰ ਅਸਥਾਨ ਵਲ ਸਿੱਖ ਸਾਧ ਵਲ ਧਿਆਨ ਮਾਰਦੇ। ਲੰਗਰ ਪੱਕਦਾ ਵਰਤਦਾ ਦੇਖਦੇ ਤੇ ਲੋੜ ਕਮੀ ਵੇਖ ਕਹਿ ਪੂਰੀ ਕਰਦੇ। ਮਾਂਗਤ ਡਿਉੜੀ ਤੋਂ ਬਾਹਰ ਹੀ ਖਲੋਂਦੇ ਤੇ ਸਿੱਖ ਸਦਾ ਬਰਤੋਂ ਗੁਰੂ ਕੇ ਲੰਗਰੋਂ ਵਰਤਦਾ ਪ੍ਰਸ਼ਾਦ ਦਾਲਾ ਦੇਂਦੇ। ਮਜ਼ਹਬੀ ਅੰਦਰਲੇ ਮੰਦਰ ਦੀ ਕੰਧ ਨਾਲ ਬੈਠਦੇ। ਖੁਲ੍ਹੇ ਸਿੱਖ ਓਦੂੰ ਅਗੇ, ਸੋਧੀ ਤੇ ਗੜਵੇ ਦਾ ਜਲ ਛਕਣ ਵਾਲੇ ਅੰਦਰ ਖੂਹੀ ਤੇ ਛੱਤੇ ਥਾਂ ਜਾ ਬੈਠ ਛਕਦੇ। ਲੰਗਰ ਪਕਾ ਸਭ ਲਈ ਸਦਾ ਜਮ੍ਹਾ ਰਹਿੰਦਾ। ਘੋੜਿਆਂ ਨੂੰ ਕੰਮ ਨਿਤ ਤੋਰਨ ਦਾ ਅਜਾਇਬ ਸਿੰਘ, ਬਸੰਤ ਸਿੰਘ, ਭਗਤ ਸਿੰਘ, ਦੋਵੇਂ ਬਾਬੇ ਸਵਾਰੀ ਕਰ ਦੇਂਦੇ। ੭ ਸਉਣ ਮੈਂ ਸਤਿਗੁਰੂ ਜੀ ਦੇ ਮਗਰ ਮਗਰ ਰਾਮਸਰੋਂ ਭੈਣੀ ਸਾਹਿਬ

ਨੂੰ ਜਾ ਰਿਹਾ ਸਾਂ। ਮੰਦਰ ਦੇ ਅਗੇ ਕਿਸੇ ਸਿੱਖ ਇੱਟਾਂ ਉਚੀਆਂ ਲਾ ਦਿੱਤੀਆਂ ਸੀ। ਸੋ ਕਹਿ ਨੀਵੀਆਂ ਕਰਵਾਈਆਂ। ਤੇਗਾ ਸਿੰਘ ਜਲੂਣ ਦਾ, ਏਨ੍ਹੀਂ ਦਿਨੀਂ ਅੰਦਰ ਖੂਹ ਦਾ ਜਲ ਛਾਣਨ ਵਾਲਿਆਂ ਨੂੰ ਪ੍ਰਸ਼ਾਦੇ ਵਰਤਾਉਂਦਾ ਸੀ। ਜੋੜਾ ਉਤਾਰ ਖੜਾਵਾਂ ਪਹਿਰ ਸਤਿਗੁਰੂ ਜੀ ਵਡੇ ਲੰਗਰ ਨੂੰ ਜਾ ਮੱਥਾ ਟੇਕਿਆ ਤੇ ਮੈਨੂੰ ਦੱਸਿਆ, ਇਹ ਕੋਠੜੀ ਭੀ ਸਾਡਾ ਗੁਪਤ ਖਜ਼ਾਨਾ ਏ। ਇਸ ਵਿਚ ਪੁਰਾਣੇ ਸਾਧੂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਪਾਠ ਕਰਦੇ ਸੀ। ਤੇ ਲੋਹ ਵਲ ਸੈਨਤ ਕਰ ਕਿਹੋ ਨੇ ਇਹ ਸਤਿਗੁਰੂ ਜੀ ਦੇ ਹੱਥ ਦੀ ਲਗੀ ਸਾਡੇ ਬੁੜ ਦੇ ਵੇਲੇ ਦਾ ਥੰਮ੍ਹ ਹੈ। ਬਾਲਣ ਵਾਲਾ ਥਾਂ ਨੰਗਾ ਵੇਖ ਮੈਂ ਅਰਜ਼ ਕੀਤੀ, ਬਾਲਣ ਭਿਜ ਜਾਂਦਾ ਹੋਵੇਗਾ। ਤਾਂ ਕਿਹੋ ਨੇ, ਸਾਨੂੰ ਰੂਸ ਦੇ ਆਉਣ ਵਾਲਾ ਭਾਣਾ ਕੁਝ ਨਹੀਂ ਕਰਨ ਦੇਂਦਾ।

ਇਸ ਸਮੇਂ ਲਾਂਗਰੀ ਰਤਨ ਸਿੰਘ ਜੀ, ਗੜਵਈ ਭਾਈ ਵਜ਼ੀਰ ਸਿੰਘ ਜੀ, ਬਸਤਰਾਂ ਦੀ ਸੇਵਾ ਸੰਤ ਮੋਹਕਮ ਸਿੰਘ ਜੀ ਕਰਦੇ। ਚੌਰ ਅਰਦਾਸਾ ਬਾਬਾ ਬਦਨ ਸਿੰਘ ਜੀ ਚੜਿਕ ਵਾਲੇ ਕਰਦੇ ਸੀ, ਕਿਉਂਕਿ ਸੰਤ ਬਹਾਦਰ ਸਿੰਘ ਜੀ ਗ੍ਰਿਹਸਤੀ ਹੋ ਆਪਣੇ ਨਗਰ ਕਟਿਆਂ ਵਾਲੀ ਜਾ ਟਿਕੇ ਸੀ। ਸਤਿਗੁਰੂ ਜੀ ਪਿਛਲੀ ਰਾਤੇ ਜੰਗਲ ਦਾਤਣ ਇਸ਼ਨਾਨ ਕਰ ਚੁਪ ਭਜਨ ਬਾਣੀ ਸੂਰਜ ਚੜ੍ਹੇ ਤੱਕ ਕਰਦੇ। ਆਸਾ ਦੀ ਵਾਰ ਤੇ ਚੰਡੀ ਦੀ ਵਾਰ ਦਾ ਨੇਮ ਸੂਰਜ ਉਗੇ ਤੋਂ ਪਹਿਲਾਂ ਪਾਠ ਕਰਨ ਦਾ ਏ। ਹੋਰ ਬਾਣੀਆਂ ਜਪੁ, ਜਾਪ ਦੋਇ ਸ਼ਬਦ ਹਜ਼ਾਰੇ, ਸੁਖਮਣੀ, ਰਹਿਰਾਸ, ਤੇ ਆਰਤੀ ਸੋਹਿਲਾ ਜ਼ਰੂਰ ਕਰਦੇ ਹਨ। ਹਰ ਸਮੇਂ ਬੈਠੇ ਚਲਦੇ ਹਥ ਵਿਚ ਮਾਲਾ ਰਖਦੇ ਹਨ। ਖੂੰਡਾ ਸੇਲ੍ਹਾ ਭੀ ਕਿਸੇ ਸਮੇਂ ਦੂਜੇ ਦਸਤ ਰਖਦੇ। ਇਸ਼ਨਾਨ ਸਮੇਂ ਪਰਨਾ ਕੇਸੀਂ ਜਲ ਪੈਣ ਬਾਅਦ ਧੋ ਕੇ ਬੰਨ੍ਹਦੇ ਸੀਸ ਤੇ। ਧੋਤੇ ਬਿਨਾ ਜੋੜੇ ਵਾਲੇ ਚਰਨ ਪਵਿਆਂ ਤੇ ਨਾ ਧਰਦੇ। ਘੰਟਾ ਨਾਮ-ਸਿਮਰਨ ਪਜਾਮਾ ਉਤਾਰ ਕਰਦੇ। ਕਥਾ ਕੀਰਤਨ ਆਪ ਸਾਧ ਸੰਗਤ ਨਾਲ ਮਿਲ ਕਰਦੇ। ਦੋਹਾਂ ਬਾਬਿਆਂ ਨੂੰ ਰਾਗ ਤਾਰ ਸੁਰ ਜੋੜੀ ਦਾ ਗਿਆਨ ਦੇਂਦੇ ਦਵਾਉਂਦੇ ਰਹਿੰਦੇ ਹਨ।

ਨਾਂਗੇ ਵਾਲੇ ਖੂਹ ਤੇ ਬੈਲਾਂ ਲਈ ਤੇ ਬਾਲਣ ਵਾਲੇ ਥਾਂ ਬਾਹਰ ਛੱਪਰ ਪਾਏ, ਧੁਪ ਤੇ ਭਿੱਜਣ ਦੇ ਬਚਾ ਹਿੱਤ। ਰਾਈਆਂ ਦੇ ਸਿੱਖਾਂ ਦਾ ਸ਼ਰੀਕੇ ਵਿਚ ਮੁਕਦਮਾ ਸੀ। ਉਨ੍ਹਾਂ ਸਲਾਹ ਪੁਛੀ ਤਾਂ ਕਿਹੋ ਨੇ, ਕਚਹਿਰੀ ਦੇ ਉਜਾੜੇ ਨਾਲੋਂ ਪਿੰਡ ਕਸਰ ਖਾ ਸਲ੍ਹਾ ਕਰ ਲੈਣੀ ਚੰਗੀ ਹੈ। ਪੈਸੇ ਪਿੰਡ ਰਹਿੰਦੇ ਹਨ ਤੇ ਅੰਗਰੇਜ਼ ਦੇ ਪੂਜਾਂ ਦੇ ਪੂਜ ਨਹੀਂ ਬਣੀਦਾ। ਸਤਿਗੁਰੂ ਜੀ ਨਹਿਰ ਬੀੜ ਵਿਚ ਦਰਸ਼ਨ ਸਾਧਾਂ ਨੂੰ ਦੇ ਲਾਹੌਰ ਬਪਾਰੀਆਂ ਦੀ ਇਕੱਤ੍ਰਤਾ ਵਿਚ ਦਰਸ਼ਨ ਦਿੱਤੇ। ਤਿੰਨ ਮਹੀਨੇ ਹੜਤਾਲ ਰਹੀ ਸੀ ਤੇ ਬੜੀ ਸਖਤੀ ਸਰਕਾਰ ਵਲੋਂ ਬੀਤੀ ਸੀ। ਲੁਧਿਆਣੇ ਆਮ ਫੇਰਾ ਰੱਖਦੇ ਤੇ ਅਖਬਾਰਾਂ ਤੇ ਸਰਕਾਰ ਦੇ ਜਬਰ ਤੇ ਲੋਕਾਂ ਦੇ ਸਬਰ ਦੀਆਂ ਖਬਰਾਂ ਸੁਣਦੇ। ਲਾਹੌਰੋਂ ਜਥੇਦਾਰ ਕਹਿ ਟੋਰੇ ਕਿ ਹਰ ਸ਼ਹਿਰ, ਪਿੰਡ ਵਿਚ ਹਿੰਦੀ ਤੇ ਪੰਜਾਬੀ ਸੰਮੇਲਨ ਦਾ ਸਾਡੇ ਵਲੋਂ ਸੱਦਾ ਦਿਓ। ਇਹ ਅਸਾਂ ਦਸਹਿਰੇ ਦੇ ਦਿਨਾਂ ਵਿਚ ਭੈਣੀ ਸਾਹਿਬ ਕਰਨਾ ਹੈ। ਸੰਸਾਰ ਤੇ ਦੁਬਿਧਾ ਵਧੀ ਹੈ, ਅਸੀਂ ਆਪਣਾ ਮਿਲਾਪ ਦਾ ਜਤਨ ਕਰਨਾ ਹੈ। ਰਾਤ ਅੰਮ੍ਰਿਤਸਰ ਬਾਵੇ ਗੁਰਮੁਖ ਸਿੰਘ ਦੀ ਕੋਠੀ ਆ ਬਿਰਾਜੇ। ਸਤਿਗੁਰੂ ਜੀ ਜਲ ਵਰਤਣ ਲਈ ਮੰਜੇ ਤੋਂ ਉਠੇ ਤੇ ਰਤਨ ਸਿੰਘ ਨੂੰ ਕਿਹਾ, "ਦੇਖ ਮੇਰੇ ਮੰਜੇ ਤੇ ਥਲੇ ਸਫੈਦ ਬਸਤਰ ਦੇ ਕੀ ਵਿਛਿਆ ਹੈ, ਨੀਂਦ ਨਹੀਂ ਆਉਂਦੀ। ਦੇਖਿਆ ਨੀਲੀ ਦਰੀ ਸੀ। ਉਹ ਤੁਰਤ ਕਢਾਈ ਤੇ ਕਿਹਾ, ਨੀਲੀ ਦਰੀ ਚੂੜ੍ਹੇ ਚੁਮਾਰ ਦੇ ਹੱਥਾਂ

ਤੋਂ ਭੀ ਬੁਰੀ ਹੁੰਦੀ ਹੈ। ਉਹ ਧੋ ਲੈਂਦੇ ਹਨ ਤੇ ਦਰੀ ਤੋਂ ਵੀ ਜੋੜੇ ਵਾਲੇ ਪੈਰ ਗੰਦੇ ਲੈ ਲੰਘੀਦਾ ਏ। ਤੇ ਗੰਦ ਲਗਾ ਨੀਲ ਸਾਂਭ ਰਖਦਾ ਏ। ਤੇ ਅਣਧੋਤੀ ਦਰੀ ਨੂੰ ਸਭ ਵਰਤਦੇ ਹਨ। ਤਮਾਕੂ ਤੇ ਨੀਲ ਇਕੋ ਜਿਹੇ ਹੀ ਹਨ। ਕਲਜੁਗੀ ਲੋਕਾਂ ਇਹ ਕਬੂਲੇ ਹਨ। ਜਾਣੋ ਸਤਿਗੁਰੂ ਜੀ ਦਸਮ ਜੀ ਦੇ ਅਸੂਲ ਤਮਾਕੂ ਦੀ ਹਵਾੜ ਭੀ ਨਹੀਂ ਲੈਣੀ ਵਾਂਗੂ ਜਣਾਇਆ। ਅਸੀਂ ਸਤਿਜੁਗੀ ਹਾਂ।

੧੬ ਸਉਣ ਕੱਕੇ ਕੀ ਬਾਬੇ ਮੂਲਾ ਸਿੰਘ ਦੀ ਚੜ੍ਹਾਈ ਦੇ ਭੋਗ ਮੇਲੇ ਤੇ ਉਸ ਦੇ ਪੁਤ੍ਰ ਸੁਦਾਗਰ ਸਿੰਘ ਤੇ ਫਤਹਿ ਸਿੰਘ ਵਲੋਂ ਅਰਜ਼ ਤੇ ਦਰਸ਼ਨ ਦਿੱਤੇ। ੧੭ ਮਉਲੀ ਮਾਈ ਮੁੰਨਾਂ ਦੀ ਅਰਜ਼ ਤੇ ਦਰਸ਼ਨ ਦਿੱਤੇ। ੧੮ ਚੱਕ ਅਨ੍ਹਿਆਂ ਦੇ ਸੰਤ ਹਜ਼ੂਰਾ ਸਿੰਘ ਜੀ ਦੇ ਭਰਾ ਸਵਰਨ ਸਿੰਘ ਦੇ ਮੇਲੇ ਕੀਤੇ ਤੇ, ੧੯ ਭਾਗ ਸਿੰਘ ਪੁਰੇ, ਦਲੀਪ ਸਿੰਘ ਵਲ ਬਿਰਾਜੇ ਸੀ ਤੇ ਜਗਤ ਸਿੰਘ ਲੰਡਾ ਜੋ ਬਲੱਗਣ ਜ਼ਿਲਾ ਸਿਆਲਕੋਟ ਦਾ ਚੌਰ ਕਰ ਰਿਹਾ ਸੀ, ਅਚਾਨਕ ਉਠ ਕਿਹਾ, ਮੇਰੇ ਮੰਜੇ ਤਲੇ ਕੀ ਹੈ ? ਬੇਅਰਾਮੀ ਜਾਪਦੀ ਏ। ਤਲਿਉਂ ਨੀਲਾ ਕਪੜਾ ਕਢਾਇਆ ਤੇ ਕਿਹਾ, ਇਹ ਨੀਲ ਤਮਾਕੂ ਦੇ ਤੁਲ ਹੈ। ਮੈਂ ਇਹ ਵਾਰਤਾ ਸੁਣ ਸੰਤ ਰਤਨ ਸਿੰਘ ਜੀ ਤੋਂ ਪੁਛਿਆ, ਸਤਿਗੁਰੂ ਜੀ ਠੀਕ ਇਤਨੀ ਹੀ ਨੀਲ ਤੋਂ ਨਫ਼ਰਤ ਕਰਦੇ ਹਨ। ਤਾਂ ਸੰਤ ਜੀ ਦਸਿਆ, ਏਕ ਸਮੇਂ ਮੈਥੋਂ ਗੜਵਾ ਨੀਲੀ ਦਰੀ ਤੇ ਧਰਿਆ ਗਿਆ ਸੀ। ਦੋ ਵਾਰੀ ਅੱਗ ਵਿਚ ਤਪਾ, ਦੋ ਵਾਰੀ ਮੰਜਵਾ ਵਰਤਣ ਜੋਗ ਹੋਇਆ ਹੈ ਕਿਹਾ ਸੀ ਸਤਿਗੁਰੂ ਜੀ। ੨੦ ਲਸਾੜੇ, ਸੈਣੀ ਸਿੰਘਾਂ ਵਲ, ਪੰਜਾਹ ਭੋਗ ਹਵਨ ਕਰ, ਸਵਾ ਲੱਖ ਵਿਚੋਂ ਪਾਏ ਬੀੜਾਂ ਤੇ, ਬਹੁਤ ਰੌਣਕ ਹੋਈ। ਇਸ ਸਮੇਂ ਸਾਥ ਵਰਿਆਮ ਸਿੰਘ ਪੰਜ ਹਾਤੇ ਸੂਬਾ ਵਰਿਆਮ ਸਿੰਘ, ਸੰਤ ਦਸੌਂਧਾ ਸਿੰਘ ਜੀ ਤੇ ਰਾਗੀ ਕਾਲੂ ਹੋਰੀਂ ਤੇ ਕਦਰਾਲੇ ਵਾਲੇ ਸੀ। ੨੧ ਸਉਣ ਭੈਣੀ ਸਾਹਿਬ ਆਏ, ਏਸ ਦਉਰੇ ਵਿਚ ਬਹੁਤ ਸਰੀਰਾਂ ਮਾਸ, ਸ਼ਰਾਬ ਛੱਡ ਭਜਨ ਪੁਛਿਆ ਤੇ ਅੰਮ੍ਰਿਤ ਛਕਿਆ ਸੀ।

## ਮੁਖਤਿਆਰਾਂ ਤੇ ਸੇਵਕਾਂ ਦੀ ਪਰਖ

ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਦਾ ਜਲ ਬਰਖਾ ਸਮੇਂ ਬਾਹਰ ਨਾ ਨਿਕਲਦਾ ਜਾਣ ਸਤਿਗੁਰੂ ਜੀ ਗਲੀ ਬਾਹਰਲੀ ਪੁਟ ਨੀਵੀਂ ਕਰਨੀ ਚਾਹੀ। ਫੇਰ ਉਹੋ ਮਿੱਟੀ ਪਾ ਭਰ ਦਿਓ ਕਿਹਾ, ਮੱਤ ਗਲੀ ਦੇ ਨਾਲ ਦੇ ਮਕਾਨਾਂ ਵਾਲਿਆਂ ਦੇ ਮਨ ਅਉਖ ਮੰਨਣ, ਨੀਹਾਂ ਨੀਵੀਆਂ ਹੋਣ ਕਰ ਕੰਧਾਂ ਦੀ ਤਾਕਤ ਘਟਾਈ ਨੇ, ਚੋਖੀ ਭਰਤੀ ਪਾ ਪਿਛੇ ਨੂੰ ਪਿੰਡ ਦਾ ਪਾਣੀ ਮੋੜਨ ਦਾ ਰੁਖ ਭਗਤ ਸਿੰਘ, ਸਿੱਖ ਲਾ ਬਨਾਉਣ ਲਗਾ। ਲਾਲ ਸਿੰਘ ਗੁਰੂ ਕੇ ਡਰਾਈਵਰ ਨੇ ਰੋਕਿਆ, ਜਿਧਰ ਸਦਾ ਜਾਂਦਾ ਏ, ਜਾਣ ਦੇਹ। ਭਗਤ ਸਿੰਘ ਕਿਹਾ, "ਤੂੰ ਮੇਰੇ ਅਗੇ ਕੀ ਹੋਇਉਂ ?" ਲਾਲ ਸਿੰਘ ਬਾਹੋਂ ਫੜ ਪਰੇ ਕਰ ਕਿਹਾ, ਤੈਨੂੰ ਕੀ ਪਤਾ ਏ, ਪਿੰਡ ਦੇ ਸ਼ਰੀਕਾਂ ਨਾਲ ਕਿਵੇਂ ਵਰਤੀਦਾ ਏ। ਤੂੰ ਆਪਣਾ ਰੋਅਬ ਨਾਜਾਇਜ਼ ਨਾ ਗੁਰੂ ਆਸਰੇ ਦਿਖਾ। ਭਗਤ ਸਿੰਘ ਭੱਜ ਕੇ ਘੋੜਿਆਂ ਵਾਲੇ ਸਿੱਖਾਂ ਨੂੰ ਕਿਹਾ, ਸੋਟੇ ਫੜੋ, ਲਾਲ ਸਿੰਘ ਨੂੰ ਕੁਟੀਏ। ਸਿੱਖਾਂ ਕਿਹਾ, ਤੂੰ ਘੋੜਿਆਂ ਦਾ ਮੁਖਤਿਆਰ, ਉਹ ਗੁਰੂ ਜੀ ਦੀ ਕਾਰ ਦਾ ਡਰਾਈਵਰ, ਅਸੀਂ ਕਿਉਂ ਵਿਚ ਵੜ ਪੰਗਾ ਲਈਏ ? ਇਹ ਤੇਰਾ ਆਖਾ ਅਸੀਂ ਨਹੀਂ ਮੰਨਦੇ। ਭਗਤ ਸਿੰਘ ਭੱਜਾ ਭੱਜਾ ਸਤਿਗੁਰੂ ਜੀ ਕੋਲ ਗਿਆਂ ਤੇ ਕਿਹਾ, ਘੋੜਿਆਂ ਦੇ

ਸਾਂਭਣ ਵਾਲੇ ਸਿੱਖ ਮੇਰੇ ਆਖੇ ਨਹੀਂ ਲਗਦੇ। ਮੈਨੂੰ ਤੁਸੀਂ ਆਗਿਆ ਦਿਓ, ਆਪਣੇ ਪਿੰਡ ਚਲਾ ਜਾਵਾਂ। ਸਤਿਗੁਰੂ ਜੀ ਕੋਲ ਖੜੇ ਸਿੱਖ ਤੋਂ ਪੁਛਿਆ, ਕੀ ਵਜ੍ਹਾ ਹੋਈ ਹੈ? ਉਨਾਂ ਠੀਕ ਇਹਦੇ ਕਹੇ ਲਗਣੋਂ ਨਾਂਹ ਕੀਤੀ ਹੈ । ਸਿੱਖ ਕਿਹਾ, ਮੁਢ ਦਾ ਤੇ ਮੈਨੂੰ ਪਤਾ ਨਹੀਂ, ਪਰ ਮੈਂ ਇਹ ਸੁਣਿਆ ਹੈ, ਇਹ ਤੇਰਾ ਆਖਾ ਅਸੀਂ ਨਹੀਂ ਮੰਨਦੇ, ਉਨ੍ਹਾਂ ਕਿਹਾ ਹੈ। ਸਤਿਗੁਰੂ ਜੀ ਕਿਹਾ, ਉਨ੍ਹਾਂ ਨੂੰ ਕਹੋ ਜੋ ਇਹਦੇ ਕਹੇ ਨਹੀਂ ਲਗਣਾ ਚਾਹੁੰਦਾ, ਉਹ ਚਲਾ ਜਾਵੇ । ਉਸ ਸਿੱਖ ਘੋੜਿਆਂ ਦੇ ਸਾਂਭਣ ਵਾਲਿਆਂ ਨੂੰ ਆ ਕਿਹਾ ਤੇ ਉਹ ਤੁਰਤ ਤਿਆਰ ਹੋ ਤੁਰ ਪਏ, ਅਰਦਾਸਾ ਕਰ। ਭਗਤ ਸਿੰਘ ਫਿਰ ਭੱਜ ਕੇ ਜਾ ਸਤਿਗੁਰੂ ਜੀ ਨੂੰ ਦੱਸਿਆ, ਕਿ ਉਨ੍ਹਾਂ ਪ੍ਰਸ਼ਾਦਿ ਭੀ ਨਹੀਂ ਛਕਿਆ ਤੇ ਤਿਆਰੇ ਤੁਰ ਜਾਣ ਦੇ ਕਰ ਲਏ ਹਨ। ਸਤਿਗੁਰੂ ਜੀ ਕਿਹਾ, ਹੁਣ ਤੂੰ ਸਭ ਘੋੜੇ ਆਪੇ ਸਾਂਭ ਖਬਰਦਾਰ ਜੇ ਜਲ ਪੱਠੇ ਤੇ ਹੋਰ ਸੇਵਾ ਵਿਚ ਫਰਕ ਆਵੇ। ਇਹ ਸੁਣ ਭਗਤ ਸਿੰਘ ਦੀ ਹੋਸ਼ ਟਿਕਾਣੇ ਆਈ ਤੇ ਸਤਿਗੁਰੂ ਜੀ ਕਿਹਾ, ਜੇ ਸਿੱਖ ਭੁਖੇ ਭੈਣੀ ਸਾਹਿਬੋਂ ਜਾਂਦੇ ਹਨ, ਤਾਂ ਮੈਥੋਂ ਭੀ ਕੁਝ ਮੂੰਹ ਨਹੀਂ ਪਾਈਦਾ। ਹੋਰ ਸਿੱਖਾਂ ਭੀ ਭਗਤ ਸਿੰਘ ਨੂੰ ਕਿਹਾ, ਤੂੰ ਠੀਕ ਹੀ ਚੀਕੂ ਏਂ। ਕਲ ਜੀਕੂੰ ਕੀਤੀ ਆ, ਤਿਵੇਂ ਸਿਆਣਪ ਕਰ, ਉਸ ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆਂ ਵਾਲੇ ਤੇ ਸ: ਦਯਾ ਸਿੰਘ ਜੀ ਤੇ ਹਾਕਮ ਸਿੰਘ ਜੀ ਕੱਕੜ ਨੂੰ ਨਾਲ ਲੈ ਤਰਲੇ ਕਰ ਪੈਰੀਂ ਪੈ ਅਕਾਲ ਬੁੰਗੇ ਤੋਂ ਪਰੇ ਗਏ ਸਿੱਖਾਂ ਘੋੜੇ ਸਾਂਭਣ ਵਾਲਿਆਂ ਨੂੰ ਆਪਣੀ ਭੁਲ ਮੰਨ ਵਾਪਸ ਲਿਆਂਦਾ ਤੇ ਤਾਂ ਹੀ ਸਤਿਗੁਰੂ ਜੀ ਪ੍ਰਸ਼ਾਦ ਛਕਿਆ। ਕਈ ਹਮਾਤੜ ਸਾਥੀਆਂ ਇਹ ਵਾਰਤਾ ਸੁਣ ਕਈ ਸ਼ੰਕੇ ਉਠਾਏ। ਜੇ ਮਿੱਟੀ ਫੇਰ ਪੁਆਉਣੀ ਸੀ ਪਹਿਲੋਂ ਗਲੀ ਪੁਟਾਈ ਕਿਉਂ ਗੁਰੂ ਜੀ। ਦੋਵੇਂ ਗੁਰੂ ਕੇ ਸੇਵਕ ਭਲਾ ਲੜੇ ਕਿਉਂ ਆਦਿ। ਪਰ ਸੰਤ ਪ੍ਰੀਤਮ ਸਿੰਘ ਜੀ ਜਿਹਾਂ ਸਭ ਨੂੰ ਸਹੀ ਸੋਝੀ ਦਿੱਤੀ ਕਿ ਸਭ ਬਿਧ ਭਗਤ ਸਿੰਘ ਦੇ ਹੰਕਾਰ ਤੋੜਨ ਲਈ ਬਣੀ ਜਾਪਦੀ ਏ ਤੇ ਮਿੱਟੀ ਪੁੱਟਣ ਤੇ ਪਾਉਣ ਵਾਲਿਆਂ ਦੀ ਪਰਖ ਲਈ, ਕਿ ਨਿਰਗਲਾਨ ਹੁਕਮ ਮੰਨਦੇ ਹਨ। 'ਹਉ ਮੂਰਖ ਕਾਰੈ ਲਾਈਆ' ਤੇ 'ਹੁਕਮ ਕਰ ਕੀਨੇ ਨਿਹਾਲ।' ਮੰਨ ਕਰਦੇ ਹਨ ਕਿ ਜਾਂ ਇਹ ਕੀ ਅਕਲੇ ਕਹਿੰਦੇ ਹਨ । ਸਤਿਗੁਰੂ ਜੀ ਭਰਤੀ ਪਾ ਮੰਦਰ ਦੀ ਕੁਰਸੀ ਉਚੀ ਕੀਤੀ ਤੇ ਗਲੀ ਦਾ ਪਾਣੀ ਭੀ ਪੱਕੀ ਬਣਾ ਛੱਪੜ ਨੂੰ ਪਾ ਦਿੱਤਾ। ਸਭ ਦਾ ਸੁਖ ਬਣਾਇਆ।

ਸਤਿਗੁਰੂ ਜੀ ਪਿਛਲੇ ਪਹਿਰ ਬੜੇ ਤੇ ਕਥਾ ਕਰ ਰਹੇ ਸੀ। ਬਦੇਸ਼ ਜਾਣ ਸਮੇਂ ਤੇ ਸਤਿਗੁਰਾਂ ਦੇ ਤੇ ਗੁਰੂ ਹਰੀ ਸਿੰਘ ਜੀ ਦੇ ਬ੍ਰਿਹਾ ਦੇ ਬਚਨ ਕਰਦੇ। ਸਤਿਗੁਰੂ ਜੀ ਆਪ ਭੀ ਬੈਰਾਗੀ ਹੋਏ ਹੋਏ ਸੀ। ਗੰਡਾ ਸਿੰਘ ਜੀ ਮਸਤ ਸੁਨਿਆਰੇ ਫੂਲਾਂ ਦਾ ਹਾਰ ਲਿਆ ਪਾਇਆ। ਬਾਗੋਂ ਫੂਲ ਪੱਤੇ ਚੁਣ। ਕੜਛ ਚੋਂ ਧੁਖਦੇ ਧੂਪ ਦੀ ਸੁਗੰਧੀ ਸਭ ਸੰਗਤ ਨੂੰ ਦੇਂਦਾ ਸੀ। ਵਿਚੋਂ ਚਿਣਗ ਉਡ ਸਤਿਗੁਰੂ ਜੀ ਦੀ ਪਿੰਨੀ ਤੇ ਪਈ ਤੇ ਕਿਹੋ ਨੇ, ਇਹ ਭੀ ਹੋਣੀ ਸੀ। ਮੈਂ ਅਗਲੇ ਰੋਜ਼ ਪਿੰਨੀ ਪੁਰ ਦਾਗ ਦੇਖ ਅਰਜ਼ ਕੀਤੀ, ਮੈਂ ਕਲ ਆਪਦੇ ਕਹਿਣ ਦਾ ਸਾਰ ਨਹੀਂ ਸੀ ਸਮਝ ਸਕਿਆ। ਤਾਂ ਉਤਰ ਦਿਤੋ ਨੇ,"ਨਾਨਕ ਪਿਰੀ ਵਹੂਣੀ ਤਤੀਆ" ਭੀ ਹੋਣਾ ਸੀ ਉਸ ਸਮੇਂ ਕਿਉਂਕਿ ਬ੍ਰਿਹੈ ਪ੍ਰਕਰਣ ਸਮੇਂ ਸੀਗਾਰ ਤੱਤੇ ਹੀ ਲਗਦੇ ਹਨ।

ਮਾਸਟਰ ਤੇਗ ਰਾਮ ਜੋ ਅਬੋਹਰ ਜ਼ਿਲਾ ਫੀਰੋਜ਼ਪੁਰੋਂ ਜੋ ਅਖਿਲ ਭਾਰਤੀ ਹਿੰਦੀ ਸੰਮੇਲਨ ਲਈ ਲੇਖ ਲਿਖਣ ਹਿਤ ਸਦਿਆ ਸੀ, ਉਸ ਦੇ ਪੁਛਣ ਤੇ ਆਪਣੇ ਇਤਿਹਾਸ ਸੰਬੰਧੀ

ਵਾਕਫੀ ਦੇਂਦਿਆਂ ਸੰਨ ੧੯੨੧ ਵਿਚ ਪਾਬੰਦੀ ਹਟੀ। ੧੯੨੩ ਵਿਚ ਏਥੋਂ ਪੁਲਸ ਉਠੀ। ੧੯੧੬ ਬਿਕ੍ਰਮੀ ਮਾਤਾ ਜੀ ਦੇ ਜਨਮ ਦਾ ਸਾਲ ਏ। ੧੯੦੪ ਬਿਕ੍ਰਮੀ ਤੋਂ ਲੰਗਰ ਜਾਰੀ ਏ। ਸ਼ਹੀਦੀ ਬੁੰਗੇ ਵਰਨੀ ੧੯੮੭-੮੮ ਤੋਂ ਜਾਰੀ ਹੈ ਪਰ ੯੧ ਤੋਂ ਧਾਰੀ ਹੈ ਅਰਦਾਸਾ ਕਰ ਜਦ ਸਤਿਗੁਰੂ ਰਾਮ ਸਿੰਘ ਜੀ ਆਉਣਗੇ ਤਦ ਸਮਾਪਤੀ ਕਰਾਂਗੇ। ੧੯੯੪ ਵਿਚ ਵਡਾ ਹਵਨ ਜਗ ਹੋਇਆ ਸੀ। ੨੦੦ ਪੀਪਾ ਘਿਓ ਲਗਾ ਸੀ ਤੇ ੧੦ ਦਿਨ ਰਿਹਾ ਸੀ। ੧੯੭੮ ਬਸੰਤ ਅਜਾਂ ਸਿਆੜ੍ਹ ਕੀਤੀ ਸੀ। ਤੇ ਹੋਲਾ ਅਨੰਦਪੁਰ ਸਾਹਿਬ। ਆਦਿ ਦਸੇ ਤੇ ਉਨ੍ਹਾਂ ਦਾ ਲੇਖ ਸੁਣਿਆ।

ਸਤਿਗੁਰੂ ਜੀ ਲਾਲ ਸਿੰਘ ਭੈਣੀ ਸਾਹਿਬ ਵਾਲੇ, ਬਾਬੇ ਲਹਿਣਾ ਸਿੰਘ ਜੀ ਦੇ ਪੋਤਰੇ ਆਪਣੀ ਕਾਰ ਦੇ ਡਰਾਈਵਰ ਦਾ ਲਿਹਾਜ ਬਹੁਤ ਕਰਦੇ। ਉਸ ਇਕ ਦੀ ਮਨਸ਼ਾ ਵਜੋਂ ਨੱਗਰ ਦੀ ਗਲੀ ਸਵਾਰ ਪਾਣੀ ਬਾਹਰ ਕੱਢ ਦਿੱਤਾ। ਕਈ ਕਹਿੰਦੇ, ਇਹ ਲਾਲ ਸਿੰਘ ਫੇਰ ਲਹਿਣਾ ਸਿੰਘ ਜੀ ਹੀ ਆਏ ਹਨ। ਸੇਵਾ ਸ਼ਰਧਾ ਇਸ ਗੁਰੂ ਘਰ ਦੀ ਹਨੂਮਾਨ ਦੀ ਮੰਗ ਤਰ੍ਹਾਂ ਨਹੀਂ ਮੁਕਦੀ। ਕਈ ਕਹਿੰਦੇ ਕਿਸੇ ਦੀ ਪ੍ਰੀਤ ਉਸ ਦੇ ਬਾਅਦ ਪਾਲਣੀ ਇਸੇ ਤਰ੍ਹਾਂ ਹੁੰਦੀ ਏ ਉਸ ਦੀ ਅੰਸ਼ ਨਾਲ ਸਨੇਹ ਰੱਖਣਾ। ਸਉਣ ਭਾਦਰੋਂ ਸਦਾ ਹੀ ਰੌਣਕਾਂ ਭੈਣੀ ਸਾਹਿਬ ਰਹਿੰਦੀਆਂ ਤੇ ਸਾਧਾਂ ਦੀਆਂ ਮੰਡਲੀਆਂ ਭੀ ਜੁੜ ਬਹਿੰਦੀਆਂ ਤੇ ਗੁਰਮਾਰਗ ਤੇ ਵਿਚਾਰ ਨਿਰਣੈ ਕਰਦੀਆਂ। ਇਕ ਦਿਨ ਕੁਝ ਸਿੱਖਾਂ ਦੀ ਗੁਰਬਾਣੀ ਦੀਆਂ ਤੁਕਾਂ—'ਗੁਰ ਕੀ ਮੂਰਤ ਮਨ ਮਹਿ ਧਿਆਨ" ਤੇ 'ਕਾਰਜ ਦੇਇ ਸਵਾਰ ਸਤਿਗੁਰ ਸਚ ਸਾਖੀਐ' ਤੇ 'ਪ੍ਰਤੱਖ ਗੁਰੂ ਨਿਸਤਾਰੇ' ਦਾ ਆਸ਼ਾ ਲੈ ਕੇ ਚਰਚਾ ਹੋਈ ਤੇ ਮਨ ਵਿਚ ਸੋਚ ਆਈ, 'ਗੁਰਮੰਤ੍ਰ ਦੀਓ ਹਰਿ ਕਾਨ ਤੇ ਬਿਨ ਗੁਰ ਦੀਖਿਆ ਕੈਸੇ ਗਿਆਨ।' 'ਬਿਨ ਪੇਖੇ ਕੈਸੇ ਧਿਆਨ' ਆਦਿ ਦੀ ਵਿਚਾਰ ਕਰਦਿਆਂ ਆਪੋ ਵਿਚ ਤੁਕਾਂ ਦਾ ਅਰਥ ਅੰਦਰ ਲੈ ਨਿਰਣਾ ਕੀਤਾ ਕਿ ਗੁਰਮੰਤ੍ਰ ਗੁਰੂ ਦੇਂਦਾ ਹੈ ਤੇ ਪ੍ਰਤੱਖ ਗੁਰੂ ਹੀ ਨਿਸਤਾਰਾ ਕਰਦਾ ਹੈ। ਤੇ ਦੇਖੇ ਦਰਸ਼ਨ ਦਾ ਧਿਆਨ ਧਾਰ ਸਕੀਦਾ ਹੈ। ਪਰ ਸਤਿਗੁਰੂ ਜੀ ਸਾਨੂੰ ਗੁਰ ਸ਼ਬਦ ਗੁਰਮੰਤ੍ਰ ਆਪ ਕਿਉਂ ਨਹੀਂ ਦੇਂਦੇ? ਇਹ ਸ਼ੰਕਾ ਨਵਿਰਤ ਅੱਜ ਕਰੀਏ।

ਸਰਦਾਰਾ ਸਿੰਘ ਜੀ ਛਾਂਗੀ ਤੇ ਈਸ਼ਰ ਸਿੰਘ ਜੀ ਮਲੂਵਾਲੀ, ਜ਼ਿਲਾ ਸਿਆਲਕੋਟ ਤੇ ਤਰਨ ਸਿੰਘ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਆ ਹੱਥ ਜੋੜ ਅਰਜ਼ ਕੀਤੀ, "ਸਚੇ ਪਾਤਿਸ਼ਾਹੋ, ਸਾਡੇ ਸ਼ੰਕੇ ਦੀ ਨਵਿਰਤੀ ਕਰੋ।" 'ਗੁਰ ਕੀ ਮੂਰਤ ਮਨ ਮਹਿ ਧਿਆਨ' ਤੇ 'ਪ੍ਰਤੱਖ ਗੁਰੂ ਨਿਸਤਾਰੇ' ਗੁਰਵਾਕ ਦਾ ਆਸ਼ਾ ਤੇ ਨਾਮਧਾਰੀ ਪੰਥ ਵਿਚ ਪੂਰਾ ਉਤਰਦਾ ਹੈ। ਪਰ ਜੋ ਆਪ ਗੁਰੂ ਹਰੀ ਸਿੰਘ ਜੀ ਤੋਂ ਲੈ ਕੇ ਭਜਨ ਆਪ ਨਹੀਂ ਦਸਦੇ, ਸਾਨੂੰ ਇਸ ਤੇ ਸੋਚ ਵਾਪਰਦੀ ਏ। ਕਿ 'ਗੁਰਮੰਤ੍ਰ ਦੀਓ ਹਰਿ ਕਾਨ' ਤੇ 'ਸੇ ਮਥੇ ਨਿਹਚਲ ਰਹੇ, ਜਿਨ ਗੁਰ ਧਰਿਆ ਹੱਥ' ਦੀ ਕਮੀ ਕਿਉਂ ਹੈ? ਸਤਿਗੁਰੂ ਜੀ ਉਤਰ ਦਿੱਤਾ, ਗੁਰੂ ਨਾਨਕ, ਗੁਰੂ ਅਰਜਨ ਦੇਵ, ਗੁਰੂ ਹਰਿਗੋਬਿੰਦ ਜੀ, ਗੁਰੂ ਗੋਬਿੰਦ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਜੁਗਤ ਜੋਗੀ ਸਤਿਗੁਰੂ ਹੋਏ ਹਨ। ਤੇ ਬਾਕੀ ਸਭ ਕਾਰਕ ਗੁਰੂ ਹੋਏ ਹਨ। ਜੁਗਤ ਜੋਗੀ ਗੁਰੂ ਆਪ ਉਚੇਚੀ ਜੁਗਤ ਸਮੇਂ, ਜਗਤ ਤੇ ਸਿੱਖੀ ਦੇ ਜੋਗ ਦੀ ਚਲਾਉਂਦੇ ਹਨ ਤੇ ਕਾਰਕ ਗੁਰੂ ਹੁਕਮ ਦੀ ਹੀ ਕਾਰ ਕਰਦੇ ਹਨ। ਸੋ ਗੁਰੂ ਹਰੀ ਸਿੰਘ ਜੀ ਕਾਰਕ ਸੀ ਤੇ ਮੈਂ ਭੀ ਤਿਵੇਂ ਹੀ ਹਾਂ। ਸਤਿਗੁਰੂ ਰਾਮ ਸਿੰਘ ਜੀ ਜਾਣੀ ਜਾਣ ਨੇ ਬਦੇਸ਼ ਜਾਣਾ ਸੀ ਜਿਸ ਕਰਕੇ ਆਪ ਨੇ ਏਧਰ ਹੁੰਦਿਆਂ ਹੀ ਭਜਨ ਦੱਸਣ ਦੀ ਸੇਵਾ ਸੂਬਿਆਂ ਤੇ ਸੰਤਾਂ ਜੋਗ ਸੌਂਪ ਦਿੱਤੀ ਸੀ ਤੇ

ਗੁਰੂ ਹਰੀ ਸਿੰਘ ਜੀ ਨੂੰ ਹੁਕਮ ਲਿਖ ਭੇਜਿਆ ਸੀ, ਭਾਈ ਤੂੰ ਭਜਨ ਨਹੀਂ ਕਿਸੇ ਨੂੰ ਦੱਸਣਾ ਜਿਸ ਵਿਚ ਸਾਰ ਇਹ ਹੈ ਕਿ ਸਮਰੱਥ ਨੇ ਸਮਾ ਭੀ ਭੁਗਤਾਉਣਾ ਹੈ, ਆਪਣੇ ਆਉਣ ਤੱਕ ਤੇ ਇਕ ਸਮੇਂ ਵਿਚ ਗੁਰੂ ਨਾਨਕ ਜੀ ਦੀ ਗੱਦੀ ਦੇ ਮਾਲਕ ਦੋ ਨਹੀਂ ਸੀ ਬਨਾਉਣੇ। ਜਿਵੇਂ ਹਾਕਮ ਆਪਣੇ ਥਾਂ ਚਾਰਜ ਹੋਰ ਨੂੰ ਦੇ ਕੁਝ ਚਿਰ ਲਈ ਜਾਂਦਾ ਏ, ਤਿਵੇਂ ਕੀਤਾ। ਜਿਵੇਂ ਰਾਮ ਨੇ ਭਰਤ ਨੂੰ ਰਾਜ ਕਰਨਾ ਕਿਹਾ ਸੀ, ਜਿਵੇਂ ਗੁਰੂ ਨਾਨਕ ਜੀ ਮੰਜੀਆਂ ਦਿੱਤੀਆਂ ਸੀ ਤੇ ਹੋਰ ਗੁਰੂ ਦਿੰਦੇ ਰਹੇ ਸੀ। ਤਿਵੇਂ ਜੁਗਤ ਤੋਰੀ।

ਸਤਿਗੁਰੂ ਜੀ ਦੇ ਬਚਨ ਸੁਣ ਸਰਦਾਰਾ ਸਿੰਘ ਜੀ ਅਰਜ਼ ਕੀਤੀ, ਜਿਸ ਦਾ ਆਪ ਤੇ ਹੀ ਨਿਸਚਾ ਹੋਵੇ, ਉਹਨੂੰ ਤੇ ਆਪ ਭਜਨ ਜ਼ਰੂਰ ਦਵੋ ਜੀ, ਤਾਂ ਸਤਿਗੁਰੂ ਜੀ ਉਤਰ ਦਿੱਤਾ, ਕਿ ਜਿਸ ਦਾ ਮੇਰੇ ਤੇ ਹੀ ਨਿਸਚਾ ਹੈ ਉਹ ਮੇਰੇ ਕਹੇ ਤੇ ਚਲੇ, ਮੈਂ ਕਹਿ ਕੇ ਕਿਸੇ ਸਾਧੂ ਤੋਂ ਜੋ ਭਜਨ ਦਿਵਾਉਂਦਾ ਹਾਂ, ਸਿੱਖ ਨੂੰ ਚਾਹੀਦਾ ਹੈ ਸਮਝੇ, ਮੈਂ ਹੀ ਭਜਨ ਦੱਸ ਰਿਹਾ ਹਾਂ। ਖੇਤ ਨੂੰ ਜੰਮਣ ਲਈ ਬੀਜ ਲੋੜੀਦਾ ਹੈ, ਭਾਵੇਂ ਮਾਲਕ ਆਪ ਛੱਟਾ ਦੇਵੇ ਭਾਵੇਂ ਸੇਵਕ ਕਾਮੇ ਤੋਂ ਦਵਾਵੇ। ਇਹ ਸੁਣ ਈਸ਼ਰ ਸਿੰਘ ਜੀ ਅਰਜ਼ ਕੀਤੀ ਕਈ ਸਿੱਖ ਕਹਿੰਦੇ ਹਨ, ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਉਡੀਕ ਭੀ ਕ੍ਰਿਸ਼ਨ ਤੇ ਈਸਾ ਦੇ ਆਉਣ ਵਾਂਗੂ ਹੀ ਹੈ। ਆਪ ਨੂੰ ਚਾਹੀਦਾ ਹੈ 'ਤਖਤਿ ਰਾਜਾ ਸੋ ਬਹੈ ਜੋ ਤਖਤੈ ਲਾਇਕ ਹੋਈ', ਗੁਰਵਾਕ ਦੀ ਵਰਤੋਂ ਕਰੋ। ਕਿਉਂਕਿ ਜਿਵੇਂ ਮੱਕੇ ਦੀ ਗੋਸਟ ਵਿਚ ਲਿਖਿਆ ਹੈ—

'ਪਿਛਲੇ ਸਭ ਮਨਸੂਖ ਹੈਂ ਰਹੇ ਤਿਨਾ ਦੇ ਨਾਮ।
ਅਮਰ ਤਿਨਾ ਦਾ ਨ ਚਲੇ ਜਿਉਂ ਵਸ ਅਵਰਾ ਗਾਮ।'

ਇਹ ਸੁਣ ਸਤਿਗੁਰੂ ਜੀ ਤੇਜ ਹੋ ਉਤਰ ਦਿੱਤਾ, ਨਾ ਭਾਈ ਸਤਿਗੁਰੂ ਰਾਮ ਸਿੰਘ ਜੀ ਆਉਣਾ ਹੈ, ਜੋ ਕਵ੍ਹੇ ਉਨ੍ਹਾਂ ਨਹੀਂ ਆਉਣਾ, ਉਸ ਦਾ ਸੌ ਵਾਰੀ ਫਿਟੇ ਮੂੰਹ। ਜਿਸ ਦਾ ਮੇਰੇ ਤੇ ਕੁਝ ਭੀ ਨਿਸਚਾ ਹੈ, ਉਹ ਮੇਰੇ ਕਹੇ ਤੇ ਪ੍ਰਤੀਤ ਕਰੇ। ਸਤਿਗੁਰੂ ਜੀ ਦੇ ਨੇਤ੍ਰ ਸਜੱਲ ਹੋ ਗਏ ਤੇ ਹਉਕਾ ਭਰ ਕਿਹਾ, ਜੇ ਉਨ੍ਹਾਂ ਆਉਣਾ ਨਹੀਂ ਮੰਨੀਏ ਤਾਂ ਗੁਰੂ ਹਰੀ ਸਿੰਘ ਜੀ ਜੋ ਉਨ੍ਹਾਂ ਦੇ ਦਰਸ਼ਨ ਨਮਿਤ ਕੀਤਾ ਹੈ ਤੇ ਮੈਂ ਭੀ ਕੀਤਾ ਹੈ ਤੇ ਕਰਦਾਂ ਤੇ ਕਰਨਾ ਸਭ ਬੇਅਰਥ। ਕਹਿੰਦਿਆਂ ਗਲਾ ਭਰ ਗਿਆ ਤੇ ਸਤਿਗੁਰੂ ਜੀ ਦੇ ਨੇਤਰਾਂ ਵਿਚੋਂ ਅੱਥਰੂ ਕਿਰਨ ਲਗ ਪਏ ਤੇ ਚੁਪ ਹੋ ਗਏ। ਅਸੀਂ ਭੀ ਸਭ ਵੈਰਾਗੀ ਹੋ ਚੁਪ ਕਰ ਗਏ। ਝਟ ਘੜੀ ਬਾਅਦ ਭਾਈ ਵਜ਼ੀਰ ਸਿੰਘ ਜੀ ਆ ਹੱਥ ਜੋੜ ਸਾਨੂੰ ਕਿਹਾ, ਭਾਈ ਸਾਧੋ ਜੇ ਤੁਹਾਡੀ ਇਨ੍ਹਾਂ ਤੇ ਕੁਝ ਭੀ ਸ਼ਰਧਾ ਏ ਤਾਂ ਇਨ੍ਹਾਂ ਦਾ ਆਸ਼ਾ ਅਪਨਾਓ ਬਚਨ ਮੰਨੋ ਤੇ ਕਮਾਓ।

ਅਸੀਂ ਤਿੰਨੇ ਸਤਿਗੁਰੂ ਜੀ ਪਾਸੋਂ ਨਮਸਕਾਰ ਕਰ ਆਪਣੇ ਡੇਰੇ ਆਏ ਤੇ ਇਕ ਦੂਜੇ ਨੂੰ ਪੁਛਿਆ, ਤੇਰਾ ਕੀ ਨਿਸਚਾ ਬਣਿਆ ਹੈ। ਸਰਦਾਰਾ ਸਿੰਘ ਦਸਿਆ, ਮੇਰੇ ਮਨ ਤੇ ਸਭ ਕੁਝ ਇਨ੍ਹਾਂ ਨੂੰ ਹੀ ਮੰਨਿਆ ਹੈ। ਸੋਝੀ ਦੇਣ ਵਾਲੇ ਭੀ ਧਿਆਨ ਧਾਰਨ ਜੋਗ ਭੀ। ਈਸ਼ਰ ਸਿੰਘ ਜੀ ਦੱਸਿਆ, ਇਹ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਦੇ ਆਸ਼ਕ ਹਨ। ਤੇ ਓਸੇ ਸਰੂਪ ਦੇ ਹੁਕਮ ਦੀ ਕਾਰ ਕਰਦੇ ਹਨ। ਮੈਂ ਅਰਜ਼ ਕੀਤੀ, 'ਗੁਰ ਪਕੜਾਏ ਪ੍ਰਭ ਕੇ ਪੈਰਾ', 'ਗੁਰ ਪਕਰਾਏ ਹਰਿ ਕੇ ਚਰਨਾਂ', ਗੁਰਵਾਕਾਂ ਨੂੰ ਵਿਚਾਰ ਮੈਂ ਪ੍ਰਭੂ ਪ੍ਰਮਾਤਮ ਦੇਵ ਤਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਹੀ

ਮੰਨਦਾ ਹਾਂ ਤੇ ਇਨ੍ਹਾਂ ਨੂੰ ਉਨ੍ਹਾਂ ਦੇ ਚਰਨਾਂ ਦੀ ਪ੍ਰਾਪਤੀ ਕਰਾਉਣ ਵਾਲੇ ਮੰਨਦਾ ਹਾਂ। ਤਾਂ ਉਨ੍ਹਾਂ ਕਿਹਾ, ਤੂੰ ਦੇਖੇ ਬਿਨਾ ਉਨ੍ਹਾਂ ਦਾ ਧਿਆਨ ਕਿਵੇਂ ਧਾਰ ਸਕਦਾ ਹੈਂ। ਮੈਂ ਕਿਹਾ, ਜੋ ਭਾਈ ਗੁਰਦਾਸ ਜੀ ਲਿਖਿਆ ਹੈ, "ਜੈਸੇ ਦਰਪਨ ਵਿਖੇ ਬਦਨ ਬਲੋਅਤ, ਤੈਸੇ ਸਰਗੁਨ ਸਾਖੀ ਭੂਤ ਗੁਰ ਧਿਆਨ ਹੈ।" ਅਰਥਾਤ ਮੈਂ ਧਿਆਨ ਇਨ੍ਹਾਂ ਦਾ ਹੀ ਧਾਰਦਾ ਹਾਂ ਤੇ ਮਨ ਵਿਚ ਆਸ਼ਾ ਉਨ੍ਹਾਂ ਦੇ ਦਰਸ਼ਨ ਦੀ ਰੱਖਦਾ ਹਾਂ। ਜੇ ਹੋਰ ਕੋਈ ਰਾਮ ਰੱਬ ਹੈ ਤਾਂ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਸਰੂਪ ਵਿਚ ਮਿਲੇ ਨੂੰ ਮੰਨਦਾ ਹਾਂ। ਮੇਰੀ ਝਾਕ ਹੋਰ ਕੋਈ ਨਹੀਂ।

ਸਤਿਗੁਰੂ ਜੀ ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ ਦੇ ਲਿਖੇ ਦੀ ਕਥਾ ਕਰਦਿਆਂ ਕਿਹਾ, ਅਗੇ ਸਿੱਖ ਐਸੇ ਹੁੰਦੇ ਸੀ। ਸੰਤ ਭਾਨ ਸਿੰਘ ਜੀ ਕੋਕਰੀਵਾਲੇ ਜਿਨ੍ਹਾਂ ਪਾਸੋਂ ਕਾਂਸ਼ੀ ਦੇ ਪੰਡਿਤ ਆ ਪੜ੍ਹਦੇ ਸੀ ਤੇ ਬਾਬੇ ਛੈਣਿਆਂ ਵਾਲੇ ਵਰਿਆਮ ਸਿੰਘ ਜੀ ਚੱਕ ਰਾਮ ਦਾਸ ਦੇ, ਜੋ ਪੜ੍ਹਦੇ ਸੀ, 'ਮੁਰਲੀ ਵੱਜੀ ਓ ਸਤਿਗੁਰੂ ਰਾਮ ਸਿੰਘਾ ਤੇਰੀ।' ਇਨ੍ਹਾਂ ਦਾ ਸੁਭਾ ਸੀ ਸਭ ਨੂੰ ਕਹਿਣਾ ਭਜਨ ਪੁਛ ਲੈ। ਭੂਰੇ ਗਿਲਾਂ ਵਾਲੇ ਸੰਤ ਲਾਲ ਸਿੰਘ ਜੀ ਨੂੰ ਇਨ੍ਹਾਂ ਹੀ ਭਜਨ ਦੱਸ ਸ਼ਰਾਬ ਦੀਆਂ ਬੋਤਲਾਂ ਭਨਾਈਆਂ ਸੀ ਤੇ ਕੁੱਤੇ ਰੱਖਣੇ ਛੁਡਾਏ ਸੀ। ਅਰਜਨ ਸਿੰਘ ਡਹਿਰ ਜ਼ਿਲਾ ਅੰਬਾਲੇ ਦੇ, ਅਰਜ਼ ਕੀਤੀ, ਅਖੰਡਪਾਠ ਕਰਾਉਣਾ ਹੈ। ਆਪ ਨੇ ਕਿਹਾ, ਏਨ੍ਹੀਂ ਦਿਨੀਂ ਜੀਅ ਮਰਦੇ ਹਨ, ਪੁੰਨ ਦੇ ਥਾਂ ਪਾਪ ਹੁੰਦਾ ਏ ਤਾਂ ਉਸ ਕਿਹਾ, ਆਪ ਭੀ ਯੱਗ ਹਵਨ ਕਰਾਏ ਹਨ ਤਾਂ ਕਿਹੋ ਨੇ ਜੋ ਐਸੀ ਜਾਲੀ ਲਾ ਸਕੇ, ਜਿਸ ਵਿਚ ਜੀਵ ਜਾਨ ਪੈ ਸੜ ਸਕਣ ਸੋ ਸਾਡੇ ਜਿੰਨੀ ਸੰਭਾਲ ਰਖ ਕਰਾਵੇ।

ਸਮਾਚਾਰੀਏ ਨਾਮਧਾਰੀਆਂ ਦੇ ਉਲਟ ਲਿਖਣੋਂ ਨਾ ਟਲੇ ਸੀ ਸਗੋਂ ਅਕਾਲੀ ਭੀ ਉਨ੍ਹਾਂ ਜਿਹੇ ਹੋ ਗਏ ਜਾਣ ਸਤਿਗੁਰੂ ਜੀ ਆਲਮ ਜੀ ਨੂੰ ਕਿਹਾ, ਹੁਣ ਤੁਸੀਂ ਭੀ ਬੇਸ਼ਕ ਗੁਰੂ ਪਦ ਪ੍ਰਕਾਸ਼ ਤੀਜਾ ਹਿੱਸਾ ਲਿਖੋ। ਆਲਮ ਜੀ ਜੋ ਲਿਖਦੇ, ਸੋ ਵਿਖਾਂਦੇ ਤੇ ਜਿਸ ਪੁਸਤਕ ਦੀ ਲੋੜ ਜਾਂ ਸੋਝੀ ਦੀ ਲੋੜ ਹੁੰਦੀ, ਸਤਿਗੁਰੂ ਜੀ ਆਲਮ ਜੀ ਨੂੰ ਦਿੰਦੇ। ਮੈਨੂੰ ਸਤਿਗੁਰੂ ਜੀ ਥਲੇ ਦਾ ਪਤਾ ਦਿੱਤਾ। ਨਗਰ ਫਲੋਰੋਂ ਉਤਰ ਦਸੌਂਧਾ ਸਿੰਘ ਜੀ ਨੂੰ ਨਾਲ ਲੈ ਜਾਣਾ ਤੇ ਬਾਬੇ ਬੌਣੇ ਪਾਸ ਪੁਸਤਕ ਜਨਮ ਸਾਖੀ ਹੈ, ਉਸ ਤੋਂ ਨੋਟ ਕਰਕੇ ਲਿਆਉਣੇ ਹੁਕਮ ਦੇ ਤੋਰਿਆ।

ਫਲੌਰੋਂ ਮੈਂ ਨਗਰ ਗਿਆ। ਅਗਲੇ ਰੋਜ਼ ਸੰਤ ਦਸੌਂਧਾ ਸਿੰਘ ਜੀ ਨੂੰ ਸਾਥ ਲੈ ਥਲੇ ਗਿਆ। ਬਾਬਾ ਬੌਣਾ ਵਰਿਆਮ ਸਿੰਘ ਮਿਲਿਆ ਪਰ ਸਾਖੀ ਕਲ ਦਿਖਾਵਾਂਗਾ ਕਿਹਾ। ਅਗਲੇ ਰੋਜ਼ ਕਿਤੇ ਚਲਾ ਗਿਆ। ਤੀਜੇ ਦਿਨ ਮੈਂ ਸਤਿਗੁਰੂ ਅਗੇ ਅਰਦਾਸ ਕਰ ਟੁਰਿਆ, ਹੇ ਸੱਚੇ ਪਾਤਿਸ਼ਾਹ ਜੇ ਭੇਜਿਆ ਜੇ ਮਿਹਰ ਕਰ ਮਦਦ ਭੀ ਕਰੋ। ਤਾਂ ਸੁਝੀ ਕਿ ਇਸ ਦੇ ਮਿੱਤਰ ਨੂੰ ਮਿਲ ਪ੍ਰਤੀਤ ਦਿਓ। ਅਸੀਂ ਸਾਖੀ ਖੋਹ ਨਹੀਂ ਲਿਜਾਂਦੇ। ਜੋ ਉਸ ਨੂੰ ਡਰ ਕਿਸੇ ਪਾਇਆ ਏ। ਮਿੱਤਰ ਕਹੇ ਉਸ ਧਰਮਸਾਲੇ ਸਾਖੀ ਲਿਆ ਦਿੱਤੀ। ਮੈਂ ਉਸ ਤੋਂ ਲੋੜ ਵਾਲੇ ਵਾਕ ਤੇ ਸੰਮਤ ਲਿਖ ਲੈ ਕੱਥਾ ਭੀ ਕੀਤੀ। ਸਭ ਨੇ ਕਿਹਾ ਭੁਲੇਖਾ ਹੀ ਭਰਮ ਹੈ ਜੋ ਨਿਕਲ ਗਿਆ ਹੈ। ਮੈਂ ਭੈਣੀ ਸਾਹਿਬ ਆ ਨੋਟ ਕੀਤੇ ਕਾਗਦ ਆਲਮ ਜੀ ਨੂੰ ਦਿੱਤੇ। ਜੋ ਇਹ ਸੀ ਕਿ ਇਹ ਜਨਮ ਸਾਖੀ ਗੁਰੂ ਨਾਨਕ ਦੇਵ ਜੀ ਦੀ ੧੮੭੩ ਬਿਕ੍ਰਮੀ ਨੂੰ ਵਿਕੀ ਹੈ। ਪਿਛਲੇ ਪਾਸੇ ਰਸੀਦ ਹੈ। ਇਸ ਤੇ ਅਜਿਤੇ ਰੰਧਾਵੇ ਦੀ ਗੋਸਟ ਵਿਚ ਬਾਰ੍ਹਵੇਂ ਤੇਰ੍ਹਵੇਂ ਚੌਧਵੇਂ ਜਾਮੇ ਦਾ ਹਾਲ ਏ। ਅਰਥਾਤ ਸਤਿਗੁਰੂ ਰਾਮ ਸਿੰਘ ਜੀ ਦੇ

ਪ੍ਰਕਾਸ਼ ਤੋਂ ਪਹਿਲਾਂ ਦੀ ਲਿਖੀ ਹੈ ਤੇ ਜੋ ਕਹਿੰਦੇ ਹਨ, ਕੂਕਿਆਂ ਇਹ ਆਪਣੇ ਗੁਰੂ ਲਈ ਲਿਖ ਦਿੱਤਾ ਹੋਇਆ ਹੈ, ਉਨ੍ਹਾਂ ਨੂੰ ਝੂਠਿਆਂ ਕਰਦੀ ਹੈ। ਆਲਮ ਜੀ ਇਸ ਦੀ ਬਾਬਤ ੧੧ ਪੰਨੇ ਗੁਰੂ ਪਦ ਪ੍ਰਕਾਸ਼ ਹਿੱਸੇ ਤੀਜੇ ਦੇ ਤਲੇ ਇਹ ਨੋਟ ਦਿੱਤਾ ਹੈ : ਸਤਿਗੁਰੂ ਜੀ ਪੰਜ ਦਮੜੇ ਜੋ ਸਾਨੂੰ ਦਿੱਤੇ ਸੀ, ਸੋ ਮੈਂ ਉਸ ਬਾਬੇ ਨੂੰ ਇਸ ਸਾਖੀ ਦੇ ਦਰਸ਼ਨ ਦੀ ਭੇਟਾ ਦੇ ਆਇਆ ਸਾਂ।

## *ਮੋਹਤਬਰੀ*

ਸਤਿਗੁਰੂ ਜੀ ਮੇਰੇ ਮਨ ਵਿਚ ਮੋਹਤਬਰੀ ਵੜੀ ਜਾਣ ਹਟਾਉਣ ਦੀ ਬਿਧ ਬਣਾਈ। ਇਕ ਦਿਨ ਹੁਕਮ ਕੀਤਾ, ਤਰਨ ਸਿੰਘਾ ਤੂੰ ਸਵੇਰੇ ਹਵਨ ਕਰਨਾ ਹੈ, ਮੈਂ ਭੱਜਨ ਲਗ ਪਿਆ। ਬਾਟਾ, ਖੰਡਾ, ਗੁਟਕੇ, ਟਕੂਏ, ਸਮੱਗਰੀ, ਨਰੇਲ,ਘਿਓ, ਬਰਤਨ, ਲਕੜਾਂ, ਡੱਬੀ ਭਾਲਦਾ ਤੇ ਸਿੱਖਾਂ ਨੂੰ ਸਵੇਰੇ ਸਾਥ ਦੇਣ ਦੇ ਕੰਮ ਵਿਚ ਲਾਉਣ ਲਈ ਕੁਵੇਲੇ ਸੁੱਤਾ। ਤੇ ਅਗੇ ਨਾਲੋਂ ਸਵੇਰੇ ਜਾਗ, ਨਹਾ, ਨੱਸ ਨੱਸ ਸਭ ਸਾਂਭਾ ਕਰ ਹਵਨ ਕਰਨ ਲਗਾ। ਸਤਿਗੁਰੂ ਜੀ ਆਸਾ ਦੀ ਵਾਰ ਦੇ ਦੀਵਾਨ ਸਮੇਂ ਬੋਲਦੇ ਨਾ ਸੀ, ਪਰ ਮੈਨੂੰ ਡੱਬੀ ਨਾਲ ਅਗ ਬਾਲਣ ਲਗੇ ਨੂੰ ਭੀ ਹੂੰ ਹੂੰ ਕਰ ਰੋਕਿਆ ਤੇ ਨਰੇਲ ਅਰਦਾਸੇ ਤੋਂ ਪਹਿਲਾਂ ਹੀ ਕੁੰਭ ਵਿਚ ਧਰਨ ਲਗੇ ਨੂੰ ਹੂੰ ਹੂੰ ਕਰ ਰੋਕਿਆ ਤੇ ਨਿਗਾਹ ਨਾਲ ਘੂਰਿਆ ਭੀ ਭਾਵ ਕੀ ਕਰਦਾ ਏਂ ਕਿਹਾ। ਜੇ ਕੋਲੋਂ ਸਿੱਖ ਬੋਲ ਕੇ ਦੋਇ ਵਾਰੀ ਮੇਰੀ ਮਦਦ ਨਾ ਕਰਦੇ ਤਾਂ ਮੈਂ ਜ਼ਰੂਰ ਬੇਸਵਾਦੀ ਕਰ ਹੀ ਦੇਂਦਾ। ਕਿਉਂਕਿ ਹਵਨ ਵਿਚ ਅਗਨ ਲਾਂਭੋਂ ਲੈ ਜਗਾਈਦੀ ਏ ਤੇ ਨਰੇਲ ਹੱਥ ਵਿਚ ਲੈ ਟਾਕੀ ਵਲ੍ਹੇਟ ਅਰਦਾਸਾ ਕਰ ਬਾਅਦ ਕੁੰਭ ਵਿਚ ਰੱਖੀਦਾ ਏ। ਮੈਂ ਮੁਢੋਂ ਹੀ ਲਡਿਕਾ ਪਲਿਆ ਕਰ ਝਿੜਕ ਘਟ ਸਹਾਰ ਸਕਦਾ ਸਾਂ। ਬਹੁਤ ਦੁਖ ਮੰਨਿਆ, ਭਾਵੇਂ ਸੰਗਤ ਪਾਸੋਂ ਮੱਤ ਮਿਲੀ ਕਰ ਸੁਖੀ ਭੀ ਰਿਹਾ। ਫੇਰ ਇਕ ਦਿਨ ਸਤਿਗੁਰੂ ਜੀ ਕਿਹਾ, ਤਰਨ ਸਿੰਘਾ ਅਜ ਫੇਰ ਹਵਨ ਤੂੰ ਕਰੇਂਗਾ। ਮੈਂ ਤੁਰਤ ਹੱਥ ਜੋੜ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਮੈਂ ਕਿਸੇ ਸਿੱਖ ਦੇ ਮਾਤਹਿਤ ਬਾਣੀ ਹੀ ਹਵਨ ਵਿਚ ਪੜ੍ਹਾਂਗਾ। ਇਹ ਮੁਖਤਿਆਰੀ ਬੜੀ ਬਜਾਰੀ ਮੈਨੂੰ ਭਾਰੀ ਜਾਪੀ ਏ। ਇਹ ਸੁਣਦਿਆਂ ਸਤਿਗੁਰੂ ਜੀ ਮੁਸਕ੍ਰਾਏ ਬਸ ਥੋੜ੍ਹਾ ਰਸ ਹੀ ਵੇਖ ਨੱਸ ਗਿਆ ਏਂ। ਮੈਂ ਕਿਹਾ ਜੀ ਆਹੋ ਤਾਂ ਕਿਹੋ ਨੇ ਤਾਂ ਚੰਗਾ ਰਿਹਾ ਏਂ। 'ਚਖ ਛੋਡੀ ਸੰਜਾ ਨਹੀਂ ਕੋਇ।' ਗੁਰਵਾਕ ਵਰਤਿਆ ਹੈ।

ਸਤਿਗੁਰੂ ਜੀ ਦੇ ਹਜ਼ੂਰ ਚਾਰ ਜੋੜਿਆਂ ਦੇ ਅਨੰਦ ਹੋਏ ਤੇ ਸਤਿਗੁਰੂ ਜੀ ਉਚੇਚਾ ਕਹਿ ਕੇ ਆਲਮ ਜੀ ਤੋਂ ਉਪਦੇਸ਼ ਦੁਆਇਆ ਕਿ "ਸਹਿਜ ਸਮਾਧ ਸਾਧ ਮੈ ਸਚਖੰਡ ਸਤਿਗੁਰ ਪੂਰਨ ਬ੍ਰਹਮ ਕੋ ਨਿਵਾਸ ਹੈ।' ਜੇ ਤੁਸੀਂ ਮੰਨਦੇ ਹੋ ਤਾਂ ਸੱਚਖੰਡ ਤੇ ਪੂਰਨ ਬ੍ਰਹਮ ਦੇ ਰੂਬਰੂ ਕੀਤੀ ਮਰਯਾਦਾ ਤੋਂ ਉਲਟ ਘਰ ਜਾ ਮਨ-ਮਰਜ਼ੀ ਕਰਨੀ ਬੜਾ ਦੋਸ਼ ਹੈ। ਤੇ ਜੇ ਸਹੁਰਾ ਧਰਮ ਦਾ ਬਾਪ ਹੈ ਤੇ ਨੂੰਹ ਧਰਮ ਦੀ ਧੀ ਹੈ ਤਾਂ ਫਿਰ ਪੜਦਾ ਕਿਹਾ। ਹਾਂ ਜੇ ਕੋਈ ਇਸ ਧਰਮ ਨਾਤੇ ਵਿਚ ਸ਼ੱਕ ਹੋਵੇ ਤਾਂ ਬੇਸ਼ਕ ਪੜਦਾ ਠੀਕ ਹੈ। ਜੇ ਸਾਧ ਸੰਗਤ ਵਿਚ ਸੱਚਖੰਡ ਨਹੀਂ ਤੇ ਗੁਰੂ ਜੀ ਪ੍ਰਮੇਸ਼ਰ ਰੂਪ ਨਹੀਂ ਤਾਂ ਇਨ੍ਹਾਂ ਨੂੰ ਮੱਥਾ ਟੇਕਣਾ ਤੇ ਇਨ੍ਹਾਂ ਦੇ ਨੇੜੇ ਆਉਣਾ ਠੀਕ ਨਹੀਂ, ਜੇ ਇਹ, ਇਹ ਕੁਝ ਹੈਣ ਤਾਂ ਘਰੀਂ ਜਾ ਘੁੰਡ, ਟੂਬਾਂ, ਫੈਸ਼ਨ ਆਦਿ ਕਰਨੇ ਇਨ੍ਹਾਂ ਦੀ ਮਰਯਾਦਾ ਦਿਤੀ ਵਲੋਂ ਮੁਨਕਰ ਹੋਣਾ

ਠੀਕ ਨਹੀਂ। ਤਾਂ ਫਿਰ ਉਤਨਾ ਦੋਸ਼ ਹੈ ਜਿਤਨਾ ਤੀਰਥਾਂ ਤੇ ਜਾ ਪੁੰਨ ਦਾ ਫਲ ਹੁੰਦਾ ਹੈ।

੨੮-੨੯ ਸਉਣ ੧੯੯੯ ਬਿਕ੍ਰਮੀ ੧੯੪੨ ਈਸਵੀ ਅਗਸਤ ਚੜ੍ਹੇ ਪੂਨੇ, ਲਖਨਊ, ਅਹਿਮਦਾਬਾਦ, ਕਾਨ੍ਹਪੁਰ, ਮੁਰਾਦਾਬਾਦ, ਆਦਿ ਕਾਂਗਰਸ ਦੀ ਕਾਰਵਾਈ ਕਰ ਅੰਗਰੇਜ਼ਾਂ ਵਲੋਂ ਗੋਲੀ, ਲਾਠੀਆਂ ਚਲੀਆਂ। ਦਿਲੀ, ਲਾਹੌਰ, ਅੰਮ੍ਰਿਤਸਰ, ਲੁਧਿਆਣੇ, ਸ਼ੇਖੂਪੁਰੇ, ਗੁਜਰਾਂਵਾਲੇ ਲੋਕਾਂ ਸਟੇਸ਼ਨ ਲੁੱਟੇ, ਲੈਟਰ ਬਕਸ ਤੋੜੇ, ਤਾਰਾਂ ਤੋੜੀਆਂ, ਸਰਕਾਰੀ ਦਰਖਤ ਕੱਟੇ, ਥਾਂ ਥਾਂ ਮੁਜ਼ਾਹਰੇ ਕੀਤੇ, ਥਾਣੇਦਾਰਾਂ ਨੂੰ ਮਾਰਿਆ, ਸਤਿਗੁਰੂ ਜੀ ਦੇ ਹਜ਼ੂਰ ੨੯ ਸਉਣ ਅੰਮ੍ਰਿਤਸਰੀ ਰਾਗੀ ਮਰਦਾਨੇ ਦੀ ਅੰਸ਼ ਵਿਚੋਂ ਤਾਬਾ, ਗੋਲ ਮੰਦਰ ਵਿਚ ਸ਼ਬਦ ਰੀਤਾਂ ਸੁਣਾਉਂਦਾ ਸੀ ਤੇ ਨਸੀਰ ਨਾਲ ਜੋੜੀ ਵਜਾਉਂਦਾ ਸੀ, ਬਚਨ ਕੀਤੋ ਨੇ ਕਦੀ ਸਮਾਂ ਸੀ ਜੋ ਸ਼ਬਦ ਰੀਤ ਇਕ ਵਾਰੀ ਸੁਣ ਲਿਖਦਾ ਸਾਂ ਕੰਠ ਹੋ ਜਾਂਦੇ। ਸੰਤ ਧਿਆਨ ਸਿੰਘ ਜੀ ਨੂੰ ਮੈਂ ਕਬਿਤ ਸਵਯੇ ਭਾਈ ਦੇ ਤੇ ਭਗਤ ਬਾਣੀ ਦੇ ਦੁਬਾਰਾ ਦੇਖੇ ਬਿਨ ਸੁਧ ਸੁਣਾਈ ਸਾਲ ਬਾਅਦ। ਤਾਂ ਉਨ੍ਹਾਂ ਕਿਹਾ, ਮੇਰਾ ਤੇਰੇ ਜਿਹਾ ਚੇਤਾ ਹੁੰਦਾ ਤਾਂ ਦੁਨੀਆਂ ਦੀ ਕੁਲ ਵਿਦਿਆ ਕੰਠ ਕਰ ਲੈਂਦਾ ਤੇ ਕਿਹੋ ਨੇ, ਮੈਂ ਸੱਤਾਂ ਸਾਲਾਂ ਦੇ ਆਦਿ ਤੇ ਦਸਾਂ ਦੇ ਦਸਮ ਗ੍ਰੰਥ ਦਾ ਪਾਠ ਸਰਲ ਕਰ ਲਿਆ। ਜੇ ਤੁਹਾਡੇ ਵਡਿਆਂ ਦੇ ਵੇਲੇ ਜੰਮਦਾ ਤਾਂ ਸਭ ਰੀਤਾਂ ਸਿਖ ਲੈਂਦਾ। ਇਹ ਸੁਣ ਨਸੀਰ ਕਿਹਾ, ਤੇ ਸਾਡਾ ਭੀ ਰਾਗ ਵਿਦਿਆ ਧਨ ਗੁਪਤ ਨਾ ਹੁੰਦਾ। ਦੋਹਾਂ ਬਾਬਿਆਂ ਤੋਂ ਰੀਤਾਂ ਲਿਖਵਾਉਂਦੇ, ਰਾਗ ਸੁਣਦੇ, 'ਪ੍ਰਾਣੀ ਕੋ ਹਰਿ ਜਸ ਮਨ ਨਹੀਂ ਆਵੈ।" ਬਾਬਿਆਂ ਸਬਦ ਪੜ੍ਹਿਆ ਸੁਣ ਕਿਹੋ ਨੇ, ਇਹ ਗਉੜੀ ਪੂਰਬੀ ਹੈ। ੯ ਗਉੜੀਆਂ ਹਨ। ਕਿਹੋ ਨੇ ਧੂਲੇ ਤੇ ਵਾਲੇ ਮੌਲੀ ਏਕ ਸਮੇਂ ਘੋੜਿਆਂ ਤੇ ਜਾਂਦਿਆਂ ਆਸਾ ਰਾਗ ਗਾ ਸੁਣਾਇਆ ਸੀ। ਐਸੀ ਸਵਾਦ ਵਿਚ ਪੈ ਮਗਨਤਾ ਆਈ, ਸੁਧ ਹੀ ਭੁਲ ਗਈ। ਜਿਵੇਂ ਭੌਰੇ ਨੂੰ ਫੁਲ ਵਿਚ ਬੈਠ ਉਡਣਾ ਭੁਲ ਜਾਂਦਾ ਏ, ਸਾਡੀ ਸਭ ਦੁਨੀਆਂ ਦੇ ਰਾਗੀ ਸੱਦਣ ਦੀ ਸਲਾਹ ਸੀ, ਪਰ ਥਾਂ ਥਾਂ ਸਕੂਲੀ ਮੁੰਡੇ ਅੰਗਰੇਜ਼ਾਂ ਦੇ ਖਿਲਾਫ ਮੁਜ਼ਾਹਰੇ ਕਰ ਰਹੇ ਹਨ। ਤੇ ਪੁਲਸ ਗੋਲੀ ਚਲਾਉਂਦੀ ਤੇ ਗੈਸ ਵਰਤਦੀ ਏ। ਕਰਤੇ ਦੀ ਕੁਦਰਤ ਨੇ ਅੰਗਰੇਜ਼ਾਂ ਖਿਲਾਫ ਸਭ ਕਰ ਦਿੱਤੇ ਹਨ।

੨੯ ਸਉਣ ਰਾਮਸਰ ਤੇ ਜਾ ਕਿਹਾ, ਇਸ ਚੜ੍ਹਦੇ ਪਹਾੜ ਦੇ ਕੋਨਿਉਂ ਢਲਾਈ ਤਲਿਓਂ ਤਿਕੋਨੇ ਹਵਨ ਕੁੰਡ ਤੇ ਥਿੰਧੇ ਕੋਲੇ ਨਿਕਲੇ ਸੀ। ਕਥਾ ਵਿਚ ਬਚਨ ਕੀਤਾ। ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਸਮੇਂ ਮਛਕ ਜਿਹਾ ਜਾਲਾ ਮਾਤਾ ਦੇ ਪੇਟ ਚੋਂ ਪੈਦਾ ਹੋਇਆ। ਬਾਬੇ ਜੱਸੇ ਦੇ ਫੋੜਨ ਤੇ ਬਾਅਦ ਦਬਾ ਦੇਣ ਦੇ ਮਾਤਾ ਦੇ ਮੰਜੇ ਤੇ ਪ੍ਰਗਟ ਬਾਲਕ ਰੂਪ ਦਰਸ਼ਨ ਹੋਇਆ ਸੀ। ਰਿਲਪੁਰ ਰਾਈਆਂ ਦਾ ਨਾਮ ਹੈ। ਰਾਈਆਂ ਰਿਲ ਤੋਂ ਬਦਲ ਕੇ ਨਾਮ ਹੋਇਆ ਹੈ ਜਿਥੇ ਸਤਿਗੁਰੂ ਜੀ ਪ੍ਰਗਟੇ ਸੀ। ਹੁਣ ਓਥੇ ਖਰਾਸ ਹੈ ਤੇ ਕਿਹਾ, ਗਿਆਨੀ ਗਿਆਨ ਸਿੰਘ ਜੀ ਨੂੰ ਗੁਰੂ ਬਾਲਕ ਸਿੰਘ ਜੀ ਦੇ ਪ੍ਰਕਾਸ਼ ੧੯੪੧ ਦੇ ਤੇ ਸਰਵਾਲੇ ਦੇ ਲਿਖਣ ਵਿਚ ਉਕ ਲਗੀ ਹੈ ਤਾਂ ਹੀ ਹੋਰ ਲਿਖੇ ਹਨ ਤੇ ਨਿਰਣਾ ਕੀਤਾ ਦਸਮ ਜੀ ਸਿੱਖੀ ਸਜਾਉਣ ਸਮੇਂ ਸਿੱਖਾਂ ਦੇ ਹੀ ਸਿਰ ਕੱਟੇ ਸੀ ਸਰੇ ਮੈਦਾਨ। ਤੰਬੂ ਵਿਚ ਬਕਰੇ ਨਹੀਂ ਸੀ ਝਟਕਾਏ। ਤੇ ਕਲਜੁਗ, ਨੀਲ, ਛੁਰੀ, ਝੂਠ, ਤਮਾਕੂ, ਮੱਖੀ, ਲੈ ਕੇ ਆਇਆ ਹੈ। ਸਤਿਗੁਰੂ ਰਾਮ ਸਿੰਘ ਜੀ ਆਪਣੀ ਸੰਗਤ ਨੂੰ ਸਤਿਜੁਗੀ ਬਨਾਣ ਲਈ ਇਨ੍ਹਾਂ ਤੋਂ ਬਚਾਇਆ ਹੈ।

ਪੰਥ ਪ੍ਰਕਾਸ਼ ਵਿਚ ਨਿਰਮਲਿਆਂ ਦੀ ਕਥਾ ਆਈ ਤਾਂ ਬਚਨ ਕੀਤਾ ਸਤਿਗੁਰੂ ਜੀ, ਭਰਥਰੀ ਤੇ ਗੋਪੀ ਚੰਦ ਜਿਥੋਂ ਪ੍ਰਸ਼ਾਦਾ ਲੈਂਦੇ ਓਥੇ ਖੜੇ ਹੀ ਛਕ ਲੈਂਦੇ। ਜੋ ਡੇਰਾ ਪਾ ਬਹਿੰਦਾ,

ਉਸ ਨੂੰ ਗ੍ਰਿਹਿਸਤੀ ਕਹਿੰਦੇ। ਨਿਰਮਲੇ ਸੰਤ ਈਸ਼ਰ ਸਿੰਘ ਜੀ ਜੋ ਧੌਧਰੇ ਜ਼ਿਲਾ ਸੰਗਰੂਰ ਦੇ ਬੜੇ ਵਿਰਕਤ ਸਾਧੂ ਸੀ, ਇਕੋ ਚਾਦਰ ਤੇ ਕਛਹਿਰਾ ਰਖਦੇ ਸੀ। ਤੇ ਪਰਖ ਪਿਆਂ ਸਵਾ ਲੱਖ ਭੇਟਾ ਆਈ ਤਿਆਗ ਦਿੱਤੀ ਸਾ ਨੇ। ਇਕ ਸਿੱਖ ਅਰਜ਼ ਕੀਤੀ ਨਜ਼ਲਾ ਪੈਂਦਾ ਹੈ ਕੋਈ ਦਵਾਈ ਦੱਸੋ। ਸਤਿਗੁਰੂ ਜੀ ਬਚਨ ਕੀਤਾ, ਮਾਤਾ ਜੀ ਦੱਸਦੇ ਹਨ, ਜਦ ਮੈਂ ਸੱਤ ਦਿਨਾਂ ਦਾ ਸਾਂ, ਨਜ਼ਲਾ ਲੱਗਾ ਸੀ ਅਜੇ ਤਕ ਨਹੀਂ ਹਟਿਆ। ਪਰ ਜਿਸ ਆਪਣਾ ਹਟਾਉਣਾ ਹੋਵੇ, ਥੋੜ੍ਹੇ ਦਿਨ ਹੁੰਦੇ, ਦੋ ਮੀਲ ਮਾਲਾ ਫੇਰ ਭਜਨ ਕਰਦਾ ਜਾਵੇ ਆਵੇ, ਨਜ਼ਲਾ ਹਟ ਜਾਵੇਗਾ ਜੇ ਛਡੇਗਾ ਤਾਂ ਫਿਰ ਹੋ ਜਾਵੇਗਾ। ਕੋਈ ਅਜ਼ਮਾ ਲਵੇ। ਕੋਲੋਂ ਇਕ ਹਕੀਮ ਕਿਹਾ, ਇਹ ਤੇ ਦੂਹਰੀ ਦਵਾਈ ਹੈ। ਦੇਹ ਦੀ ਭੀ ਦਿਲ ਦਿਮਾਗ ਦੇ ਦਰੁਸਤ ਕਰਨ ਦੀ ਭੀ। ਸਤਿਗੁਰੂ ਜੀ ਕਿਹਾ, ਇਸ ਤੇ ਉਤਰਨਾ ਪੂਰਾ ਭੀ ਕਠਨ ਹੈ। ਕੋਈ ਅਜ਼ਮਾ ਲਵੇ ਨਜ਼ਲਾ ਹਟ ਜਾਂਦਾ ਹੈ।

ਏਨ੍ਹੀ ਦਿਨੀਂ ਯੂ-ਪੀ, ਸੀ-ਪੀ ਮਦਰਾਸ ਵਲ ਗੋਲੀ ਚਲਦੀ, ਕੈਦਾਂ ਹੁੰਦੀਆਂ ਅੰਗਰੇਜ਼ਾਂ ਵਲੋਂ, ਤੇ ਵਜ਼ੀਰਾਂ ਵਲੋਂ ਅਸਤੀਫੇ ਦਿੱਤੇ ਜਾਂਦੇ ਸੀ। ਦੇਸ਼-ਭਗਤਾਂ ਤੇ ਸਖਤੀ ਦਾ ਹੜ੍ਹ ਸੀ। ਇਕ ਸਿੱਖ ਆਏ ਆਸਾ ਦੀ ਵਾਰ ਬਾਅਦ ਅਰਜ਼ ਕੀਤੀ, ਆਪ ਇਸ ਅਜ਼ਾਦੀ ਲਹਿਰ ਦੇ ਮੋਢੀ ਹੋ। ਤੁਹਾਨੂੰ ਭੀ ਕੁਝ ਕਰਨਾ ਚਾਹੀਦਾ ਹੈ। ਤਾਂ ਕਿਹੋ ਨੇ, ਅਸਾਂ ਪਾਠ ਹੀ ਪੂਰੇ ਕਰਨੇ ਹਨ ਉਸ ਫਿਰ ਕਿਹਾ, ਕੁਝ ਤੇ ਆਪ ਨੂੰ ਹਿੱਸਾ ਪਾਉਣਾ ਚਾਹੀਦਾ ਹੈ ਤਾਂ ਕਿਹੋ ਨੇ ਹੁਣ ਹੋਰਨਾਂ ਹੀ ਮਰਨਾ ਹੈ। ਖੁਫੀਆ ਸੀ, ਚੁਪ ਕਰਕੇ ਚਲਾ ਗਿਆ।

ਕਥਾ ਵਿਚ ਬਚਨ ਕੀਤੇ ਨੇ ੩੦ ਸਉਣ, ਜਿਵੇਂ ਗੁਰੂ ਹਰੀ ਸਿੰਘ ਜੀ ਰਾਤ ਸਿੱਖਾਂ ਦੇ ਸਉਣ ਬਾਅਦ ਬਾਹਰ ਚਲੇ ਜਾਂਦੇ ਤੇ ਜਾਗਣ ਤੋਂ ਪਹਿਲਾਂ ਆ ਜਗਾਉਂਦੇ ਸੀ, ਮੈਂ ਭੀ ਕੁਝ ਚਿਰ ਇਹ ਸਵਾਦ ਜਾਗ ਕੇ ਲਿਆ ਹੈ। ਕਿਸੇ ਖੁਰਲੀ, ਟਿਬੇ, ਟਿਲੇ ਤੇ ਬੈਠ ਜਾਂ ਫਿਰ ਟੁਰ ਕੇ ਰਾਤ ਜਾਂ ਬੀੜ ਵਿਚ ਕੰਬਲ ਦੀ ਝੁੰਬ ਮਾਰ ਜਾਂ ਭੁੰਜੇ ਆਸਣ ਕਰ ਛੱਪਰੀ ਪਾ ਇਸ ਸਮੇਂ ਸਤਿਗੁਰੂ ਜੀ ਦੀ ਰਾਜ ਜੋਗ ਵਾਲੀ ਬਿਰਤ ਏ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਵਿਚ ਚੌਂਕੜਾ ਲਾ ਭਜਨ ਕਰਦੇ ਹਨ। ਰੁਮਾਲੀ ਗਲ ਦੀ ਨੂੰ ਫੜ ਦੋਵੇਂ ਹੱਥ ਜੋੜ ਸੂਰਜ ਉਗੇ ਬਾਅਦ ਅਰਦਾਸਾ ਕਰ ਹਰ ਡੇਰੇ ਫੇਰਾ ਮਾਰਦੇ ਤੇ ਥੋੜ੍ਹਾ ਜਲ ਛੱਕ ਬਾਬਿਆਂ ਦੀ ਸਿਖਿਆ ਵਲ ਧਿਆਨ ਦਿੰਦੇ। ਹਰ ਦੀਵਾਨ, ਕਥਾ ਕੀਰਤਨ ਸਮੇਂ ਤੇ ਨਾਮ-ਸਿਮਰਨ ਘੰਟੇ ਬਾਅਦ ਜੋ ਬੋਲੇ ਸੋ ਨਿਹਾਲ ਦੇ ਨਾਲ ਬੋਲਦੇ ਹਨ। ਮਿਸਤਰੀ ਗੰਡਾ ਸਿੰਘ ਜੀ ਗੁਜਰਾਂਵਾਲੀਆ ਪਾਸੋਂ ਇਕ ਜੰਤ੍ਰ ਸੰਦ ਘੜੀ ਤਰ੍ਹਾਂ ਦਾ ਬਣਵਾਇਆ ਜੋ ਸਕਿੰਟ ਤੇ ਸੁਰ ਤਾਰ ਦੇ ਤਿਲ ਭਰ ਫਰਕ ਦਾ ਭੀ ਪਤਾ ਦੇਂਦਾ ਸੀ। ਇਸੇ ਤਰ੍ਹਾਂ ਇਕ ਦਿਲਰੁਬਾ ਭੀ ਗੰਡਾ ਸਿੰਘ ਜੀ ਤੋਂ ਬਣਵਾਇਆ ਸੀ। ਜੋ ਮਸਤਾਨ ਸਿੰਘ ਜੀ ਨੇ ਭੀ ਬੜਾ ਪਸੰਦ ਕੀਤਾ ਸੀ। ਜੋ ਤਾਰ ਦੇ ਉਸਤਾਦ ਸੀ, ਉਹ ਜੰਤਰ ਪਤਾ ਨਹੀਂ ਲਗਾ ਕਿਤੇ ਗੁੰਮ ਹੋ ਗਿਆ ਏ। ਸਤਿਗੁਰੂ ਜੀ ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚਕੀਆ ਦੇ ਹਾਸ-ਬਿਲਾਸ ਦੇ ਬਚਨ ਵੀ ਬਹੁਤ ਵੇਰ ਹੁੰਦੇ ਸੀ। ਸੰਤ ਜੀ ਕਿਹਾ, ਅਗੇ ਮਾਈਆਂ, ਸਾਧਾਂ ਦੀ ਉਡੀਕ ਵਿਚ ਦਾਲੇ ਰਿਝਣੇ ਧਰ ਰੱਖਦੀਆਂ ਸੀ। ਹੁਣ ਤੇ ਆਏ ਨੂੰ ਭੀ ਆਦਰ ਮਸਾਂ ਕੋਈ ਦੇਂਦਾ ਏ। ਸਤਿਗੁਰੂ ਜੀ ਬਚਨ ਕੀਤਾ, ਸੇਵਕ ਤੇ ਹੈਣ, ਸਾਹਿਬ ਹੀ ਨਿਘਰ ਗਏ ਨੇ। ਮਾਈ ਕੋਰੋਟਾਣੀ ਵਰਨਾਂ ਦੀ ਮਹੰਤਾਂ ਦੇ ਖੂਹ ਤੇ ਘਿਓ ਦਾ ਛੰਨਾ ਆਲੇ ਵਿਚ ਧਰ ਯਾਦ ਕੀਤਾ ਸੀ। ਮੈਂ ਸਾਧਾਂ ਸਣੇ ਗੁਜਰਾਂਵਾਲੇ ਵਲੋਂ ਆ ਦੁਪਹਿਰੇ ਉਹ ਛੰਨਾ

ਘਿਓ ਦਾ ਭਰਿਆ ਧਰਿਆ ਦੇਖ ਉਸ ਮਾਈ ਦੇ ਘਰ ਲੰਗਰ ਛਕਿਆ ਸੀ ਉਹ ਘਿਉ। ਸੰਤ ਮੰਡਲੀ ਸਾਥ ਗੋਸ਼ਟ ਭੀ ਕਰਦੇ ਤੇ ਕਥਾ ਵਿਚ ਭੀ ਬਹੁਤ ਨਿਰਣੈ ਕਰਦੇ ਸਤਿਗੁਰੂ ਜੀ। ਸਤਿਗੁਰੂ ਜੀ ੩੧ ਸਉਣ ਕਥਾ ਵਿਚ ਕਿਹਾ, ਸਾਧ ਕਿਸੇ ਨੂੰ ਉਚਾ ਚੁਕਣ ਲਈ ਤੇ ਭਾਵੇਂ ਕੁਝ ਕਰੇ, ਪਰ ਗਿਲਾਨ ਨਾ ਕਰੇ। ਗਿਲਾਨ ਆਪਣੇ ਤੇ ਪੈ ਜਾਂਦੀ ਏ ਤੇ ਕਿਹਾ, ਮਾਤਾ ਜੀ ਸਾਨੂੰ ਨਿੱਕੇ ਹੁੰਦਿਆਂ ਨੂੰ ਸਾਧਾਂ ਦੇ ਬਚਨ ਤੇ ਜੋ ਸਾਖੀਆਂ ਸੁਣਾਉਂਦੇ ਸੀ ਸੋ ਨਹੀਂ ਭੁਲਦੀਆਂ। ਛੋਟੀ ਉਮਰ ਕੱਚੇ ਭਾਂਡੇ ਵਾਂਗ ਹੁੰਦੀ ਹੈ, ਜੋ ਉਸ ਤੇ ਲੀਕ ਪਵੇ ਪੱਕ ਜਾਂਦੀ ਏ। ਵਡੀ ਉਮਰ ਪੱਕੇ ਭਾਂਡੇ ਦੀ ਲੀਕ ਵਾਂਗੂ ਚੇਤਾ ਤੁਰਤ ਭੁਲਾ ਦੇਂਦੀ ਏ।

ਸਤਿਗੁਰੂ ਜੀ ਸਾਖੀ ਸੁਣਾਈ। ਇਕ ਸਾਧ ਦੇ ਸੇਵਕ ਉਖਲੀ ਤੇ ਬਹੁਕਰ ਦੇ ਦਾਣੇ ਛੜਦੇ ਸੀ। ਇਕ ਦਿਨ ਬਹੁਕਰ ਨਾ ਦਿੱਤੀ, ਸੰਤਾਂ ਦੀ ਬਿਰਤੀ ਉਸ ਦਿਨ ਭਜਨ ਵਿਚ ਨਾ ਜੁੜੀ ਤਾਂ ਸੇਵਕਾਂ ਬਹੁਕਰ ਨਾ ਦਿੱਤੀ ਸੋਚ ਭੁਲ ਮੰਨੀ। ਇਸੇ ਤਰ੍ਹਾਂ ਇਕ ਸਾਧ ਹਾਰ ਚੁਰਾ ਲੈ ਗਿਆ ਤੇ ਦੂਜੇ ਦਿਨ ਲਿਆਇਆ ਤਾਂ ਪਤਾ ਲਗਾ ਚੋਰਾਂ ਦਾ ਅੰਨ ਖਾਧਾ ਗਿਆ ਹੈ। ਇਸੇ ਵਾਸਤੇ ਮਲਨ ਅੰਨ ਕਰ ਮਲਨ ਮੱਤ ਸੁਧ ਅੰਨ ਕਰ ਸੁਧ ਲਿਖਿਆ ਹੈ। ਜਿਹਾ ਪੀਏ ਪਾਣੀ ਤੇਹੀ ਬੋਲੇ ਬਾਣੀ। ਬਾਹਰੋਂ ਫਿਰ ਟੁਰ ਆਉਂਦਿਆਂ ਸੰਤ ਹਰਨਾਮ ਸਿੰਘ ਜੀ ਰਾਗੀ ਦੀ ਕੁਟੀਆ ਤੋਂ ਪਰੇ ਭਖੜਾ ਪੁਟਣ ਲਗੇ। ਭਾਈ ਰਤਨ ਸਿੰਘ ਜੀ ਭੀ ਸਾਥ ਲਗੇ। ਸਤਿਗੁਰੂ ਜੀ ਤੋੜ ਰਾਹ ਲਾਗਿਉਂ ਪੁਟ ਕਿਹਾ, ਇਹ ਸੁਰਤ ਮੁਕੀ ਰੋਜ਼ ਰੜਕਦਾ ਸੀ। ਕਥਾ ਵਿਚ ਬਚਨ ਕੀਤੇ ਨੇ,

"ਲੀਹੇ ਲੀਹ ਗਡੀ ਚਲੇ ਲੀਹੇ ਚਲੇ ਪੂਤ।
ਤੀਨੋ ਲੀਹੇ ਨਾ ਚਲਣ ਸਿੰਘ ਸੂਰਮਾ ਸਪੂਤ।"

ਅਰਥਾਤ ਇਹ ਤਿੰਨੇ ਲੀਹਾਂ ਲੰਘ ਨਿਸੰਗ ਹੋ ਸੂਰਮਤਾਈ, ਪ੍ਰਾਪਤ ਕਰਦੇ ਹਨ।

ਜੇ ਮਸਤਾਨੇ ਨਰਮ ਬੋਲੇ ਤੇ ਹਰਕਤਾਂ ਕਰਦੇ ਤਾਂ ਕਹਿੰਦੇ. ਜੋ ਦੁਧ ਉਬਲ ਜਾਏ ਉਸ ਵਿਚੋਂ ਮਖਣ ਘਟ ਨਿਕਲਦਾ ਏ। ਦਰਵੇਸ਼ਾਂ ਨੂੰ ਰੁਖਾਂ ਦੀ ਜੀਰਾਂਦ, ਭੇਤ ਆਪਣਾ ਨਾ ਦੇਣ ਲਈ ਲੋੜੀਂਦੀ ਏ। ਕਹਿੰਦੇ ਲੈਣਾ ਲੈ ਕੇ ਨਾ ਦੇਣਾ ਚੋਰੀ ਧਾੜੇ ਤੋਂ ਭੀ ਮੰਦਾ ਏ। ਸਿੱਖ ਰੁਖਾ ਕਦੀ ਨਾ ਖਾਏ ਕੋਈ ਪਦਾਰਥ। ਭਾਵ ਭਜਨ ਕਰੇ ਹਰ ਗਰਾਸ ਸਾਸ ਦੇ ਨਾਲ ਨਾਲ। ਸਤਿਗੁਰੂ ਜੀ ਸੰਤ ਮੰਗਲ ਸਿੰਘ ਜੀ ਨੂੰ ਕਿਹਾ, ਸੁਖਾ ਨਾ ਪੀਆ ਕਰੋ। ਸੰਤ ਜੀ ਕਿਹਾ, ਦਸਮ ਜੀ ਛੱਕਦੇ ਸੀ। ਤਾਂ ਕਿਹੋ ਨੇ, ਹੋਰ ਭੀ ਕੁਝ ਦਸਮ ਜੀ ਤੋਂ ਲਿਆ ਜੇ। ਉਪਕਾਰ, ਦਲੇਰੀ, ਕੁਰਬਾਨੀ ਤੇ ਸੂਰਮਤਾਈ। ਸੰਤ ਜੀ ਸੁਣ ਚੁਪ ਕਰ ਗਏ। ਜਿਸ ਸਿੱਖ ਦਾੜ੍ਹੀ ਨੂੰ ਕੋਈ ਕਸਰ ਲਾਈ ਹੁੰਦੀ, ਹੱਥ ਲਾ ਕਹਿੰਦੇ, ਸਾਡੇ ਵਡਿਆਂ ਸਖਤੀਆਂ ਸਹਿ ਸੀਸ ਦੇ ਕੇ ਕੇਸ ਰਖੇ ਸੀ। ਅਸੀਂ ਆਪੇ ਹੀ ਪਏ ਗਵਾਂਦੇ ਹਾਂ। ਭਾਵੇਂ ਸਾਬਣ ਲਾ ਭੂਰਾ ਘਸਾ, ਹੱਥਾਂ ਨਾਲ ਭੋਰ, ਕੈਂਚੀ ਲਾ ਕੇ ਕੇਸਾਂ ਦੀ ਹੱਤਕ ਕਰੀਏ ਗਲ ਤੇ ਇਕੋ ਹੈ। ਜਿਵੇਂ 'ਉਸ ਝਟਕਾ, ਉਸ ਬਿਸਮਲ ਕੀਨੀ, ਦਯਾ ਦੋਹਾਂ ਤੋਂ ਭਾਗੀ' ਦੇ ਭਾਵ ਤਿਵੇਂ ਕੇਸਾਂ ਦਾ ਅਦਬ ਨਾ ਰਿਹਾ। ਕਿਹੋ ਨੇ ਜ਼ੀਰੇ ਤਸੀਲ ਚੋਂ ਸੇਖਵਾਂ ਦੇ ਡੇਰੇ ਦੇ ਸੰਤ ਨਰੈਣ ਸਿੰਘ ਜੀ ਗੋਰਿਆਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਖਿਲਾਫ ਨਾ ਦਸਤਖਤ ਕਰ ਕੇ ਦਿੱਤੇ ਸੀ। ਬੀਜ ਜੂ ਰਖਣਾ ਸੀ। ਤਿੰਨ ਪੁਸ਼ਤਾਂ ਨਰੈਣ ਸਿੰਘ ਹੀ ਨਾਮ ਹੁੰਦਾ ਸੀ ਇਸ ਡੇਰੇ।

●

ਪਿਛਲੇ ਪਹਿਰ ਦੀਵਾਨ ਵਿਚ ਗਣੇਸ਼ਾ ਸਿੰਘ ਜੀ ਕਿਲੇਵਾਲੇ ਜ਼ਿਲਾ ਸਿਆਲਕੋਟ ਨੂੰ ਕਿਹੋ ਨੇ ਤੇਰੇ ਵਾਜੇ ਲਈ ਉਗ੍ਰਾਹੀ ਕੀਤੀ ਨੂੰ ੩੫ ਸਾਲ ਹੋਏ ਹੰਨ, ਜੋ ਫਿਲੋਕਿਆਂ ਦੇ ਹੋਲੇ ਤ ਕੀਤੀ ਸੀ। ਇਕ ਅਸੂ ਕਥਾ ਵਿਚ ਕਿਹੋ ਨੇ, ਸੰਤ ਕੇਸਰ ਸਿੰਘ ਜੀ ਕਹਿੰਦੇ ਸੀ, ੩੦ ਦਿਨ ਜਤਨ ਕੋਈ ਕਰੇ ਤਾਂ ਮਨ ਟਿਕਦਾ ਏ। ਜੇ ਇਕ ਦਿਨ ਮਨ ਗਾਫਲੀ ਕਰੇ ਤਾਂ ਫੇਰ ਵਖਤ ਪੈ ਜਾਂਦਾ ਏ। ਸੋਧ ਸੁਥਰੇ ਰਹਿਣ ਦਾ ਨਾਮ ਹੈ ਤਨੋ ਮਨੋ। ਸੋਧੀ ਮੈਲੇ ਰਖ ਹੀ ਜੋ ਸੋਧੀ ਬਣਦੇ ਹਨ, ਗਲਤ ਗੱਲ ਹੈ। ਹੁਣ ਦੇ ਸੋਧੀ ਮੈਲਿਉਂ ਜਾਂਦੇ ਅਕਾਲ ਬੁੰਗੇ ਸੋਧ ਸੁਟ ਜਾਂਦੇ ਨੇ। ਸਿਲਕ ਬੋਸਕੀ ਪਾਉਣ ਵਾਲੇ ਅਗੋ ਖਦਰ ਤੇ ਭੂਰੀਆਂ ਵਾਲੇ ਦੂਰੋਂ ਜਲ ਲਿਆ ਸਿਰ ਨਾਲ ਨਿਭਾਉਂਦੇ ਸੀ। ਸੁਚ ਤੇ ਸਫਾਈ ਬਾਰੇ ਬੋਲਦਿਆਂ ਦੱਸਿਆ, ਸੰਤ ਜਵਾਹਰ ਸਿੰਘ ਜੀ ਸਤ ਦਿਨ ਜੇਲ੍ਹ ਵਿਚ ਜਾ ਅੰਨ-ਜਲ ਨਾ ਛਕਿਆ ਤਾਂ ਜੇਲ੍ਹ ਵਾਲਿਆਂ ਸੰਤਾਂ ਨੂੰ ਮੱਥਾ ਟੇਕ ਭਜਨ ਪੁਛ ਛੱਡ ਦਿੱਤਾ ਸੀ। ਕੂਕਾ ਹੋਣ ਦੇ ਦੋਸ਼ ਵਿਚ ਫੜਿਆ ਸੀ। ਇਹੋ ਜਿਹੇ ਸਾਧ ਚੰਦਨ ਤੇ ਪਾਰਸ ਤੋਂ ਵੀ ਵਧ ਨੇੜੇਦਿਆਂ ਤੇ ਅਸਰ ਪਾਉਂਦੇ ਹਨ। ਸਤਿਗੁਰੂ ਰਾਮ ਸਿੰਘ ਜੀ ਨੇ ਅਤਰ ਸਿੰਘ ਲੁਧਿਆਣੇ ਵਾਲੇ ਨੂੰ ਨਵੇਂ ਆਏ ਸਿੱਖਾਂ ਦੇ ਨਹੁੰ ਤੇ ਦੰਦਾਂ ਤੋਂ ਮੈਲ ਲਾਹੁਣ ਲਈ ਹੁਕਮ ਕੀਤਾ ਹੋਇਆ ਸੀ। ਸਫਾਈ ਕਰਾ ਸਿਖਿਆ ਦੇ ਸਤਿਗੁਰੂ ਜੀ ਭਜਨ ਦੱਸਦੇ ਸੀ। ਹੁਣ ਅਸੀਂ ਮੈਲੇ ਬਸਤਰਾਂ ਵਾਲਿਆਂ ਵਿਚ ਹੀ ਘੁਸਰ ਬਹਿੰਦੇ ਹਾਂ। ਭਾਵੇਂ ਸਫਾਂ ਵਖ ਵਖ ਹੀ ਵਛਾਈਏ। ਤਦੋਂ ਸਫਾਂ ਵੀ ਵਖ ਹੁੰਦੀਆਂ ਸਨ। ਮੈਲੇ ਬਸਤਰਾਂ ਵਾਲਿਆਂ ਦੀਆਂ ਤੇ ਬੈਠਦੇ ਵੀ ਆਪੇ ਵਖ ਵਖ ਸੀ।

ਸੰਤ ਆਲਾ ਸਿੰਘ ਜੀ ਆਏ ਤੇ ਸਤਿਗੁਰੂ ਜੀ ਨੇੜੇ ਬੈਠਣ ਦਾ ਇਸ਼ਾਰਾ ਕੀਤਾ। ਪਰ ਸੰਤ ਜੀ ਦੂਰ ਹੀ ਖੁਲ੍ਹਿਆਂ ਵਿਚ ਬੈਠ ਗਏ। ਕਈ ਗੱਲਾਂ ਕਰਨ, ਕਈ ਤਿਨਕੇ ਤੋੜਨ, ਕਈਆਂ ਰੱਜ ਕੇ ਪ੍ਰਸ਼ਾਦੇ ਛਕੇ ਕਰ ਡਕਾਰ ਤੇ ਪੱਦ ਮਾਰ ਮੁਸ਼ਕ ਫੈਲਾਈ। ਸੰਤ ਜੀ ਤੰਗ ਹੋ ਆਸਣ ਚੁਕ ਭੱਜ ਸਤਿਗੁਰੂ ਜੀ ਦੇ ਨੇੜੇ ਆਏ। ਤਾਂ ਸਤਿਗੁਰੂ ਜੀ ਮਾਘਾ ਮਾਰ ਮੁਸਕਰਾ ਕੇ ਕਿਹਾ, ਚੰਗੀ ਹੋਈ ਜੇ। ਤਾਂ ਸੰਤਾਂ ਕਿਹਾ, ਬਾਬਾ ਤੁਸੀਂ ਸਭ ਕੁਝ ਜਾਣਦੇ ਹੋ। ਡਾਢੇ ਜੂ ਹੋਇਓ। ਅਸੀਂ ਮਨ ਮਰਜ਼ੀ-ਕਰ ਹੀ ਔਖੇ ਹੁੰਦੇ ਹਾਂ। ਭੈਣੀ ਸਾਹਿਬ ਦੇ ਦੁਸੰਧੀ ਨੂੰ ਡੇਰੇ ਵਲ ਆਏ ਮਿਲੇ ਤੇ ਉਸ ਚਰਨੀਂ ਹੱਥ ਲਾਇਆ ਤਾਂ ਕਿਹੋ ਨੇ, ਤੂੰ ਸਾਡੇ ਤੇ ਬੇਇਤਬਾਰੀ ਕੀਤੀ ਹੈ। ਅਸਾਂ ਤੇ ਜਿੰਨਾ ਸਾਡਾ ਨਾਮ ਲੈ ਕਿਤੋਂ ਕੁਝ ਲਿਆ, ਉਹ ਭੀ ਭਰਿਆ ਹੈ। ਬਚਨ ਕਰਦਿਆਂ ਭੈਣੀ ਸਾਹਿਬ ਦੇ ਮੀਹੇਂ ਨੂੰ ਕਿਹੋ ਨੇ, ਭਾਈ ਜੇ ਮਨੋ ਆਪ ਨਾ ਕਿਸੇ ਦਾ ਬੁਰਾ ਚਿਤਵੀਏ, ਤਾਂ ਆਪਣਾ ਭੀ ਬੁਰਾ ਨਹੀਂ ਹੁੰਦਾ। ਕੁਝ ਕਸ਼ਟ ਤੇ ਭਾਵੇਂ ਪਰਖ ਵਜੋਂ ਹੋਵੇ।

ਸੰਤ ਆਲਾ ਸਿੰਘ ਜੀ ਨਾਲ ਸਤਿਗੁਰੂ ਜੀ ਦਾ ਖਾਸ ਸਨੇਹ ਪਿਆਰ ਸੀ। ਤੇ ਕੋਈ ਪਾਬੰਦੀ ਉਨ੍ਹਾਂ ਵਾਸਤੇ ਨਾ ਸੀ। ਸਤਿਗੁਰੂ ਜੀ ਸੰਤਾਂ ਵਲ ਕੰਡ ਭੀ ਨਹੀਂ ਕਰਦੇ ਸੀ। ਆਸਾ ਦੀ ਵਾਰ ਦੇ ਦੀਵਾਨ ਦਾ ਬੰਧਾਨ ੫ ਵਜੇ ਬੂਹਾ ਬੰਦ ਕਰ ਦੇਣ ਦਾ ਸੀ। ਸ਼ਹੀਦੀ ਬੁੰਗੇ ਟਲੀ ਵਜੀ ਸੀ ਤੇ ਸੰਤ ਅਜੇ ਬੂਹੇ ਤੇ ਨਾ ਪੁਜੇ ਸੀ। ਸੰਤਾਂ ਦੇ ਸੇਵਕ ਦਸਿਆ ਸੰਤ ਆ ਰਹੇ ਹਨ। ਸਤਿਗੁਰੂ ਜੀ ਸਿੱਖ ਦੁੜਾਇਆ ਕਿ ਘੜਿਆਲ ਪੰਜ ਨਾ ਉਚਰ ਵਜਾਏ ਜਿਚਰ ਸੰਤ ਬੂਹਾ ਨਾ ਲੰਘ ਲੈਣ। ਸੰਤ ਜੀ ਬੂਹਾ ਲੰਘੇ ਤਾਂ ਘੜਿਆਲ ਤੇ ਪੰਜ ਵਜੇ। ਸਤਿਗੁਰੂ ਜੀ ਸੰਤਾਂ ਵਾਸਤੇ ਬੋਲਣ ਤੇ ਵਕਤ ਵਧਾਣ ਦੇ ਦੋ ਹੀਲੇ ਕੀਤੇ। ਸਤਿਗੁਰੂ ਜੀ ਸੰਤ ਜੀ ਨੂੰ ਸੂਰਮੇ, ਅਣਖੀ ਤੇ ਪੰਥ ਪਿਆਰ ਦੇ ਪੁੰਜ

ਉਤਸਾਹੀ, ਦਰਦੀ ਤੇ ਉਦਾਰ ਰਿਦੇ ਵਾਲੇ ਸਮਝਦੇ ਸੀ।

ਮੈਂ ਇਕ ਦਿਨ ਸਤਿਗੁਰੂ ਜੀ ਪਾਸ ਅਰਜ਼ ਕਰ ਪਿੰਨੀ ਸੱਜੀ ਤੇ ਦਾਗ ਪਿਆ ਤੇ ਗੱਡੇ ਤੇ ਗੁਲਾਂ ਪਿਆਂ ਦੇ ਦਾਗ ਦੇਖ ਪਿਛੇ ੨ ਜਾਂਦਿਆਂ ਪੁਛਿਆ, ਇਹ ਕਿਹੇ ਹਨ ? ਤਾਂ ਕਿਹਾ, ਸੰਤ ਗੇਡਾ ਸਿੰਘ ਜੀ ਦੇ ਧੂਪ ਤੋਂ ਚਿਣਗ ਨਿਕਲ ਪਿੰਨੀ ਤੇ ਪਈ ਦੱਸੀ ਤੇ ਜ਼ੋਰ ਕਰਦਿਆਂ ਗੱਡੇ ਦੇ ਉਤਰਨ ਤੇ ਆਪੇ ਗੁਲ ਪਾਏ ਦੱਸ ਬੜੇ ਖੁਸ਼ ਸੁਭਾਇ ਕਿਹੋ ਨੇ, ਤੂੰ ਇਹੋ ਜਿਹੀਆਂ ਗੱਲਾਂ ਹੀ ਕਰਨਾ ਏਂ। ਪਾਸੋਂ ਆਲਮ ਜੀ ਕਿਹਾ, ਸੱਚੇ ਪਾਤਸ਼ਾਹੋ, ਇਸ ਤਰ੍ਹਾਂ ਹੀ ਬਣੀਦਾ ਐ। ਬੱਚੇ ਪਹਿਲੋਂ ਖੂਹ ਕਿਆਰੀਆਂ ਹੀ ਬਣਾਉਂਦੇ ਹਨ, ਪਿਛੋਂ ਵਾਹੀ ਕਰਦੇ ਹਨ ਤਾਂ ਕਿਹੋ ਨੇ ਠੀਕ ਹੈ, ਜੋ ਕਿਸੇ ਤੋਂ ਕੁਝ ਪੁਛਦਾ ਨਹੀਂ, ਸੋ ਲੈਂਦਾ ਭੀ ਨਹੀਂ। ਤੇ ਜੋ ਸਬਕ ਰਟਦਾ ਨਹੀਂ, ਸੋ ਖਟਦਾ ਨਹੀਂ। ਸੰਤ ਮਨਸ਼ਾ ਸਿੰਘ ਜੀ ਬੀੜ ਵਿਚ ਕਲੇ ਹੀ ਲੈਕਚਰ ਕਰੀ ਜਾਂਦੇ ਸੀ ਤੇ ਰਾਗੀ ਲੋਕ ਕਲੇ ਹੀ ਸੁਰ ਤਾਲ ਲਾ ਕਮਾਲ ਤੇ ਪਹੁੰਚ ਜਾਂਦੇ ਹਨ। ਹੱਛਾ ਗੁਰੂ ਇਸ ਨੂੰ ਬਣਾਵੇ, ਮੈਂ ਖੁਸ਼ ਹੋ ਆਲਮ ਜੀ ਦਾ ਬਹੁਤ ਧੰਨਵਾਦ ਕੀਤਾ। ਕਿ ਤੁਸਾਂ ਮੈਨੂੰ 'ਬੋਲੇ ਰਾਮ ਸਿੱਖ ਸਮਝਾਈ' ਵਾਂਗੂ ਸਤਿਗੁਰੂ ਜੀ ਤੋਂ ਵਡਾ ਸਾਰਾ ਵਰ ਦਵਾਇਆ ਏ। ਇਕ ਦਿਨ ਕਿਹੋ ਨੇ ਨੀਲ ਲਾ ਜੋ ਕਹਿੰਦੇ ਹਨ ਸੋਝ ਵਧਦਾ ਏ, ਗਲਤ ਗੱਲ ਏ। ਨੀਲਾ ਪਹਿਰਨ ਵਾਲਾ ਆਲਸੀ ਤੇ ਮੈਲੀ ਮਤ ਵਾਲਾ ਹੁੰਦਾ ਏ। ਨੀਲੀ ਦਰੀ ਸਭ ਤੋਂ ਅਪਵਿੱਤਰ ਹੁੰਦੀ ਏ। ਨੀਲਾ ਧਾਗਾ ਵੀ ਬਸਤਰ ਵਿਚ ਨਾ ਰਖੋ।

ਮੈਂ ਭੈਣੀ ਸਾਹਿਬ ਰਹਿੰਦਾ, ਸਤਿਗੁਰੂ ਜੀ ਦੀ ਕਥਾ ਸੁਣਦਾ, ਬਿਰਧਾਂ ਤੋਂ ਬਚਨ ਸੁਣਿਆਂ ਵਿਚੋਂ ਮਸਾਂ 'ਅਨਿਕ ਚਲਿਤ ਕਰੇ ਖਿਨ ਮਾਹਿ।' ਵਾਲੇ ਸਤਿਗੁਰੂ ਜੀ ਦੇ ਜਿਵੇਂ ਸਿੱਖਾਂ ਸਿੰਧ ਵਿਚੋਂ ਬੂੰਦ ਮਾਤਰ ਲਿਖੇ ਹਨ, ਤਿਵੇਂ ਮੈਂ ਵੀ 'ਬੇਅੰਤ ਮਹਿਮਾ ਕੋਤਕ ਗਨੀ।'ਵਾਕ ਅਨੁਸਾਰ 'ਭਰੇ ਬੇਅੰਤ ਭੰਡਾਰ' ਵਿਚੋਂ ਮਸਾਂ ਰਾਈ ਭਰ ਉਮਰ ਕਲਮ ਘਸਾਈ ਕਰ ਲਿਖ ਸਕਿਆ ਹਾਂ, ਸੋ ਹੀ ਲਿਖਦਾ ਹਾਂ।

ਬਾਬਾ ਸ਼ਰਮ ਸਿੰਘ ਜੀ ਅਬਲੂ ਵਾਲੇ ਕਥਾ ਵਿਚ ਕਈ ਵਾਰ ਵੈਰਾਗੀ ਹੋ ਅੱਥਰੂ ਪੂੰਝਦੇ ਤੇ ਉਠ ਉਠ ਸਤਿਗੁਰੂ ਜੀ ਨੂੰ ਮੱਥਾ ਟੇਕਦੇ ਹਨ। ਇਨ੍ਹਾਂ ਲੰਗਰ ਵਡੇ ਗੁਰੂ ਕਿਆਂ ਦੀ ਸੇਵਾ ਜਲ ਭਰਨ ਤੇ ਕਰਨ ਦੀ ਬਹੁਤ ਕੀਤੀ ਹੈ। ਹੁਣ ਪਿਨਸ਼ਨੀ ਹਨ, ਬਹੁਤ ਸਫਾਈ ਤਨ ਮਨ ਤੇ ਬਸਤਰਾਂ ਦੀ ਰਖਦੇ ਹਨ। ਮੈਂ ਅਰਜ਼ ਕੀਤੀ, ਤੇ ਉਨ੍ਹਾਂ ਦਸਿਆ ਕਿ ਮੈਂ ਅਫੀਮ ਖਾਂਦਾ ਸਾਂ। ਏਕ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਤਬੇਲੇ ਵਿਚ ਮੈਨੂੰ ਮੰਜੇ ਤੇ ਲੰਮੇ ਪਏ ਨੂੰ ਜਾ ਕਿਹਾ, ਤੇਰੇ ਕੇਸ ਭੂੰਜੇ ਲਗਦੇ ਹਨ, ਸਾਂਭ ਕੇ ਪਟ ਦੇ ਲਛਿਆਂ ਵਾਂਗੂ ਰਖਿਆ ਕਰ ਤੇ ਆਹ ਗੋਲੀ ਖਾ ਲੈ ਕਿਹੋ ਨੇ। ਮੈਂ ਗੋਲੀ ਖਾਧੀ ਅਫੀਮ ਛੁਟ ਗਈ ਤੇ ਇਹ ਸਫਾਈ ਮੇਰੇ ਮਨ ਵਿਚ ਸਮਾ ਗਈ। ਸਤਿਗੁਰੂ ਜੀ ਕਥਾ ਵਿਚ ਬਚਨ ਕੀਤੇ, ਸਤਿਗੁਰੂ ਰਾਮ ਸਿੰਘ ਜੀ ਪਹਿਲੀ ਵਾਰ ਅੰਮ੍ਰਿਤਸਰ ਸ਼ਮਰੂ ਦੇ ਤਾਲ ਤੇ ਦੂਜੀ ਵਾਰ ਚਾਟੀਵਿੰਡ ਨੇੜੇ ਖਾਸੇ ਉਤਰੇ ਸੀ। ਡਿਪਟੀ ਦੇ ਨਾਲ ਬੂਟਾ ਸਿੰਘ ਮਿਲਣ ਆਇਆ ਸੀ। ਸੋ ਦਰਸ਼ਨ ਕਰ ਮੋਹਤ ਹੋ ਗਿਆ ਸੀ। ਸਤਿਗੁਰੂ ਜੀ ਬੂਟਾ ਸਿੰਘ ਤੋਂ ਗ੍ਰੰਥ ਸਾਹਿਬ ਸਭ ਤੋਂ ਪਹਿਲਾਂ ਛਪਵਾਏ ਸੀ। ਸੰਤ ਧਿਆਨ ਸਿੰਘ ਜੀ ਸਤਿਗੁਰੂ ਬਿਲਾਸ ਵਿਚ ਬੂਟਾ ਸਿੰਘ ਦਾ ਸਤਿਗੁਰੂ ਜੀ ਨੂੰ ਮਿਲਣਾ ਲਿਖਿਆ ਹੈ ਤੇ ਸਤਿਗੁਰਾਂ ਦੀ ਵਹੀ ਵਿਚ ਬੂਟਾ ਸਿੰਘ ਨੂੰ ਛਪਵਾਈ ਦੀ ਰਕਮ ਦਿੱਤੀ ਦਾ ਸਬੂਤ ਏ। ਸਤਿਗੁਰੂ ਜੀ ਦੇ ਕਥਾ ਵਿਚ ਕੀਤੇ ਬਚਨ ਕਈ ਸਿੱਖ ਹੁਣੇ ਹੀ ਸਤਿਗੁਰੂ ਰਾਮ ਸਿੰਘ

ਜੀ ਦੇ ਆਉਣ ਦੀ ਉਡੀਕ ਛਡ ਬੈਠੇ ਹਨ। ਵੇਖੋ ਈਸਾ ਦੇ ਆਸ਼ਕ ਅਜੇ ਤੱਕ ਰਾਤ ਦੀਵਾ ਜਗਦਾ ਤੇ ਬੂਹਾ ਲਥਾ ਰਖਦੇ ਹਨ। ਉਸ ਦੇ ਕਹੇ ਤੇ ਸਿਦਕ ਕਰ । ਉਸ ਕਿਹਾ ਹੈ, ਮੈਂ ਮੌਤ ਤੇ ਕਬਰ ਨੂੰ ਜਿੱਤ ਅਸਮਾਨ ਦੀ ਦਸ਼ਾ ਬਾਹੀ ਕਰ ਫੇਰ ਧਰਤੀ ਦੀ ਆ ਕਰਨੀ ਹੈ। ਐਸੀ ਦਰਸ਼ਨ ਦੀ ਤਲਬ ਤੇ ਕਹੇ ਦੀ ਪ੍ਰਤੀਤ ਹੈ ਉਨ੍ਹਾਂ ਦੀ।

ਸਤਿਗੁਰੂ ਰਾਮ ਸਿੰਘ ਜੀ, ਗੁਰਦਿਤ ਸਿੰਘ ਮੋਰਾਂ ਦੇ ਗੱਡਾ ਹਿੱਕਨ ਵਾਲੇ ਨੂੰ ਤੇ ਹੋਰ ਕਈ ਸਿੱਖਾਂ ਨੂੰ ਤੇ ਹੁਕਮਨਾਮਿਆਂ ਵਿਚ ਭੀ ਲਿਖ ਭੇਜਿਆ ਹੈ, ਮੈਂ ਪਾਣੀ ਵਿਚ ਡੁਬਦਾ ਨਹੀਂ, ਅੱਗ ਵਿਚ ਸੜਦਾ ਨਹੀਂ ਤੇ ਕਿਸੇ ਦੇ ਮਾਰਿਆਂ ਮਰਦਾ ਨਹੀਂ। ਨਾਨੂ ਸਿੰਘ ਭੀ ਆ ਦਸਿਆ ਸੀ, ਉਹ ਅਲੋਪ ਹੋ ਗਏ ਹਨ। ਸਾਨੂੰ ਈਸਾਈਆਂ ਦੀ ਪ੍ਰੀਤ ਤੇ ਪ੍ਰਤੀਤ ਵਲੋਂ ਵੇਖ ਆਪਣੇ ਸਿਦਕ ਤੇ ਪਿਆਰ ਉਡੀਕ ਵਲੋਂ ਤੋਲ ਕਰ ਮਨ ਅਡੋਲ ਕਰਨੇ ਚਾਹੀਦੇ ਹਨ। ਸਤਿਗੁਰੂ ਜੀ ਦੇ ਇਸ਼ਾਰੇ ਦਾ ਸਿੱਖ ਨੂੰ ਭੇਤ ਪਾਉਣਾ ਚਾਹੀਦਾ ਹੈ। ਸ਼ਹੀਦਾਂ ਨੂੰ ਟੋਰਨ ਸਮੇਂ ਸਤਿਗੁਰੂ ਜੀ ਕਿਹਾ ਸੀ ਪੈੜ ਮੇਸ ਦੇਣੀ। ਕਿਸੇ ਇਕ ਨੇ ਭੀ ਨਹੀਂ ਕਿਹਾ, ਸਾਨੂੰ ਉਨ੍ਹਾਂ ਭੇਜਿਆ ਹੈ। ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਵਰਗੇ ਪਿਛਲੇ ਗੁਰੂ ਪੀਰਾਂ ਵਿਚੋਂ ਭੀ ਕੋਈ ਨਹੀਂ ਹੋਇਆ, ਜੇਹੀ ਘਾਲ ਨਾਮਧਾਰੀ ਸਿੱਖਾਂ ਘਾਲੀ ਹੈ। ਕਿਹੋ ਨੇ ਮੈਂ ਪਹਿਲਾਂ ਸਰਦਾਰਾਂ ਵਾਂਗੂ ਦੂਹਰੀ ਦਸਤਾਰ ਬੰਨ੍ਹਦਾ ਸਾਂ, ਪਰ ਜਿਸ ਦਿਨ ਤੋਂ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਸਿਧੀ ਕਰਾਈ ਹੈ, ਫੇਰ ਨਹੀਂ ਵਿੰਗੀ ਬੱਧੀ। ਹੁਣ ਦੇ ਸਿੱਖ ਨਾਲੇ ਮੈਨੂੰ ਸਤਿਗੁਰੂ ਕਹਿੰਦੇ ਹਨ, ਤੇ ਪੱਗਾਂ ਟੇਢੀਆਂ ਬੰਨ੍ਹਣੋ ਮੇਰੇ ਕਹੇ ਮੁੜਦੇ ਭੀ ਨਹੀਂ। ਸੰਤ ਜੀਉਣ ਸਿੰਘ ਜੀ ਨੂੰ ਲਾਹੌਰ ਸਿੰਘ-ਸਭੀਆਂ ਕਿਹਾ ਸੀ, ਜੇ ਤੁਹਾਡੇ ਸਤਿਗੁਰੂ ਵਿਚ ਸਕਤ ਹੁੰਦੀ ਤਾਂ ਅੰਗਰੇਜ਼ ਕੈਦ ਕਰ ਕਿਉਂ ਲੈ ਜਾਂਦੇ। ਸੰਤਾਂ ਉਤਰ ਦਿਤਾ ਸੀ, ਉਨ੍ਹਾਂ ਤੇ ਪੰਚਮ ਤੇ ਨੌਵੇਂ ਗੁਰਾਂ ਵਾਂਗੂ ਭਾਣਾ ਮੰਨਿਆ ਹੈ, ਪਰ ਤੁਹਾਡੇ ਗੁਰੂ ਨੂੰ ਭੀ ਵੇਖ ਲੈਂਦੇ ਹਾਂ, 'ਐਸੋ ਕਉਣ ਬਲੀ ਰੇ।' ਸ਼ਬਦ ਸੁਣਦਿਆਂ ਉਛਲ ਗੁਰੂ ਗ੍ਰੰਥ ਸਾਹਿਬ ਤੇ ਜਾ ਚੌਂਕੜਾ ਮਾਰ ਬੈਠੇ ਤੇ ਦਸਿਆ, ਮੈਂ ਹਾਂ ਜਿਸ ਪੰਜ ਮਾਰੇ ਹਨ ਤੇ ਤੁਹਾਡੇ ਗੁਰੂ ਵਿਚ ਇਹ ਬਲ ਏ। ਭਾਵੇਂ ਮੇਰੇ ਝਿੜਕਣ ਤੇ ਸੰਤਾਂ ਮਹਾਵੇ ਵਾਲਿਆਂ ਵਸਾਖੀ ਤੇ ਅੰਮ੍ਰਿਤਸਰ ਆ ਆਪਣਾ ਕਾਲਾ ਮੂੰਹ ਕਰ ਸੰਗਤ ਵਿਚ ਖੜੋ ਬਖਸ਼ਾਇਆ ਸੀ। ਪਰ ਸਿੰਘ-ਸਭੀਆਂ ਦੀ ਝੰਡ ਸੰਤਾਂ ਉਸ ਸਮੇਂ ਬਹਾ ਛਡੀ ਸੀ। ਤੇ ਗੁਰਬਾਣੀ ਦਾ ਵਾਕ ਭੀ ਵਰਤਦਾ ਐਸੋ ਕਉਣ ਬਲੀ ਤਲੀ ਤੇ ਸਿਧ ਕਰ ਦਸਿਆ ਸੀ।

ਸ਼ਬਦੀ ਰੀਤਾਂ ਸੁਣਦੇ ਪੜ੍ਹਦੇ, ਚੋਜੀ ਆਪ ਮੌਜ ਮਾਣਦੇ, ਸੰਗਤ ਨੂੰ ਸੁਖ ਮੌਜ ਵਿਚ ਰਹਿਣ ਦੀ ਸੰਥਾ ਦਿੰਦੇ। ਵਰਨਾਂ ਦੇ ਹੋਲੇ ਸਮੇਂ ਸੰਤ ਕੇਸਰ ਸਿੰਘ ਜੀ ਕੁਵੇਲੇ ਲੰਗਰੋਂ ਜਾ ਪ੍ਰਸ਼ਾਦਾ ਮੰਗਿਆ। ਲਾਂਗਰੀਆਂ ਕਿਹਾ, ਇਸ ਵੇਲੇ ਲੰਗਰ ਬੰਦ ਏ। ਸੰਤ ਜੀ ਬੂਹੇ ਤੇ ਮੱਥਾ ਟੇਕ ਗੁਜਰਾਂ-ਵਾਲੇ ਚਲੇ ਆਏ ਤੇ ਕਹਿਣ ਲੰਗਰ ਗੁਰੂ ਕਾ ਬੂਹਾ ਬੰਦ ਏ, ਇਹ ਕੀ ? ਅਸਾਂ ਆਪ ਜਾ ਭੁਲ ਬਖਸ਼ਾਈ ਤੇ ਫੇਰ ਕਦੇ ਲੰਗਰ ਬੰਦ ਕਰਨ ਦਾ ਹੁਕਮ ਨਹੀਂ ਦਿੱਤਾ। ਸਦਾਬਰਤ ਸੋ ਹੈ ਜੋ ਕਿਸੇ ਵਕਤ ਭੀ ਬੰਦ ਨਾ ਹੋਵੇ। ਨਰਾਇਣ ਸਿੰਘ ਜੀ ਰੋੜਿਆਂ ਵਾਲੇ, ਭਗਵਾਨ ਸਿੰਘ ਫਤੇਵਾਲ, ਬਘੇਲ ਸਿੰਘ ਜੀ ਨਾਰਲੀ ਵਾਲੇ, ਤਿੰਨ ਵੇਰ ਬਦੇਸ਼ ਸਮੁੰਦਰੋਂ ਪਾਰ ਸਤਿਗੁਰੂ ਜੀ ਦਾ ਦੀਦਾਰ ਕਰਨ ਗਏ ਸੀ। ਸਤ ਦਿਨ ਜਾਂਦਿਆਂ ਭੁਖ ਤਰੇਹ ਨਾ ਲਗੀ ਸੀ ਤੇ ਪੁਜਾਰੀਆਂ ਵਾਲਾ ਹੁਕਮਨਾਮਾ ੧੯੩੭ ਵਿਚ ਆਇਆ ਸੀ। ਸਿੱਖਾਂ ਪੁਜਾਰੀਆਂ ਨੂੰ ਦਿੱਤਾ, ਉਨ੍ਹਾਂ ਪੜ੍ਹ ਵਾਪਸ ਦਿੱਤਾ। ਇਕ

ਪੁਜਾਰੀ ਪੁਲਸ ਲੈਣ ਭੱਜਾ। ਸਿੱਖ ਹੁਕਮਨਾਮਾ ਲੈ ਨਿਕਲ ਗਏ, ਪੁਲਸ ਦੇ ਹੱਥ ਨਾ ਆਏ। ਕਰਤੇ ਦੀ ਖੇਡ ਸੋ ਹੁਕਮਨਾਮਾ ਸਹੀ ਪੁਜਾਰੀਆਂ ਤੇ ਸਿੰਘ-ਸਭੀਆਂ ਵਲ ਕੂਕਿਆਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਵਲੋਂ ਜੋ ਸਾਰ ਸਰਬ ਪੱਖਾਂ ਦਾ ਦੇਂਦਾ ਏ, ਦਸਮ ਜੀ ਵਲੋਂ ਸਿੱਖੀ ਸਾਜਨ ਜੋਗ ਹੁਕਮ ਤੇ ਹੋਰ ਜੋ ਵੇਰਵੇ ਕਰਦਾ ਏ, ਉਹ ਕੂਕਿਆਂ ਲਈ ਗ੍ਰੰਥ ਸਾਹਿਬ ਏ ਤੇ ਸਿੰਘ-ਸਭੀਆਂ ਲਈ ਭਾਰਾ ਐਤ ਏ। ਇਸੇ ਲਈ ਸਿੰਘ-ਸਭੀਆਂ ਟਹਿਲ ਸਿੰਘ ਨੂੰ ਉਹ ਉਕਾ ਰਲਾ ਪਾ ਭੀ ਛਾਪਣ ਨਹੀਂ ਦਿਤਾ। ਉਨ੍ਹਾਂ ਬਚਨਾਂ ਦੀ ਬਰਕਤ ਤੁਹਾਨੂੰ ਕੂਕਿਓ ਹੁਣ ਤਕ ਬਚਾਈ ਆਉਂਦੀ ਹੈ। ਪਤਰਾ ਪਾਠ ਵਿਚ ਭੀ ਤੁਹਾਡਾ ਕੋਈ ਵਾਲ ਵਿੰਗਾ ਨਹੀਂ ਕਰ ਸਕਿਆ, ਪਾਠ ਸਿਰੇ ਚਾੜ੍ਹੀ ਖੜੇ ਹੋ। ਜੇ ਸਾਨੂੰ ਰੇਸਾਂ ਵਿਚ ਗੋਰੇ ਬਾਬਾ ਕਹਿ ਬੁਲਾਉਂਦੇ ਹਨ ਤੇ ਸੀਸ ਝੁਕਾਉਂਦੇ ਹਨ, ਇਹ ਸਭ ਸਤਿਗੁਰੂ ਰਾਮ ਸਿੰਘ ਜੀ ਦੇ ਬਚਨਾਂ ਦਾ ਪ੍ਰਤਾਪ ਹੈ। ਜੋ ਉਨ੍ਹਾਂ ਗੋਰੇ ਨੂੰ ਕਿਹਾ ਸੀ, ਜਦ ਗੋਰੇ ਕਿਹਾ ਸੀ, ਦਸ ਹੁਣ ਤੈਨੂੰ ਕਿਸ ਜਾਨਣਾ ਏਂ। ਬਿਲਿਆ, ਤੇਰੇ ਮੇਰਿਆਂ ਨੂੰ ਬਾਬਾ ਕਹਿ ਬੁਲਾਉਣਗੇ ਤੇ ਸੀਸ ਝੁਕਾਉਣਗੇ।

੫-੬ ਭਾਦਰੋਂ ਹਰਿਮੰਦਰ ਵਿਚ ਨਾਮਧਾਰੀ ਦਰਬਾਰ ਤੇ ਜਥੇਦਾਰ ਜੁੜਦੇ ਰਹੇ। ਪਾਠਾਂ ਸਮੇਂ, ਜਥੇਬੰਦੀ ਤੇ ਦਸਮ ਗ੍ਰੰਥ ਦੇ ਪਾਠਾਂ ਤੇ ਵਿਚਾਰ ਹੋਈ। ਸਭ ਅਖਬਾਰਾਂ ਵਾਲਿਆਂ ਨੂੰ ਜੋ ਮਤੇ ਪਾਸ ਹੋਏ, ਪ੍ਰਕਾਸ਼ਨ ਲਈ ਆਲਮ ਜੀ ਤੇ ਸੰਤ ਮੰਗਲ ਸਿੰਘ ਜੀ ਦੀ ਸੇਵਾ ਲਗੀ, ਸਤਿਗੁਰੂ ਜੀ ਦੇ ਹੁਕਮ ਨਾਲ।

ਸਤਿਗੁਰੂ ਜੀ ਦਰਬਾਰ ਦੀ ਇਕੱਤਰਤਾ ੫ ਭਾਦਰੋਂ ਦੀ ਵਿਚੋਂ ਬਿਸ਼ਨਪੁਰੇ, ਮੰਗਲ ਸਿੰਘ ਜੀ ਦੇ ਪੁਤਰ ਨਾਹਰ ਸਿੰਘ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਨਾਹਰ ਸਿੰਘ ੨੬ ਭਾਦਰੋਂ ਚੜ੍ਹੇ ਸੀ। ਇਸੇ ਸ੍ਰ: ਬਿਸ਼ਨ ਸਿੰਘ ਜੀ ਨੇ ਚੀਨੀ ਘੋੜੀ ਸ੍ਰੀ ਸਤਿਗੁਰੂ ਜੀ ਨੂੰ ਪਰਖਣ ਆਇਆਂ ਹੀ ਭੇਟ ਕੀਤੀ ਸੀ ਤੇ ਸੰਗਤਾਂ ਦੇ ਸੁਖ ਨੂੰ ਡਿਉਢੀ ਭੈਣੀ ਸਾਹਿਬ ਦੀ ਕੋਲ ਵਾਲਾ ਖੂਹ ਲਵਾਇਆ ਸੀ। ਬਦੇਸ਼ੋਂ ਬੇਸ਼ਰਮ ਹੋ ਮਾਫੀ ਮੰਗ ਆਇਆ ਸੀ। ਕੋਈ ਕਰਤੇ ਦੀ ਕੁਦਰਤ ਤੇ ਮਨ ਦੀ ਮਤ ਦਾ ਹਿਸਾਬ ਨਹੀਂ ਹੈ। ੬ ਭਾਦਰੋਂ ਭੀ ਦਰਬਾਰ ਦੇ ਇਕੱਠ ਵਿਚ ਆਏ ਤੇ ਕਥਾ ਵਿਚ ਕਿਹਾ ਸਮਾ ਬੜਾ ਨਾਜ਼ਕ ਤੇ ਭਿਆਨਕ ਹੈ। ਸਾਨੂੰ ਨਾਮਧਾਰੀਆਂ ਨੂੰ ਨਾਮ ਬਾਣੀ ਵਲ, ਤੇ ਗੁਰੂ ਜੀ ਤੇ ਹੀ ਭਰੋਸਾ ਰਖ ਲਗਿਆ ਰਹਿਣਾ ਚਾਹੀਦਾ ਹੈ। ੭ ਭਾਦਰੋਂ ਇਕੱਠ ਵਿਚ ਕਿਹਾ, ਘਿਓ ਬਾਹਰੋਂ ਨਹੀਂ ਆਇਆ। ਸੰਗਤ ਨੂੰ ਘੱਟ ਮਿਲਦਾ ਹੈ, ਮੈਂ ਭੀ ਘਟ ਛਕਦਾ ਹਾਂ ਤੇ ਕਿਹਾ, ਟੁਟੇ ਸਿੱਖ ਨੂੰ ਮੇਲਣ ਵਰਗਾ ਹੋਰ ਪਰਉਪਕਾਰ ਨਹੀਂ ਤੇ ਪੁਠੇ ਪਾਸੇ ਲਾਉਣ ਜਿਡਾ ਪਾਪ ਨਹੀਂ। ਜੋ ਕਿਸੇ ਦਾ ਲਹਿਣਾ ਲੈ ਨਾ ਦੇਵੇ, ਵੱਟਾ ਕਰੇ, ਕੁੜੀ ਵੇਚੇ, ਕਿਸੇ ਨਾਲ ਧੋਖਾ ਕਰੇ, ਉਹ ਜਿਚਰ ਹਰਜਾਨਾ ਭਰ ਸਿੱਧਾ ਹੋ ਨਾ ਬਖਸ਼ਾਵੇ, ਤੇ ਬਖਸ਼ਿਸ਼ ਤੋਂ ਨਾਜਾਇਜ਼ ਫਾਇਦਾ ਉਠਾਵੇ, ਸੋ ਵਖਾਲਾ ਤੇ ਪੂਰਾ ਕਰ ਲੈਂਦਾ ਏ ਪਰ ਆਤਮ ਸੁਖ ਤੇ ਗੁਰਸਿਖਿਆ ਵਾਲੀ ਸਿੱਖੀ ਵਲੋਂ ਖਾਲੀ ਹੀ ਰਹਿੰਦਾ ਏ। ਇਕ ਸੂਬੇ ਨੂੰ ਖਾਰਜ ਕੀਤੋ ਨੇ। ਉਸ ਨੇ ਆਪ ਕੰਮ ਨਾ ਕੀਤਾ ਤੇ ਜਿਸ ਨੂੰ ਸੌਂਪਿਆ ਉਸ ਭੀ ਨਾ ਕੀਤਾ। ਦੋਸ਼ ਇਹ ਦੱਸ ਬਚਨ ਕੀਤਾ, ਆਪਣਾ ਧਰਮ ਸਮਝ ਜੋ ਕੰਮ ਨਹੀਂ ਕਰਦਾ, ਉਹ ਚੱਟੀ ਭਰਦਾ ਏ।

ਪਿਛਲੇ ਪਹਿਰ ਕਥਾ ਵਿਚ ਕਿਹਾ, ਅਸੀਂ ਵੇਖਦੇ ਹਾਂ ਸਾਧ ਗਰਭਵਤੀ ਤਰ੍ਹਾਂ ਲੁਕਾਉਂਦੇ

ਹਨ। ਜਿਸ ਗੁਰੂ ਜਾਂ ਚੇਲੇ ਨੂੰ ਲਾਲਚ ਹੋਵੇ, 'ਲਾਲਚੀ ਗੁਰੂ ਲਾਲਚੀ ਚੇਲਾ, ਨਰਕ ਘੋਰ ਮੈਂ ਝੇਲਮ ਝੇਲਾ।' ਅਰਥਾਤ ਨਰਕ ਤਰ੍ਹਾਂ ਬੇਸੁਖ ਰਹਿੰਦੇ ਹਨ ਕਾਮਨਾ ਵਸ। ਗੁਰੂ ਹੁਕਮ ਹੈ, 'ਸੇਵਾ ਕਰਤ ਹੋਇ ਨਿਹਕਾਮੀ।' ਸਿਰਫ ਧਰਮ ਬਿਨਾ ਹੋਰ ਅੰਦਰ ਕੁਝ ਨਾ ਹੋਵੇ। ਨਿਰਨਾ ਕੀਤੋ ਨੇ। ਇਕ ਪਾਮਰ ਹਨ ਜੋ ਸਭ ਤੋਂ ਵਧੇ ਹੁੰਦੇ ਹਨ ਬੇ ਪ੍ਰਤੀਤੇ, ਦੂਜੇ ਵਿਸ਼ਈ ਜੋ ਕਿਸੇ ਅਰਥ ਦੀ ਵਾਸ਼ਨਾ ਲੈ ਲਗਦੇ ਹਨ। ਸੱਚੀ ਪ੍ਰੀਤ ਵਾਲੇ ਹੁਕਮ ਹੀ ਮੰਨਦੇ ਹਨ। ਗੁਰੂ ਰਾਮਦਾਸ ਜੀ ਦੇ ਥੜ੍ਹੇ ਢਾਹੁਣ ਬਨਾਉਣ ਵਾਂਗੂ। ਸੰਤ ਵਧਾਵਾ ਸਿੰਘ ਜੀ ਅੰਬਾਲੇ ਵਾਲੇ ਸਾਖੀ ਸੁਣਾਉਂਦੇ ਸੀ। ਇਕ ਰਾਜੇ ਬਾਗ ਲਵਾਇਆ ਹੋਇਆ ਸੀ ਤੇ ਦਰਵਾਜ਼ੇ ਤੇ ਲਿਖਿਆ ਸੀ, ਜੋ ਇਸ ਵਿਚੋਂ ਮੈਨੂੰ ਲਭ ਲਏ, ਸੋ ਜੋ ਚਾਹੇ ਮੰਗੇ। ਜੋ ਨਾ ਲਭੇ ਸੋ ਗੁਨਾਹੀ, ਸਜ਼ਾ ਵਾਰ। ਰਾਹਾਂ ਤੇ ਫੁਲ, ਫਲ, ਮੁਜਰੇ, ਹਟ, ਖਜ਼ਾਨੇ, ਹੀਰੇ, ਜਵਾਹਰਾਤ, ਰਾਗ ਰੰਗ, ਸੁੰਦਰ ਮਜਲਸਾਂ ਸੀ। ਜੋ ਰੁਝਦਾ, ਹਾਨਤ ਲੈ ਮੁੜਦਾ। ਸਾਡੀ ਸੋ ਹਾਲਤ ਏ। ਸਤਿਗੁਰਾਂ ਦਾ ਹੁਕਮ ਹੈ, ਧੀ ਜਵਾਨ ਨਾਲ ਭੀ ਇਕਾਂਤ ਨਾ ਹੋਵੇ। ਮਨ ਦਾ ਵਿਸਾਹ ਨਹੀਂ। ਧੁੰਧ ਰਿਸ਼ੀ ਤਰ੍ਹਾਂ ਮਤੇ ਕਰੇ—

'ਜਗ ਮਹਿ ਕਾਮ ਬਡੋ ਬਲਕਾਰੀ। ਸਗਲੇ ਚੀਨ ਕਰੇ ਨਰ ਨਾਰੀ।
ਰਿਖਿ ਪ੍ਰਾਸਰ ਧੁੰਧ ਪਸਾਰੀ। ਨਾਮ ਪਰਾ ਤ੍ਰਿਸ ਦੇਵਗੰਧਾਰੀ।

ਕਿਹਾ ਸੰਤ ਕਹਿੰਦੇ ਸੀ, ਚੰਚਲ ਸੰਗਤ ਤੇ ਚਿਤ ਚੰਚਲ, ਅਸਾਂ ਇਸੇ ਕਰ ਕਿਸੇ ਮਜ਼ਹਬ ਦਾ ਵਿਆਹ ਨਹੀਂ ਵੇਖਿਆ। ਸਿਰਫ ਸਿੰਘ-ਸਭੀਆਂ ਦਾ ਵੇਖਿਆ ਹੈ ਇਕ।

ਧੰਨ ਸਨ ਸੰਤ* ਥਾਰੋਕਿਆਂ ਵਾਲੇ ਜੋ ਕਹਿੰਦੇ ਸੀ, ਗੁਰੂ ਨੂੰ ਮਿਲ ਕੇ ਮੰਨ ਤੇ ਜਗਤ ਦਾ ਡਰ ਮੁਕ ਗਿਆ ਏ। ਹੁਣ ਸਾਧਾਂ ਵਿਚ ਮਾਨ ਮਾਇਆ ਬਹੁਤ ਆਣ ਵੜੀ ਹੈ ਜੋ ਜੜ੍ਹ ਚੇਤੰਨ ਤੋਂ ਭੀ ਬਹੁਤ ਬੁਰੀ ਹੈ। ਸੰਤ ਲਾਲ ਸਿੰਘ ਜੀ ਕਹਿੰਦੇ ਸੀ, ਇਕ ਰਾਜੇ ਕੋਲ ਦੋ ਸਾਧ ਰਹਿੰਦੇ ਸੀ। ਰਾਜੇ ਰਸਤੇ ਨੇੜੇ ਲਾਲਾਂ ਦੇ ਢੇਰ ਲਾਏ ਸਾਧ ਕੋਲ ਹੀ ਜੰਗਲ ਹੋ ਆਏ। ਰਾਜੇ ਕਿਹਾ, ਕੋਈ ਸੇਵਾ ਕਵੋ। ਇਕ ਦੋ ਵਾਰ ਨਾਂਹ ਕਰਕੇ ਕਿਹਾ ਸਾਧ, ਉਸ ਸਾਧ ਨੂੰ ਇਥੋਂ ਕੱਢ ਦੇਹ। ਰਾਜਾ ਦੂਜੇ ਵਲ ਗਿਆ, ਉਹ ਦੂਰੋਂ ਹੀ ਆਖਣ ਲਗ ਪਿਆ, ਮੈਨੂੰ ਕੁਝ ਨਾ ਕਹਿਣਾ ਮੈਂ ਨਹੀਂ ਏਥੇ ਰਹਿਣਾ, ਉਹ ਸੰਤ ਦੁਖੀ ਹੁੰਦੇ ਹਨ। ਰਾਜੇ ਜਤਨ ਭੀ ਕੀਤਾ ਪਰ ਸਾਧ ਨਾ ਰਿਹਾ। ਇਹ ਸਾਧਾਂ ਦੀ ਪਰਖ ਏ। ਨਾ ਦੁਖੇ ਨਾ ਦੁਖਾਏ।

## ਸੰਗਤ ਨਾਲ ਪ੍ਰੇਮ

ਕੁਝ ਸਿੱਖਾਂ ਰਲ ਅਰਜ਼ ਕੀਤੀ, ਭੈਣੀ ਸਾਹਿਬ ਵਾਲੀ ਮਰਯਾਦਾ ਅਨੰਦਾਂ ਦੀ ਹਰ ਨਗਰ ਕਰੋ। ਉਤਰ ਦਿਤੋ ਨੇ ਅਸਾਂ ੧੯੯੮ ਦੀ ਵੈਸਾਖੀ ਤੋਂ ਘਰ ਅਨੰਦ ਕਰਨ ਦੀ ਮਨਾਹੀ ਕੀਤੀ ਹੈ

*ਸੰਤ ਮੰਗਲ ਸਿੰਘ ਜੀ ਥਾਰੋਕਿਆਂ ਵਾਲੇ ਸੁਨਿਆਰੇ ਸੀ। ਉਨ੍ਹਾਂ ਦੇ ਪੁਤਰ ਸੰਤਾਂ ਸਿੰਘ ਨੂੰ ਅੰਗਹੀਣ ਤੇ ਸੰਤਾਂ ਦੀ ਅੰਸ ਜਾਣ ੯ ਘੁਮਾਂ ਚੰਗੀ ਜ਼ਮੀਨ ਦਿਤੀ ਹੈ ਸੰਤ ਨਗਰ, ਸਤਿਗੁਰੂ ਪ੍ਰਤਾਪ ਸਿੰਘ ਜੀ।

ਤਾਂ ਭੀ ਕੂਕੇ ਲੋਕਾਂ ਵਾਂਗੂ ਘਰੀਂ ਜਾ ਸਭ ਕੁਝ ਕਰੀ ਜਾਂਦੇ ਹਨ, ਤਨਖਾਹ ਸਹਿ ਲੈਂਦੇ ਹਨ। ਪਰ ਲੋਕ ਲਾਜ ਜਗਤ ਰਵਾਜ ਨਹੀਂ ਛਡਦੇ। ਕੁੜੀਆਂ ਨੂੰ ਘੁੰਡ ਕਢਾਉਂਦੇ ਹਨ ਮਾਪੇ, ਸਹੁਰੇ। ਬੀਬੀਆਂ ਭੀ ਇਨਕਾਰ ਨਹੀਂ ਕਰਦੀਆਂ ਆਖੇ ਲਗ ਜਾਂਦੀਆਂ ਨੇ। ਸਤਿਗੁਰੂ ਜੀ ਸੁਣਾਇਆ ਜੋ ਅੰਮ੍ਰਿਤ ਵੇਲੇ ਇਸ਼ਨਾਨ ਕਰ ਆਸਾ ਦੀ ਵਾਰ ਵਿਚ ਪੁਜੇਗਾ, ਰਜਵੇਂ ਲਡੂ ਛਕੇਗਾ। ਅਠ ਭਾਦਰੋਂ ਬਹੁਤ ਮਾਈਆਂ ਸਮੇਤ ਬਚਿਆਂ ਤੇ ਭਰਾ ਭਾਈਆਂ ਆਏ। ਸਤਿਗੁਰੂ ਜੀ ਸਭ ਨੂੰ ਲਡੂ ਪੰਗਤਾਂ ਲਾ ਸਬਦਾਂ ਦੀ ਰੌਣਕ ਵਿਚ ਆਪ ਬੁਕ ਭਰ ਵਰਤਾਏ। ਤੇ ਕਿਹਾ, ਜੇ ਸੰਗਤ ਇਸੇ ਤਰ੍ਹਾਂ ਏਤਨੀ ਸਕੇਸ ਨਹਾ ਆਵੇ, ਅਸੀਂ ਰੋਜ਼ ਨੇੜਿਉਂ ਮਹਿੰਗਾ ਘਿਓ ਲੈ ਲਡੂ ਛਕਾਵਾਂਗੇ। ਇਹ ਸੁਹੇਲ ਸਿੰਘ ਧੀਰ ਵਲੋਂ ਲੰਗਰ ਹੋਇਆ ਸੀ। ਸਤਿਗੁਰੂ ਜੀ ਕਥਾ ਵਿਚ ਜਿਸ ਪ੍ਰਕਰਣ ਤੇ ਬੋਲਦੇ ਬਹੁਤ ਘੁੰਡੀਆਂ ਖੋਲ੍ਹਦੇ। ਕੋਈ ਕਸਰ ਨਾ ਰਹਿਣ ਦੇਂਦੇ। ਅੱਜ ਕਥਾ ਵਿਚ ਕਿਹਾ, ਹੁਣ ਕੂਕਿਆਂ ਨੂੰ ਹੋਰ ਹੀ ਗੱਲਾਂ ਸੁਝਦੀਆਂ ਹਨ। ਅਗੇ ਇਨ੍ਹਾਂ ਨੂੰ ਭਜ਼ਨ ਕਰਦਿਆਂ ਵੇਖ ਲੋਕ ਆਂਹਦੇ ਸੀ, ਕੂਕੇ ਇੰਜ ਮੂੰਹ ਮਾਰਦੇ ਹਨ ਜਿਵੇਂ ਬਕਰੀ ਤੁਕਲੇ ਖਾਂਦੀ ਮੂੰਹ ਮਾਰਦੀ ਹੈ। ਸੰਤ ਜਵਾਹਰ ਸਿੰਘ ਮਿਰਜ਼ੇ ਵਾਲੀਏ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਤੇ ਕੇਸਰ ਸਿੰਘ ਜੀ ਚੁਪ ਐਸਾ ਮੂੰਹ ਖੋਲ੍ਹ ਸਵਾਦ ਲੈ ਲੈ ਭਜਨ ਕਰਦੇ ਸੀ ਵੇਖ ਕੇ ਉਨ੍ਹਾਂ ਵਾਂਗ ਕਰਨ ਦੀ ਰੀਝ ਪਈ ਆਉਂਦੀ ਸੀ। ਮਿਰਜ਼ੇ ਵਾਲੀਆਂ ਬਾਰਾਂ ਸਾਲ ਅੱਖ ਨਹੀਂ ਸੀ ਲਾਈ। ਨੀਂਦ ਖੂਹਾਂ ਦੇ ਝਲਣਾ, ਕਾਂਜਣਾ, ਟੋਕਰਿਆਂ ਤੇ ਬਹਿ ਬਹਿ ਰਾਤਾਂ ਕੱਟ ਜਿਤ ਲਈ ਸੀ। ਉਨ੍ਹਾਂ ਜਿਵੇਂ ਹੁਣ ਸੰਤ ਮੋਹਣ ਸਿੰਘ ਜੀ ਦਾ ਸੇਵਕ ਤੇਜਾ ਸਿੰਘ ਦਿਨੇ ਸੇਵਾ ਗੁਰੂ ਕੇ ਲੰਗਰ ਦੀ ਕਰਦਾ ਏ ਤੇ ਰਾਤ ਫਿਰ ਟੁਰ ਕੇ ਜਾਗ ਗੁਜ਼ਾਰਦਾ ਏ। ਸੰਤ ਮੰਗਲ ਸਿੰਘ ਜੀ ਬਹਿਲਾਂ ਵਾਲੇ ਕਹਿੰਦੇ ਸੀ, ਸਤਿਗੁਰੂ ਰਾਮ ਸਿੰਘ ਜੀ ਮਥੇ ਤੇ ਹੱਥ ਧਰ ਕੋਈ ਪ੍ਰਵਾਹ ਨਹੀਂ ਰਹਿਣ ਦਿੱਤੀ, ਬੇਅੰਤ ਸੁਖ ਦਿੱਤਾ ਏ। "ਵਿਚਹੁ ਮਾਰਿ ਕੱਢੀਆ ਬੁਰਿਆਈਆ", ਗੁਰਵਾਕ ਸਫਲ ਹੋਇਆ ਮਾਣਦੇ ਹਾਂ।

ਆਪਣੇ ਬਾਬਤ ਬਚਨ ਕੀਤਾ, ਮਾਤਾ ਜੀਉਣ ਕੌਰ ਜੀ ਕਿਹਾ, ਇਸ ਨੂੰ ਹਛਾ ਪੜ੍ਹਾਈਏ। ਗੁਰੂ ਹਰੀ ਸਿੰਘ ਜੀ ਕਿਹਾ, ਇਹ ਅਗੇ ਹੀ ਵਿਦਿਆ ਸਭ ਪੜ੍ਹਿਆ ਹੋਇਆ ਹੈ, ਸੋ ਵਰ ਪੂਰੇ ਹੋਏ ਹਨ। ਗੁਰਮੁਖੀ ਸੰਤ ਧਿਆਨ ਸਿੰਘ ਜੀ ਤੋਂ ਤੇ ਹਿੰਦੀ ਪੰਡਿਤ ਬਸੰਤ ਸਿੰਘ ਜੀ ਤੋਂ ਨਾਮ ਮਾਤਰ ਹੀ ਪੜ੍ਹੀ ਹੈ ਤੇ ਉਰਦੂ ਅੰਗਰੇਜ਼ੀ ਆਪੇ ਪੜ੍ਹ ਲਈ ਏ, ਤੇ ਹੋਰ ਭੂਰ ਚੂਰ ਮਹਾਂਪੁਰਖਾਂ ਤੋਂ ਲੈ ਲਿਆ ਹੈ। ਸੰਤ ਚਵਿੰਡੇ ਵਾਲਿਆਂ ਸਿਰ ਮੁਨਾ ਦਿੱਤਾ। ਹਰਨਾਮ ਸਿੰਘ ਜੀ ਰਾਗੀ ਗੁਜਰਾਂਵਾਲੇ ਗਏ ਤੇ ਵੇਖਿਆ, ਸੰਤਾਂ ਕੰਘਾ, ਕ੍ਰਿਪਾਨ, ਪਰਨੇ ਪਲੇ ਬੱਧੇ ਸੀ। ਹਰਨਾਮ ਸਿੰਘ ਜੀ ਕਿਹਾ, ਜੇ ਸਿਰ ਮੁਨਾ ਦਿਤਾ ਜੇ ਤਾਂ ਇਹ ਕਿਉਂ ਰੱਖੇ ਜੇ? ਤੇ ਆਤਮੇ ਦਾ ਕੀ ਹਾਲ ਏ। ਸੰਤਾਂ ਕਿਹਾ, ਗੁਰੂ ਨਾਨਕ ਜੀ ਤੇ ਗੁਰੂ ਹਰੀ ਸਿੰਘ ਜੀ ਤੋਂ ਭੈ ਨਹੀਂ ਆਉਂਦਾ, ਉਹ ਕੁਝ ਨਹੀਂ ਕਹਿੰਦੇ। ਜਦ ਦਰਸ਼ਨ ਹੁੰਦਾ ਏ ਤਦ ਸਤਿਗੁਰੂ ਰਾਮ ਸਿੰਘ ਜੀ ਤੇ ਪ੍ਰਤਾਪ ਸਿੰਘ ਤੋਂ ਡਰ ਲਗਦਾ ਏ। ਕੇਸ ਉਗ ਪੈਣਗੇ, ਤੇ ਕੰਘਾ, ਕ੍ਰਿਪਾਨ ਮੰਗਣੇ ਨਾ ਪੈਣਗੇ। ਇਹ ਪ੍ਰਸ਼ਨ ਗੁਰੂ ਨਾਨਕ ਨਾਲ ਭੀ ਕਿਸੇ ਕੀਤਾ ਸੀ। ਤਾਂ ਉਨ੍ਹਾਂ ਕਿਹਾ ਸੀ, ਜੇ ਮੈਂ ਨਿਰਭੈ ਹੋ ਵਰਤਾਂ ਸਭ ਲੋਕ ਨਿਰਭੈ ਹੋ ਪਾਪ ਬਿਰਤੀ ਹੋ ਜਾਣਗੇ। ਸਤਿਗੁਰੂ ਜੀ ਕਹਿੰਦੇ, ਠਾਕੁਰ ਨਾਮ ਸਤਿਗੁਰੂ ਰਾਮ ਸਿੰਘ ਜੀ ਜੋਗ ਹੈ। 'ਅਨੰਤ ਕਲਾ ਹੋਇ ਠਾਕਰ ਚੜ੍ਹਿਆ, ਮੇਰੇ ਠਾਕਰ ਅਗਨਤ ਉਧਾਰੇ।' ਆਦਿ ਜੋ ਵਾਕ ਹਨ, ਗੁਰੂ ਬਾਲਕ ਸਿੰਘ ਜੀ ਆਓ

ਠਾਕਰੋ ਹੀ ਕਿਹਾ ਸੀ। ਸਤਿਗੁਰੂ ਜੀ ਨੂੰ ਮਿਲਣ ਸਮੇਂ ਬਖਸ਼ੀਸ਼ ਸਿੰਘ ਲੂਲੋਂ ਵਾਲੇ ਕਿਹਾ ਹੁਣ ਨਾਮਧਾਰੀ ਨਾਮ ਧਰਿਆ ਹੈ। ਸਤਿਗੁਰੂ ਜੀ ਕਿਹਾ, ਸਭ ਜੁ ਉਧਾਰਨੇ ਹੋਏ ਉਸ। ਬਖਸ਼ੀਸ਼ ਸਿੰਘ ਮਸਤ ਹੋ ਭਜਨ ਉਚੀ ਉਚੀ ਕਰਨ ਲਗ ਪਿਆ। ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲਿਆਂ ਕਿਹਾ, ਲਥਾ ਵਾਇਦਾ ਸਾਂਭ ਸਾਂਭ ਗੁਪਤ ਲੁਕਾ ਰਖਣ ਦਾ। ਸਤਿਗੁਰੂ ਜੀ ਬਚਨ ਕੀਤਾ, ਕਥਾ ਸਮੇਂ ਸਾਡਾ ਘੋੜਿਆਂ ਸਮੇਤ ਦੜਪ ਵਿਚ ਦੌਰਾ ਸੀ ਖਾਨਪੁਰ, ਮਸਤਾਨੀ ਈਸਰੋ ਜਗਤ ਸਿੰਘ ਸਜਾਦੇ ਵਾਲੇ ਦੀ ਧੀ। ਜੋ ਸੰਤ ਟਪਿਆਲੇ ਵਾਲੇ ਦੀ ਨੂੰਹ ਹੈ। ਜਿਸ ਨੇ ਭਜਨ ਵਿਚ ਮਸਤ ਹੋਈ ਹਵਨ ਕਰਦਿਆਂ ਖੱਬੀ ਬਾਂਹ ਹੀ ਸਾੜ ਲਈ ਸੀ। ਪਤੀ ਉਸ ਨੂੰ ਚਪੇੜ ਮਾਰ ਕਿਹਾ ਹਟਦੀ ਨਹੀਂ ਮਸਤੀ ਪੁਨਿਉਂ। ਕਿਹੋ ਸੂ ਨਹੀਂ ਹਟਦੀ ਭਾਵੇਂ ਕੁਝ ਕਰੋ। ਟਪਿਆਲੇ ਵਾਲਿਆਂ ਤੇ ਸਜਾਦੇ ਵਾਲਿਆਂ ਮੈਨੂੰ ਕਿਹਾ, ਇਹਨੂੰ ਸੋਝੀ ਆਵੇ, ਮੈਂ ਕਿਹਾਂ ਮੈਂ ਚਾਹੁੰਦਾ ਹਾਂ ਇਸ ਦੀ ਏਦੂੰ ਭੀ ਅਗੇ ਜਾਵੇ। ਉਨ੍ਹਾਂ ਕਿਹਾ, ਦੁਖ ਪ੍ਰਾਪਤ ਹੋਇਆ ਹੈ, ਮੈਂ ਕਿਹਾ ਸੁਖ ਵਾਲੇ ਨੂੰ ਕਿਉਂ ਦੁਖ ਵਿਚ ਪਾਉਂਦੇ ਹੋ, ਸਗੋਂ ਆਪ ਭੀ ਸੁਖੀ ਹੋਵੋ। ਮਸਤਾਨੀ ਸਾਨੂੰ ਕਿਹਾ, ਦੌਰਾ ਬੰਦ ਕਰੋ ਤੇ ਭੈਣੀ ਸਾਹਿਬ ਜਾਵੋ। ਪਰ ਅਸੀਂ ਨਾ ਮੰਨੇ। ਤਾਂ ਉਚੀ ਬੋਲ ਕਿਹੋ ਸੂ, ਮੈਂ ਜੂ ਕਹਿਨੀ ਆਂ, ਦੌਰਾ ਬੰਦ ਕਰੋ ਤੇ ਭੈਣੀ ਸਾਹਿਬ ਜਾਵੋ। ਪਰ ਤਾਂ ਵੀ ਅਸਾਂ ਦੌਰਾ ਅਗੇ ਟੋਰਿਆ। ਘੱਕੇ ਕਲਾਸ ਆਏ, ਏਤਨੀ ਬਰਖਾ ਹੋਈ ਰਾਹ ਟੁਰਨ ਹੀ ਨਾ ਦੇਣ। ਸਾਨੂੰ ਦੌਰਾ ਬੰਦ ਕਰ ਔਖੇ ਹੋ ਭੈਣੀ ਸਾਹਿਬ ਆਉਣਾ ਪਿਆ। ਇਹ ਬੀਬੀ ਓਵੇਂ ਹੀ ਮਸਤ ਤੇ ਸੋਧਨ ਏਂ।

੯ ਭਾਦਰੋਂ ਰਾਈਂ ਸਤਿਗੁਰੂ ਜੀ, ਸਮੇਤ ਆਲਮ ਜੀ ਸੰਤ ਮੰਗਲ ਸਿੰਘ ਜੀ ਜਥੇਦਾਰ, ਕਾਲਾ ਸਿੰਘ ਜੀ ਦਰਸ਼ਨ ਦਿੱਤੇ ਦੀਵਾਨ ਲਗੇ। ੧੮੦ ਭੋਗ ਬੀੜਾਂ ਤੋਂ ਗ੍ਰੰਥ ਸਾਹਿਬ ਆਦਿ ਦੇ ਪਾਠਾਂ ਵਿਚੋਂ ਪਾਏ। ਇਨ੍ਹਾਂ ਰਾਈਆਂ ਦਾ ਨਾਮ ਹੀ ਦਸਮ ਜੀ ਸਮੇਂ ਰਿਲਪੁਰ ਸੀ। ਤੇ ਸਤਿਲੁਜ ਉਕਾ ਨੇੜੇ ਵਗਦਾ ਸੀ। ਅਜੇ ਭੀ ਰਾਈਆਂ ਦੀ ਧਰਤੀ ਢਾਹ ਵਾਹਿਆਂ ਦਰਿਆਵਾਂ ਵਾਲੀ ਹੋਣ ਕਰ ਇਸ ਦਾ ਮਾਮਲਾ ਅੰਗਰੇਜ਼ਾਂ ਦੀ ਅਮਲਦਾਰੀ ੧੯੫੪ ਤੋਂ ਬੰਦੋਬਸਤ ਬੱਝੇ ਤੋਂ ਹੋਰ ਪਿੰਡਾਂ ਤੋਂ ਚੌਥਾ ਹਿੱਸਾ ਹੈ। ਸਿੰਘੀ ਰਾਜ ਸਮੇਂ ਮਾਲਕੀ ਕਿਸੇ ਦੀ ਨਾ ਸੀ ਤੇ ਕਾਗਜ਼ ਪਿੰਡ ਪਿੰਡ ਦੇ ਨਹੀਂ ਸੀ। ਜੋ ਮੋਟਾ ਮੋਟਾ ਖਰੜਾ ਸੀ, ਸੋ ਭੀ ਅੰਗਰੇਜ਼ਾਂ ਫੂਕ ਦਿੱਤਾ ਸੀ। ਅਗੇ ਜਿਨਸ ਖੜੀ ਦਾ ਅਮਲੀ ਆ ਕਣ ਪਾ ਦਾਣੇ ਲੈਂਦੇ ਸੀ ਬੋਲ੍ਹਾਂ ਵਿਚੋਂ। ਦੂਤ ਕੀਤਾ ਜਾਂਦਾ ਸੀ ਪੰਜਾਇਤੀ ਤੌਰ। ਰਿਲ ਗੋਤ ਤੋਂ ਰਾਏ ਹੋ ਗਈ ਹੈ। ਕਾਗਤਾਂ ਤੇ ਅਰਾਈਆਂ ਹੈ। ਭਰਥਪੁਰ, ਜੋ ਭੈਣੀ ਸਾਹਿਬੋਂ ਦੋ ਢਾਈ ਕੋਹ ਪਹਾੜ ਸੀ, ਜਿਸ ਦਾ ਨਾਮ ਸੰਤੋਖ ਸਿੰਘ ਜੀ ਦੇ ਲਿਖੇ ਇਤਿਹਾਸ ਵਿਚ ਆਉਂਦਾ ਹੈ, ਹੁਣ ਨਿਸ਼ਾਨ ਨਹੀਂ ਰਹਿ ਗਿਆ। ਉਹ ਭੀ ਸਤਿਲੁਜ ਦੇ ਕੰਢੇ ਤੇ ਸੀ।* ਸਾਡੇ ਪਿੰਡ ਹਿੰਦੂ ਚੱਕ ਕੋਲ ਖਾਣਗਾਹ ਦੀ ਬੋਹੜ ਨਾਲ ਬੁਢੇ ਕਹਿੰਦੇ ਸੀ, ਰਾਵੀ ਦੇ ਮਲਾਹ ਬੇੜੀਆਂ ਕਢੇ ਬੰਨ੍ਹਦੇ ਸੀ, ਪਰ ਹੁਣ ਰਾਵੀ ਸਾਥੋਂ ੨੫ ਕੋਹ ਦੂਰ ਸੀ। ਜਿਵੇਂ ਗੁਰੂ ਅਰਜਨ ਦੇਵ ਜੀ ਸਮੇਂ ਲਾਹੌਰ ਦੇ ਕੋਲ ਰਾਵੀ ਸੀ ਤੇ

---

*ਦੜੋਪਾ, ਟੋਪਾ, ਪੜੋਪੀ, ਅਧੀ ਪੜੋਪੀ, ਜੁਮਾ ਇਹ ਪੁਰਾਣੇ ਸੰਦ ਲੱਕੜ ਦੇ ਦਾਣੇ ਮਿਣਨ ਵਾਲੇ ਹੁੰਦੇ ਸੀ। ਦੜੋਪਾ ਚਾਰ ਸੇਰ ਦਾ, ਟੋਪਾ ਉਸ ਤੋਂ ਅੱਧਾ, ਪੜੋਪੀ ਉਸ ਤੋਂ ਚੌਥਾ ਹਿੱਸਾ ਤੇ ਜੁਮਾ ਪੜੋਪੀ ਦਾ ਚਉਥਾ ਹਿੱਸਾ ਹੁੰਦਾ ਹੈ।

ਹੁਣ ਸ਼ਾਹਦਰੇ ਨੇੜੇ ਚਲੀ ਗਈ ਸੀ। ਜਦ ਦੀ ਲਿਖੀ ਵਾਰਤਾ ਹੋਵੇ, ਉਸ ਸਮੇਂ ਨਾਲ ਜਚਦੀ ਏ।

ਭੈਣੀ ਸਾਹਿਬ ਭੀ ਦੋ ਵਾਰੀ ਸਤਿਲੁਜ ਦੇ ਹੜ੍ਹ ਨੇ ਢਾਹਿਆ ਸੀ। ਬਿਰਧ, ਬਿਰਧਾਂ ਤੋਂ ਸੁਣੇ ਬਚਨਾਂ ਅਨੁਸਾਰ ਦਸਦੇ ਹਨ ਭੂੰਦੜ ਨੇ ਰਾਈਆਂ ਤੋਂ ਇਹ ਵਸਾਇਆ ਸੀ ਤਾਹੀਉਂ ਪਹਿਲਾ ਨਾਂ ਭੂੰਦੜ ਭੈਣੀ ਸੀ। ਗੋਲ ਮੰਦਰ ਵਿਚ ਇਕ ਸਰਦਾਰ ਨਾਲ ਬਚਨ ਕਰਦਿਆਂ ਕਿਹੋ ਨੇ, ਹਿੰਦੂ ਪੈਸੇ ਨੂੰ, ਪੁਤਰ, ਇੱਜ਼ਤ, ਧਰਮ ਨਾਲੋਂ ਪਿਆਰਾ ਸਮਝਦੇ ਹਨ। ਜੋ ਵਡੇ ਸ਼ਹਿਰਾਂ ਵਿਚ ਬੁਚੜ-ਖਾਨੇ ਹਨ, ਉਨ੍ਹਾਂ ਦੇ ਠੇਕੇ ਹਿੰਦੂਆਂ ਕੋਲ ਹਨ। ਤੇ ਸਨਬੰਧੀ ਸਭ ਉਨ੍ਹਾਂ ਨਾਲ ਵਰਤੀ ਜਾਂਦੇ ਹਨ। ਅੰਗਰੇਜ਼ ਨੂੰ ਬਦਚਲਨੀ ਹੀ ਗਵਾ ਰਹੀ ਹੈ। ਸ਼ਰਾਬ ਤੇ ਵੇਸਵਾ ਸਰੇ-ਬਜ਼ਾਰ ਖੁਲ੍ਹ ਹੈ ਵਰਤਣ ਦੀ। ਤੇ ਔਰਤ ਦਾ ਸਰੀਰ ਤੇ ਸੋਹਜ ਕੰਧਾਂ, ਬਜ਼ਾਰਾਂ ਵਿਚ ਰੋਲੀਦਾ ਏ, ਜੋ ਇਸ ਅੰਗਰੇਜ਼ ਦੇ ਹੜ ਵਿਚ ਰੁੜ੍ਹ ਗਏ ਹਨ, ਸੋ ਉਸ ਦੇ ਵਲ ਹਨ। ਜੋ ਇਹ ਗੱਲਾਂ ਬਰਦਾਸ਼ਤ ਨਹੀਂ ਕਰ ਸਕੇ, ਸੂਰ, ਗਊ ਦੇ ਮਾਰਨ ਦੀ ਖਾਣ ਖੁਲ੍ਹ ਦਿੱਤੀ ਹੋਈ ਨੂੰ, ਸੋ ਬਰਖਿਲਾਫ ਹੋ ਗਏ ਹਨ। ਸੰਤ ਇੰਦਰ ਸਿੰਘ ਜੀ ਨੂੰ ਸਤਿਗੁਰੂ ਜੀ ਸੈਂਟ ਅੰਗਰੇਜ਼ੀ ਦੇ ਲਿਖਾਰੀ ਕੋਲ ਭੇਜਿਆ ਸੀ, ਇਤਿਹਾਸ ਲਿਖਣ ਲਈ ਪਰ ਗੱਲ ਨਾ ਬਣੀ। ਆਉਂਦੇ ਹਰਿਦੁਆਰ ਸੰਗਤ ਦੇ ਪ੍ਰੇਮ ਕਰ ਠਹਿਰੇ। ਲੋਕਾਂ ਰੇਲ ਦੀ ਪਟੜੀ ਤੋੜੀ ਸੀ। ਰੇਲ ਰਿੜ੍ਹੀ, ਬਹੁਤ ਮਰੇ, ਪਰ ਸੰਤ ਜੀ ਸੰਗਤ ਦੇ ਪਿਆਰ ਵਜੋਂ ਰੁਕ ਗਏ, ਬਚ ਰਹੇ ਤੇ ਓਧਰ ਦਾ ਵਰਤਾਰਾ ਆਦਿ ਆ ਦਸਿਆ ਸੰਤ ਜੀ। ਪੌਣ ਘੜੀ ਦੀ ਕੀਮਤ ੪੫੦) ਡਾਕਖਾਨੇ ਰਾਹੀਂ ਆਈ ਸਾਦੇ ਜਿਹੇ ਚਾਰ ਤੇ ਦੋਇ ਅੱਖਰ ਵੱਖ ਵੱਖ ਲਿਖੇ। ਮੈਂ ਤਦੋਂ ਤੋਂ ਵੇਖੇ ਹੀ ਸਤਿਗੁਰੂ ਜੀ ਦੇ ਨਾਮ ਦੇ ਅੱਖਰ ਓਸੇ ਜੁਗਤ ਲਿਖਦਾ ਹਾਂ। ਜਿਵੇਂ ਲਿਖਦੇ, ਸਾਦੇ ਸਨੇਹੀ ਪੜ੍ਹ ਭੀ ਲੈਂਦੇ ਸੀ, ਭਾਵੇਂ ਕਿਹਾ ਨਰਮ ਲਿਖਿਆ ਹੋਵੇ। ਮੈਂ ਏਕ ਸਮੇਂ ਆਪਣੀ ਕਵਿਤਾ ਭੈੜੇ ਜਿਹੇ ਅੱਖਰਾਂ ਵਿਚ ਲਿਖੀ ਵੇਖ ਰਿਹਾ ਸਾਂ। ਆਪ ਨੂੰ ਸੁਨਾਉਣ ਤੋਂ ਪਹਿਲਾਂ। ਤਾਂ ਕਿਹੋ ਨੇ ਮੈਨੂੰ ਦਿਖਾ। ਮੈਂ ਕਿਹਾ ਬੜੇ ਨਰਮ ਹਨ ਅੱਖਰ। ਤਾਂ ਕਿਹੋ ਨੇ, ਤੂੰ ਉਰੇ ਕਰ। ਸੋ ਜੋ ਅੱਖਰ ਮੇਰੇ ਲਿਖੇ ਮੈਥੋਂ ਭੀ ਨਾ ਛੇਤੀ ਉਠਦੇ ਸੀ, ਸੋ ਸਤਿਗੁਰੂ ਜੀ ਪੂਰੇ ਪੜ੍ਹ ਸੁਣਾਏ ਸੀ।

ਸੂਬਾ ਮਸਤਾਨ ਸਿੰਘ ਜੀ ਰਾਏਸਰ ਵਾਲਿਆਂ ਮੈਨੂੰ ਦਸਿਆ, ਕਿਉਂਕਿ ਮੈਂ ਬੀਤੇ ਸਮੇਂ ਦੇ ਬਚਨ ਨਵੇਂ ਪੁਰਾਣੇ ਸਾਧਾਂ ਤੋਂ ਪੁਛਦਾ ਸਾਂ, ਗੁਰੂ ਹਰੀ ਸਿੰਘ ਜੀ ਏਕ ਸਮੇਂ ਰਾਏਸਰ ਗੱਡਾ ਲੈ ਕੇ ਗਏ, ਇਹ ਤਦੋਂ ਦੀ ਵਾਰਤਾ ਏ, ਜਦੋਂ ਅਜੇ ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਤੋਂ ਵਿਹਾਰ ਨਹੀਂ ਛੁਡਾਇਆ ਸੀ। ਬਾਹਰੋਂ ਸੁਨੇਹਾ ਭੇਜਿਆ, ਭੈਣੀ ਸਾਹਿਬੋਂ ਇਕ ਤਰਖਾਣ ਹੈ ਜੋ ਆਪ ਨੂੰ ਮਿਲਣਾ ਚਾਹੁੰਦਾ ਏ। ਉਤਮ ਸਿੰਘ ਜੀ ਘਰੋਂ ਆ ਸੜਕ ਤੇ ਦੇਖ ਚਰਨੀਂ ਹੱਥ ਲਾਉਣ ਲਗੇ। ਤਾਂ ਗੁਰੂ ਜੀ ਪਹਿਲੋਂ ਹੀ ਉਤਮ ਸਿੰਘ ਜੀ ਦੀ ਚਰਨੀਂ ਹੱਥ ਲਾ ਲਿਆ। ਉਤਮ ਸਿੰਘ ਜੀ ਕਿਹਾ, ਤੁਸੀਂ ਘਰ ਕਿਉਂ ਨਾ ਆਏ ਤੇ ਕਿਹਾ, ਸਾਦਾ ਜਿਹਾ ਸੁਨੇਹਾ ਮੇਰੇ ਘਰ ਭੇਜਿਆ ਹੈ। ਗੁਰੂ ਹਰੀ ਸਿੰਘ ਜੀ ਕਿਹਾ, ਮੈਂ ਸਤਿਗੁਰੂ ਜੀ ਦੇ ਪ੍ਰਤਾਪ ਦਾ ਐਵੇਂ ਕਿਉਂ ਫਾਇਦਾ ਉਠਾਵਾਂ, ਮੈਂ ਤੇ ਸਾਦਾ ਤਰਖਾਣ ਹੀ ਹਾਂ। ਇਹ ਸੁਣ ਸੰਤ ਉਤਮ ਸਿੰਘ ਜੀ ਨੇ ਜੱਫੀ ਗੁਰੂ ਜੀ ਨੂੰ ਪਾ ਲਈ ਤੇ ਕਿਹਾ, ਅਸੀਂ ਤੇ 'ਮਾਮੇ ਕੰਨੀ ਦੂਰ ਭਣੇਵਾਂ ਆਕੜੇ' ਬਣੇ ਫਿਰਦੇ ਹਾਂ। ਜੇ ਪ੍ਰਤਾਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਭ ਏ ਤਾਂ ਸਾਦਗੀ ਤੇ ਗਰੀਬੀ ਭੀ ਆਪ ਦੇ ਹੀ ਹਿੱਸੇ ਵਿਰਸੇ ਵਿਚ ਆਈ ਹੈ। ਸਤਿਗੁਰੂ ਜੀ ਬਚਨ ਕੀਤਾ, ਸੰਤ ਦਰਬਾਰਾ ਸਿੰਘ ਜੀ ਰਾਏਪੁਰ ਵਾਲੇ ਬਹੁਤ ਮਾਸ, ਸ਼ਰਾਬ ਤੇ ਅਫੀਮ ਵਰਤਦੇ ਸੀ। ਤੇ ਪ੍ਰਤਾਪ ਸਿੰਘ ਖੁਮਾਣੋ ਵਾਲੇ ਭੀ ਕਦੀ ਬਕਰੇ ਸ਼ਰਾਬ ਦੀ ਲਾਹਣ ਵਿਚ ਪਾਉਂਦੇ

ਸੀ। ਤੇ ਅਫੀਮ ਬਾਹਰ ਰੁਖਾਂ ਨਾਲ ਲਾ ਛੱਡਦੇ ਸੀ। ਜਿਧਰ ਜਾਂਦੇ ਲਾਹ ਖਾਂਦੇ ਸੀ। ਸਤਿਗੁਰੂ ਰਾਮ ਸਿੰਘ ਜੀ ਇਨ੍ਹਾਂ ਦੇ ਸਿੱਖ ਸਜਿਆਂ ਬਾਅਦ ਖੁਮਾਣੋਂ ਗਏ ਤਾਂ ੪੦੦) ਮੱਥਾ ਟੇਕਿਆ ਪ੍ਰਤਾਪ ਸਿੰਘ ਜੀ। ਤਾਂ ਸਤਿਗੁਰੂ ਜੀ ਕਿਹਾ, ਏਤਨੀ ਖੇਚਲ ਕਿਉਂ ਕੀਤੀ ਹੈ ? ਤਾਂ ਉਸ ਕਿਹਾ, ਤੁਸਾਂ ਤੇ ਮੇਰਾ ਕਈ ਸੌ, ਸਾਲ ਦਾ ਖਰਚ ਘਟਾ ਦਿੱਤਾ ਹੈ ਤੇ ਨਰਕੋਂ ਕੱਢ ਬੈਕੁੰਠ ਵਾਸਾ ਕਰ ਦਿਤਾ ਹੈ। ਇਹ ਕੀ ਖੇਚਲ ਹੈ। ਆਪ ਨੇ ਤਾਂ ਮੇਰੀ ਅਗੋਂ ਆਉਣ ਵਾਲੀ ਸਨਤਾਨ ਭੀ ਮਹਾਨ ਦੋਸ਼ ਤੋਂ ਤੇ ਖਰਚ ਤੋਂ ਬਚਾ ਦਿੱਤੀ ਹੈ।

ਸੇਵਾ ਸੰਘ ਵਾਲੇ ਕੁਝ ਨੌਜਵਾਨ ਭੈਣੀ ਸਾਹਿਬ ਗਏ, ਸਤਿਗੁਰੂ ਜੀ ਉਨ੍ਹਾਂ ਨੂੰ ਦੇਖ ਕਿਹਾ, ਦੇਖੋ ਇਹ ਘਰੋਂ ਖਰਚ ਕਰ ਲੋਕ-ਸੇਵਾ ਕਰਦੇ ਹਨ। ਇਨ੍ਹਾਂ ਤੋਂ ਸੇਵਾ ਸੇਵਾ ਦੀ ਸਿੱਖੋ। ਮਹਾਰਾਜ ਗੁਰਦਿਆਲ ਸਿੰਘ ਜੀ ਨਾਮਧਾਰੀ ਸੇਵਕ ਦਲ ਬਣਾਇਆ ਸੀ। ਜੋ ਉਨ੍ਹਾਂ ਉਸ ਦੇ ਅਸੂਲ ਬਣਾਏ ਸਨ, ਸਿੱਖ ਉਨ੍ਹਾਂ ਤੇ ਨਾ ਚਲੇ ਤਾਂ ਉਹ ਰਹਿ ਗਏ। ਜੋ ਅੱਜ ਭੀ ਉਨ੍ਹਾਂ ਅਸੂਲਾਂ ਨੂੰ ਲੈ ਟੁਰੇ ਚੰਗੇ ਹਨ। ਬੇਲਾਗ, ਬੇਵਿਤਕਰਾ, ਨਾਮਧਾਰੀ ਪੰਥ ਦੇ ਕੰਮ ਨੂੰ ਕਰਨਾ ਤੇ ਹਰ ਥੁੜੇ ਦੀ ਰਾਮ ਆਸਰੇ ਮਦਦ ਕਰਨੀ। ਬਚਨ ਕੀਤੇ ਨੇ, ਜਿਵੇਂ ਪਦਾਰਥਾਂ ਦੇ ਪਚਣ ਯੋਗ ਪੇਟ ਨੂੰ ਚੂਰਨ ਦੀ ਲੋੜ ਜ਼ਰੂਰੀ ਹੈ, ਤਿਵੇਂ ਚੰਗੇ ਕਰਮਾਂ, ਭਜਨ ਬਾਣੀ, ਦਾਨ, ਨਾਮ ਵਾਲੇ ਨੂੰ ਚੰਗੇ ਸਾਧੂ ਦੀ ਤੇ ਹੱਥੀਂ ਸਵਾ ਦੀ ਲੋੜ ਜ਼ਰੂਰੀ ਹੈ।

ਮੱਘਰ ਸਿੰਘ ਨੁਸ਼ਹਿਰੇ ਜ਼ਿਲਾ ਗੁਜਰਾਂਵਾਲੇ ਦੇ ਅਰਜ਼ ਕੀਤੀ ਦੇਹ ਭੀ ਗਵਾਚ ਗਈ ਹੈ ਤੇ ਕੋਲ ਭੀ ਕੁਝ ਨਹੀਂ ਰਿਹਾ। ਉਤਰ ਦਿਤੇ ਨੇ, ਅੰਦਰ ਝਾਤੀ ਮਾਰ। ਮੱਘਰ ਸਿੰਘ ਦਸਿਆ, ਜਦ ਤੋਂ ਚੋਰੀ ਦੇ ਖੋਤੇ ਦੀ ਰਕਮ ਲੈ ਖਾਧੀ ਹੈ, ਇਹ ਮਾਰ ਵਗੀ ਹੈ। ਕਿਹੋ ਨੇ, ਮਾਲਕ ਨੂੰ ਮਾਲ ਮੋੜ ਤੇ ਉਸ ਤੋਂ ਮੁਆਫੀ ਮੰਗ ਉਸ ਕਿਹਾ, ਮਾਲ ਹੁਣ ਮੇਰੇ ਮੋੜਨ ਦੇ ਮੌਕੇ ਤੋਂ ਦੂਰ ਜਾ ਚੁਕਾ ਹੈ। ਤਾਂ ਉਸ ਨੂੰ ਕਿਹੋ ਨੇ, ਰਕਮ ਦੇ ਮਾਫੀ ਮੰਗ, ਉਸ ਤੋਂ ਤਾਂ ਹੀ ਬਚੇਂਗਾ। ਮੱਘਰ ਸਿੰਘ ਸਤਿਬਚਨ ਕੀਤਾ। ਇਹ ਸੰਤ ਮੱਘਰ ਸਿੰਘ ਜੀ ਸੰਤ ਨਗਰੋਂ ਜ਼ਮੀਨ ਵੇਚ ਸੁਹੇਵੇ ਸਾਹਿਬ ਰਹਿੰਦੇ ਹਨ। ਜ਼ਮੀਨ ਖਰੀਦ ਬੜੇ ਬੰਦਗੀ ਤੇ ਸਿਦਕ ਵਾਲੇ ਸਾਧੂ ਹਨ।

ਇਕ ਸਿੱਖ ਅਰਜ਼ ਕੀਤੀ, ਮਕੜੀ ਦਾ ਬੱਚਾ ਅੱਗ ਲਾ ਸਾੜਿਆ ਹੈ ਵੇਖਾ ਵੇਖੀ। ਤੇ ਨੁਕਸਾਨ ਹੁੰਦਾ ਵੇਖ ਰਿਹਾ ਨਹੀਂ ਗਿਆ। ਬਚਨ ਕੀਤੇ ਨੇ, ਜੀਆਂ ਦੇ ਮਾਲਕ ਨੂੰ ਹਜ਼ੂਰ ਜਾਣ ਬਖਸ਼ਿਸ਼ ਮੰਗ ਤੇ ਏਦੂੰ ਅਗੇ ਐਸਾ ਨਹੀਂ ਕਰਨਾ। ਸੁੰਦਰ ਸਿੰਘ ਫੱਧਿਆਂਵਾਲੀ ਜ਼ਿਲਾ ਗੁਜਰਾਂਵਾਲਾ ਦੇ ਸਤਿਗੁਰੂ ਜੀ ਨੂੰ ੪੦੦੦) ਦੀ ਜ਼ਮੀਨ ਆਪਣੀ ਮੁਲ ਲਈ ਤੇ ੪੦੦੦) ਦੀ ਹਵੇਲੀ ਜੋ ਉਸ ਕਾਮੋਕੀ ਬਣਾਈ ਸੀ, ਮੱਥਾ ਟੇਕ ਦਿੱਤੀ। ਪੁਤਰਾਂ ਤੇ ਨਰਾਜ਼ ਹੋ, ਕਿਉਂਕਿ ਉਹ ਮਾਸ, ਸ਼ਰਾਬ ਤੋਂ ਨਾ ਮੁੜਦੇ ਸੀ। ਕੁਝ ਸਮੇਂ ਬਾਅਦ ਸੁੰਦਰ ਸਿੰਘ ਦੇ ਪੁਤਰਾਂ ਆ ਅਰਜ਼ ਕੀਤੀ ਤਾਂ ਸਤਿਗੁਰੂ ਜੀ ਜ਼ਮੀਨ ਵਾਪਸ ਕਰ ਦਿਤੀ ਪਰ ਹਵੇਲੀ ਦੀ ਰਕਮ ਨਾ ਉਨ੍ਹਾਂ ਨੂੰ ਦਿਤੀ। ਕਿਉਂਕਿ ਜਿਸ ਨੂੰ ਵੇਚੀ ਸੀ, ਸੁੰਦਰ ਸਿੰਘ ਦੇ ਪੁਤਰਾਂ ਉਸ ਨੂੰ ਰੋਕਿਆ ਸੀ ਤੂੰ ਨਾ ਲੈ। ਸਤਿਗੁਰੂ ਜੀ ਜੋ ੨੦੦) ਉਸ ਸਾਈ ਦਿਤੀ ਸੀ, ਸੋ ਵਾਪਸ ਕੀਤੀ। ਉਸ ਹਵੇਲੀ ਦੇ ਪਹਿਲੇ ਗਾਹਕ ਨੂੰ ਕਿਹਾ, ਆਪਣਾ ਨੇਮ ਨਿਭਾਉਣ ਲਈ ਤੇਰੀ ਰਕਮ ਦਿਤੀ ਹੈ। ਤੂੰ ਚੰਗਾ ਨਹੀਂ ਕੀਤਾ, ਕੀਤੀ ਜ਼ਬਾਨੋਂ ਪਰਤ ਗਿਆ ਹੈਂ। ਅਸਾਂ

ਰਕਮ ਤੇਰੇ ਨਾਲੋਂ ਵੱਧ ਵਟੀ ਹੈ ਤੇ ਸੁੰਦਰ ਸਿੰਘ ਦੇ ਪੁਤਰਾਂ ਆਪਣੀ ਹਿਕਮਤ ਵਰਤ ਸਾਡੇ ਵਲੋਂ ਇਸ ਰਕਮ ਦਾ ਜਵਾਬ ਲਿਆ ਏ। ਜੇ ਸਾਫ ਮਨ ਰਹਿੰਦੇ, ਤਾਂ ਮਾਫ ਭੀ ਕਰ ਹੀ ਦਿੱਤੇ ਜਾਂਦੇ।

੧੪ ਭਾਦਰੋਂ ਭਗਤ ਸਿੰਘ ਸੀਹੋਵਾਲ ਜ਼ਿਲਾ ਸਿਆਲਕੋਟ ਦੇ ਮਾਲਾ ਬਨਾਉਣ ਵਾਲੇ ਨੇ ਅਰਜ਼ ਕੀਤੀ, ਮੇਰੀਆਂ ਧੋ ਸੁਕਣੇ ਪਾਈਆਂ ਮਾਲਾ ਵਿਚੋਂ ਕੋਈ ੨੦-੨੫ ਚੁਰਾ ਲੈ ਗਿਆ ਸੀ। ਮੈਂ ਸੰਗਤ ਵਿਚ ਅਰਜ਼ ਕੀਤੀ ਸੀ, ਭਗਤ ਸਿੰਘ ਮੁਖਤਾਰ ਭੈਣੀ ਸਾਹਿਬ ਦੇ ਨੇ ਕਿਹਾ, ੧॥) ਦੀ ਸ਼ਹੀਦੀ ਦੇ ਤਾਂ ਮਿਲਣਗੀਆਂ। ਮੈਨੂੰ ਸੋਲਾਂ ਵਾਪਸ ਮਿਲੀਆਂ ਹਨ। ੧॥) ਭਰ, ਤੇ ਚੋਰ ਨਹੀਂ ਦਸਿਆ ਗਿਆ ਤੇ ਕਿਹਾ ਹੈ, ਚੋਰ ਦਸਿਆਂ ਅਗੋਂ ਇਹ ਲੋੜ ਨਹੀਂ ਟੁਰਦੀ। ਸਤਿਗੁਰੂ ਜੀ ਉਤਰ ਦਿੱਤਾ ਇਹ ਗੱਲ ਭੀ ਚੋਰੀ ਦਾ ਭੁੰਗਾ ਲੈ ਪਰਤਾਣ ਵਾਲੀ ਹੋਈ। ਉਸ ਚੋਰ ਨੂੰ ਡੰਨ ਲਗਣਾ ਚਾਹੀਦਾ ਹੈ। ਭਗਤ ਸਿੰਘ ਸੁਣਿਆ ਤੇ ਸਭ ਕੁਝ, ਪਰ ਕੀਤਾ ਕੁਝ ਨਾ। ਤਾਂ ਅਗਲੇ ਦਿਨ ਇਕ ਸਿੱਖ ਕਿਹਾ, ਉਸ ਚੋਰ ਨੂੰ ਕੀ ਸਜ਼ਾ ਦਿੱਤੀ ਗਈ ਹੈ ? ਤਾਂ ਸਤਿਗੁਰੂ ਜੀ ਕਿਹਾ, 'ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ ॥' ਇਹ ਮੋਹਤਬਰੀ ਆਪਣਾ ਰੋਅਬ ਰੱਖਣ ਲਈ ਤੇ ਮਾੜਿਆਂ ਨੂੰ ਮਾਤਹਿਤ ਰੱਖਣ ਲਈ ਹੁੰਦੀ ਹੈ। ਮੋਹਤਬਰ ਸੋ ਨਿਆਂ ਕਰ ਸਕਦਾ ਹੈ ਜੋ ਬੇਲਿਹਾਜ਼ ਤੇ ਨਿੱਜੀ ਕਾਜ ਪਾਜ ਤੋਂ ਉਪਰ ਵਰਤੇ। ਇਸ ਜਿਹੇ ਥੋੜੇ ਦਿਨਾਂ ਦੇ ਹੀ ਕਟੂ ਹੁੰਦੇ ਹਨ।

ਭਾਈ ਬਿਸ਼ਨ ਸਿੰਘ ਜੀ ਭੰਗਵਾਂ ਜ਼ਿਲਾ ਅੰਮ੍ਰਿਤਸਰ ਵਾਲੇ ਜੋ ਊਨੇ, ਹੁਸ਼ਿਆਰਪੁਰ ਜ਼ਿਲੇ ਵਿਚ ਵਿਹਾਰ ਕਰਦੇ ਸੀ ੨੩ ਹਾੜ ਚੜ੍ਹੇ ਸੀ। ਉਸ ਦੇ ਪੁਤਰਾਂ ਰਾਏ ਸਿੰਘ ਤੇ ਪਿਆਰਾ ਸਿੰਘ ਨੇ ਭੈਣੀ ਸਾਹਿਬ ਭੋਗ ਪਵਾਇਆ। ਸਤਿਗੁਰੂ ਜੀ ਭੋਗ ਸਮੇਂ ਬਚਨ ਕੀਤਾ, ਇਹ ਭਾਈ ਸਾਹਿਬ ਆਪਣੀ ਲਾਈ ਲਗਣ ਚੰਗੀ ਨਿਭਾ ਗਏ ਹਨ। ਲਾਣ ਦਾ ਨਾਂ ਨਹੀਂ ਸੱਚੀ ਦੋਸਤੀ ਨਿਭਾਉਣ ਦਾ ਨਾਮ ਹੈ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਕਿ ਹਿੰਦੀ ਸਮੇਲਨ ਤੇ ਨਹੀਂ ਹੁਣ ਹੋ ਸਕਦੀ, ਕਿਉਂਕਿ ਸਰਕਾਰ ਨੇ ਬਹੁਤ ਅਖਬਾਰਾਂ ਦੇ ਸੰਪਾਦਕ, ਚੋਣਵੇਂ ਲੀਡਰ ਤੇ ਕਈ ਵਿਦਵਾਨ ਜੇਲ੍ਹੀਂ ਫੜ ਦਿੱਤੇ ਹਨ ਪਰ ਪੰਜਾਬੀ ਸਮੇਲਨ ਤੇ ਸੰਗੀਤ ਸਮੇਲਨ ਜ਼ਰੂਰੀ ਹੋਵੇਗੀ। ਦਸਹਿਰੇ ਦੇ ਦਿਨਾਂ ਵਿਚ। ਇਨ੍ਹਾਂ ਨਾਲ ਪਿਆਰ ਕਰਨ ਵਾਲੇ ਜ਼ਰੂਰ ਦਰਸ਼ਨ ਦੇਣ। ਸਤਿਗੁਰੂ ਜੀ ੨੭ ਭਾਦਰੋਂ ਤੋਂ ਆਪਣਾ ਸਦਾ ਵਾਲਾ ਤਪ, ਨੇਮ, ਭਜਨ ਬਾਣੀ ਦਾ ਬਹੁਤ ਸੰਗਤ ਸੱਦ ਅਰੰਭਿਆ ਤੇ ਹੁਕਮ ਦਿੱਤਾ, ਜੋ ਏਥੇ ਨਾ ਆ ਸਕਣ, ਸੋ ਘਰੀਂ ਹੀ ੪੦ ਦਿਨ ਪੂਰੇ ਜਤਨ ਨਾਲ ਨੇਮ ਧਾਰ ਨਿਭਾਉਣ। ਪਿਛਾ ਰਾਤ ਦੋ ਵਜੇ ਜਾਗ ਜੰਗਲ ਹੋ ਦਾਤਣ ਕਰ ਸਕੇਸ ਨਹਾ, ਚੌਂਕੜਾ ਲਾ ਤਤਪਰ ਹੋ ਭਜਨ ਕਰਨਾ। ਭੁੰਜੇ ਬਿਸਤਰਾ ਹੋਵੇ ਤੇ ਆਹਾਰ ਘਟ ਕੀਤਾ ਜਾਵੇ। ਹਰ ਗੁਰਵਾਰ ਮੋਨ ਬਰਤ ਹੋਵੇ ਤੇ ਲੰਗਰ ਇਕੱਠਾ ਹੋਵੇ, ਵਰਤੇ। ਹੋ ਸਕੇ ਤਾਂ ਨਿਰ-ਆਹਾਰ ਹੀ ਰਹਿਣਾ ਗੁਰਵਾਰ। ਜੇ ਲੋੜ ਪਵੇ ਤਾਂ ਜਲ ਛਕ ਲੈਣਾ। ਇਸ ਦਿਨ ਕਾਮ ਕ੍ਰੋਧ ਕੋਈ ਨਾ ਵਰਤੇ। ਪਿਛਲੇ ਗਿਲੇ ਗਵਾ ਆਪੋ ਵਿਚ ਗਲੀਂ ਮਿਲਣਾ, ਆਦਿ ਅੰਤ ਨੇਮ ਦੇ ਰੋਜ਼ ਅਰਦਾਸ ਕਰਨੀ, ਹੇ ਸਤਿਗੁਰੂ ਤੇਰੀ ਬਖਸ਼ਿਸ਼ ਹੋਵੇ ਤੇ ਸਾਡਾ ਧਰਮ ਬਣਿਆ ਰਵ੍ਹੇ। ਭਗੌਤੀਆਂ ਦੀ ਮਾਲਾ ਵਾਂਗੂ ਹਰ ਨੇਮ ਦੇ ਵਿਚ ਬੋਲਣਾ ਨਹੀਂ। ਕਥਾ, ਕੀਰਤਨ, ਭਜਨ ਬਾਣੀ ਵਿਚ ਸਾਂਤਕੀ ਬਿਰਤੀ, ਰੱਖ ਨੇਮ ਨਿਭਾਉਣਾ। ਸਤਿਗੁਰੂ ਜੀ ਦੇ ਦਰਸ਼ਨ ਨਮਿਤ। ਭੈਣੀ ਸਾਹਿਬ ਆਪ ਭੀ ਅਰੰਭਿਆ ਤੇ ਸੰਗਤ ਨੂੰ ਹੁਕਮ ਕੀਤਾ। ਜੇ ਕਿਤੇ ਜਾਂਦੇ, ਘਟ ਬੋਲਦੇ ਤੇ ਨੇਮ ਜਪ, ਤਪ ਜ਼ਰੂਰ ਨਿਭਾਉਂਦੇ। ਸੇਵਕ ਬੋਲਦੇ ਸਭ ਨੂੰ ਸਮਝਾਉਂਦੇ, ਇਹ

ਇਨ੍ਹਾਂ ਦਾ ਨੇਮ ਹੈ।

## *ਸ਼ਿਮਲੇ ਦਰਸ਼ਨ*

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਹਜ਼ੂਰੀ ਸੇਵਕਾਂ, ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਤੇ ਸ੍ਰ: ਆਤਮਾ ਸਿੰਘ ਜੀ ਦੇ ਸ਼ਿਮਲੇ ਪੰਜਾਬੀ ਬੋਲੀ ਹਿਤ ਹੋਏ ਕਵੀ ਦਰਬਾਰ ਵਿਚ ਦਰਸ਼ਨ ਦਿੱਤੇ। ੨੨ ਭਾਦਰੋਂ ੧੯੯੯ ਬਿਕ੍ਰਮੀ, ੬ ਸਤੰਬਰ ੧੯੪੨ ਈਸਵੀ ਕਾਲੀ ਪਹਾੜੀ, ਹਾਲ ਤੇ ਗੈਲਰੀ ਪੰਜਾਬੀ ਪਿਆਰਿਆਂ ਨਾਲ ਭਰੀ ਹੋਈ ਸੀ। ਸਭ ਨੇ ਖੜੇ ਹੋ ਸਤਿਕਾਰ ਕੀਤਾ ਤੇ ਬੈਠਣ ਲਈ ਜਗ੍ਹਾ ਉਚੇ ਥਾਂ ਸਵਾਰ ਦਿੱਤੀ। ਸਤਿਗੁਰੂ ਜੀ, ਸਰਦਾਰ ਬਹਾਦਰ ਮੁਕੰਦ ਸਿੰਘ ਜੀ, ਸੰਤ ਇੰਦਰ ਸਿੰਘ ਜੀ, ਸ੍ਰ: ਆਤਮਾ ਸਿੰਘ ਜੀ, ਸ੍ਰ: ਕ੍ਰਿਪਾਲ ਸਿੰਘ ਜੀ ਮਜੀਠਾ, ਪ੍ਰੋ: ਗੰਗਾ ਸਿੰਘ, ਗਿਆਨੀ ਕਰਤਾਰ ਸਿੰਘ, ਬੀਬੀ ਗੁਰਬਖਸ਼ ਕੌਰ ਐਮ-ਏ, ਸ੍ਰ: ਉਮਰਾਓ ਸਿੰਘ ਮਜੀਠਾ, ਕਰਤਾਰ ਸਿੰਘ ਦੀਵਾਨਾ, ਲਾਲਾ ਖੁਸ਼ਹਾਲ ਚੰਦ ਖੁਰਸੰਦ ਮਾਲਕ ਮਿਲਾਪ ਅਖਬਾਰ ਆਦਿ ਉਘੇ ਸੱਜਣ ਸ੍ਰੇਸ਼ਟ ਪੁਰਖ ਜੁੜੇ ਸੀ ਤੇ ਭਾਈ ਅਰਜਨ ਸਿੰਘ ਜੀ ਬਾਗੜੀਆ ਪ੍ਰਧਾਨ ਚੁਣੇ ਗਏ ਸੀ। ਪ੍ਰੋ: ਅਬਦੁਲ ਮਜੀਦ ਸੈਕਟਰੀ, ਆਲ ਇੰਡੀਆ ਪੰਜਾਬੀ ਐਸੋਸੀਏਸ਼ਨ ਨੇ ਸਟੇਜ ਸਕੱਤਰੀ ਨਿਭਾਈ। ਜੋ ਨਾ ਆ ਸਕੇ, ਉਨ੍ਹਾਂ ਵਲੋਂ ਚਿੱਠੀਆਂ ਆਈਆਂ ਸੁਣਾਈਆਂ। ਪੰਜ ਘੰਟੇ ਕਵੀ ਦਰਬਾਰ ਤੇ ਗੀਤ ਹੋਏ। ਕਵੀ ਡਾਕਟਰ ਫਕੀਰ, ਅਵਤਾਰ ਸਿੰਘ ਅਜ਼ਾਦ, ਡਾ: ਦਲੇਰ, ਲਾਲਾ ਸੁੰਦਰ ਦਾਸ (ਆਸੀ), ਕਰਤਾਰ ਸਿੰਘ ਬਲੱਗਣ, ਮਿਸਟਰ ਬੀ. ਜੀ. ਬੇਕਲ, ਬਾਬੂ ਹਮਦਰਦ, ਦਾਮਨ ਬਾਗਬਾਨਪੁਰੀ, ਮਿਸਟਰ ਰਾਏ, ਸ੍ਰ: ਤੇਜਾ ਸਿੰਘ ਸਾਬਰ, ਬਚਨ ਗੁਜਰਖਾਨੀ, ਫੀਰੋਜ਼ਦੀਨਸ਼ਰਫ* ਪੰਜਾਬੀ ਬੁਲਬਲ, ਕਈ ਰੇਡੀਓ ਸਿੰਗਰ ਤੇ ਆਰਟਿਸਟ ਭੀ, ਬੀਬੀ ਜੋਗਿੰਦਰ ਕੌਰ, ਹਰਿਭਜਨ ਸਿੰਘ ਰਤਨ, ਮਿਸਟਰ ਤਖਤ ਸਿੰਘ, ਬਲਦੇਵ ਸਿੰਘ ਸ਼ਿਮਲਾ ਆਦਿ ਨੇ ਗੀਤ ਪੜ੍ਹੇ। ਪ੍ਰੋ: ਗੰਗਾ ਸਿੰਘ ਜੀ, ਮਹਾਸ਼ਾ ਖੁਸ਼ਹਾਲ ਚੰਦ ਜੀ, ਸ੍ਰ: ਆਤਮਾ ਸਿੰਘ ਜੀ, ਸੰਤ ਇੰਦਰ ਸਿੰਘ ਜੀ ਦੀਵਾਨਾ ਤੇ ਕਰਤਾਰ ਸਿੰਘ ਗਿਆਨੀ, ਸ੍ਰ: ਲਾਭ ਸਿੰਘ ਨਾਰੰਗ ਆਦਿ ਨੇ ਤਕਰੀਰਾਂ ਕੀਤੀਆਂ। ਚੱਕਰਵਰਤੀ ਜੀ ਦੀਆਂ ਤਕਰੀਰਾਂ ਬਹੁਤ ਸਵਾਦੀ ਤੇ ਹਸੌਣੀਆਂ ਸੀ। ਕਵੀ ਫਕੀਰ ਤੇ ਅਜ਼ਾਦ, ਸ਼ਰਫ ਜੀ ਦੀ ਕਵਿਤਾ ਚੰਗੇਰੀ ਸਭ ਤੋਂ ਮੰਨੀ ਗਈ। ਕੁਝ ਮਤੇ ਭੀ ਪਾਸ ਕੀਤੇ ਗਏ। ਰਾਤ ਦੇ ੧੦ ਵਜੇ ਤੱਕ ਰੌਣਕਾਂ ਰਹੀਆਂ। ਮਤੇ —

੧. ਦਿਲੀਓਂ ਲਾਹੌਰੋਂ ਪੰਜਾਬੀ ਪੂਰੀ ਥਾਂ ਦੇ, ਰੇਡੀਓ ਤੇ ਬੋਲੀ ਜਾਵੇ।

---

*ਫੀਰੋਜ਼ੁਦੀਨ ਸ਼ਰਫ ਨੇ ੧੯੨੯ ਈ: ਵਿਚ ਸ਼ਿਮਲੇ ਪੰਜਾਬੀ ਬੋਲੀ ਲਈ ਪ੍ਰਣ ਕੀਤਾ ਸੀ ਕਵਿਤਾ ਬੋਲ ਕੇ।

ਮੈਨੂੰ ਮਿਲੀ ਹਦਾਇਤ ਕਵੀਸ਼ਰੀ ਦੀ ਤੇਰੇ ਵਾਸਤੇ ਸਾਰੀ ਲੁਟਾ ਦਿਆਂਗਾ।
ਲਿਖ ਲਿਖ ਕੇ ਕੁਦਰਤੀ ਭਾਵ ਪ੍ਰੇਮ ਐਸਾ ਤੇਰੀ ਸ਼ਾਨ ਮੈਂ ਨਵੀਂ ਵਿਖਾ ਦਿਆਂਗਾ।

ਇਹ ਸ਼ਰਫ ਲਾਹੌਰ ਵਿਚ ਹੋਇਆ ਹੈ ਤੇ ਸਿੱਖ ਇਤਿਹਾਸ ਦੀਆਂ ਕਵਿਤਾ ਲਿਖਦਾ ਰਿਹਾ ਹੈ। ਪਰ ਅਫਸੋਸ ਉਸਨੂੰ ਕਿਸੇ ਸਿੱਖਾਂ ਦੇ ਜਥੇ ਨਹੀਂ ਸੰਭਾਲਿਆ ਉਹ ਬੁੜ੍ਹਿਆ ਹੀ ਰੁਲ ਚਕ੍ਰ ਗਿਆ।

੨. ਸਰਕਾਰ ਸਕੂਲਾਂ, ਕਾਲਜਾਂ ਵਿਚ, ਯੂਨੀਵਰਸਿਟੀ ਵਿਚ ਉਚੀਆਂ ਬੋਲੀਆਂ ਵਿਚ ਇਸ ਪੰਜਾਬੀ ਬੋਲੀ ਨੂੰ ਭੀ ਮਾਨ ਦੇਵੇ।

੩. ਸਰਕਾਰ ਨਵੇਂ ਅਹੁਦੇਦਾਰ ਸੋ ਚੁਣੇ ਜੋ ਚੰਗੀ ਪੰਜਾਬੀ ਨੂੰ ਪੂਰਾ ਮਾਨ ਦੇਣ ਵਾਲੇ ਹੋਣ। ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਤੋਂ ਕਹਾਇਆ ਕਿ ਦਸਹਿਰੇ ਦੇ ਦਿਨਾਂ ਵਿਚ ਭੈਣੀ ਸਾਹਿਬ ਪੰਜਾਬੀ ਕਾਨਫ੍ਰੰਸ 'ਤੇ ਪੰਜਾਬੀ ਨਾਲ ਪਿਆਰ ਰੱਖਣ ਵਾਲੇ ਪਰਚਾਰਕ ਤੇ ਕਵੀ ਸਭ ਦਰਸ਼ਨ ਦੇਣ।

ਅਗਲੇ ਰੋਜ਼ ਅਰਜਨ ਸਿੰਘ ਜੀ ਬਾਗੜੀਆ ਵਲੋਂ ਸਭ ਨੂੰ ਸਾਤਵਿਕ ਭੋਜਨ ਦਿੱਤਾ ਗਿਆ ਤੇ ਚੋਣਵੇਂ ਕਵੀਆਂ ਦੀਆਂ ਕਵਿਤਾ ਫੇਰ ਸੁਣੀਆਂ ਗਈਆਂ। ਸ਼ਰਫ ਜੀ ਪੰਜਾਬੀ ਬੁਲਬਲ ਨੂੰ ਕਈਆਂ ਮੁਸਲਮਾਨਾਂ ਕਿਹਾ ਤੇ ਤੰਗ ਭੀ ਕੀਤਾ, ਤੂੰ ਪੰਜਾਬੀ ਵਾਸਤੇ ਏਤਨਾ ਜ਼ੋਰ ਲਾ ਕਿਉਂ ਬੋਲਦਾ ਏਂ ਇਹ ਸਿੱਖਾਂ ਦੀ ਬੋਲੀ ਏ। ਬੁਲਬੁਲ ਜੀ ਉਤਰ ਦਿੱਤਾ, ਪੰਜਾਬੀ ਮੇਰੀ ਮਾਤ ਬੋਲੀ ਏ, ਮੈਂ ਸਿੱਖਾਂ ਦੇ ਹਿੱਤ ਨਹੀਂ ਬੋਲਦਾ। ਆਪਣਾ ਧਰਮ ਨਿਭਾਉਂਦਾ ਹਾਂ, ਫਰਜ਼ ਪੂਰਾ ਕਰਦਾ ਹਾਂ। ਵੇਖੋ ਵਾਰਸ ਜੈਸੇ ਸੂਫੀਆਂ ਦੀ ਕਲਾਮ। ਜਿਵੇਂ ਸ਼ਰਫ ਨੇ ਪੰਜਾਬੀ ਵਾਸਤੇ ਨੇਮ ਕੀਤਾ, ਫਰਜ਼ ਜਾਣ ਨਿਭਾਇਆ ਹੈ, ਮੈਂ ਭੀ ਤਿਵੇਂ ਇਸ ਸਤਿਗੁਰੂ ਜੀ ਦਾ ਜੱਸ-ਜੀਵਨ ਆਪਣਾ ਧਰਮ ਤੇ ਫਰਜ਼ ਸਮਝ ਜਨਮਸਾਖੀ ਭਾਈ ਬਾਲੇ ਵਾਲੀ ਤੇ ਸਤਿਗੁਰੂ ਬਿਲਾਸ ਸੰਤ ਸੰਤੋਖ ਸਿੰਘ ਜੀ ਦੇ ਵਾਂਗੂ ਸਾਦੀ ਪੰਜਾਬੀ ਬੋਲੀ ਦੇ ਵਿਚ ਸਿਰੇ ਚਾੜ੍ਹਨ ਦਾ ਨੇਮ ਪੂਰਾ ਕਰਾਂਗਾ। ਅਗੇ ਦੇਹ ਢਿਲੀ ਸੀ, ਹੁਣ ਆਸ ਹੈ ਸਿਰੇ ਚੜ੍ਹ ਹੀ ਜਾਏਗਾ ਨੇਮ।

ਸਤਿਗੁਰੂ ਜੀ ਪੰਜਾਬੀ ਸਮੇਲਨ ਇਸ ਲਈ ਕਰਨਾ ਅਰੰਭਿਆ ਸੀ ਕਿ ਗੋਰਿਆਂ ਨੇ ਪਾੜੋ ਤੇ ਰਾਜ ਕਰੋ ਦੀ ਨੀਤੀ ਅਨੁਸਾਰ ਆਪਣੇ ਮੁਲਕ ਦੇ ਹੀ ਬੰਦੇ ਹਿੰਦੂਆਂ ਤੇ ਮੁਸਲਮਾਨਾਂ ਵਿਚ ਵਾੜ ਕਹਾਣਾ ਸ਼ੁਰੂ ਕਰਾਇਆ ਹੋਇਆ ਸੀ, ਪੰਜਾਬੀ ਸਿੱਖਾਂ ਦੀ ਬੋਲੀ ਹੈ, ਸਾਡੀ ਹਿੰਦੀ ਹੈ। ਤੇ ਮੁਸਲਮਾਨਾਂ ਤੋਂ ਕਹਾਉਂਦੇ ਸੀ, ਸਾਡੀ ਬੋਲੀ ਉਰਦੂ ਹੈ। ਸਿੱਖ ਅਜੋੜੇ ਤੇ ਥੋੜ੍ਹੇ ਹਨ, ਤੇ ਪੰਜਾਬੀ ਬੋਲਦੇ ਲੋਕ ਭੀ ਅੰਗਰੇਜ਼ ਦੇ ਕਹੇ ਆਪ ਮਾਤ ਬੋਲੀ ਵਲੋਂ ਮੁਨਕਰ ਹੋ ਰਹੇ ਸੀ। ਸਤਿਗੁਰੂ ਜੀ ਸਭ ਨੂੰ ਇਕੱਠਾ ਕਰ ਸਮਝਾਉਣਾ ਚਾਹੁੰਦੇ ਸੀ, ਤੁਸੀਂ ਮਾਤ ਬੋਲੀ ਤੇ ਆਪਣੇ ਪੁਰਾਤਨ ਪਛਾਣੇ ਹੁਏ ਤੇ ਪਿਆਰੇ ਹੋਏ ਵਿਰਸੇ ਵਲੋਂ ਮੁਨਕਰ ਨਾ ਹੋਵੋ।

ਸਤਿਗੁਰੂ ਜੀ ਭੈਣੀ ਸਾਹਿਬ ਗੋਲ ਮੰਦਰ ਵਿਚ ਬੈਠੇ ਸੀ। ਇਕ ਅਕਾਲੀ ਸਿੱਖ ਗੋਬਿੰਦ-ਗੜ੍ਹ ਦੇ ਈਸ਼ਰ ਸਿੰਘ ਨੇ ਅਰਜ਼ ਕੀਤੀ। ਅਗੇ ਤਾਂ ਸਰਦਾਰ ਜੀ ਦੇ ਕਹੇ ਗਏ ਸੀ, ਹੁਣ ਸਮੇਤ ਆਲਮ ਜੀ ਤੇ ਚਕਰਵਰਤੀ ਜੀ ਦੇ ਮੇਰੀ ਗਰੀਬ ਦੀ ਅਰਜ਼ ਤੇ ਦਰਸ਼ਨ ਦੇਵੋ। ਉਤਰ ਦਿਤੋ ਨੇ, ਇਹ ਤੇ ਜ਼ਰੂਰ ਆਉਣਗੇ। ਮੇਰਾ ਚਾਲੀ ਦਿਨਾ ਨੇਮ ਹੈ, ਖੁਲ੍ਹੀ ਗੱਲ ਰਹੀ ਤੇ ਕਿਹਾ, ਅਸੀਂ ਤੇ ਭਾਉ-ਭਗਤ ਦੇ ਭੁਖੇ ਹਾਂ, ਗਰੀਬ ਅਮੀਰ ਦਾ ਕੋਈ ਸਵਾਲ ਨਹੀਂ। ਸਾਡੀ ਮਰਜ਼ੀ ਦੀ ਵਸਤ ਤਾਂ ਹੁੰਦੀ ਹੀ ਗਰੀਬਾਂ ਕੋਲ ਏ। ਕਹੁ ਖਾਂ ਮੈਨੂੰ ਕੋਈ ਰਿਆਸਤਾਂ ਦਾ ਰਾਜਾ ਸੱਦ ਲਵੇ। ਮੈਂ ਮਰਜ਼ੀ ਦਾ ਮਾਲਕ ਹਾਂ, ਕੋਈ ਜ਼ੋਰ ਲਾਏ ਕਿਤੇ ਨਹੀਂ ਜਾਂਦਾ। ਸਤਿਗੁਰੂ ਜੀ ਸੁਣਿਆ ਕਾਲੂ ਰਾਗੀ ਚੜ੍ਹ ਗਿਆ ਹੈ। ਹੌਕਾ ਭਰ ਕਿਹੋ ਨੇ, ਇਹ ਭੀ ਇਕ ਰਾਮ ਲਗਣ ਵਾਲਾ ਗੁਣੀ ਸੀ। ਜਦ ਉਬਾਸੀ ਲੈਂਦਾ ਸੀ,

ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਕਹਿੰਦਾ ਸੀ। ਅੰਦਰੋਂ ਹੋ ਕੇ ਐਸੀ ਯਾਦ ਭਰੀ ਜੰਬਾਹੀ ਉਬਾਸੀ ਬਾਬਤ ਤੁਲਸੀ ਜੀ ਲਿਖਿਆ ਹੈ, "ਰਾਮ ਰਾਮ ਜੋ ਕਹੇ ਜੰਬਾਹੀ, ਤਾਹਿਨ ਪਾਪ ਪੁੰਜ ਸਮਾਹੀ", ਅਰਥਾਤ ਸਾਰੇ ਪਾਪਾਂ ਦੇ ਨਾਸ ਕਰਨ ਨੂੰ ਐਸੀ ਉਬਾਸੀ ਸਮਰੱਥ ਹੁੰਦੀ ਏ। ਏਸ ਤੁਲ ਪਾਪਾਂ ਦੇ ਪੁੰਜ ਭੀ ਨਹੀਂ ਪੁਜਦੇ।

ਸਮੇਂ ਦੀ ਚਾਲ ਤੇ ਬਚਨ ਕਰਦਿਆਂ ਬਚਨ ਕੀਤੇ ਨੇ, ਸਿੱਖਾਂ ਦੀ ਆਪੋ ਵਿਚ ਦੁਬਿਧਾ ਵਧੀ ਹੈ। ਨਾ ਚੌਖੇ ਵੇਲੇ ਉਠ ਨਹਾਉਂਦੇ ਨੇ ਨਾ ਭਜਨ ਬਾਣੀ ਕਰਦੇ ਹਨ। ਨਾ ਅੰਦਰ ਵਲ ਝਾਤੀ ਪੈਂਦੀ ਹੈ। ਉਹੋ ਨਾਮ ਸਿੱਖਾਂ ਨੂੰ ਗੁਰੂ ਨਾਨਕ ਜੀ ਦਿੱਤਾ ਏ ਜੋ ਪ੍ਰਹਿਲਾਦ ਜਪਦਾ ਸੀ। ਪਰ ਸਾਡੀ ਪ੍ਰਤੀਤ ਹੀ ਨਹੀਂ ਰਹੀ ਗੁਰਬਾਣੀ ਦੇ ਵਿਚਾਰ ਤੇ, ਨਾਮ ਦਾ ਰਸ ਰਵ੍ਹੇ ਪਵੇ ਕਿਥੇ। ਅਸੀਂ ਤੇ ਹੋਰ ਹੀ ਅੰਧਾ ਧੁੰਧ ਵਿਚ ਰੁਝੇ ਰਹਿੰਦੇ ਹਾਂ। ਉਹ ਪੱਕਾ ਹੋ ਕੇ ਲਗਾ ਸੀ, ਅਸੀਂ ਲਗੇ ਹੀ ਨਹੀਂ। ਸਤਿਗੁਰੂ ਜੀ ਦਾ ਤੇ ਸਾਧ ਸੰਗਤ ਦਾ ਇਸ ਤਰ੍ਹਾਂ ਦਾ ਜਪੁ ਤਪ ਨੇਮ ਹੁੰਦਾ ਵੇਖ ਅਵੱਸ਼ ਗੁਰਬਾਣੀ ਦੀਆਂ ਤੁਕਾਂ—

"ਸਿੱਖ ਹੰਸ ਸਰਵਰਿ ਇਕੱਠੇ ਹੋਏ ਸਤਿਗੁਰ ਕੈ ਹੁਕਮਾਵੈ ॥
ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ ॥"

ਮੂਰਤੀਮਾਨ ਹੋਈਆਂ ਜਾਪਦੀਆਂ ਤੇ ਮੁੜ ਮੁੜ ਪੜ੍ਹਨ ਨੂੰ ਚਿਤ ਭੀ ਕਰਦਾ। ਮੈਨੂੰ ਹੋਰ ਭੀ ਲਾਹ ਸਤਿਗੁਰੂ ਜੀ ਦੇ ਦਰਸ਼ਨ ਤੇ ਅੰਮ੍ਰਿਤ ਬਚਨਾਂ ਤੇ ਸਾਧ ਸੰਗਤ ਦੇ ਦਰਸ਼ਨ ਤੋਂ ਅਨੋਖਾ ਹੁੰਦਾ, ਜੋ ਗੁਰੂ ਕੀਆਂ ਕਈ ਕਥਾ ਇਤਿਹਾਸ ਵਿਚ ਲਿਖਣ ਜੋਗ ਸਿੱਖ ਗੁਰੂ ਕੇ ਸਹਿਜੇ ਹੀ ਸੁਣਾਉਂਦੇ ਸੀ। ਸੋ ਮੇਰੀਆਂ ਲਿਖੀਆਂ ਏਕ ਸਮੇਂ ਦੇ ਬਚਨਾਂ ਵਿਚ ਆਮ ਹੀ ਹੁੰਦੀਆਂ ਹਨ—

ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਅਗੈ ਦੇਉ ॥
ਨਾਨਕ ਸੰਤੁ ਮਿਲੈ ਸਚੁ ਪਾਈਐ ਸਹਿਜ ਭਾਇ ਜਸੁ ਲੇਉ ॥"

ਗੁਰਵਾਕ ਨੂੰ ਮੈਂ ਚਿਤਾਰ ਸਹਿਜ ਭਾਇ ਜਸੁ ਗੁਰੂ ਕਾ ਸੁਨਾਉਣ ਵਾਲਿਆਂ ਦੀ ਚਰਨੀਂ ਹੱਥ ਲਾਉਂਦਾ ਤੇ ਤਨ ਮਨ ਭੇਟਾ ਕਰਦਾ ਹਾਂ।

ਇਕ ਦਿਨ ਸਤਿਗੁਰੂ ਜੀ ਬਚਨ ਕੀਤਾ, ਜੋ ਮੈਨੂੰ ਕਮ ਜਾਣਦੇ ਹਨ, ਮੈਂ ਉਨ੍ਹਾਂ ਨਾਲ ਵਧ ਵੀ ਵਰਤ ਜਾਂਦਾ ਹਾਂ ਤੇ ਜੋ ਚੰਗਾ ਪੂਰਾ ਮੰਨਦੇ ਹਨ, ਉਨ੍ਹਾਂ ਵਲੋਂ ਵਲਾ ਭੀ ਕਰ ਜਾਂਦਾ ਹਾਂ। ਸਤਿਗੁਰੂ ਜੀ ਜੋ ਨੇਮ ਸਾਧ ਸੰਗਤ ਨੂੰ ਸਾਥ ਲੈ ਕਰਨਾ ਅਰੰਭਦੇ ਜਾਂ ਕਰਨਾ ਕਹਿੰਦੇ, ਪਹਿਲਾਂ ਆਪ ਕਰਦੇ। ਰਾਤ ਜਾਗਣਾ, ਇਕਾਂਤ ਬੈਠ ਜਪੁ ਕਰਨਾ, ਸ਼ਾਂਤ ਰਹਿਣਾ, ਭਜਨ ਬਾਣੀ, ਕਥਾ ਕੀਰਤਨ ਦਾ ਹੀ ਧਿਆਨ, ਰੁਝਾਅ ਰਖਣਾ ਆਦਿ। ਕਥਾ ਵਿਚ ਸਤਿਗੁਰੂ ਜੀ ਹਰ ਪ੍ਰਕਾਰ ਦੇ ਸਿੱਖਾਂ ਦੇ ਸ਼ੰਕੇ, ਸਹਿੰਸੇ, ਅੰਤਰਜਾਮਤਾ ਜਨਾਣ ਵਾਂਗੂ ਸੁਤੇ ਹੀ ਉਕ ਨਵ੍ਰਿਤ ਕਰਦੇ। ਮੈਂ ਰੋਜ਼ ਰੋਜ਼ ਦੇ ਹੁੰਦੇ ਸਾਰੇ ਬਚਨਾਂ ਵਿਚੋਂ ਸਿਰਫ ਤੁਛ ਬੁਧੀ ਅਨੁਸਾਰ ਅੰਸ਼ ਮਾਤਰ ਹੀ ਲਿਖ ਸਕੇ ਸਾਧ ਸੰਗਤ ਦੀ ਭੇਟਾ ਕਰਦਾ ਹਾਂ।

ਸਤਿਗੁਰੂ ਜੀ ਹਰ ਰੋਜ਼ ਸੰਗਤ ਨੂੰ ਪੰਗਤਾਂ ਲਵਾ ਆਪ ਕਮਰ-ਕੱਸਾ ਕਰ ਪ੍ਰਸ਼ਾਦੇ ਵਰਤਾਉਂਦੇ ਤੇ ਮੌਜ ਨਾਲ ਬਹੁਤ ਵਾਰੀ ਕਹਿੰਦੇ ਭੀ ਮੈਨੂੰ ਆਪਣੇ ਛਕਣ ਨਾਲੋਂ ਗੁਰਸਿੱਖਾਂ, ਸਾਧਾਂ ਪ੍ਰੇਮੀਆਂ ਨੂੰ ਛਕਾਉਣ ਦਾ ਸਵਾਦ ਬਹੁਤ ਆਉਂਦਾ ਹੈ। ਦੋਵੇਂ ਬਾਬਾ ਜੀ ਸਤਿਗੁਰੂ ਜੀ ਦੇ ਹੁਕਮ ਦੀ ਪਾਲਣਾ ਘਾਲਣਾ ਆਪ ਬਹੁਤੀ ਕਰਦੇ ਤੇ ਸੰਗਤ ਜੋਗ ਹੋਇਆ ਹੁਕਮ ਬੜੇ ਮਿਠੇ ਤੇ ਪਿਆਰੇ ਨਰਮ ਜਿਹੇ ਵਰਤਾਰੇ ਬਚਨਾਂ ਨਾਲ ਕਰਦੇ। ਜਿਵੇਂ ਕਈ ਮੁਖਤਿਆਰ ਥੋੜਾ ਹੁਕਮ ਵਧਾ ਵਰਤਦੇ, ਤੇਹਾ ਮੂਲ ਨਾ ਕਰਦੇ। ਪੰਥ ਪ੍ਰਕਾਸ਼ ਦੀ ਕਥਾ ਵਿਚ ਜ਼ਮਾਨੇ ਦਾ ਬਦਲ ਸਦਲ ਦਸਦਿਆਂ ਕਿਹਾ, ਤਦੋਂ ਨਾਲੋਂ ਹੁਣ ਦਾ ਬੜਾ ਫਰਕ ਪੈ ਗਿਆ ਹੈ। ਸਰਕਾਰ ਜ਼ਿਮੀਂਦਾਰ ਦਾ ਮਾਮਲਾ ਤੇ ਖਰਚ ਖੇਚਲ ਹੋਰ ਗਿਣ ਨਹੀਂ ਲੈਂਦੀ। ਆਪਣਾ ਪੱਖ ਹੀ ਪੂਰਦੀ ਏ। ਗ੍ਰੰਥ ਸਾਹਿਬ ਦੀ ਗੁਰਆਈ ਤੇ ਬੋਲਦਿਆਂ ਬਚਨ ਕੀਤੇ, ਜੋ ਮੁਕਦਮਾ ਸੱਚੀ ਕਚਹਿਰੀ ਵਿਚ ਸਾਫ ਹੋ ਮੁਕ ਜਾਵੇ, ਸੋ ਫੇਰ ਨਹੀਂ ਟੋਰਿਆ ਜਾਂਦਾ। ਅਠਵੇਂ ਗੁਰੂ ਜੀ ਦੇ ਸਾਹਵੇਂ ਗੁਰੂ ਗ੍ਰੰਥ ਜੀ ਦੀ ਗੁਰਿਆਈ ਦਾ ਫੈਸਲਾ ਹੋ ਚੁਕਣ ਬਾਅਦ ਹੀ ਉਨ੍ਹਾਂ ਕਿਹਾ ਸੀ, ਬਾਬਾ ਬਕਾਲੇ। ਵੇਖੋ ਸੂਰਜ ਪ੍ਰਕਾਸ਼। ਪਰ ਅੰਗਰੇਜ਼ ਦੇ ਆਖੇ ਸਿੰਘ-ਸਭਾ ਬਣੀ ਤੇ ਉਹ ਖਾਰਜ ਹੋਇਆ ਝੇੜਾ ਛੇੜ ਦਿੱਤਾ ਤੇ ਕਿਹੋ ਨੇ ਜਦ ਮੰਨੀ ਨਾ ਜਾਵੇ, ਲਾਂਭ ਕਰ ਲੈਣੀ ਠੀਕ ਹੁੰਦੀ ਏ। ਖਪਣਾ ਧੁਖਣਾ ਠੀਕ ਨਹੀਂ ਹੁੰਦਾ, ਸੰਤ ਮੱਤ ਏ। ਸੁਚ ਤੇ ਬੋਲਦਿਆਂ ਕਿਹਾ, ਭਾਈ ਗੁਰਦਾਸ ਤੇ ਲਿਖਦੇ ਹਨ, ਦੂਰੋਂ ਦੇਖਣ ਨਾਲ ਭੀ ਅਸਰ ਹੋ ਜਾਂਦਾ ਹੈ। ਵੇਖੋ 'ਮੱਧ ਵਿਚ ਰਿੱਧਾ ਪਾ ਕੇ ਕੁਤੇ ਦਾ ਮਾਸ।' ਵਾਲੀ ਸਾਰੀ ਪਉੜੀ ਜੋ ਕਿਸੇ ਦੇ ਹੱਥੋਂ ਤੇ ਨਾਲ ਖਾ ਕੇ ਭੀ ਕਹਿੰਦੇ ਹਨ, ਕੀ ਵਿਗੜਦਾ ਹੈ, ਉਨ੍ਹਾਂ ਦੀ ਬਰੀਕ ਤੋਲ ਵਾਲੀ ਤਕੜੀ ਹੀ ਨਹੀਂ ਹੁੰਦੀ।

ਗੁਰੂ ਗੋਬਿੰਦ ਸਿੰਘ ਜੀ ਦੇ ਨਦੇੜੋਂ ਅਲੋਪ ਹੋਣ ਤੇ ਬੋਲਦਿਆਂ ਕਿਹੋ ਨੇ, ਜੋ ਸੱਚੇ ਸੋਚਵਾਨ ਹਨ, ਸੋ ਸੋਚ ਸਕਦੇ ਹਨ। ਰਾਂਤ ਕਨਾਤਾਂ ਤਨਾ ਤੇ ਉਨ੍ਹਾਂ ਵਲ ਹੀ ਕੰਡ ਕਰਵਾ ਸਿੱਖਾਂ ਤੋਂ, ਤੇ ਕੁਮੈਤ ਘੋੜਾ ਤਿਆਰ ਕਰਵਾਉਣਾ ਤੇ ਕਹਿਣਾ ਅੰਗੀਠਾ ਨਾ ਫੋਲੇ ਕੋਈ, ਇਹ ਭੀ ਜੋਤੀ ਜੋਤ ਸਮਾਉਣ ਦੀ ਜੁਗਤ ਏ ਤੇ ਜ਼ਿੰਦਾ ਸੜ ਆਤਮ ਹੱਤਿਆ ਗੁਰੂ ਜੀ ਕਿਉਂ ਕਰਨੀ ਸੀ, ਸਭ ਉਨ੍ਹਾਂ ਚਮਕੌਰ ਦੀ ਗੜ੍ਹੀ ਵਿਚੋਂ ਨਿਕਲਣ ਤੇ ਉਚ ਦੇ ਪੀਰ ਬਣਨ ਵਾਂਗੂ ਨਰ ਨਾਟਕ ਕੀਤਾ ਸੀ। ਤੇ ਗਿਆਨੀ ਜੀ ਲਿਖਦੇ ਭੀ ਨਰ ਨਾਟਕ ਹੀ ਹਨ। "ਇੱਵ ਕਹ ਗੁਰ ਨਰ ਨਾਟਕੇ ਜਬ ਗਏ ਬੀਚ ਕਨਾਤ ਕੈ।" ਤੇ ਜੋ ਗੁਰੂ ਨਾਨਕ ਜੀ ਨੇ ਪੰਥ ਪ੍ਰਚੁਰ ਕੀਤਾ ਸੀ, ਜਿਸ ਦੀ ਬਾਬਤ ਦਸਮ ਜੀ ਆਪ ਹੀ ਲਿਖਦੇ ਹਨ, "ਨਾਨਕ ਅੰਗਦ ਕੋ ਬਪੁ ਧਰਾ, ਪੰਥ ਪ੍ਰਚੁਰ ਇਹ ਜਗ ਮਹਿ ਕਰਾ।" ਉਸ ਦੇ ਉਲਟ ਕਿਵੇਂ ਗੁਰੂ ਜੀ ਕਰਦੇ ਸੀ। ਤੇ "ਦੁਸਟ ਸਭਨ ਕੋ ਮੂਲ ਉਖਾਰਨ" ਦੇ ਜਿਸ ਆਦਰਸ਼ ਲਈ ਉਹ ਆਏ ਸੀ ਜਿਚਰ ਸੋ ਪੂਰਾ ਨਾ ਹੁੰਦਾ, ਕਿਵੇਂ ਸੰਸਾਰ ਤੋਂ ਜਾਂਦੇ। ਵਜੀਦਾ ਸਰਹੰਦ ਵਾਲਾ ਜ਼ਾਲਮ ਤੇ ਜ਼ਬਾਨ ਕਰਕੇ ਫਿਰ ਜਾਣ ਵਾਲਾ ਬਹਾਦਰ ਸ਼ਾਹ ਜਦ ਜੀਂਦੇ ਸੀ, ਤੇ ਜ਼ੁਲਮੀ ਰਾਜ ਕਾਇਮ ਸੀ, ਗੁਰੂ ਜੀ ਕਿਵੇਂ ਸੰਸਾਰ ਤੋਂ ਜਾ ਸਕਦੇ ਸੀ। ਠੀਕ ਹੀ ਉਨ੍ਹਾਂ ਦੇ ਅਲੋਪ ਹੋਣ ਦਾ ਤੇ ਜੀਉਂਦੇ ਹੋਣ ਦਾ ਸਬੂਤ ਸਭ ਇਤਿਹਾਸਾਂ ਵਿਚੋਂ ਮਿਲਦਾ ਹੈ। ਜੋ ਸਿੰਘ-ਸਭਾ ਨਹੀਂ ਛੁਪਾ ਲੁਕਾ ਸਕੀ। ਸਾਧਾਂ ਨੂੰ ਮਿਲਣਾ ਤੇ ਸਤਾਰੇ ਦੇ ਕਿਲ੍ਹੇ ਵਿਚੋਂ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਗੁਰੂ ਜੀ ਦਾ ਕਿਲ੍ਹੇ ਵਿਚੋਂ ਕੱਢਣਾ ਬਾਅਦ ਨਦੇੜ ਕੀਤੇ ਕੌਤਕ ਤੋਂ ਗੁਰੂ ਜੀ ਦਾ ਜ਼ਿੰਦੇ ਹੋਣਾ ਸਾਬਤ ਕਰਦਾ ਏ। ਸਮੇਂ ਸਮੇਂ ਨਾਲ ਹੋਰ ਭੀ ਪੁਸਤਕਾਂ ਉਨ੍ਹਾਂ ਦੇ ਬਾਅਦ ਦੇ ਜੀਵਨ ਦੀਆਂ ਪ੍ਰਤੱਖ ਹੋਣ

ਗੀਆਂ ਜੋ ਗੁਰੂ ਬਾਲਕ ਸਿੰਘ ਜੀ ਨੂੰ ਦਸਮ ਜੀ ਦਾ ਮਿਲਣਾ ਦਸਦੀਆਂ ਹਨ ਜਿਵੇਂ ਗਿਆਨੀ ਗਿਆਨ ਸਿੰਘ ਜੀ ਲਿਖਿਆ ਹੈ, "ਐਪੇ ਗੁਰ ਦਸਮ ਦਰਸ ਦੈ ਜੋ ਕਹਿਓ ਤਾਹਿ ਮੇਰੋ ਅਵਤਾਰ ਅੰਸ ਰਾਮ ਸਿੰਘ ਹ੍ਵੈ ਭਰੇ।" ਤੇ ਜੋ ਨਦੇੜੋਂ ਬਾਅਦ ੧੦੪ ਸਾਲ ਦਸਮ ਜੀ ਦੇ ਜ਼ਿੰਦਾ ਰਹਿਣ ਤੇ ਇਤਰਾਜ਼ ਕਰਦੇ ਹਨ, ਉਹ ਜਾ ਕੇ ਵੇਖ ਸਕਦੇ ਹਨ, ਇਕ ਅਜਿਹੀ ਜਗ੍ਹਾ ਹੈ ਅੰਗਰੇਜ਼ਾਂ ਦੇ ਰਾਜ ਵਲੈਤ ਵਲ ਜਿਥੇ ਪੰਜਾਹ ਸੌ ਸਾਲ ਦੀ ਉਮਰ ਤੋਂ ਉਪਰ ਦੇ ਕਈ ਹਨ। ਗੁਰੂ ਜੀ ਤੇ ਰਜ਼ਾ ਦੇ ਮਾਲਕ ਸੀ। ਉਹ ਜ਼ੁਲਮੀ ਰਾਜ ਜਾਣ, ਤੇ ਅਗੋਂ ਗੁਰਤਾ ਸਉਪਣ ਦ ਬਾਅਦ ਹੀ ੧੪੬ ਸਾਲ ਦੀ ਔਧ ਭੋਗ ਨਾਭੇ ਚੜ੍ਹੇ ਸੀ। ਮੈਂ ਓਥੇ ਜਾ ਦੇਖਿਆ ਹੈ, ਜਗ੍ਹਾ ਦਸਦੀ ਹੈ ਕਿ ਠੀਕ ਏਥੇ ਦਸਮ ਜੀ ਰਹੇ ਹਨ।

ਨਾਮਧਾਰੀ ਪੰਥ ਨੂੰ ਪ੍ਰਗਟ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਜੇਹਾ ਜ਼ਮਾਨਾ ਕਰੜਾ ਤੇਹੀ ਸਕਤ ਲੈ ਕੇ ਆਏ ਹਨ। ਜਿਵੇਂ ਜੇਹੀ ਮਰਜ਼ ਤੇਹਾ ਦਾਰੂ ਹੁੰਦਾ ਹੈ, ਤੁਸੀਂ ਵੇਖੋਗੇ। ਸਮੇਂ ਦੇ ਮਾਲਕ ਦੀ ਸਿਫਤ ਕਿਵੇਂ ਸਭ ਸੋਝੀਵਾਨ ਕਰਦਾ ਏ। ਕੁਝ ਦਿਨਾਂ ਦੀ ਹੀ ਦੇਰ ਹੈ। ਸਭ ਸਿੰਘ ਸਭਾ ਜਿਹੇ ਝੂਠੇ ਗੁਠੀਂ ਲਗ ਜਾਣਗੇ ਤੇ ਸੱਚਾ ਇਤਿਹਾਸ ਉਜਾਗਰ ਹੋਵੇਗਾ ਸਤਿਗੁਰਾਂ ਦਾ। ੨੪ ਭਾਦਰੋਂ ਭੈਣੀ ਸਾਹਿਬ ੧੯੯੯।

ਸਤਿਗੁਰੂ ਜੀ ਦਾ ਨਿਤਨੇਮ ਤੇ ਵਰਤਣ ਇਸ ਸਮੇਂ ਪਿਛਾ ਰਾਤ .ਜੰਗਲ ਹੋ ਹੱਥ ਮਾਂਜ ਦਾਤਣ ਇਸ਼ਨਾਨ ਕਰ ਸਫੈਦ ਸੰਗਮਰਮਰ ਦੀ ਸਿਲ ਤੇ ਝੌਂਪੜੀ ਵਿਚ ਸ਼ਹੀਦੀ ਬੁੰਗੇ ਪਾਸ, ਸਾਹਵੇਂ ਘਿਓ ਦੀ ਜੋਤ ਜਗਦੀ ਦੇ ਚੌਂਕੜਾ ਲਾ ਇਕ ਹੱਥ ਮਾਲਾ ਫੇਰਦੇ, ਭਜਨ ਕਰਦੇ, ਦੂਜੇ ਨਾਲ ਕੋਲਿਆਂ ਤੇ ਧੂਪ ਪਾਉਂਦੇ ਦੋ ਘੰਟੇ ਇਕਾਂਤ। ਆਸਾ ਦੀ ਵਾਰ ਦੇ ਕੀਰਤਨ ਵਿਚ ਦਰਸ਼ਨ ਦਿੰਦੇ। ਭੋਗ ਮਨ੍ਹੇਰੇ ਹੀ ਪਏ ਤੇ, ਚੰਡੀ ਦੀ ਵਾਰ ਦਾ ਪਾਠ ਤਪ ਅਸਥਾਨ ਹੀ ਆ ਕਰਦੇ। ਪੱਥਰ ਦੀ ਕੌਲੀ ਵਿਚ ਥੋੜ੍ਹਾ ਦੋ ਚਾਰ ਘੁਟਾਂ ਜਰਦਾਈ ਜਾਂ ਸ਼ਰਬਤ ਛਕਦੇ। ਫਿਰ ਹਰਿਮੰਦਰ ਵਿਚ ਖੁਲ੍ਹੇ ਦਸਮ ਗ੍ਰੰਥਾਂ ਦੇ ਪਾਠ ਸੁਣਦੇ। ਸਿੱਖ ਭੀ ਕਦੀ ਦੇਖਦੇ, ਇਕ ਉਚੀ ਪੜ੍ਹਦਾ। ਕਥਾ ਤੇ ਘੰਟਾ ਨਾਮ-ਸਿਮਰਨ ਹੁੰਦਾ। ਆਪ ਵਿਚ ਅਡੋਲ ਬੈਠਦੇ, ਪ੍ਰਸਾਦਿ ਆਪ ਬੜੇ ਚਿਰ ਦਾ ਅਠੀਂ ਪਹਿਰੀਂ ਜੋ ਛਕਦੇ, ਸੋ ਭੀ ਘਟ ਕੀਤਾ ਹੈ। ਪ੍ਰਸਾਦਿ ਲੋਹੇ ਦੇ ਬਰਤਨਾਂ ਵਿਚ ਹੀ ਕਰਦੇ। ਥਾਲਾ ਦੋ ਵਾਰੀ ਧੋ ਪੀਂਦੇ। ਮੋਨ ਬਰਤ ਰਖਦੇ ਗੁਰਵਾਰ। ਸਭ ਡੇਰੀਂ ਫੇਰਾ ਮਾਰਦੇ, ਜੋ ਕਮੀ ਹੋਵੇ ਦੇਖ ਦਸਦੇ। ਸਾਧੂ ਭੀ ਸਭ ਏਵੇਂ ਹੀ ਸੰਜਮ ਰਖਦੇ।

ਸਤਿਗੁਰੂ ਜੀ ਬਚਨ ਕੀਤਾ, ਬਿਹੰਗਮ ਸਾਧੂ ਆਤਮੇ ਤੇ ਸਬਦ ਦੇ ਪਰਚੇ ਕਰ ਸੁਖੀ ਰਹਿੰਦਾ ਏ। ਤੇ ਗ੍ਰਿਹਸਤੀ ਨੂੰ ਹੱਥ ਥੁੜੇ ਨਾ ਤੇ ਜਮ੍ਹਾਂ ਜੋਗਾ ਜੁੜੇ ਨਾ, ਤਾਂ ਸੁਖੀ ਰਹਿੰਦਾ ਹੈ। ਥੁੜਿਆਂ ਸੇਵਾ ਦੀ ਸਿੱਕ ਨਹੀਂ ਪੂਰੀ ਹੁੰਦੀ ਤੇ ਕੰਮ ਸਵਾਲ ਨਹੀਂ ਰਿਹਾ ਜਾਂਦਾ। ਆਤਮਾ ਖਿਲਰਦਾ ਹੈ ਤੇ ਜਮ੍ਹਾਂ ਵਲ ਟੁਰਿਆਂ ਸੁਮਪੁਣਾ ਸਿਰ ਚੁਕਦਾ ਏ। ਸਿੱਖ ਇਹੋ ਹੀ ਮੰਗੇ। "ਧਨ ਲਖਮੀ ਸੁਤ ਦੇਹ, ਮੁਕਤ ਜੁਗਤ ਭੁਗਤ ਪੂਰਨ ਗੁਰਵਾਕ। ਨਾਮ ਦੇਹ ਧਨ ਦੇਹਨ ਜਨ ਕੋ ਧਾਨ ਬਿਨਾ ਜਨ ਜਗ ਨ ਸੁਹਾਏ। ਧਨ ਦੇ, ਨਾਮ ਦੇਹਨ ਜਨ ਕੋ ਨਾਮ ਬਿਨਾ ਜਨ ਅਬਗਤਿ ਜਾਏ।" ਸਿੱਖ ਚਕੋਰ ਵਾਂਗੂ ਗੁਰੂ ਚੰਦ ਵਲ ਧਿਆਨ ਰਖੇ ਤੇ ਕਾਮ ਕ੍ਰੋਧ ਆਦਿ ਅਗ ਤੋਂ ਬਚਿਆ ਰਹਿੰਦਾ

ਏ । ਤੇ ਸਤਿਗੁਰੂ ਜੀ ਕੂੰਜ ਵਾਂਗੂ ਬਰਫ ਵਿਚ ਆਂਡੇ ਦਿੱਤੇ ਦੀ ਤਰ੍ਹਾਂ ਬਿਪਤਾ ਤੋਂ ਬਚਾਉਣ ਲਈ ਸਿੱਖ ਦਾ ਧਿਆਨ ਰਖੇ ਤਾਂ ਸਿੱਖ ਬਚਦਾ ਏ, ਨਹੀਂ ਤੇ ਗੁਰ ਸਿਮ੍ਰਤੀਉਂ ਵਿਸਰੇ ਅੰਡੇ ਵਾਂਗੂ ਸਿੱਖ ਗਲ ਜਾਂਦਾ ਏ । ਵੇਖੋ ਸਤਿਗੁਰੂ ਰਾਮ ਸਿੰਘ ਜੀ ਬਦੇਸ਼ ਗਿਆਂ ਨੇ ਭੀ ਸਾਡਾ ਧਿਆਨ ਰਖਿਆ ਹੈ, ਹੁਕਮਨਾਮੇ ਤੇ ਸੁਨੇਹੇ ਭੇਜ, ਤਾਂ ਹੀ ਅਸੀਂ ਐਸੇ ਬਿਕਟ ਸਮੇਂ ਚੋਂ ਹੁਣ ਤੱਕ ਬਚੇ ਆ ਰਹੇ ਹਾਂ । ਬਚਨ ਕੀਤੋ ਨੇ, 'ਭੁਖ ਨਾ ਰਹੇ ਖਾਧੇ ਖੀਰ ਦਿਆਂ ਜੇ ਖਵਾਣ ਵਾਲਾ ਸਤੀ ਹੋਵੇ । ਦੁਖ ਨਾ ਰਹੇ ਮਿਲੇ ਅਮੀਰ ਦਿਆਂ ਜੇ ਸਖੀ ਹੋਵੇ । ਤਕਦੀਰ ਨਾ ਰਹੇ ਮਿਲੇ ਫਕੀਰ ਦਿਆਂ ਜੇ ਸ਼ਕਤੀ ਹੋਵੇ । ਭੈ ਨਾ ਰਹੇ ਮਿਲੇ ਪੀਰ ਦਿਆਂ ਜੇ ਭਗਤੀ ਹੋਵੇ ।' ਤੇ ਕਿਹਾ, ਜੰਤਰ ਲਿਖ ਕੇ ਬੰਨ੍ਹਣ ਵਾਲਾ, ਤੰਤ੍ਰ ਦੂਰੋਂ ਕਰਨ ਵਾਲਾ ਤੇ ਮੰਤਰ ਗੁਪਤ ਕਰਨ ਵਾਲਾ ਹੁੰਦਾ ਹੈ । ਉਤਮ ਵੈਦ ਮੰਤ੍ਰ ਨਾਲ, ਮਧਮ ਦਵਾਈ ਨਾਲ, ਤੇ ਨੀਚ ਚੀਰ-ਫਾੜ ਨਾਲ ਇਲਾਜ ਕਰਦਾਂ ਹੈ, ਜਿਹਾ ਅੱਜ ਕਲ ਹੁੰਦਾ ਹੈ । ਉਚੀ ਨਿਗਾਹ ਤੇ ਬਚਨ ਕੀਤੋ ਨੇ ਇਕ ਫਕੀਰ ਨੂੰ ਮੋਹਰ ਲਭੀ ਉਸ ਰਾਜੇ ਨੂੰ ਦੇ ਕਿਹਾ, ਮੈਨੂੰ ਕੋਈ ਭੁਖ ਨਹੀਂ, ਤੂੰ ਅਤਿ ਭੁਖਾ ਹੈਂ ਲੈ ਲੈ, ਇਸ ਲਈ ਦੇਂਦਾ ਹਾਂ । ਰਾਜੇ ਕਿਹਾ ਮੈਨੂੰ ਕਾਹਦੀ ਭੁਖ ਏ, ਫਕੀਰ ਕਿਹਾ, ਕਿਸੇ ਨੂੰ ਰੋਟੀ ਦੀ ਭੁਖ, ਕਿਸੇ ਨੂੰ ਕਪੜੇ ਦੀ, ਕਿਸੇ ਨੂੰ ਕੁਲੀ ਦੀ, ਪਰ ਤੈਨੂੰ ਦੇਸ਼ਾਂ ਦੀ ਭੁਖ ਹੈ, ਇਸ ਲਈ ਤੂੰ ਅਤਿ ਭੁਖਾ ਹੈਂ । ਰਾਜਾ ਨਿਰੁਤਰ ਭੀ ਹੋਇਆ, ਸੋਚਵਾਨ ਭੀ ।

ਸਵਾਮੀ ਰਾਮ ਤੀਰਥ ਜੀ ਸ਼ੇਰਾਂ ਨੂੰ ਜੱਫੀਆਂ ਪਾ ਲੈਂਦੇ ਤੇ ਕਹਿੰਦੇ ਸੀ, ਤੁਸੀਂ ਭੀ ਉਸੇ ਰਾਮ ਦੇ ਪਿਆਰ ਦੀ ਪੈਦਾਇਸ਼ ਹੋ । ਮੰਜੀ ਤੋੜਾਂ ਵਾਲੇ ਸੰਤ ਸੁੰਦਰ ਸਿੰਘ ਜੀ ਨੇ ਮਸਤੀ ਵਿਚ ਸਤਿਗੁਰੂ ਜੀ ਦੀ ਸ਼ਾਨ ਵਿਚ ਕੁਝ ਕਿਹਾ, ਝੀਥਿਆਂ ਦਾ ਸਿੱਖ ਮਾਰਨ ਪਿਆ, ਬਾਂਹ ਹੀ ਉਤਾਂਹ ਰਹੀ, ਸੰਤ ਜੀਉਣ ਸਿੰਘ ਜੀ ਮਸਤ ਹੋਏ ਸਤਿਗੁਰੂ ਰਾਮ ਸਿੰਘ ਜੀ ਦਾ ਅੱਧਾ ਨਾਮ ਲੈ ਗਾਲ੍ਹਾਂ ਕੱਢਣ । ਸਿੱਖਾਂ ਨੇ ਉਨ੍ਹਾਂ ਨੂੰ ਮਾਰਨ ਦੀ ਸਲਾਹ ਕੀਤੀ । ਸਤਿਗੁਰੂ ਰਾਮ ਸਿੰਘ ਜੀ ਅਵਾਜ਼ਾ ਦੇ ਕਿਹਾ, ਮੈਨੂੰ ਤੁਹਾਡੀਆਂ ਸੁਖਮਣੀਆਂ ਨਾਲੋਂ ਉਸ ਦੀਆਂ ਗਾਲ੍ਹਾਂ ਪਿਆਰੀਆਂ ਹਨ, ਮੱਤ ਕੋਈ ਉਸ ਨੂੰ ਕੁਝ ਕਵ੍ਹੇ । ਇਹ ਮੈਨੂੰ ਪਤਾ ਹੈ ਜੋ ਉਸ ਨਾਲ ਮੈਂ ਕੀਤੀ ਹੈ, ਤੇ ਉਹ ਜੋ ਮੈਨੂੰ ਕਹਿੰਦਾ ਏ, ਕਹੇ । ਕਿਹਾ, ਮਹਾਂਪੁਰਖ ਕਾਨੇ ਗੱਡ ਜਾਂਦੇ ਹਨ ਜਿਨ੍ਹਾਂ ਤੋਂ ਸੰਸਾਰੀ ਲੋਕ ਸੇਧ ਲੈ ਭਵਜਲੋਂ ਪਾਰ ਹੁੰਦੇ ਹਨ ।

ਏਕ ਸਮੇਂ ਖੂਹੀ ਉਸਾਰਨ ਸਮੇਂ ਸਿੱਖਾਂ ਪਾਤਿਸ਼ਾਹੀ ੧੦ ਕਹਿ ਅਰਦਾਸਾ ਕੀਤਾ ਸੀ ਤੇ ਗੁਰੂ ਹਰੀ ਸਿੰਘ ਜੀ ਨੇ ਵਿੰਗੀ ਹੋਈ ਜਾਣ ਝਿੜਕਿਆ ਤੇ ਕਿਹਾ, ਜਿਸ ਦਸ ਪਾਤਿਸ਼ਾਹੀ ਕਹਿ ਅਰੰਭੀ ਹੈ, ਦੋਸ਼ੀ ਹੈ । ਪਾਤਿਸ਼ਾਹੀ ੧੨ਵੀਂ ਕਹਿ ਅਰਦਾਸਾ ਕਰਾਇਆ ਉਚੇਚਾ । ਭਾਵੇਂ ਅਗੇ ਭੀ ਹੁੰਦਾ ਸੀ । ਧੰਨਾ ਸਿੰਘ ਗੁਮਟੀ ਤੇ ਸੰਤੋਖ ਸਿੰਘ ਬਾਹੋਵਾਲ ਨੇ ਗੁਰੂ ਹਰੀ ਸਿੰਘ ਜੀ ਤੋਂ ਅਰਦਾਸਾ ਲਿਖਵਾ ਦਸਤਖਤ ਕਰਵਾਏ ਸੀ ਭਾਰੀ ਉਪਕਾਰ ਕੀਤਾ ਹੈ ।

ਸੁਚੇਤ ਸਿੰਘ ਬੰਕੇ ਚੀਮੇ ਜ਼ਿਲਾ ਗੁਜਰਾਂਵਾਲਾ ਤੇ ਜ਼ਿੰਦਾ ਸ਼ਹੀਦ ਸੰਤ ਜਵੰਤ ਸਿੰਘ ਜੀ ਖਿਆਲੇ ਵਾਲਿਆਂ ਵਾਇਸਰਾਏ ਦੀ ਬੱਘੀ ਅਗੋਂ ਸ਼ਿਮਲੇ ਜਾ ਫੜੀ ਸੀ ਤੇ ਕਿਹਾ ਸੀ, ਸਾਨੂੰ ਸਤਿਗੁਰੂ ਜੀ ਦਾ ਪਤਾ ਦਿਓ ਜਾਂ ਉਨ੍ਹਾਂ ਦੀਆਂ ਖਾਸ ਚੀਜ਼ਾਂ ਗੁਟਕਾ, ਗੜਵਾ, ਪਊਏ, ਮਾਲਾ ਦਿਓ ਜੇ ਆਖਦੇ ਹੋ ਚੜ੍ਹ ਗਏ ਹਨ । ਤਾਂ ਉਸ ਕਿਹਾ, ਬਾਬਾ ਜੀ ਸਾਨੂੰ ਉਨ੍ਹਾਂ ਦਾ ਕੋਈ ਪਤਾ ਨਹੀਂ ।

ਸਤਿਗੁਰੂ ਜੀ ਕਥਾ ਵਿਚ ਸਾਖੀ ਸੁਣਾਈ। ਰਾਜਗੜ੍ਹ ਰਿਆਸਤ ਪਟਿਆਲੇ ਦਾ ਮਜ਼ਹਬੀ ਡਾਕੇ ਮਾਰਦਾ ਸੀ। ਜੋ ਕਹਿੰਦਾ ਮੁੜ ਜਾ, ਕਹਿੰਦਾ ਟੱਬਰ ਨਹੀਂ ਪਲਦਾ। ਸ: ਮੰਗਲ ਸਿੰਘ ਜੀ ਬਿਸ਼ਨਪੁਰੀਏ ਸਤਿਗੁਰੂ ਜੀ ਨੂੰ ਕਿਹਾ, ਮਜ਼ਹਬੀ ਨੂੰ ਸਿੱਖ ਸਜਾਓ ਡਾਕੇ ਨਾ ਮਾਰੇ। ਉਸੇ ਮਜ਼ਹਬੀ ਨੇ ਗੁੜ ਥੁੜੀ ਰਾਗਾ ਸਿੰਘ ਜੀ ਵਲ ਦੀਵਾਨ ਵਿਚ ਅਰਜ਼ ਆ ਕੀਤੀ, ਭਜਨ ਦਸੋ। ਪਰ ਪਹਿਲਾਂ ਆਪਣੇ ਤੇ ਪਰਤੀਤ ਪੱਕੀ ਕਰ ਲਵੋ।ਸਤਿਗੁਰੂ ਜੀ ਹੁਕਮ ਦੇ ਮਸਤਾਨਿਆਂ ਤੋਂ ਉਸ ਨੂੰ ਕੁਟਵਾਇਆ। ਅਗਲੇ ਰੋਜ਼ ਭੀ ਖਟੜੀਂ ਤੇ ਸਿਆੜ੍ਹ ਪੁਜ ਉਸ ਮਜ਼ਹਬੀ ਅਰਜ਼ ਕੀਤੀ, ਤਾਂ ਹੁਕਮ ਦੇ ਮਸਤਾਨਿਆਂ ਤੋਂ ਕੁਟਵਾਇਆ। ਅੰਦਰੋਂ ਫੜਿਆ ਸੀ, ਜਾ ਨਾ ਸਕਿਆ। ਤਾਂ ਚੌਥੇ ਦਿਨ ਸੂਬੇ ਤੋਂ ਭਜਨ ਦਿਵਾਇਆ ਤੇ ਕਿਹਾ, "ਹੁਣ ਇਸ ਵਿਚੋਂ ਚੂੜ੍ਹਾਪਨ ਨਿਕਲ ਗਿਆ ਏ, ਤੇ ਘਰ ਜਾ ਖੇਤੀ ਕਰਨ ਦਾ ਹੁਕਮ ਕੀਤਾ। ਸ: ਮੰਗਲ ਸਿੰਘ ਜੀ ਉਸ ਨੂੰ ਸਿੱਖ ਸਜਿਆ ਜਾਣ ਪੈਲੀ ਦਿੱਤੀ ਦਾ ਹਿੱਸਾ ਨਾ ਲਵੇ। ਸਤਿਗੁਰੂ ਜੀ ਸੁਨੇਹਾ ਭੇਜਿਆ ਕਿ ਮਜ਼ਹਬੀ ਨੂੰ ਭੈਣੀ ਸਾਹਿਬ ਲੈ ਕੇ ਆਓ। ਮਜ਼ਹਬੀ ਦੇ ਮਨ ਵਿਚ ਘੁਢਾਣੀ ਦੇ ਕੋਲ ਆਉਂਦਿਆਂ ਗੁਮਾਨ ਫੁਰਿਆ, ਮੈਂ ਭੀ ਕੁਝ ਬਣ ਹੀ ਗਿਆ ਹਾਂ। ਸਰਦਾਰ ਖੇਤ ਦਾ ਹਿੱਸਾ ਨਹੀਂ ਲੈਂਦਾ ਤੇ ਸਤਿਗੁਰੂ ਜੀ ਭੈਣੀ ਸਾਹਿਬ ਸੱਦਿਆ ਹੈ। ਲੁਧਿਆਣੇ ਆਉਂਦਾ ਇਕ ਦੁਕਾਨ ਤੋਂ ਦੋ ਸਣ ਦੀਆਂ ਜੂੜੀਆਂ ਲੁਕਾ ਟੁਰਿਆ। ਥੋੜ੍ਹੀ ਦੂਰ ਗਿਆ ਅੰਦਰ ਆਤਮੇ ਵਿਚੋਂ ਅਵਾਜ਼ ਆਈ, ਤੇਰੀ ਸਿੱਖੀ ਤੇ ਏਤਨੀ ਕੁ ਨਿਕਲੀ ਏ ਗੁਮਾਨ ਕਰਦਾ ਏਂ। ਮੁੜ ਜਾ ਜੂੜੀਆਂ ਦੁਕਾਨਦਾਰ ਨੂੰ ਦਿੱਤੀਆਂ। ਭੈਣੀ ਸਾਹਿਬ ਪੁਜਾ ਤਾਂ ਸਤਿਗੁਰੂ ਜੀ ਦੇਖਦਿਆਂ ਹੀ ਕਿਹਾ, ਵਾਹ ਸਿੱਖਾ, ਡਾਕੇ ਮਾਰਨੋਂ ਤੇ ਖਲੋ ਗਿਉਂ ਪਰ ਸਣ ਦੀਆਂ ਜੂੜੀਆਂ ਚੁਰਾ ਮਨ ਅਜੇ ਭੀ ਪੁਰਾਣੀ ਵਾਦੀ ਪੂਰੀ ਕਰ ਲੈਂਦਾ ਏ। ਮਜ਼ਹਬੀ ਸੁਣ ਬੜਾ ਸ਼ਰਮਿੰਦਾ ਹੋਇਆ ਤੇ ਅੰਤਰਯਾਮਤਾ ਤੋਂ ਅਸਚਰਜ ਭੀ। ਸ਼ਬਦ ਸੁਣ ਮਸਤ ਹੋਇਆ ਲੇਟੇ ਤੇ ਕਵ੍ਹੇ,

"ਮਾਧੋ ਹਮ ਐਸੇ ਤੂੰ ਐਸਾ ਮਾਧੋ ਹਮ ਐਸੇ ਤੂੰ ਐਸਾ।"

ਫੇਰ ਸਾਰੀ ਉਮਰ ਨਿਸਚਾ ਨਾ ਡੋਲਿਆ ਤੇ ਜਦ ਮਸਤ ਹੋਵੇ, ਕਵ੍ਹੇ

ਮਾਧੋ ਹਮ ਐਸੇ ਤੂੰ ਐਸਾ ਮਾਧੋ ਹਮ ਐਸੇ ਨੂੰ ਐਸਾ।<br>ਕੋਈ ਨਾ ਤੁਮਰੇ ਜੈਸਾ ਮਾਧੋ ਕੋਈ ਨਾ ਤੁਮਰੇ ਜੈਸਾ।

ਸਤਿੰਗੁਰੂ ਜੀ ਕਈ ਸਾਖੀਆਂ ਐਸੀਆਂ ਸੁਣਾਉਂਦੇ ਕਥਾ ਵਿਚ। ਸਤਿਗੁਰੂ ਜੀ ਬਚਨ ਕੀਤਾ, ਕਿਸੇ ਰਾਜਗੜ੍ਹ ਦੇ ਮਜ਼ਹਬੀ ਨੂੰ ਸਤਿਗੁਰੂ ਰਾਮ ਸਿੰਘ ਜੀ ਏਕ ਸਮੇਂ ਮਸਤ ਹੋਏ ਨੂੰ ਬਾਹੋਂ ਫੜ ਅਸਮਾਨ ਤੱਕ ਢੇਰ ਸੋਨੇ ਦੇ ਦਿਖਾ ਕਿਹਾ ਸੀ, ਜਮਿਉ ਸਭ ਸ੍ਰਿਸ਼ਟੀ ਦਾ ਧਨ ਤੇ ਰਿਧੀਆਂ ਮੇਰੇ ਕੋਲ ਹਨ। ਤਾਂ ਉਸ ਮਸਤ ਏਹੀ ਕਿਹਾ, ਮੈਨੂੰ ਇਸ ਦੀ ਲੋੜ ਨਹੀਂ। ਤਾਂ ਸਤਿਗੁਰੂ ਜੀ ਬਚਨ ਕੀਤਾ, ਜਿਨ੍ਹਾਂ ਨੂੰ ਦੇਂਦਾ ਹਾਂ ਉਹ ਲੈਂਦੇ ਨਹੀਂ, ਜੋ ਹੱਥਾਂ ਦੀਆਂ ਘੱਤਦੇ ਹਨ, ਉਨ੍ਹਾਂ ਨੂੰ ਦੇਂਦਾ ਨਹੀਂ।

ਸਿੱਖ ਬੀਮਾਰ ਮਾਂਦਾ ਪਿਆ ਸੁਣ, ਨਿਤਨੇਮ ਵਿਚੇ ਛੱਡ ਜਾ ਦਰਸ਼ਨ ਦੇਂਦੇ, ਸੁਰਤ ਲੈਂਦੇ ਤੇ ਕਹਿੰਦੇ, ਕਿਸੇ ਨੂੰ ਦੁਖੀ ਸੁਣ ਰਿਹਾ ਨਹੀਂ ਜਾਂਦਾ, ਨਿਤਨੇਮ ਤੇ ਫੇਰ ਭੀ ਹੋ ਸਕਦਾ ਹੈ। ਪਰ ਸੁਰਤ ਦਾ ਵੇਲਾ ਫੇਰ ਹੱਥ ਨਹੀਂ ਆਉਂਦਾ ਸੁਣਾ ਕਿਹੋ ਨੇ, ਗੁਰੂ ਹਰੀ ਸਿੰਘ ਜੀ ਸੁਖੂ ਬੀਮਾਰ ਪਏ ਦੀ ਸੁਰਤ ਨੂੰ ਗਏ ਤੇ ਕਿਹਾ, ਕੋਈ ਸਾਡੇ ਗੋਚਰਾ ਕੰਮ ਹੋਵੇ ਸੋ ਕਹੁ। ਸਿੱਖਾਂ ਡੇਰੇ ਆਇਆਂ

ਅਗੇ ਅਰਜ਼ ਕੀਤੀ, ਉਹ ਦੁਸ਼ਮਣੀ ਕਰਦਾ ਏ। ਤੁਸੀਂ ਸੂਰਤ ਨੂੰ ਗਏ ਤੇ ਕਿਹਾ, ਕੋਈ ਸਾਡੇ ਗੋਚਰਾ ਕੰਮ ਹੋਵੇ। ਜੇ ਉਹ ਕੋਈ ਕੁਵੱਲੀ ਮੰਗ ਹੀ ਮੰਗਦਾ, ਤਾਂ ਗੁਰੂ ਜੀ ਉਤਰ ਦਿੱਤਾ, ਸਾਡਾ ਸੂਰਤ ਲੈਣ ਦਾ ਵਣਜ ਰੱਬ ਨਾਲ ਏ, ਉਸ ਸੁਖੂ ਨਾਲ ਨਹੀਂ। ਤੇ ਜੇ ਸੁਖੂ ਕੋਈ ਆਵਾਗਉਣ ਮੰਗਦਾ ਅਸੀਂ ਸੋ ਭੀ ਦੇਂਦੇ ਤੇ ਆਪ ਰੱਬ ਗੋਚਰੇ ਹੋ ਜਾਂਦੇ। ਜਿਵੇਂ ਰਾਮ ਚੰਦਰ ਜੀ ਕਿਹਾ ਸੀ, ਜੇ ਰਾਵਣ ਸਰਨ ਆ ਜਾਂਦਾ ਬਾਅਦ ਤਾਂ ਉਸ ਨੂੰ ਅਯੁਧਿਆ ਦੇ ਆਪ ਫਿਰ ਬਨਬਾਸੀ ਹੋ ਜਾਂਦੇ ਪਰ ਬਚਨ ਨਿਭਾਂਦੇ ਤਿਵੇਂ ਅਸੀਂ ਭੀ ਕੁਝ ਕਰ ਹੀ ਨਿਭਾਉਂਦੇ।

ਸੂਬੇ ਲੱਧਾ ਸਿੰਘ, ਹੌਲਦਾਰ ੭੨ ਚੱਕ ਮਿੰਟਗੁਮਰੀ ਵਾਲੇ ਦੇ ਸਾਥ ਹੋ ਅਰਜ਼ ਕੀਤੀ, ਇਸ ਦੇ ਪੁਤਰ ਦਾ ਆਨੰਦ ਕਰਨਾ ਹੈ। ਸਤਿਗੁਰੂ ਜੀ ਕਿਹਾ, ਧੀ ਇਸ ਘਰ ਵਿਆਹੀ ਹੈ, ਤੇ ਪੁਤ ਵਾਰੀ ਸਾਡੇ ਕੋਲ ਆਇਆ ਹੈ। ਦਾਅ ਖੇਡਿਆ ਹੈ, ਪਹਿਲਾਂ ਪਿਛਲੀ ਤਨਖਾਹ ਲਵਾਵੇ। ਤੇ ਪੁਤਰ ਦੀ ਜਾਮਨੀ ਚਾਵੇ। ਜੇ ਖੁਲ੍ਹਾ ਹੋ ਜਾਵੇ ਤਾਂ ਮੁਰੱਬਾ ਉਸ ਦੇ ਨਾਮ ਨਾ ਲਵਾਵੇ। ਬਾਬੇ ਹੌਲਦਾਰ ਸੱਤਬਚਨ ਕੀਤਾ, ਦੋਹਾਂ ਬਚਨਾਂ ਦਾ। ਸਤਿਗੁਰੂ ਜੀ ੧੦੦) ਤਨਖਾਹ ਲਾਈ ਤੇ ਸਵੇਰੇ ਹਰਿਮੰਦਰ ਵਿਚ ਜੋੜੀ ਖਲ੍ਹਾਰ ਅਰਦਾਸਾ ਕਰਾ ਦਿੱਤਾ। ਜੋੜੀ ਇਕੋ ਜਿਹੀ ਸੁੰਦਰ ਸਰੂਪ ਕੱਦਾਵਰ ਦੇਖ ਸਤਿਗੁਰੂ ਜੀ ਬੜੇ ਖੁਸ਼ ਹੋਏ ਤੇ ਕਿਹਾ, ਇਹੋ ਜਿਹੀਆਂ ਜੋੜੀਆਂ ਹੋਣੀਆਂ ਚਾਹੀਦੀਆਂ ਹਨ ਸਡੋਲ ਤੇ ਤਾਕਤਵਰ। ਪਾਸ ਬੈਠੇ ਇਕ ਸੰਤ ਜੀ ਨੇ ਅਰਜ਼ ਕੀਤੀ, ਅਰਦਾਸਾ ਹੀ ਕਰਾਇਆ ਜੇ, ਉਤਰ ਦਿਤੋ ਨੇ, ਇਸ ਬੱਚੇ ਤੇ ਬੀਬੀ ਦਾ ਪਹਿਲਾਂ ਤੋਂ ਪ੍ਰੇਮ ਸੀ। ਤੇ ਕੁਦਰਤ ਸਬੱਬ ਜੋੜ ਦਿੱਤਾ ਏ। ਮੈਂ ਭੀ ਧਰਮ ਮਰਯਾਦਾ ਕਰ ਦਿੱਤੀ ਹੈ। ਉਸ ਸੰਤ ਕਿਹਾ, ਇਜ ਤਰ੍ਹਾਂ ਦੇਸ਼ ਤੇ ਸਮਾਜ ਦੀ ਲੀਹ 'ਚ ਵਿਘਨ ਤੇ ਨਹੀਂ ਹੁੰਦਾ। ਉਤਰ ਦਿਤੋ ਨੇ, ਇਸ ਤਰ੍ਹਾਂ ਦੀ ਜੁੜੀ ਜੋੜੀ ਉਮਰ ਤੋੜੀ ਇਕ ਦੂਜੇ ਨੂੰ ਲੋੜਦੀ ਹੀ ਰਹਿੰਦੀ ਹੈ। ਜੋ ਧੱਕੇ ਦੀਆਂ ਮਰੋੜੀਆਂ ਹੁੰਦੀਆਂ ਨੇ, ਉਨ੍ਹਾਂ ਦਾ ਸਾਰੀ ਉਮਰ ਰਸ ਨਹੀਂ ਬਣਦਾ। ਮੇਰੀ ਤੇ ਮੰਨਦਾ ਕੋਈ ਕੋਈ ਏ, ਤੈਨੂੰ ਕੀ ਦੱਸਾਂ। ਮੰਗਣਾ ਤੇ ਮੈਂ ਬਿਜਲੀਵਾਲ ਦੇ ਹੋਲੇ ਤੋਂ ਹੀ ਬੰਦ ਕਰ ਦਿੱਤਾ ਹੋਇਆ। ਇਕ ਸਿੱਖ ਦੀ ਬੀਬੀ ਦਾ ਪ੍ਰੇਮ ਹੋਰੀ ਸਿੱਖ ਮੁੰਡੇ ਗੁਣੀ ਨਾਲ ਸੀ। ਤੇ ਬਾਪ ਹੋਰੀ ਸਾਦੇ ਨਾਲ ਮੰਗੀ ਹੋਈ ਸੀ। ਮੈਥੋਂ ਕਿਸੇ ਸਿੱਖ ਪੁਛਿਆ, ਹੁਣ ਕਿਵੇਂ ਕਰੀਏ? ਮੈਂ ਕਿਹਾ, ਕੁੜੀ ਦੇ ਬਾਪ ਨੂੰ ਮੇਰੇ ਕੋਲ ਲਿਆਓ। ਉਹ ਆਇਆ ਤੇ ਮੈਂ ਸਭ ਮਾਜਰਾ ਉਸ ਨੂੰ ਸਮਝਾਇਆ ਤੇ ਉਹ ਮੰਨ ਗਿਆ ਮੇਰੇ ਸਾਹਵੇਂ ਉਸ ਮੁੰਡੇ ਤੇ ਕੁੜੀ ਦਾ ਆਨੰਦ ਹੋ ਗਿਆ। ਬਾਅਦ ਜਿਸ ਦੇ ਪੁਤਰ ਵਲ ਉਹ ਕੁੜੀ ਮੰਗੀ ਸੀ, ਉਸ ਆ ਕਿਹਾ। ਮੈਂ ਭੀ ਆਪ ਦਾ ਸਿੱਖ ਸਾਂ, ਭਾਵੇਂ ਮੰਗਣੇ ਦੀ ਤੁਸੀਂ ਕੋਈ ਅਰਜ਼ ਨਹੀਂ ਸੁਣਦੇ, ਮੈਂ ਉਸ ਨੂੰ ਭੀ ਸਭ ਸਾਰ ਸਮਝਾਇਆ, ਤਾਂ ਉਹ ਭੀ ਸੁਖੀ ਹੋ ਗਿਆ। ਮੈਂ ਮਨੋ ਰਾਜ਼ੀ ਹਾਂ, ਮਾਪੇ ਹੀ ਕਾਰਜ ਕਰਨ। ਪਰ ਜੇ ਨਾਜਾਇਜ਼ ਕਰਨ ਤਾਂ ਬਚਿਆਂ ਦਾ ਕੀ ਕਸੂਰ। ਮੈਂ ਇਸ ਤਰ੍ਹਾਂ ਦੇ ਹੋਏ ਅਨੰਦਾਂ ਦੇ ਨਾਮ ਜਾਣ ਕੇ ਨਹੀਂ ਲਿਖਦਾ ਕਿਉਂਕਿ ਸਾਡੇ ਸਮਾਜ ਵਿਚ ਇਹ ਚੀਜ਼ ਅਜੇ ਨਹੀਂ ਆਈ ਜੋ ਕਦੇ ਹੈ ਸੀ। ਤਰਨ ਸਿੰਘ

ਸੂ: ਬੂਟਾ ਸਿੰਘ ਜੀ ਰਾਏਪੁਰ ਵਾਲੇ ਅਰਜ਼ ਕੀਤੀ, ਆਪ ਨੇ ਇਹ ਜਪੁ ਤਪ ਤੇ ਵਰਨੀ ਕਦੋਂ ਤੱਕ ਕਰਨੇ ਹਨ। ਹਉਕਾ ਭਰ ਉਤਰ ਦਿਤੋ ਨੇ, ਜਦ ਤਕ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਨਹੀਂ ਦਿੰਦੇ।

'ਹਉ ਸਭ ਵੇਸ ਕਰੀ ਪਿਰ ਕਾਰਨ । ਸਾਹਿਬ ਸੱਚੇ ਪਾਤਿਸ਼ਾਹ ਅਜੇ ਆਵਨ ।'

ਅਸੀਂ ਸਭ ਕੁਝ ਏਥੇ ਹੀ ਠੱਪ ਦੇਈਏ । ਸਾਡਾ ਸਭ ਕੁਝ ਰਾਮ ਪ੍ਰੀਤਮ ਦੇ ਦਰਸ਼ਨ ਲਈ ਹੈ । ਮੈਂ ਅਰਜ਼ ਕੀਤੀ, ਧੰਨੇ, ਤਰਲੋਚਨ ਦੇ ਬਚਨ ਤੇ ਪ੍ਰਤੀਤ ਕਰ ਪੱਥਰ ਚੋਂ ਪਰਗਟ ਕਰ ਲਿਆ ਸੀ। ਸਾਨੂੰ ਜਪੁ, ਤਪ, ਪਾਠ, ਅਰਦਾਸੇ ਕਰਦਿਆਂ ਕਿਉਂ ਨਹੀਂ ਮਿਲਦੇ ਤਾਂ ਕਿਹੋ ਨੇ, ਉਸ ਦੀ ਪ੍ਰੀਤ ਪ੍ਰਤੀਤ ਪੂਰੀ ਸੀ । ਸੰਤ ਜੋਉਣ ਸਿੰਘ ਜੀ ਨੂੰ ਤੁਰਤ ਆ ਮਿਲੇ ਸੀ ਸਤਿਗੁਰੂ ਰਾਮ ਸਿੰਘ ਜੀ ਤੇ ਸਵਾਮੀ ਤਖਤ ਸਿੰਘ ਜੀ ਨੂੰ ਤੁਰਤ ਆ ਮਿਲੇ ਸੀ । ਸਾਡੀ ਪ੍ਰਤੀਤ ਕਮਾਈ ਵਿਚ ਕਮੀ ਹੈ । ਉਂਜ ਤਾਂ ਸੋ ਸਤਿਗੁਰੂ ਜੀ ਹਰਿ ਰੋਮ ਰੋਮ ਤੇ ਘਟ ਘਟ ਵਿਚ ਹਨ । ਜੇ ਐਸਾ ਨਾ ਜਾਣੀਏ ਤਾਂ ਉਸ ਨੂੰ ਕੀ ਜਾਣਿਆ । ਹਰ ਸਿੱਖ ਭੈਣੀ ਸਾਹਿਬ ਆਏ ਨੂੰ ਹੁਕਮ ਹੁੰਦਾ, ਮਾਇਆ ਜਮ੍ਹਾ ਕਰਾਓ । ਇਕ ਸਿੱਖ ਦੇ ਰੁਪਏ ਨਿਕਲ ਗਏ ਤੇ ਦੋ ਮੁੰਡਿਆਂ ਮਜ਼ਹਬੀਆਂ ਤੋਂ ਫੜੇ ਗਏ । ਇਕ ਨੇ ਸੱਚ ਬੋਲਿਆ, ਉਸ ਨੂੰ ਅਗੋਂ ਲਈ ਐਸੇ ਕਰਮ ਵਲੋਂ ਕੰਨਾਂ ਨੂੰ ਹੱਥ ਲਵਾ ਛਡ ਦਿੱਤਾ । ਇਕ ਨੇ ਵਲ ਪਾਇਆ, ਉਸ ਨੂੰ ਪੰਥੋਂ ਕੱਢ ਦਿੱਤਾ ਤੇ ਕਿਹਾ, ਕੁਝ ਚਿਰ ਕੂਕਾ ਤੇ ਸਾਫ ਰਿਹੋਂ, ਤਾਂ ਫੇਰ ਤਨਖਾਹ ਲਾ ਮੇਲਾਂਗੇ । ਤੇ ਕਿਹਾ ਜਿਸ ਨੇ ਮਾਇਆ ਅਮਾਨਤਾਂ ਰਖਣ ਵਾਲੇ ਕੋਲ ਜਮ੍ਹਾ ਨਹੀਂ ਕਰਾਈ, ਉਸ ਕਿਤਨੇ ਦੋਸ਼ ਕੀਤੇ ਕਰਾਏ ਹਨ । ਨਾਲੇ ਆਪ ਚਿੰਤਾਵਾਨ ਹੋਇਆ, ਨਾਲੇ ਸਾਡੀ ਸੁਰਤ ਭਜਨ ਬਾਣੀ ਵਲੋਂ ਏਧਰ ਲਾਈ ਹੈ । ਤੇ ਉਨ੍ਹਾਂ ਤੋਂ ਚੋਰੀ ਕਰਾਈ ਹੈ ।

ਭੈਣੀ ਸਾਹਿਬ ਹੁੰਦਿਆਂ ਮੈਂ ਸੁਣਿਆ ਸੀ ਬੀੜ ਨਾਭੇ ਵਲੋਂ ਮਿਲੀ ਵਿਚ ਗਊਆਂ ਸਰਿਉਂ ਹਨ ਜੋ ਸਦਾ ਹੀ ਦੁਧ ਦਿੰਦੀਆਂ ਹਨ ਤੇ ਸਾਧੂ ਭੀ ਬੜੇ ਵਧੀਆ ਰਹਿੰਦੇ ਹਨ ਜੋ ਗਊ ਪਰਨੇ ਨਾਲ ਸੋਟੇ ਦੇ ਥਾਂ ਮੋੜਦੇ ਹਨ । ਇਕ ਦਿਨ ਗੰਡਾ ਸਿੰਘ ਜੀ, ਮਸਤਾਨੇ ਨੂੰ ਭਾਲਦਾ ਬੀੜ ਵਿਚੋਂ ਆਇਆ,ਸਾਧੂ ਖਾਰੇ ਦੇਊਆਂ ਦਾ ਡੋਰਾਂਵਾਲਾ, ਆਪੋ ਵਿਚ ਇਕ ਦੂਜੇ ਨੂੰ ਦੂਰੋਂ ਦੇਖ ਭਜ ਜੱਫੀ ਪਾ ਮਿਲੇ ਸੀ ਤੇ ਮੌਜ ਨਾਲ ਸ਼ਬਦ ਪੜ੍ਹਦੇ ਵੇਖੇ ਸੀ । ਡੋਰਾਂ ਵਾਲੇ ਦੀ ਸੁਰ ਬਹੁਤ ਉਚੀ ਤੇ ਰਸੀਲੀ ਹੈ । ਗੰਡਾ ਸਿੰਘ ਜੀ ਆਪਣੀਆਂ ਬਣਾਈਆਂ ਧਾਰਨਾਂ 'ਘਰ ਸਭਨਾਂ ਨੇ ਡਿਠੇ ਮੌਜਾਂ ਗੁਰੂ ਦੁਆਰੇ ਨੇ',ਆਦਿ ਪੜ੍ਹਦੇ । ਇਨ੍ਹਾਂ ਨੂੰ ਸੁਣ ਵੇਖ ਪੁਰਾਣੇ ਸਿੱਖਾਂ ਦੀ ਯਾਦ ਸੱਜਰੀ ਹੁੰਦੀ ਏ ।

ਸਤਿਗੁਰੂ ਜੀ ਕਾਰ ਤੇ ਮੈਨੂੰ ਬੀੜ ਵਿਚ ਲੈ ਗਏ । ਕਾਰ ਉਰੇ ਖਲ੍ਹਾਰ ਆਪ ਅਗੋਂ ਹੋ ਚੋਏ ਵਿਚੋਂ ਲੰਘੇ । ਸਿੱਖ ਸਾਧ ਸੇਵਕ ਆਇ ਚਰਨੀਂ ਲਗੇ । ਸਤਿਗੁਰੂ ਜੀ ਸਭ ਨੂੰ ਦਯਾ ਦ੍ਰਿਸ਼ਟ ਦੇਖ ਸੁਖ ਪੁਛਦੇ । ਘੋੜੇ, ਬੈਲ, ਜਵਾਕ, ਬਾਗ, ਪੈਲੀਆਂ, ਮੱਝਾਂ ਦੇਖੀਆਂ ਤ੍ਰਤ ਸੀ । ਵਡੇ ਬਾਬਾ ਜੀ ਇਕ ਇਕ ਦਾ ਨਾਮ ਲਿਖੀ ਜਾਦੇ । ਸਤਿਗੁਰੂ ਜੀ ਬੋਲਦੇ ਮੋਰਾਂ, ਹਮੇਲ, ਸੂਰਤ, ਕੁੰਡੀ, ਮਾੜੋ, ਸੋਹਣੀ, ਹੁਸਨ ਬਾਨੋ ਆਦਿ । ਫੇਰ ਗਊਆਂ ਦੇਖੀਆਂ, ਬਾਬਾ ਡੋਰਾਂਵਾਲਾ ਠੀਕ ਪਰਨੇ ਨਾਲ ਚਾਰਦਾ ਸੀ । ਕਈ ਗਊਆਂ ਵਹਿੜਾਂ ਸੀ, ੮ ਉਹ ਸੀ ਜੋ ਕਦੇ ਨਾ ਸੂਈਆਂ ਸੀ । ਦੋ ਸਰਿਉਂ ਸੀ, ਜੋ ਸਦਾ ਹੀ ਦੁਧ ਦੇਂਦੀਆਂ ਸੀ । ਡੋਰਾਂ ਵਾਲੇ ਇਕ ਚੋਈ, ਦੁਧ ਪੁਣਿਆ, ਸਤਿਗੁਰੂ ਜੀ, ਬਾਬਾ ਜੀ ਤੇ ਮੈਂ ਭੀ ਛਕਿਆ । ਡੋਰਾਂ ਵਾਲੇ ਦੱਸਿਆ, ਇਹ ਕਦੇ ਫਲੀ ਨਹੀਂ ਤੇ ਦੁਧੋਂ ਭੀ ਨਹੀਂ ਨੱਸੀ । ਜਦ ਘਾਹ ਪੱਠਾ ਵਧ ਹੋਵੇ, ਦੁਧੋਂ ਵਧ ਜਾਂਦੀ ਹੈ । ਦੂਜੀ ਸਰਿਉਂ* ਫਲਦੀ ਹੈ ਤੇ ਦੁਧ ਦੇਂਦੀ ਹੀ

---

*ਹੁਣ ਇਕ ਗਊ ਗੋਰੀ ਜੀਵਨ ਨਗਰ ਸਰਿਉਂ ਹੈ ਜੋ ਬਿਨਾ ਫਲਣ, ਸੂਣ ਦੇ ਦੁਧ ਦੇਂਦੀ ਹੈ । ੧੦ ਸੇਰ ਤੋਂ ੧੫ ਸੇਰ ਤਕ ।

ਸੂ ਪੈਂਦੀ ਹੈ। ਕਈ ਸਾਲ ਦੁਧ ਦੇ ਫਲਦੀ ਹੈ। ਕਈ ਗਊਆਂ ਖੁਸਰੀਆਂ ਸੀ। ਨਿੱਕੇ ਨਿੱਕੇ ਜੰਗਲ ਪਿਸ਼ਾਬ ਵਾਲੇ ਰਾਹ ਸੀ। ਕਈਆਂ ਮੱਝਾਂ ਦੇ ਇਕ ਇਕ ਦੋ ਦੋ ਥਣ ਸੀ। ਇਕ ਮੱਝ ਨੂੰ ਵਗਣ ਦਾ ਕੰਨ੍ਹ ਭੀ ਪਿਆ ਹੋਇਆ ਸੀ। ਉਸ ਨੂੰ ਗੱਡੇ ਜੋਤ ਲੈਂਦੇ ਸੀ। ਕਈਆਂ ਗਊਆਂ ਵਾਂਗੂ ਮੱਝਾਂ ਭੀ ਬਾਂਝਾਂ ਸੀ। ਮੈਂ ਕੰਨ੍ਹ ਵਾਲੀ ਮੱਝ ਦੇਖ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਮੇਰੇ ਦਾਦਾ ਜੀ ਆਖਦੇ ਸੀ, ਕੂਕੇ ਨੂੰ ਮੱਝ ਨਹੀਂ ਵਹੁਣੀ ਚਾਹੀਦੀ। ਦੁਧ ਦੇਂਦੀ ਹੈ ਤੇ ਸੁੱਚ ਵਿਚ ਭੀ ਮੂਤ ਪਾ ਵਿਘਨ ਪਾਂਦੀ ਏ। ਤੇ ਮਦੀਨ ਦੀ ਕਮਾਈ ਮਰਦ ਨੂੰ ਮਨ੍ਹਾ ਹੈ। ਸਤਿਗੁਰੂ ਜੀ ਬਚਨ ਕੀਤਾ, ਠੀਕ ਹੈ ਮੱਝ ਨਹੀਂ ਵਹੁਣੀ ਚਾਹੀਦੀ, ਕੂਕੇ ਨੂੰ। ਸੁਚ ਦੇ ਖਿਆਲੋਂ। ਪਰ ਜੋ ਨਾ ਸੂਈ ਹੋਵੇ; ਨਾ ਸੂਏ ਉਸ ਨੂੰ ਵਾਹੁਣ ਦਾ ਦੋਸ਼ ਨਹੀਂ। ਲੋਕ ਬਾਂਝਾਂ ਮੱਝਾਂ ਗਊਆਂ ਨੂੰ ਵੇਚ ਦਿੰਦੇ ਹਨ। ਚੰਮ ਦਾ ਵਪਾਰ ਕਰਨ ਵਾਲੇ ਲੈ ਜਾ ਛੁਰੀ ਮੂੰਹ ਕਸਾਈਆਂ ਨੂੰ ਵੇਚਦੇ ਹਨ। ਜੇ ਬਾਂਝਾਂ ਨੂੰ ਵਾਹੀ ਦੇ ਕੰਮ ਵਿਚ ਲਾਇਆ ਜਾਵੇ ਤਾਂ ਇਕ ਮਾੜਿਆਂ ਨੂੰ ਪਸੂ ਮਿਲ ਜਾਣ ਤੇ ਬਾਂਝਾਂ ਛੁਰਿਓਂ ਭੀ ਬਚ ਜਾਣ। ਕੀ ਮੱਝ ਤੇ ਕੀ ਗਊ ਬਾਂਝ ਵਾਹ ਲੈਣੀ ਚੰਗੀ ਹੈ, ਮਾਰਨ ਵਾਲੇ ਥਾਂ ਘਲਣ ਨਾਲੋਂ ਤੇ ਸੁੰਞੀ ਛੱਡਣ ਨਾਲੋਂ। ਸਤਿਗੁਰੂ ਜੀ ਹਰੇ ਪੱਠੇ ਹੱਥ ਵਿਚ ਲੈ ਪਸੂਆਂ ਵਲ ਹੁੰਦੇ, ਕਈ ਅਗੋਂ ਆ ਮਿਲ ਮੂੰਹ ਵਿਚ ਲੈ ਸਤਿਗੁਰੂ ਜੀ ਦੇ ਕਰ ਕਮਲਾਂ ਤੋਂ ਹਰਾ ਘਾਹ ਪੱਠਾ ਚਰ ਸਿਰ ਚਰਨਾਂ ਤੇ ਸੁਟਦੇ ਤੇ ਪਿੰਡੇ ਤੇ ਸਤਿਗੁਰੂ ਜੀ ਦਾ ਪਿਆਰ ਲੈਂਦੇ, ਕਈ ਪਿਛੇ ਪਿਛੇ ਦੌੜਦੇ, ਬੋਲਦੇ। ਬਾਂ ਬਾਂ ਤੇ ਇਆਂ ਇਆਂ ਕਰਦੇ। ਸਤਿਗੁਰੂ ਜੀ ਸਭ ਪਿਆਰ ਚਾਹੁੰਦੇ ਨੂੰ ਦਿਆਲ ਹੋ ਪਿਆਰ ਦਿੰਦੇ।

"ਹਉ ਕੁਰਬਾਨੁ ਜਾਈ ਤੇਰੇ ਨਾਵੈ ॥
ਜਿਸ ਨੂ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ ॥

ਇਸ ਤਰ੍ਹਾਂ ਦੀਆਂ ਤੁਕਾਂ ਮੈਂ ਤਦ ਲਿਖਦਾ ਹਾਂ ਜਦ ਮੇਰਾ ਮਨ ਕੁਝ ਗੁਰੂ ਜੱਸ ਲਿਖਣ ਵਲੋਂ ਢਿਲਾ ਪੈਂਦਾ ਹੈ। ਤੇ ਮੈਂ ਮਨੋਂ ਅਰਜ਼ ਕਰਦਾ ਹਾਂ ਤੂੰ ਮੈਨੂੰ ਸਭ ਮੇਰੇ ਪਾਪ ਬਖਸ਼ ਕੇ ਹੀ ਆਪਣੇ ਜੱਸ ਵਲ ਲਾਇਆ ਹੈ। ਐਸੀ ਬੇਨਤੀ ਕਰਨ ਨਾਲ ਮੈਨੂੰ ਗੁਰੂ ਜੱਸ ਲਿਖਣ ਦਾ ਉਤਸ਼ਾਹ ਉਗਮ ਪੈਂਦਾ ਹੈ ਤੇ ਨਿਸਚਾ ਹੁੰਦਾ ਹੈ। ਮੈਂ ਬਖਸ਼ਿਆ ਹੀ ਹੋਇਆ ਹਾਂ ਕਿਉਂਕਿ ਪਾਪੀ ਮਨ ਤੋਂ ਗੁਰੂ ਜੱਸ ਨਹੀਂ ਹੋ ਸਕਦਾ। ਮਨ ਮੈਲੇ ਤਾਂ ਸਭ ਕੁਝ ਮੈਲਾ ਗੁਰਵਾਕ ਹੁੰਦਾ ਹੈ। ਇਸ ਜੀਵ ਜੋਗ। ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਏਕ ਸਮੇਂ ਸੰਤ ਉਤਮ ਸਿੰਘ ਜੀ ਰਾਏਸਰ ਵਾਲੇ ਕੰਧੋਂ ਟੱਪ ਕੇ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕੀਤੇ ਤੇ ਅਰਜ਼ ਕੀਤੀ, ਅੱਜ ਕੱਲ ਸਤਿਗੁਰੂ ਜੀ ਕਿੱਥੇ ਹਨ। ਸਤਿਗੁਰੂ ਜੀ ਉਤਰ ਦਿੱਤਾ, ਸੰਤ ਜੀ ਹੁਣੇ ਹੀ ਸਤਿਗੁਰੂ ਜੀ ਏਥੇ ਸੀ। ਥੋੜ੍ਹਾ ਚਿਰ ਅਗਦੀ ਆਉਂਦੇ ਤੁਹਾਨੂੰ ਭੀ ਦਰਸ਼ਨ ਕਰਾਉਂਦੇ। ਤੇ ਕਿਹਾ, ਮੈਨੂੰ ਜਿਸ ਦਿਨ ਦਰਸ਼ਨ ਨਾ ਹੋਵੇ, ਨੀਂਦ ਅਰਾਮ ਨਹੀਂ ਆਉਂਦੇ। ਭੁਖ, ਤੇਹ ਨਹੀਂ ਲਗਦੀ। ਇਕ ਵਾਰੀ ਤਿੰਨ ਦਿਨ ਦਰਸ਼ਨ ਨਾ ਹੋਏ ਮਰਨ ਵਾਲਾ ਹੋ ਗਿਆ ਸਾਂ। ਸਤਿਗੁਰੂ ਜੀ ਬਚਨ ਕੀਤਾ, ਠੀਕ ਹੀ ਗੁਰੂ ਹਰੀ ਸਿੰਘ ਜੀ ਕਈ ਵਾਰੀ ਰਾਮਸਰੋਂ ਬਾਹਰ ਨੂੰ ਜਾਂਦਿਆਂ ਖੜ੍ਹ ਚਰਨਾਂ ਨਾਲ ਜ਼ਿਮੀਂ ਖਰੋਚਦੇ ਸੀ। ਨੀਵੀਂ ਪਾ ਜੇ ਹੁਕਮ ਹੁੰਦਾ ਤਾਂ ਅਗੇ ਤੁਰਦੇ ਸੀ। ਕਈ ਵਾਰ ਵਾਪਸ ਮੁੜ ਆਉਂਦੇ ਸੀ। ਕਦੀ ਵਾਰ ਰਾਤ ਭੀ ਮਿਲ ਗਲ-ਬਾਤ ਹੁੰਦੀ। ਸਿਰਫ ਹੱਛਾ ਤੇ ਕੀ ਹੁਕਮ ਹੈ, ਸੱਚੇ ਪਾਤਿਸ਼ਾਹੋ, ਆਦਿ ਬਚਨਾਂ ਦੀ ਸਮਝ ਆਉਂਦੀ। ਨੀਵੇਂ ਨੀਵੇਂ ਮਿੱਠੇ ਮਿੱਠੇ ਪਿਆਰ ਭਰੇ ਬਚਨ ਕੰਧੋਂ ਬਾਹਰ ਕੰਨ ਲਾਇਆਂ

ਸੁਣਦੇ ਸੀ। ਕਦੀ ਕਦੀ ਗੁਰੂ ਹਰੀ ਸਿੰਘ ਜੀ ਬਾਹਰ ਨਿਕਲ ਭੀ ਫੇਰਾ ਕਰਦੇ ਸੀ। ਸਿੱਖ ਭੀ ਡਰਦੇ ਦੂਰ ਰਹਿੰਦੇ ਸੀ। ੩੦ ਭਾਦਰੋਂ ੧੯੯੯।

ਦਸਮ ਗ੍ਰੰਥ ਦੇ ਪਾਠ ਸਮੇਂ ਪਾਰਸ ਨਾਥ ਦੀ ਕਥਾ ਪੜ੍ਹ ਕਿਹੋ ਨੇ, ਸਭ ਇਸ਼ਨਾਨ ਕਰ ਪ੍ਰਸ਼ਾਦ ਛਕੋ। ਦਸਮ ਜੀ ਦਾ ਹੁਕਮ ਹੈ। ਹੁਣ ਲੋਕ ਛੋਹ ਭਿਟ ਨਹੀਂ ਮੰਨਦੇ। ਗਰਭਵਤੀ ਇਸਤ੍ਰੀ ਦੇ ਪੇਟ ਵਿਚ ਪਲੇਠੀ ਦਾ ਪੁਤਰ ਹੋਵੇ ਤਾਂ ਸਿਰ ਨਹਾਉਣੀ ਸਮੇਂ ਦੇ ਸਾਏ ਪੈਣ ਤੇ ਸੱਪ ਅੰਧਾ ਹੋ ਜਾਂਦਾ ਹੈ। ਬਿਰਛਾਂ ਦੇ ਭੀ ਸਾਏ ਦਾ ਅਸਰ ਹੁੰਦਾ ਏ। ਤੇ ਮੰਦੇ ਦਰਸ਼ਨ ਤੇ ਬੋਲਾਂ ਦਾ ਭੀ। ਸਤਿਗੁਰੂ ਜੀ ਬਚਨ ਕੀਤਾ, ਸੰਤ ਕ੍ਰਿਪਾਲ ਸਿੰਘ ਜੀ ਭਦੌੜ ਵਾਲੇ ਜਿਨ੍ਹਾਂ ਬਦੇਸ਼ ਜਾ ਭੀ ਦਰਸ਼ਨ ਸਤਿਗੁਰੂ ਰਾਮ ਸਿੰਘ ਜੀ ਦੇ ਕੀਤੇ ਸੋ ਦੱਸਦੇ ਸੀ, ਅਸਾਂ ਗੰਗਾ ਨੂੰ ਜਾਂਦਿਆਂ ਰਾਹੇ ਦੋ ਸਾਧਾਂ ਮੌਜ ਨਾਲ ਪੜ੍ਹਿਆ, 'ਰਾਂਝੇ ਦਾ ਡੇਰਾ ਦੂਰ ਦੂਰ ਵਧੇਰਾ। ਕੀਕਰ ਪਹੁੰਚਾਂ ਹੀਰ ਮੈਂ।' ਤਾਂ ਸਤਿਗੁਰੂ ਜੀ ਕਿਹਾ ਸੀ, ਨਾ ਭਾਈ ਸਿੱਖ ਗੁਰਬਾਣੀ ਬਿਨਾਂ ਮੌਜ ਨਾਲ ਭੀ ਹੋਰ ਰਸ ਨਾ ਲਵੇ। ਸਤਿਗੁਰੂ ਜੀ ਇਕ ਸਿੱਖ ਨੂੰ ਪੱਤਰੇ ਦਾ ਪਾਠ ਨੰਗੇ ਸਿਰ ਕਰਦਿਆਂ ਦੇਖ ਕਿਹਾ, "ਅੱਜ ਕਲ ਦੀਆਂ ਜ਼ਨਾਨੀਆਂ ਵਾਂਗ ਸਿੱਖ ਕਦੀ ਮੌਜ ਨਾਲ ਭੀ ਨੰਗੇ ਸਿਰ ਨਾ ਫਿਰੇ ਤੇ ਗੁਰਬਾਣੀ ਕਿਉਂ ਨੰਗੇ ਸਿਰ ਪੜ੍ਹਨੀ ਹੋਈ। ਸਤਿਗੁਰੂ ਜੀ ਸਿੱਖਾਂ ਨੂੰ ਮੱਤਾਂ ਦਿੰਦੇ, ਮੁਸ਼ਹਿਰੇ ਮੂੰਹ ਵਿਚ ਨਹੀਂ ਪੈਣੇ ਚਾਹੀਦੇ। ਜੋ ਮੂੰਹ ਵਿਚ ਲੈ ਨਚੋੜਦੇ ਹਨ, ਬਹੁਤ ਬੁਰੇ ਲਗਦੇ ਹਨ। ਪਊਏ ਭੀ ਹੇਠੋਂ ਉਪਰੋਂ ਤੇ ਬਸਤਰ ਪੋਣਾ ਭੀ ਸੁਥਰੇ ਹੋਣੇ ਚਾਹੀਦੇ ਹਨ ਜਿਵੇਂ ਹੰਸ ਸਰੂਪੀ ਬਾਣਾ ਹੈ, ਸਿੱਖ ਪਾਸੋਂ ਸੁਗੰਧੀ ਪਈ ਆਵੇ, ਤਾਂ ਸੁਆਦ ਏ। ਕਹਿੰਦੇ ਜੰਗਲ ਦੂਰ ਜਾਓ ਤੇ ਰਾਹ ਤੋਂ ਲਾਂਭੇ ਟੋਆ ਪੁਟ ਕੇ ਪਉਣ ਵਲ ਮੂੰਹ ਕਰ ਕੇ ਬੈਠੋ। ਤੁਰਤ ਮਿਟੀ ਪਾਓ, ਪਿਸ਼ਾਬ ਭੀ ਦੂਰ ਜਾ ਕਰੋ, ਪਉਣ ਵਲ ਪਿਛਾ ਕਰ। ਥੁਕ ਨੱਕ ਭੀ ਲਾਂਭੇ ਹੋ ਸਾਫ ਕਰੋ ਤੇ ਤੁਰਤ ਮਿੱਟੀ ਪਾਓ। ਕਛਹਿਰਾ, ਜੋੜਾ ਰੁਲਦਾ ਦੇਖ ਕਹਿੰਦੇ, ਦੋ ਤਿੰਨ ਵੇਰ ਗੰਢ ਗੰਢਾ ਜਾਲ, ਜਾਂ ਦੱਬ ਦੇਣਾ ਚਾਹੀਦਾ ਹੈ। ਅਰਦਾਸੇ ਸਮੇਂ ਦੋਏ ਹੱਥ ਪੂਰੇ ਜੁੜੇ ਹੋਣ ਤੇ ਸੀਸ ਧਰਤੀ ਤੇ ਪੂਰਾ ਟਿਕੇ। ਆਪ ਸਦਾ ਗਲ ਰਖੀ ਰੁਮਾਲੀ ਦੋਨੀਂ ਹੱਥੀਂ ਫੜ ਪੂਰੇ ਦੋਇ ਹੱਥ ਜੋੜ ਧਰਤੀ ਤੇ ਸੀਸ ਧਰ ਮੱਥਾ ਟੇਕਦੇ ਤੇ ਕਹਿੰਦੇ, ਹੱਥ ਜੁੜੇ ਤੇ ਮੱਥਾ ਟੇਕੇ ਬਿਨਾ ਕੀ ਜੋੜੇ ਹੱਥ ਤੇ ਮੱਥਾ ਟੇਕਿਆ। ਵੈਦ ਤੇ ਗੁਰੂ ਦਾ ਪੂਰਾ ਕਿਹਾ ਮੰਨੇ ਬਿਨਾ ਪੂਰਾ ਫਲ ਭੀ ਨਹੀਂ ਹੁੰਦਾ। ਜੇਹੀ ਸੇਵਾ ਤੇਹਾ ਮੇਵਾ ਹੀ ਹੋਣਾ ਹੋਇਆ।

ਸੰਤ ਧਿਆਨ ਸਿੰਘ ਜੀ ਦੇ ਲਿਖੇ ਪੁਸਤਕ ਬਾਬਤ ਕਿਹਾ, ਸੰਤ ਜੀ ਥੋੜੇ ਅੱਖਰਾਂ ਵਿਚ ਚੋਖਾ ਸਾਰ ਭਰਿਆ ਹੈ। ਇਹ ਹੀ ਲੇਖਕ ਦਾ ਸਹੀ ਗੁਣ ਹੈ। ਤੇ ਕਿਹਾ, ਸੰਤ ਜੀ ਨੇ ਗੁਰੂ ਅੰਗਦ ਦੀ ਗੁਰਮੁਖੀ ਰਚੀ ਲਿਖੀ ਹੈ। ਨਹੀਂ ਗੁਰੂ ਨਾਨਕ ਜੀ ਰਚੀ ਹੈ। ਤੇ ਗੁਰਮੁਖੀ ਨਾਮ ਇਸ ਦਾ ਅੰਗਦ ਜੀ ਰਖਿਆ ਹੈ। ਆਦਿ ਗੁਰਦੇਵ ਜੀ ਪੈਂਤੀ ਹੀ ਕਿਹਾ ਸੀ। ਬਚਨ ਕੀਤਾ, ਜਿਵੇਂ ਧਾਤ ਮਰੀ ਬਹੁਤ ਭਾਰ ਚੁਕ ਲੈਂਦੀ ਏ, ਤਿਵੇਂ

"ਗੁਰਮੁਖਿ ਕੋਟਿ ਉਧਾਰਦਾ ਭਾਈ ਦੇ ਨਾਵੈ ਏਕ ਕਣੀ ॥"

ਦਾ ਭਾਵ ਹੈ ਜਿਵੇਂ ਜਨਕ ਜੀ ਕੀਤਾ ਸੀ। ਗੁਰੂ ਨਾਨਕ ਜੀ ਬਹੁਤ ਕਮਾਈ ਕਰ ਸਾਨੂੰ ਤਿਵੇਂ ਦਾ ਨਾਮ ਦਿੱਤਾ ਹੈ। ਆਪ ਸਹਿਜੇ ਵਜਦੀ ਢੋਲਕ ਨਾਲ ਸ਼ਬਦ ਪੜ੍ਹਦੇ। ਤਾਰਾ ਸਿੰਘ ਧੁਨੀਦੇ ਕਿਹਾ, ਮੈਨੂੰ ਤੋੜੇ ਦੀ ਜਾਚ ਨਹੀਂ। ਤਾਂ ਕਿਹੋ ਨੇ, ਤੋੜਾ ਤਾਂ ਤੁਕ ਸੁਨਣ ਵਿਚ ਰੌਲਾ ਹੀ ਪਾਉਂਦਾ ਹੈ।

ਜਿਥੇ ਤੁਕ ਮੁਕੇ ਤੂੰ ਢੋਲਕ ਛੱਡ ਦਿਆ ਕਰ ਵਜਾਣੋ। ਉਤਮ ਸਿੰਘ ਹਪ ਹਪ ਨੂੰ ਕਿਹੋ ਨੇ, ਤੇਰਾ ਸੁਰ ਕਿਉਂ ਬੈਠਾ ਹੈ ? ਉਸ ਕਿਹਾ, ਆਪ ਸਭ ਕੁਝ ਜਾਣਦੇ ਹੋ। ਤਾਂ ਕਿਹੋ ਨੇ, ਜੇ ਮੈਂ ਸਭ ਕੁਝ ਹੀ ਜਾਣਦਾ ਹਾਂ ਤਾਂ ਦੱਸਦਿਆਂ ਜੀਭ ਘਸਦੀ ਏ ਤੇਰੀ। ਕਿਤੇ ਐਵੇਂ ਦੇ ਸ਼ਰਧਾਲੂ ਬਣਦੇ ਹਨ, ਮੈਂ ਸਭ ਨੂੰ ਜਾਣਦਾ ਹਾਂ।

ਕਿਹੋ ਨੇ, ਮਿਰਜ਼ੇ ਵਾਲੀਆਂ ਨੀਂਦਰ ਜਿੱਤੀ ਹੋਈ ਸੀ। ਖੂਹ ਦੇ ਝਲਨ ਤੇ ਬੈਠੇ, ਨੀਂਦ ਆਈ ਖੂਹ ਵਿਚ ਡਿਗ ਪੈਂਦੇ। ਫੇਰ ਉਸੇ ਥਾਂ ਆ ਬੈਠਦੇ। ੧੨ ਸਾਲ ਨਾ ਸੁਤ ਸੀ, ਹੋਏ ਨਾ ਗੋਰਖੋਂ ਵਡੇ। ਕੋਈ ਵਿਗਿਆਨੀ ਇਹ ਗੱਲ ਮੰਨ ਸਕਦਾ ਏ, ਪਰ ਹੈ ਸੱਚੀ। ਕਹਿੰਦੇ ਬ੍ਰਹਮ ਵਿਦਿਆ ਸਾਧਾਂ ਦੇ ਜੋੜਿਆਂ ਵਿਚ ਰਹਿੰਦੀ ਹੈ। ਜੋ ਸੇਵਾ ਕਰੇ, ਹੁਕਮ ਜਰੇ ਸੋ ਲਏ। ਅਸੀਂ ਨਾ ਸੇਵਾ ਕਰਦੇ ਹਾਂ, ਨਾ ਜਰਨਾ ਜਾਣਦੇ ਹਾਂ। ਕਹਿੰਦੇ ਸੰਤ ਸਮਾਂ ਸਿੰਘ ਜੀ ਮਾਂਗੇ ਵਾਲੇ ਬੜੇ ਕਮਾਈ ਵਾਲੇ ਸੀ ਤੇ ਕਹਿੰਦੇ ਸੀ ਵੇਖ ਲਓ ਰੱਬ ਰੁਖ ਨਾਲ ਬੱਧਾ ਹੈ। ਉਹ ਸ਼ਕਲ ਦੇ ਸਾਦੇ ਸੀ ਤੇ ਅੰਦਰੋਂ ਸੋਹਣੇ ਸੀ। ਅਸੀਂ ਉਪਰੋਂ ਸੋਹਣੇ ਬਣਦੇ ਹਾਂ। ਦਸਮ ਜੀ.ਤਪਸੀ ਤੋਂ ਮਨ ਦਾ ਮਰਮ ਪੁਛਿਆ ਸੀ, ਤਾਂ ਉਸ ਦਸਿਆ ਸੀ, ਰੇਤ ਦਾ ਆਹਾਰ ਕਰਦਾ ਹਾਂ, ਪਰ ਫੇਰ ਵੀ ਮਨ ਦੇ ਫੁਰਨੇ ਤੋਂ ਡਰਦਾ ਹਾਂ। ਕਿਹੋ ਨੇ ਜੋ ਸਭ ਪਦਾਰਥ ਛਕਦਾ ਤੇ ਚੰਗਾ ਪਹਿਨਦਾ ਏ, ਉਸ ਨੂੰ ਕਦੇ ਨਹੀਂ ਮਨ ਤੇ ਇਤਬਾਰ ਕਰਨਾ ਚਾਹੀਦਾ। ਜੋ ਹੱਕ ਤੇ ਸੰਜਮ ਹੈ ਸੋ ਹੀ ਜਤ ਸਤ ਹੈ ਇਸ ਸਮੇਂ।

ਜਿਉਂ ਜਿਉਂ ਸਾਧ ਸੰਗਤ ਵਧਦੀ, ਕਹਿੰਦੇ ਸੁਖ ਵਧਦਾ ਜਾਂਦਾ ਹੈ। "ਜਿਉ ਅਧਿਕਉ ਤਿਉ ਸੁਖੁ ਘਣੋ" ਵਰਤਦਾ ਵੇਖ ਪ੍ਰਤੀਤ ਆਈ ਹੈ। ਗੁਰੂ ਦੀ ਮਿਹਰ ਦਾ ਸਾਰ ਦਸਦਿਆਂ ਕਿਹਾ, ਨਾਰਦ ਨੂੰ ਗੁਰੂ ਤੇ ਗਿਲਾਨ ਆਉਣ ਕਰ ਨਰਕ ਭੋਗਣੀ ਪੈਣੀ ਸੀ। ਪਰ ਸਾਧਾਂ ਦੀ ਦੱਸੀ ਜੁਗਤ ਨੇ ਸਹਿਜੇ ਇਸ ਧਰਤੀ ਤੇ ਭੁਗਤਾ ਦਿੱਤੀ ਸੀ। ਸੰਤੋਖ ਰਖਣ ਤੇ ਆਪਣੇ ਗੁਰੂ ਦੇ ਨਾਮ ਨੂੰ ਮੰਨਣ ਤੇ ਬਚਨ ਕੀਤਾ, ਭਰਥਰੀ ਜੀ ਮਸਾਣ ਤੇ ਜਉਂ ਭੁੰਨ ਛਕਣ ਲਗੇ ਨੂੰ ਪਿਛੋਂ ਅਵਾਜ਼ ਆਏ ਤੇ ਤਿੰਨੇ ਵਾਰ ਵੇਖੇ ਬਿਨਾ ਸਾਰਾ ਕੋਲ ਹੁੰਦਾ ਪੱਕਾ ਦਾਨ ਕਰ ਦਿੱਤਾ ਸੀ। ਤੇ ਆਪ ਸੰਤੋਖ ਕਰ ਕਿਹਾ ਸੀ, ਸ਼ਿਵਾਂ ਦੇ ਨਾਮ ਦਾ ਫੇਰ ਮੰਗਨ ਵਾਲਾ ਸ਼ਾਇਦ ਨਾ ਮਿਲੇ, ਭਾਗ ਮੇਰੇ ਤੇ ਮੈਨੂੰ ਅਵੱਸ਼ ਵਕਤ ਨਾਲ ਮਿਲਣਾ ਹੀ ਹੈ। ਦੁਨੀਆਂ ਦੇ ਲੋਕ ਪਦਾਰਥ ਮਿਲਿਆਂ ਸ਼ੁਕਰ ਕਰਦੇ ਹਨ ਤੇ ਨਾ ਮਿਲੇ ਤਾਂ ਸਬਰ। ਪਰ ਫੱਕਰ ਮਿਲੇ ਤੇ ਸਬਰ ਤੇ ਨਾ ਮਿਲੇ ਤੇ ਸ਼ੁਕਰ ਕਰਦੇ ਹਨ। ਬਚਨ ਕੀਤੋ ਨੇ, ਦਸਮ ਜੀ "ਸਵੇਤ ਸਿੰਘ ਧਰ ਰੂਪ ਸੁਹਾਵੈ।" ਸਤਿਗੁਰੂ ਰਾਮ ਸਿੰਘ ਜੀ ਬਾਬਤ ਹੀ ਕਿਹਾ ਹੈ, ਪ੍ਰਤੀਤ ਹੋਵੇ ਤਾਂ ਬੁਲ੍ਹੇ ਵਾਂਗੂ। ਜਿਵੇਂ ਉਸ ਕਿਹਾ ਹੈ, "ਸਤਿਗੁਰ ਖੋਲ੍ਹਿਆ ਭਰਮ ਦਾ ਜੰਦਾ, ਮੈਂ ਜਾਣਿਆ ਹਰਿ ਗੁਰ ਦਾ ਬੰਦਾ। ਗੁਰ ਜੋ ਚਾਹੇ ਸੋ ਕਰਦਾ ਹੈ, ਗੁਰ ਸਖਣੇ ਭਾਂਡੇ ਭਰਦਾ ਹੈ।" ਬੁਲ੍ਹੇ ਦੇ ਕਥਨ ਵਿਚ ਇਹ ਸਾਰ ਹੈ ਕਿ ਹਰ ਦਾ ਰੂਪ ਹੋਰ ਤੇ ਹੈ ਨਹੀਂ, ਗੁਰੂ ਹੀ ਜਿਸ ਰੂਪ ਤੇ ਪ੍ਰਤੀਤ ਬਨ੍ਹਾਵੇ ਸੋ ਰੱਬ ਹੋ ਮਿਲਦਾ ਹੈ ਤੇ ਮੁਰਾਦ ਪੂਰੀ ਕਰਦਾ ਹੈ। ਰਾਗੀਆਂ ਤੁਕ ਗਲਤ ਪੜ੍ਹੀ ਤਾਂ ਕਿਹੋ ਨੇ, ਕਦੀ ਕਦੀ ਉਪਰੋਂ ਵੀ ਦੇਖ ਲਿਆ ਕਰੋ ਤੇ ਸ਼ਬਦ ਤੁਕਾਂ ਲਿਖ ਲਿਆ ਕਰੋ। ੩ ਅਸੂ ਕਥਾ ਬਾਅਦ ਕਿਹਾ, ਹੁਣ ਤੱਕ ਸੰਗਤ ਰੁਖਾ ਛਕਿਆ ਹੈ, ਸਵੇਰ ਤੋਂ ਪਾਠਾਂ ਦੇ ਭੋਗ ਪੈਣੇ ਹਨ, ਸਵੇਰੇ ਪੰਜ ਵਜੇ ਤੋਂ ਪਹਿਲਾਂ ਸੰਗਤ ਦਰਸ਼ਨ ਦੇਵੇ, ਤੇ ਕਿਹੋ ਨੇ, ਅਸਾਂ ਇਕ ਇਤਬਾਰੀ ਤੋਂ ਘਿਓ ਲਿਆ। ਉਸ ਕਿਹਾ, ਹੁਣ ਆਪਣੀਆਂ ਤੀਵੀਆਂ ਤੇ ਵੀ ਇਤਬਾਰ ਨਹੀਂ, ਸੋ ਹੀ ਸੱਚੀ ਹੋਈ।

ਭਾਈ ਕੂਕੇ ਬਿਨਾ ਕੂਕਾ ਘਿਓ ਨਾ ਲਵੇ, ਮੱਤ ਕਸਰ ਲਗੇ। ਸਿੱਖਾਂ ਦੇ ਘਰਾਂ ਦਾ ਘਿਓ ਆਇਆ, ੩੫੦ ਭੋਗ ਪਾਏ, ਸਭ ਨੂੰ ਕੜਾਹ ਪ੍ਰਸ਼ਾਦਿ ਵਰਤਾਇ, ਚੁਟਕੀ ਮਾਰ ਕਿਹਾ, ਛਕੋ ਸਾਧ ਸੰਗਤ। ਮੈਂ ਅੱਖੀਂ ਵੇਖਿਆ ਹੈ, ਅੰਮ੍ਰਿਤ ਵੇਲੇ ਬੀੜਾਂ ਤੋਂ ਪਾਠਾਂ ਦੇ ਹੋਣ ਸਮੇਂ ਚੰਦੋਆਂ ਚਿਟਿਆਂ ਤਲੇ ਅੱਜ ਸਤਿਗੁਰੂ ਜੀ ਦੇ ਸਰੂਪ ਦਾ ਦਰਸ਼ਨ ਬਹੁਤ ਪ੍ਰਸੰਨ ਤੇ ਸੋਹਣਾ ਮੋਹਣਾ ਜਿਹਾ ਚਮਕਦਾ ਦਮਕਦਾ ਸੁਹਾ ਰਿਹਾ ਹੈ।

ਅਸੂ ਦੀ ੪, ਕਥਾ ਵਿਚ ਬਚਨ ਕੀਤੇ ਨੇ, ਕਈ ਸਿੱਖ, ਸੰਤ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਦਾ ਹੁਣ ਨਵਾਂ ਵਿਆਹ ਕੀਤਾ, ਮੈਨੂੰ ਆ ਦੱਸਦੇ ਹਨ। ਉਹ ਸੰਤਾਂ ਦੀ ਕਮਾਈ ਵਲ ਨਹੀਂ ਵੇਖਦੇ। ਸੰਤ ਜੀ ਜਦ ਮਸਤੀ ਵਿਚ ਆ ਮਗਨ ਹੋਏ ਤਾਂ ਆਪਣੀ ਸੁਪੱਤਨੀ ਨੂੰ ਕਿਹੋ ਨੇ, ਜੇ ਚਿਤ ਚਾਹੀ ਤਾਂ ਹੋਰ ਨਾਲ ਅਰਦਾਸਾ ਕਰਾ ਲੈ। ਕਿਉਂਕਿ ਮੈਂ ਤੇਰੇ ਧੰਧੇ ਵਾਲੇ ਸੁਭਾ ਵਾਲਾ ਹੁਣ ਨਹੀਂ ਰਿਹਾ। ਉਸ ਕਿਹਾ, ਜੇ ਆਪ ਮਗਨ ਰਹੋਗੇ ਕੋਲ ਬਹਿ ਰਹਾਂਗੀ। ਜੇ ਸ਼ਬਦ ਪੜ੍ਹੋਗੇ ਤਾਂ ਢੋਲਕੀ ਵਜਾਵਾਂਗੀ ਕਿਤੇ ਨਹੀਂ ਜਾਂਦੀ। ਜਦ ਸੰਤ ਜੀ ਸਭ ਨੂੰ ਨੀਲੇ ਬਸਤਰ ਕਰਾਏ, ਉਸ ਬੀਬੀ ਤਦ ਭੀ ਚਿੱਟਾ ਕਛਹਿਰਾ ਰਖਿਆ। ਉਸ ਬੀਬੀ ਦੇ ਦਰਸ਼ਨ ਨੂੰ ਮੇਰਾ ਚਿੱਤ ਕਰਦਾ ਏ। ਸੰਤ ਜੀ ਦੀ ਭੈਣ ਦਾ ਸਾਧਾਂ ਅਨੰਦ ਕਰ ਦਿੱਤਾ ਸੰਤਾਂ ਦੇ ਬਿਨ ਪੁਛੇ, ਮਸਤ ਹੋ ਵਿਚਰਦੇ ਜਾਣ। ਕਿਸੇ ਸਿੱਖ ਸੰਤ ਜੀ ਨੂੰ ਕਿਹਾ, ਵੇਖੋ ਜੀ ਸਿੱਖਾਂ ਆਪ ਦੇ ਪੁਛੇ ਬਿਨਾ ਤੁਹਾਡੀ ਭੈਣ ਦਾ ਸਿੱਖ ਨਾਲ ਅਨੰਦ ਕਰ ਦਿੱਤਾ ਹੈ। ਸੰਤ ਜੀ ਕਿਹਾ, ਉਨ੍ਹਾਂ ਦੀ ਭੀ ਕੁਝ ਲਗਦੀ ਹੀ ਸੀ ਤਾਂ ਹੀ ਕੀਤਾ ਨੇ। ਸੰਤ ਜੀ ਦੀ ਸੁਪੱਤਨੀ ਨੂੰ ਕਿਸੇ ਸਿੱਖ ਮਸਕਰੀ ਕੀਤੀ। ਉਸ ਧਕੇ ਮਾਰੇ ਤੇ ਸੰਤਾਂ ਨੂੰ ਦੱਸਿਆ। ਤਾਂ ਸੰਤ ਜੀ ਨੇ ਕਿਹਾ, ਤੂੰ ਗੁਰਬਾਣੀ "ਤਨ ਸੰਤਨ ਕਾ ਮਨ ਸੰਤਨ ਕਾ, ਧਨ ਸੰਤਨ ਕਾ ਕੀਆ।" ਕਿਉਂ ਨਹੀਂ ਵਰਤੀ। ਮੈਂ ਤਾਂ ਰਾਜੀ ਹਾਂ ਜੇ ਉਸ ਤੋਂ ਮਾਫੀ ਮੰਗ ਤੇ ਕਹੁ ਜਿਵੇਂ ਰਜ਼ਾ ਜੇ ਮੈਂ ਰਾਜ਼ੀ ਹਾਂ। ਉਸੇ ਨੇ ਉਵੇਂ ਕੀਤਾ ਤਾਂ ਉਸ ਸਿੱਖ ਨੇ ਮਾਤਾ ਮੰਨ ਸੰਤਾਂ ਦੀ ਮੱਤ ਨਾਲ ਅਗੋਂ ਐਸੇ ਸੁਭਾ ਵਲੋਂ ਕੰਨਾਂ ਨੂੰ ਹੱਥ ਲਾਏ। ਸੰਤ ਜੀ ਦੇ ਨੀਲੇ ਬਾਣੇ ਬਾਬਤ ਬਚਨ ਕੀਤਾ, ਕਿਤੇ ਕਿਤੇ ਸਾਖੀਆਂ ਵਿਚ ਤੇਰ੍ਹਵੇਂ ਜਾਮੇ ਭਗਤ ਦਾ ਨੀਲਾ ਬਾਣਾ ਲਿਖਿਆ ਹੈ, ਸੰਤਾਂ ਸੋ ਪੂਰਾ ਕੀਤਾ ਹੈ। ਜਿਵੇਂ "ਕਰੇ ਸਵਾਰੀ ਗਧੇ ਦੀ ਵਜੇ ਢਮਕਾ ਢੋਲ। ਨਾਨਕ ਸਤਿਗੁਰ ਤਾਂ ਮਿਲੇ ਜੇ ਪੂਰਾ ਹੋਵੇ ਬੋਲ।" ਸੰਤ ਮੋਹਣ ਸਿੰਘ ਜੀ ਮਸਤਾਨਿਆਂ ਨੇ ਆਪਣੇ ਮਗਰ ਢੋਲ ਵਜਵਾ ਖੋਤੇ ਦੀ ਸਵਾਰੀ ਕਰ ਵਾਕ ਪੂਰਾ ਕੀਤਾ ਹੈ। ਵੇਖੋ ਸੰਤ ਜੀ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਬਿਨਾ ਪਾਠ ਅਨੰਦ ਨਹੀਂ ਕਰਦੇ।

ਏਕ ਸਮੇਂ ਮੈਂ ਸ਼ਮੀਰਪੁਰ ਮੇਲੇ ਤੇ ਗਿਆ। ਸੰਤ ਜੀ ਕਿਲ੍ਹਿਉਂ ਨਾ ਆਏ। ਮਿਲਖਾ ਸਿੰਘ ਮਸਤਾਨੇ ਸੰਤਾਂ ਨੂੰ ਜਾ ਕਿਹਾ, ਤੂੰ ਜੇ ਇਸ ਤਰ੍ਹਾਂ ਅੰਦਰ ਹੀ ਲੁਕ ਰਹਿਣਾ ਸੀ ਤਾਂ ਚੂਹੇ ਦੀ ਜੂਨ ਮੰਗਣੀ ਸੀ ਰਾਮ ਤੋਂ ਸਿੱਖੀ ਕਿਉਂ ਮੰਗੀ। ਵੇਖ ਕਿੰਨੀ ਸੰਗਤ ਸ਼ਮੀਰਪੁਰ ਆਈ ਹੈ ਤੇ ਆਪ ਆਏ ਹਨ। ਸੰਤ ਜੀ ਸ਼ਮੀਰਪੁਰ ਆ ਦੂਰੋਂ ਨਮਸਕਾਰ ਕਰ ਜੋੜਿਆਂ ਵਿਚ ਬਹਿ ਰਹੇ ਤੇ ਕਹਿਣ ਮੈਂ ਗੁਨਾਹੀ ਗੁਰੂਆ ਤੇਰੀ ਸੰਗਤ ਦੇ ਬਰੋਬਰ ਬਹਿਣ ਜੋਗਾ ਨਹੀਂ। ਮੈਂ ਸੁਣਿਆ ਤੇ ਕਿਹਾ, ਹੁਣ ਮੈਂ ਹੋਰ ਕੀ ਕਵ੍ਹਾਂ। ਸੰਤ ਕੇਸਰ ਸਿੰਘ ਜੀ ਕਿਲੀ, ਮਹਾਵੇ ਵਾਲੇ ਰਾਮਿਆਂ ਰਾਮਿਆਂ ਕਰਦੇ ਤੇ ਹੋਰ ਭੀ ਕਈ ਮਸਤ ਬੋਲੇ ਕਰਦੇ। ਉਨ੍ਹਾਂ ਦੇ ਸ਼ਰਧਾਲੂ ਸੰਤ ਜੀ ਨੂੰ ਗੁਰੂ ਹੀ ਸਮਝਦੇ। ਇਕ ਦਿਨ ਸੰਤ ਜੀ ਲਕੀਰ ਮਾਰ ਕਿਹਾ, ਜਿਹੜੇ ਕੇਸਰ ਦੇ ਹਨ ਉਹ ਇਕ ਲਾਂਭੇ ਤੇ ਜੋ ਰਾਮੇ ਦੇ ਹਨ ਇਕ

ਲਾਂਭੇ ਅਗਾ ਟੱਪ ਹੋ ਜਾਣ। ਸਭ ਸੋਚੀਂ ਪੈ ਗਏ ਤਾਂ ਸੰਤ ਜੀ ਲਕੀਰੋਂ ਪਾਰ ਹੋ ਕਿਹਾ, ਮੈਂ ਰਾਮੇ ਦੀ ਕਾਰ ਵਿਚ ਲਕੀਰੋਂ ਪਾਰ, ਹੋਰ ਸਭ ਉਰਾਰ। ਸੁਣ ਕਿਹੋ ਨੇ ਲੋਕ ਸੰਤਾਂ ਦੀ ਰਮਜ਼ ਨਹੀਂ ਸਮਝਦੇ ਤੇ ਆਪਣੀ ਮੱਤ ਅਨੁਸਾਰ ਵਖਾਲਾ ਵੇਖਦੇ ਹਨ। ਕਥਾ ਸਦਾ ਆਰੰਭ "ਗਿਆਨ ਅੰਜਨ ਗੁਰ ਦੀਆ" ਤੇ "ਜਾਹੀ ਕੁਲ ਤੇ ਪ੍ਰਗਟ ਹੋਏ" ਤੋਂ ਕਰਦੇ। ਤੇ ਹੇ ਅਚੁਤ 'ਹੇ ਪਾਰਬ੍ਰਹਮ ਸ਼ਬਦ ਪੜ੍ਹ ਰਾਖੋ ਹੀਏ ਪਰੋਏ' ਤੇ ਸਮਾਪਤ ਕਰਦੇ। ਨਾਮ-ਸਿਮਰਨ ਰੋਜ਼ ਘੰਟਾ ਕਰਨ ਵੇਲੇ ਚਰਨ ਧੋ ਪਜਾਮਾ ਉਤਾਰ ਚੌਂਕੜਾ ਲਾ ਹਰ ਵੇਲੇ ਹੱਥ ਫੜੀ ਮਾਲਾ ਫੇਰ ਮੁਖ ਖੋਲ੍ਹ ਭਜਨ ਕਰਦੇ। ਕਥਾ ਵਿਚ ਕਿਹਾ, ਵੇਖੋ ਰੂਸ ਤੇ ਬਰ੍ਹਮਾ ਦਾ ਕੀ ਹਾਲ ਹੋ ਰਿਹਾ। ਤੁਸੀਂ ਭਜਨ ਕਰੋ ਤੇ ਬਖਸ਼ਿਸ਼ ਮੰਗੋ। ਹੇ ਸੱਚੇ ਪਾਤਿਸ਼ਾਹ ਸਾਡਾ ਧਰਮ ਬਣਿਆ ਰਵ੍ਹੇ। ਭਜਨ ਬਾਣੀ ਵਾਲਿਆਂ ਦੀ ਰਖਿਆ ਰਹਿਣ ਦਾ ਹੁਕਮ ਹੈ।

ਭਗਵਾਨ ਦਾ ਅਰਥ ਖਟ-ਭਗਾਂ ਵਾਲਾ ਅਰਥਾਤ ਪੂਰਨ ਜੱਸ, ਸੁੰਦਰਤਾ, ਐਸ਼ਵਰਜ, ਲਛਮੀ, ਗਿਆਨ ਵੈਰਾਗ ਕੀਤਾ। ਭਰਥਰੀ ਦਾ ਸਾਥ ਹੋਣ ਬਾਅਦ ਤਿੰਨ ਵੇਰ ਰੋਣਾ ਦੱਸਿਆ। ਲਾਲ ਦੇ ਭੁਲੇਖੇ ਪੀਕ ਨਾਲ ਹੱਥ ਭਰੇ ਤਦ, ਤੇ ਸੁਪਨਦੋਸ਼ ਹੋਏ ਤੇ ਕਿਹਾ, ਜੇ ਮਨ ਨਿਰਮਲ ਨਹੀਂ ਹੋਇਆ, ਤੇ ਸਾਧਾਂ ਵਿਚ ਈਰਖਾ ਵਰਤਦੀ ਵੇਖ ਜਿਵੇਂ ਸਮੁੰਦਰ ਵਿਚ ਕਿਨਾਰਾ ਨਹੀਂ ਦਿਸਦਾ, ਸਿਰਫ ਮਲਾਹ ਦੀ ਪ੍ਰਤੀਤ ਤੇ ਸਹਾਰਾ ਹੀ ਸੁਖੀ ਰਖਦਾ ਏ। ਤਿਵੇਂ ਹੀ ਇਸ ਸੰਸਾਰ ਦੀਆਂ ਲਹਿਰਾਂ ਅਥਾਹ ਭਵਜਲ ਤੋਂ ਗੁਰੂ ਦੀ ਪ੍ਰਤੀਤ ਤੇ ਆਸਰਾ ਹੀ ਸੁਖੀ ਰਖ ਸਕਦਾ ਹੈ। ਸੰਤ ਮੰਜੀ ਤੋੜ ਵਾਲਿਆਂ ਕੋਲ ਸੁੰਦਰ ਸਿੰਘ ਪਾਜੀਆਂ ਵਾਲੇ ਗਏ। ਘੁਟਣ ਲਗਿਆਂ ਦਾ ਮਨ ਕਿਤੇ ਗਿਆ ਤਾਂ ਸੰਤ ਜੀ ਕਿਹਾ, ਓਇ ਸੁੰਦਰਾ, ਭਜਨ ਤੇ ਸਤਿਗੁਰੂ ਦਾ ਧਿਆਨ ਭੁਲ ਕਿਧਰ ਗਿਆ ਏਂ। ਸਾਧ ਕਿਸੇ ਤੇ ਈਰਖਾ ਨਹੀਂ ਕਰਦੇ ਭਾਵੇਂ ਬਦਾਮ ਵਾਂਗੂ ਉਪਰੋਂ ਕਠਨ ਜਾਪਣ। ਜੋ ਮਨਮੁਖ ਹੁੰਦੇ ਹਨ, ਉਹ ਉਤੋਂ ਬੇਰ ਵਾਂਗੂ ਤੇ ਵਿਚੋਂ ਕਠਨ ਤੇ ਖਾਲੀ ਹੁੰਦੇ ਹਨ।

ਕਿਹੋ ਨੇ, ਵੇਦਾਂਤ ਮੱਤ ਤੇ ਗੁਰਮਤ ਵਿਚ ਮੈਂ ਹਾਂ ਤੇ ਤੂੰ ਹੈਂ ਦਾ ਫਰਕ ਹੈ। ਮੈਂ ਹੀ ਹਾਂ ਵਿਚ ਹਉਮੈ ਹੈ ਤੇ ਤੂੰ ਹੀ ਹੈਂ ਵਿਚ ਗਰੀਬੀ ਹੈ। ਮੈਂ ਦੀ ਹੰਗਤਾ ਵਿਚ ਫਸਿਆ ਮਰ ਜਾਂਦਾ ਹੈ ਤੇ ਤੂੰ ਤੂੰ ਕਰਦਾ ਤੂੰ ਹੀ ਹੋ ਜਾਂਦਾ ਏ। ਜਿਵੇਂ ਉਹ ਢਲ, ਜਲ ਰੂਪ ਹੋ ਜਾਂਦਾ ਹੈ। ਸੰਤ ਬੁਢਾ ਸਿੰਘ ਜੀਵਾਂ ਵਾਲਿਆਂ ਦੀ ਸਾਖੀ ਸੁਣਾਈ। ਉਨ੍ਹਾਂ ਦੀ ਕਣਕ ਕੋਲ ਦੇ ਪਿੰਡ ਦੇ ਚੁਰਾ ਲੈ ਗਏ। ਸੰਤ ਭਾਲਦੇ ਪੁਜੇ ਤਾਂ ਉਨ੍ਹਾਂ ਸਗੋਂ ਮਾਰਿਆ। ਸੰਤ ਅੰਦਰ ਆ ਪਏ ਪਿੰਡ ਵਿਚ ਆਏ ਹਾਕਮ ਸੱਦ ਕਿਹਾ, ਜੇ ਕਹੋ ਤਾਂ ਚੋਰਾਂ ਨੂੰ ਫੜ ਕੁਟ ਤੁਹਾਡੀ ਕਣਕ ਵਾਪਸ ਕਰਾਈਏ। ਸੰਤ ਜੀ ਕਿਹਾ, ਪਹਿਲੋਂ ਉਨ੍ਹਾਂ ਨੂੰ ਕਹਿ ਕਣਕ ਚੁਕਾਈ, ਫੇਰ ਮੈਨੂੰ ਓਥੇ ਘਲ ਮਰਵਾਇਆ, ਉਸ ਆਪ ਹੀ। ਹੁਣ ਤੁਹਾਥੋਂ ਇਹ ਕਹਾ ਮੇਰਾ ਇਮਤਿਹਾਨ ਲੈਂਦਾ ਏ, ਮੈਂ ਉਹ ਤੇ ਸਭ ਕੁਝ ਜਰ ਲਿਆ ਏ, ਪਰ ਇਹ ਨਹੀਂ ਕਰਨਾ। ਹੁਣ ਰਾਮ ਦੀ ਰਜ਼ਾ ਹੀ ਰਹੇ। ਕਹਿ ਆਪਣੇ ਘਰ ਟੁਰ ਗਏ। ਚੋਰਾਂ ਸਭ ਗੱਲ ਸੁਣੀ ਤਾਂ ਆਪੇ ਕਣਕ ਖਲਵਾੜੇ ਆ ਲਾਈ ਤੇ ਸੰਤਾਂ ਅਗੇ ਅਰਜ਼ ਕਰ ਭਜਨ ਪੁਛ ਮਾੜੇ ਕੰਮਾਂ ਵਲੋਂ ਮੁੜ ਗਏ। ਸੰਤਾਂ ਦਾ ਦਰਸ਼ਨ ਕਰਨ ਆਉਣ ਤੇ ਕਹਿਣ, ਕਦੀ ਰਾਮ ਕੁਵਲੀਆਂ ਤੋਂ ਭੀ ਸਵੱਲੀਆਂ ਚਾ ਕਰਦਾ ਏ। ਜੇ ਅਸੀਂ ਭੁਲੇ ਸਾਂ, ਤੁਸਾਂ ਆਪਣਾ ਥਾਂ ਪੱਕਾ ਰਖ ਸਾਨੂੰ ਭੀ ਬਚਾ ਲਿਆ। ਇਹ ਸੰਤਾਂ ਦਾ ਪ੍ਰਤਾਪ ਏ।

ਸਤਿਗੁਰੂ ਜੀ ਸੰਤ ਰਲਾ ਸਿੰਘ ਜੀ ਦੀ ਜ਼ਬਾਨੀ ਸੁਣੀ ਵਾਰਤਾ ਸੁਣਾਈ। ਸੰਤ ਜੀ ਪਤੰਗ ਹੋਰਾਂ ਦੇ ਜਥੇ ਨਾਲ ਪਹਾੜਾਂ ਵਲ ਵਿਚਰਦੇ, ਇਕ ਤਪਸੀ ਦੇ ਅਸਥਾਨ ਤੇ ਗਏ। ਉਸ ਕਿਹਾ, ਤੇਰਾ ਬਲ ਦੇਖਦਾ ਹਾਂ। ਸੰਤ ਜੀ ਮਾਲਾ ਫੜ ਜਲ ਵਿਚ ਜਾ ਭਜਨ ਕਰਨ ਲਗੇ। ਕੁਝ ਤੰਗੀ ਭਾਸੀ ਤਾਂ ਜਲ ਵਿਚ ਬੈਠ ਗਏ। ਤਾਂ ਉਸ ਤਪੀ ਕਿਹਾ, ਤੇਰੇ ਗੁਰੂ ਜੀ ਪੂਰੇ ਹਨ ਤਾਂ ਬਚਿਆਂ ਹੈਂ। ਇਕ ਸੰਤ ਦੇ ਅਸਥਾਨ ਤੇ ਗਏ, ਉਸ ਦੇ ਚੇਲਿਆਂ ਇਕ ਫਲ ਲਿਆ ਭੁੰਨ ਛਕਾਇਆ। ਵਿਚੋਂ ਮੱਕੀ ਦੇ ਦਾਣਿਆਂ ਜਿਹੇ ਸਵਾਦ ਵਾਲੇ ਦਾਣੇ ਨਿਕਲੇ। ਜੋ ਛਕੇ, ਕਈ ਦਿਨ ਉਹ ਫਲ ਛਕਣ ਤੇ ਭੁਖ ਨਾ ਲਗੀ। ਇਕ ਸ਼ੇਰ ਆਇਆ। ਸਾਧਾਂ ਵਲ ਵੇਖ ਘੂਰਿਆ। ਸੰਤਾਂ ਕਿਹਾ, ਇਹ ਭੀ ਸੰਤ ਸਾਧ ਹਨ। ਝਟ ਬੈਠ ਸ਼ੇਰ ਚਲਾ ਗਿਆ। ਟੈਗੋਰ ਜੀ 'ਤੇ ਟੁਰਦਿਆਂ ਬੈਠਿਆਂ ਜਨੌਰ ਆ ਬੈਠਦੇ ਸੀ। ਵੇਖਿਆ ਹੈ ਗੁਸਾਈਂ ਵਾਲੇ ਡੇਰੇ ਦੇ ਸੰਤਾਂ ਤੋਂ ਜਨੌਰ ਹੱਥਾਂ ਤੇ ਆ ਚੋਗਾ ਲੈਂਦੇ ਹਨ। ਹਰਨ ਭੈਣੀ ਸਾਹਿਬ ਆਇਆ, ਵਿਦਿਆਰਥੀਆਂ ਜਲ ਛਕਾਇਆ ਘਾਹ ਪਾਇਆ, ਪੱਟੀ ਕੀਤੀ। ਕਈ ਦਿਨਾਂ ਬਾਅਦ ਰਾਜ਼ੀ ਹੋ ਹੋਰਨਾਂ ਵਿਚ ਜਾ ਰਲਿਆ। ਸਵਾਮੀ ਰਾਮ ਤੀਰਥ ਜੀ ਸ਼ੇਰਾਂ ਨੂੰ ਜਫੀਆਂ ਪਾ ਕਹਿੰਦੇ ਸੀ, ਤੁਸੀਂ ਭੀ ਮੇਰੇ ਰਾਮ ਦੇ ਪਿਆਰੇ ਹੋ। ਗੜਦੂਵਾਲੇ ਦੇ ਸੰਤਾਂ ਨਾਲ ਸਮਾਧੀ ਲਾਈ ਸਮੇਂ ਸ਼ੇਰ ਆ ਘਸਰਦੇ ਸੀ, ਸੰਤਾਂ ਨੂੰ ਕੋਈ ਪਤਾ ਨਾ ਲਗਦਾ। ਪਰ ਸੇਵਕ ਸਵੇਰੇ ਖੋਜ ਵੇਖ ਅਸਚਰਜ ਹੁੰਦੇ। ਇਹ ਤੂੰ ਤੂੰ ਕਹਿਣ ਵਾਲਿਆਂ ਵਿਚ ਸੱਤਾ ਹੁੰਦੀ ਏ।

ਇਕ ਸਿੱਖ ਨਹਿਰੀ ਪਟਵਾਰੀ ਸਾਹਨੇ ਦੇ ਕੋਲ ਦਾ, ਦੋ ਦਿਨ ਦਾ ਆਇਆ ਆਸਾ ਦੀ ਵਾਰ ਤੇ ਕਥਾ ਵਿਚ ਬੈਠ ਕੀਰਤਨ ਤੇ ਅਮਰ ਬਚਨ ਸੁਣਦਾ। ਉਸ ਅਰਜ਼ ਕੀਤੀ, ਭਜਨ ਦਿਓ ਤੇ ਸਿਖਿਆ ਦਿਓ। ਸਤਿਗੁਰਾਂ ਬਾਬੇ ਬਚਨ ਸਿੰਘ ਜੀ ਤੋਂ ਭਜਨ ਦਿਵਾਇਆ ਤੇ ਕਿਹਾ, ਜੋ ਕੀਰਤਨ ਸੁਣਦਾ ਏਂ, ਤੇ ਕਥਾ ਸੁਣੀ ਹਈ ਸੋ ਸਿਖਿਆ ਹੈ। ਉਸ ਫੇਰ ਅਰਜ਼ ਕੀਤੀ, ਕੁਝ ਹੋਰ ਭੀ ਹੁਕਮ ਕਰੋ। ਤਾਂ ਕਿਹੋ ਨੇ, ਪਿੱਛਾ ਰਾਤ ਜਾਗ, ਜੰਗਲ ਹੋ ਦਾਤਣ ਕਰ ਸਕੇਸ ਨਹਾਉਣਾ। ਜੇ ਜਲ ਠੰਡਾ ਹੋਵੇ, ਗਰਮ ਕਰ ਲੈਣਾ, ਚੌਂਕੜਾ ਲਾ ਭਜਨ ਕਰਨਾ, ਵਢੀ ਨਹੀਂ ਲੈਣੀ, ਬੇਈਮਾਨੀ ਨਹੀਂ ਕਰਨੀ, ਜਿਸ ਦਾ ਵਿਹਾਰ ਸੁਧ, ਉਸ ਦਾ ਪਰਮੇਸ਼ਰ ਨਾਲ ਪਿਆਰ ਸੁਧ। ਅਠਾਂ ਪਹਿਰਾਂ ਵਿਚ ੧ਘੰਟਾ ਇਕਾਂਤ ਸ਼ਾਂਤ ਬੈਠ ਭਜਨ ਕਰਨਾ ਤੇ ਸਰਿਆ ਦਾਨ-ਪੁੰਨ ਭੀ ਅਤਿਥੀ ਤੇ ਗਰੀਬ ਦਰ ਆਏ ਨੂੰ ਕਰਨਾ।

ਦਿਤੂ ਤੇ ਫਕੀਰੀਆ ਰਾਗੀ ਧੁਲੇਤੇ ਜ਼ਿਲਾ ਜਲੰਧਰ ਵਾਲਿਆਂ ਦਾ ਜੀਵਨ, ਮੈਂ ਜੈ ਸਿੰਘ ਜੀ ਮਉਲੀ ਧੁਲੇਤੇ ਵਾਲਿਆਂ ਤੋਂ ਪੁਛ ਲਿਖ ਸਤਿਜੁਗ ਤੇ ਬਸੰਤ ਨੰਬਰ ਜੋਗ ਦਿੱਤਾ। ਤੇ ਸਤਿਗੁਰੂ ਜੀ ਤੋਂ ਫਤੂ ਰਾਗੀ ਜੋ ਪਿਛੋਂ ਬਲੋ ਤੋਲੇ ਦੇ ਕੋਟਲੀ ਟਾਮਦਾਸਾ, ਜ਼ਿਲਾ ਸਿਆਲਕੋਟ ਵਿਚ ਹੀ ਜਾ ਵੱਸੇ ਸੀ, ਉਸ ਦੀ ਬਾਬਤ ਬਚਨ ਪੁਛੇ ਤੇ ਸਤਿਗੁਰੂ ਜੀ ਸੁਣਾਏ ਕਿ ਫਤੂ ਜੀ ਕਿਸੇ ਕਾਰਨ ਮੇਰੇ ਨਾਲ ਰਿੰਜ ਹੋ ੪੫ ਚੱਕ ਸਰਗੋਧਾ ੧੯੬੬ ਦੇ ਹੋਲੇ ਤੋਂ ਪਿੰਡ ਹੀ ਆ ਟਿਕੇ। ਗੁਲੂ ਸ਼ਾਹ ਮੇਲੇ ਤੇ ਦੁਕਾਨ ਲਾਈ, ਘਾਟਾ ਹੀ ਪਿਆ। ਸਿੰਘਪੁਰੇ ਗੁਰਦਾਸਪੁਰ ਜ਼ਿਲੇ 'ਚ ਸ਼ਾਦੀ ਨਾਲ ਗਏ। ਉਨ੍ਹਾਂ ਬਕਰੇ ਮਾਰੇ, ਰੁਸ ਟੁਰੇ, ਇਹ ਕਹਿ ਕੇ ਕਿ ਕਿਸੇ ਕੂਕੇ ਦੇ ਘਰੋਂ ਰੁਖੀ ਖਾ ਲਵਾਂਗਾ, ਘਰ ਵਾਲਿਆਂ ਤਰਲੇ ਕਰ ਅਗੋਂ ਐਸੇ ਕੰਮ ਤੋਂ ਕੰਨਾਂ ਨੂੰ ਹੱਥ ਲਾਏ ਤਾਂ ਵਾਪਸ ਗਏ। ਸਾਰੇ ਟੱਬਰ ਨੂੰ ਭਜਨ ਪੁਛਾਇਆ ਹੋਇਆ ਸੀ। ਬੀਮਾਰ ਪਏ ਤਾਂ ਭੀ ਅੰਗਰੇਜ਼ੀ ਦਵਾਈ ਨਾ ਵਰਤੀ। ਮੈਥੋਂ ਬਖਸ਼ਿਸ਼

ਮੰਗਦੇ ਚੜ੍ਹੇ।। ਤਰਨ ਸਿੰਘਾ, ਤੈਨੂੰ ਕੀ ਦੱਸਾਂ, ਹਉਕਾ ਭਰ ਕਿਹੋ ਨੇ, ਇਹ ਸਾਰੀ ਵਾਰਤਾ ਉਹਦੀ ਮੈਂ ਮਰਨ ਬਾਅਦ ਸੁਣੀ ਤਾਂ ਤੁਰਤ ਹੀ ਮੈਂ ਮਨੋਂ ਹੌ ਕਰਤੇ ਅਗੇ ਅਰਦਾਸ ਕੀਤੀ, ਹੇ ਸੱਚੇ ਪਾਤਿਸ਼ਾਹ ਉਸ ਦੀ ਸਾਰੀ ਜ਼ਿੰਦਗੀ ਬੰਦਗੀ ਵਿਚ ਬੀਤੀ ਦਰਗਾਹੇ ਗਿਣਨੀ। ਤੇ ਮੈਨੂੰ ਮਾਫ ਕਰੋ, ਜੋ ਮੈਂ ਉਸ ਨੂੰ ਵੇਲੇ ਨਾਲ ਜਾਣਿਆ ਨਹੀਂ ਤੇ ਆਪੇ ਬਿਨਾ ਸੱਦੇ ਉਹਦੇ ਘਰ ਜਾ ਉਸ ਦੀ ਅੰਸ਼ ਨੂੰ ਜੋ ਸਰਿਆ ਭੇਟਾ ਕੀਤਾ ਤੇ ਅਗੋਂ ਨੇਮ ਬਣਾਇਆ ਐਸੇ ਸੱਚੇ ਸਿਦਕੀਆਂ ਤੋਂ ਡਰ ਕੇ ਰਹਿਣਾ ਹੈ ਤੇ ਕਹਿੰਦਾ ਹਾਂ ਭਰੋਸੇ ਵਾਲੇ ਅੰਤ ਤੋਲ ਵਿਚ ਭਾਰੇ ਹੀ ਉਤਰਦੇ ਹਨ।

ਮੈਂ ਸੰਤ ਮਸਤਾਨ ਸਿੰਘ ਜੀ ਰਾਇ ਸਰ, ਬਾਬਾ ਸਉਣ ਸਿੰਘ ਜੀ ਸੱਦੋਵਾਲ, ਬਾਬਾ ਜੈਮਲ ਸਿੰਘ ਜੀ ਮਾਂਗਾ, ਸਵਾਮੀ ਤਖਤ ਸਿੰਘ ਜੀ ਗੁਜਰਵਾਲ, ਮਾਤਾ ਜੀਊਣ ਕੌਰ ਜੀ, ਪੰਡਿਤ ਬਸੰਤ ਸਿੰਘ ਜੀ ਭਦਾਣਾ, ਸੰਤ ਭਗਤ ਸਿੰਘ ਜੀ ਦਾਤੇ ਵਾਲ, ਸੰਤ ਮੰਗਲ ਸਿੰਘ ਜੀ ਫਤੂਹੀਚੱਕ, ਸੰਤ ਬਹਾਦਰ ਸਿੰਘ ਜੀ ਗੁਰੂ ਜੀ ਦੇ ਚੌਰੀ ਵਾਲਿਆਂ ਆਦਿ ਤੋਂ ਪੁਛੇ ਬਚਨ ਨੋਟ ਕੀਤੇ। ੨੦੨੦ ਤੋਂ ਸੁਥਰੇ ਸਿਲਸਿਲੇ ਵਾਰ ਕਰ ਰਿਹਾ ਹਾਂ। ਏਦੂੰ ਪਹਿਲਾਂ ਸੰਤ ਨਗਰ ਚੜ੍ਹ ਚਲਿਆ ਸਾਂ ਤੇ ਮੰਗ ਮੰਗੀ ਸੀ, ਹੇ ਸੱਚੇ ਪਾਤਸ਼ਾਹ, ਤੇਰਾ ਜੱਸ ਲਿਖਣਾ ਹੈ, ਸਤਿਗੁਰੂ ਜੀ ਆਪ ਦਰਸ਼ਨ ਦੇ ਅਰੋਗ ਕੀਤਾ। ਇਹ ਵਾਰਤਾ ਸਮੇਂ ਸਿਰ ਆਵੇਗੀ। ਹੁਣ ਤੱਕ ਮੈਂ ੯ ਪੁਸਤਕਾਂ ਲਿਖ, ਛਪਵਾ ਚੁਕਾ ਹਾਂ। ਚਾਰ ਖਰੜੇ ਕੀਤੇ ਪਏ ਹਨ, ਪਰ ਮੇਰੀ ਮੰਗ ਇਕ ਇਹ ਗੁਰੂ ਜੱਸ ਜੀਵਨ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਤੋਂ ਬਿਨਾ ਹੋਰ ਖਾਸ ਮੰਗ ਹੁਣ ਹੈ ਨਹੀਂ। ਉਂਜ ਤੇ ਮਨ ਕੱਖ ਪ੍ਰਾਲ ਨਾਲ ਭੀ, ਬੱਝਾ ਹੁੰਦਾ ਹੈ, ਪਰ ਮੈਂ ਤੇਰਾ ਵਾਂ ਇਹ ਪੁਸਤਕ,ਮੈਂ ਤੇਰਾ ਵਾਂ ਬਨਣ ਹਿਤ ਦਿਨ ਪ੍ਰਤਿ ਅਤਿ ਉਦਮ ਨਾਲ ਸੁਧ ਕਰ ਛਪਵਾਉਣ ਲਈ ਲਿਖ ਰਿਹਾ ਹਾਂ। ਆਸ ਹੈ ਸਤਿਗੁਰੂ ਜੀ ਮੇਰੀਆਂ ਆਸਾਂ ਪੂਰੀਆਂ ਕਰਨਗੇ। ੧੦ ਵੈਸਾਖ ੨੦੨੩ ਬਿਕ੍ਰਮੀ ਤਰਨ ਸਿੰਘ ਸ੍ਰੀ ਰਾਮਪੁਰ।

ਸਤਿਗੁਰੂ ਜੀ ਬਚਨ ਕੀਤਾ, ਮੰਤ੍ਰ ਸੰਸਕ੍ਰਿਤ ਸ਼ਬਦ ਹੈ। ਮਝੀ ਧਾਤੂ ਤੋਂ "ਗੁਪਤ ਭਾਸ਼ਨ ਸਾਮੰਤ੍ਰ" ਜਿਵੇਂ ਗੁਰਵਾਕ ਹੈ, "ਗੁਪਤਾ ਨਾਮ ਵਰਤੇ ਵਿਚ ਕਲਜੁਗ, ਤੇ ਉਚੀ ਨਹੀਂ ਕਹਿਣਾ, ਮਨਿ ਮਹਿ ਰਹਿਣਾ।" ਆਦਿ ਦਾ ਭੀ ਇਹੋ ਭਾਵ ਹੈ। ਕਿਹਾ ਸਤਿਨਾਮ ਚਾਰ ਅੱਖਰੇ ਭਜਨ ਦਾ ਹੀ ਮਤਲਬ ਹੈ। ਗੁਰੂ ਜੀ ਤੀਵੀਂ ਤਰ੍ਹਾਂ ਪਤੀ ਦਾਂ ਉਚੀ ਨਾਮ ਨਾ ਲੈਣ ਦਾ ਭਾਵ ਦਸਦੇ ਹਨ। ਜਿਵੇਂ ਤੀਵੀਂ ਉਪ-ਨਾਮ ਪਤੀ ਦਾ ਲੈ ਲੈਂਦੀ ਹੈ, ਅਸਲ ਉਚੀ ਨਹੀਂ ਲੈਂਦੀ। ਸਤੋਗੁਣੀ ਦੈਵੀ ਗੁਣ ਦਸਦਿਆਂ ਕਿਹਾ, ਧੀਰਜੀ ਤੇ ਮਿਠੇ ਤੇ ਸੱਚੇ ਸੰਜਮੀ, ਸੰਤੋਖੀ ਹੋਣਾ ਤੇ ਮਨ ਨੂੰ ਵਸ ਵਿਚ ਰੱਖਣਾ ਹੈ। ਨਿਰਣਾ ਕੀਤੋ ਨੇ ਹਾਲ ਫਕੀਰਾਂ ਦਾ ਹੈ, ਮੁਰੀਦਾਂ ਦਾ ਨਹੀਂ। ਕਪੜੇ ਫਾੜੇ ਤੁਰਕ ਪਠਾਣੀ ਅਮਲ ਗਵਾਇਆ ਪੜ੍ਹਨਾ ਚਾਹੀਦਾ ਏ। ਤੇ ਕਬੀਰ ਜੀ ਦੇ ਸ਼ਬਦ 'ਕਾਲ ਬੂਤ ਕੀ ਹਸਤਨੀ' ਵਿਚ 'ਮਾਨਸ ਦੇਹ ਕਿਹ ਕਾਜ' ਪੜ੍ਹਨ ਦਾ ਹੁਕਮ ਹੈ।* ਇਹ ਅੱਖਰ ਸਤਿਗੁਰੂ ਰਾਮ ਸਿੰਘ ਜੀ ਇਕ ਲਿਖਤੀ ਗ੍ਰੰਥ ਸਾਹਿਬ ਤੇ ਹੱਥੀਂ ਲਿਖੇ ਹਨ ਸੋ ਸਾਡੇ ਪਾਸ ਹੈ।

"ਜਿਨਿ ਤੁਮ ਭੇਜੇ ਤਿਨਹਿ ਬੁਲਾਏ"

---

*ਮੈਂ ਮੰਡੀ ਆਪ ਇਹ ਅੱਖਰ ਸਤਿਗੁਰੂ ਰਾਮ ਸਿੰਘ ਜੀ ਦੇ ਲਿਖੇ ਵੇਖੇ ਹਨ ਜੋ ਸੂਰਤ ਸਿੰਘ ਨੇ ਰਾਲ ਉਪਰ ਫੇਰਕੇ ਮਿਟਾਏ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਫੇਰ ਪੀਤ ਪੁਸ਼ਾਕ ਉਤਾਰ ਸੁਥਰੇ ਕੀਤੇ ਹਨ।

ਸਬਦ ਪੜ੍ਹਨਾ, ਆਸਾ ਦੀ ਵਾਰ ਦੇ ਅੰਤਲੇ ਛਕੇ ਨਾਲ ਹੁਕਮ ਹੈ। ਸਤਿਗੁਰੂ ਰਾਮ ਸਿੰਘ ਜੀ ਵਲੋਂ ਤੇ ਜੋ ਬੋਲੇ ਸੋ ਨਿਹਾਲ ਤੋਂ ਜੈਕਾਰਾ ਬੋਲਣਾ ਚਾਹੀਦਾ ਹੈ। ਜੋ ਛਡਣਾ ਨਹੀਂ ਧਰਮ ਮੇਰੀ ਅਰਜ਼ ਕਰਨ ਤੇ ਕਿਹੋ ਨੇ।

ਆਦਿ ਦਸਮ ਗ੍ਰੰਥ ਦਾ ਪਾਠ ਸੁਣਨ ਤੇ ਸਬਦ ਵਿਚਾਰ ਸਮੇਂ ਟੀਕੇ ਭੀ ਪਾਸ ਰਖਦੇ। ਪਰ ਸਹੀ ਅਰਥ ਸਮਝ ਵਿਚ ਪੂਰਾ ਉਤਰਦਾ ਹੀ ਮੰਨਦੇ ਤੇ ਕਹਿੰਦੇ, ਜੋ ਠੀਕ ਨਾ ਹੁੰਦਾ, ਇਨ੍ਹਾਂ ਸਹੁਰੀਦਿਆਂ ਨੂੰ ਕੀ ਸਮਝ ਏ, 'ਪੜ੍ਹਿਐ ਨਾਹੀ ਭੇਦੁ ਬੁਝਿਐ ਪਾਵਣਾ॥' ਅਰਥਾਤ ਕੁਝ ਅੰਦਰੋਂ ਭੀ ਅਨੁਭਵ ਸੁਝੇ ਤੇ ਕਿਹਾ, ਕਾਨ੍ਹ ਸਿੰਘ ਜੀ ਨਾਭਾ ਨੇ ਵਡੀ ਵਿਦਵਤਾ ਦਿਖਾਈ ਹੈ, ਮਹਾਨਕੋਸ਼ ਲਿਖ। ਪਰ ਗੁਰੂ ਸਾਹਿਬ ਦੀਆਂ ਰੁਤਾਂ ਲਿਖੀਆਂ ਵਿਚਲੀ ਤੁਕ ਉਲਟੀ ਹੈ। "ਰੁਤ ਸਿਸਿਅਰ ਸੀਤਲ ਰਹਿਤ ਪ੍ਰਗਟੇ", ਹਿਮ ਕਰ ਰੁਤਿ ਮਨਿ ਭਾਵਤੀ ਮਾਘ ਫਗਣ। ਨੂੰ ਖਟ ਰੁਤ ਦੇ ਟੀਕੇ ਤਲੇ ਹਿਮ ਕਰ ਰੁਤਿ ਸੀਤਲ ਹਰਿ ਪ੍ਰਭ ਪ੍ਰਗਟੇ ਤੇ ਰੁਤ ਸਿਸੀਅਰ ਮਨ ਭਾਵਤੀ, ਮਾਘ ਫਗਣ ਲਿਖ ਦਿੱਤੇ ਹਨ। ਵੇਖ ਸਕਦਾ ਹੈ ਜੋ ਚਾਹੇ। ਨਾਭਾ ਜੀ ਨੂੰ ਕੀ ਹੱਕ ਏ, ਗੁਰੂ ਜੀ ਦੀ ਰੁਤ ਲਿਖੀ ਬਦਲੇ। ਪਰ ਪੁਛੇ ਕਉਣ ਅੰਗਰੇਜ਼ਾਂ ਦੀ ਦਿੱਤੀ ਬੁਧ ਨੇ ਗੁਰਮਤ ਗਵਾ ਜੂ ਛਡੀ। ਹਰ ਭੰਡੀ ਸਾਡੇ ਮਗਰ ਲਾਂਦੇ ਹਨ ਤੇ ਪਾਪ ਐਸਾ ਆਪ ਕਮਾਂਦੇ ਹਨ ਸਿੰਘ ਸਭੀਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕਥਾ ਵਿਚ ਕੀਤੇ ਅੰਮ੍ਰਿਤ ਬਚਨ ਤੇ ਨਿਰਣੈ ਕੀਤਿਆਂ ਦੇ ਮੈਂ ਸਾਰ ਆਪਣੀ ਬੁਧੀ ਅਨੁਸਾਰ ਵਿਸਥਾਰ ਤੇ ਸੰਕੋਚ ਕਰ ਲਿਖਦਾ ਹਾਂ। ਪਾਠਕ ਜਿਵੇਂ ਅਜ ਕਲ ਨਾਮ-ਸਿਮਰਨ ਦੇ ਘੰਟੇ ਸਮੇਂ ਸੰਗਤ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਹਜ਼ੂਰ ਰੀਕਾਰਡ ਭਾਸ਼ਨ ਸੁਣਦੇ ਹਨ। ਜੇ ਤਿਵੇਂ ਸੁਰਤ ਦੇ ਇਹ ਬਚਨ ਪੜ੍ਹਨ ਸੁਣਨਗੇ, ਤਦ ਤਾਂ ਸਭ ਸਮਝ ਪਲੇ ਪੈ ਹੀ ਰਹੇਗੀ। ਤੇ ਜੇ ਤਰਨ ਸਿੰਘ ਦੇ ਦੋਖਾਂ ਵਲ ਵੇਖਿਆ ਤਾਂ ਵਕਤ ਹੀ ਵੰਞਾਣਾ ਹੋਵੇਗਾ।

ਤਰਨ ਸਿੰਘ

## ਸਮਰੱਥ ਸਤਿਗੁਰੂ

ਸਤਿਗੁਰੂ ਜੀ ਸਮਰੱਥ ਸਤਿਗੁਰੂ ਅਵਤਾਰ ਦੀ ਸਿਫਤ ਕਰਦਿਆਂ ਬਚਨ ਕੀਤਾ, ਸੰਤ ਗੁਰਦਿਤ ਸਿੰਘ ਜੀ ਚੇਲੇਕਿਆਂ ਵਾਲੇ ਅਖੀਂ ਡਿੱਠੀ ਸਾਖੀ ਸੁਣਾਈ ਸੀ। ਸਤਿਗੁਰੂ ਰਾਮ ਸਿੰਘ ਜੀ ਲੋਹੀਆਂ, ਜ਼ਿਲਾ ਅੰਮ੍ਰਿਤਸਰ ਆਉਣਾ ਸੀ, ਓਥੋਂ ਦੇ ਗੰਡੂ ਬ੍ਰਾਹਮਣ ਧਾਰੀ, ਮੈਂ ਪਰਖ ਕੇ ਮੰਨਾਂਗਾ। ਜੋ ਸਿਫਤਾਂ ਅਵਤਾਰ ਦੀਆਂ ਸ਼ਾਸਤਰਾਂ ਵਿਚ ਹਨ, ਸਰੀਰ ਵਿਚੋਂ ਸੁਗੰਧੀ ਆਵੇ ਪਰਛਾਵਾਂ ਨਾ ਹੋਵੇ, ਤੇ ਤਨ ਗੰਢਾਂ ਬਿਨ ਹੋਵੇ, ਜੇ ਨੇਤ੍ਰ ਨਾ ਝੁਮਕਦੇ ਹੋਏ, ਚਰਨੀਂ ਲਗਾਂਗਾ। ਸਤਿਗੁਰੂ ਜੀ ਲੋਹੀਂ ਆਏ। ਉਹ ਅਗੋਂ ਹੋ ਸੰਗਤ ਦੀ ਭੀੜ ਵਿਚੋਂ ਪਰਖ ਹਿਤ ਪਰਛਾਵਾਂ ਵੇਖਣ ਨੇੜੇ ਹੋਇਆ। ਸਤਿਗੁਰੂ ਜੀ ਦਾ ਕੀ ਹੋਣਾ ਸੀ, ਚੀਨੀ ਦਾ ਭੀ ਪਰਛਾਵਾਂ ਜਦ ਉਸ ਨੂੰ ਨਾ ਜਾਪਿਆ, ਪਰਤੀਤ ਬੰਨ੍ਹ ਚਰਨੀਂ ਹੱਥ ਲਾਉਣ ਲਈ ਨੇੜੇ ਹੋਇਆ। ਸਤਿਗੁਰੂ ਜੀ ਕਿਹਾ, ਪੰਡਿਤ ਜੀ ਪਰ੍ਹੇ ਰਵ੍ਹੋ। ਆਪ ਪਾਸੋਂ ਹੁਕੀ ਦੀ ਮੁਸ਼ਕ ਆਉਂਦੀ ਹੈ ਤੇ ਹੱਥ ਤਮਾਕੂ ਵਾਲੇ ਹਨ। ਗੰਡੂ ਦੇ ਸਗੋਂ ਖਾਨੇ ਢੁਕੀ ਮਸਤ ਹੋ ਲੇਟਣ ਲਗ ਪਿਆ ਤੇ ਕਵ੍ਹੇ ਕੀ ਹੋਇਆ ਜੇ ਚਰਨੀਂ ਹੱਥ ਨਹੀਂ ਨੇ ਲਾਣ ਦਿੱਤਾ,

ਪੂਰਨ ਅਵਤਾਰ ਦਾ ਦਰਸ਼ਨ ਹੋਣ ਕਰ ਮੇਰਾ ਜਨਮ ਮਰਨ ਦਾ ਗੇੜ ਤਾਂ ਕੱਟਿਆ ਹੀ ਗਿਆ ਹੈ। ਸਤਿਗੁਰੂ ਰਾਮ ਸਿੰਘ ਜੀ ਸਿੱਖਾਂ ਤੋਂ ਸੰਭਲਵਾ ਸਿਖਿਆ ਦਿੱਤੀ। ਪੰਡਿਤ ਜੀ ਆਪ ਨੂੰ ਸਦਾ ਸੁਥਰਿਆਂ ਹੋ ਰਹਿਣਾ ਚਾਹੀਦਾ ਹੈ ਤੇ ਭਜਨ ਦਿਵਾ ਦਿੱਤਾ। ਗੇਡੂ ਦੀ, ਸ਼ਰਧਾ ਵਿਚ ਭਜਨ ਕਰ-ਦਿਆਂ ਨਿਭੀ। ਸੰਤ ਸਮਰੱਥ ਦਾ ਰੂਪ ਹੀ ਹੁੰਦੇ ਹਨ ਤੇ ਸਾਖੀ ਸੁਣਾਈ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੀ ਕਪੂਰ, ਸਿੰਘ ਡਾਕਟਰ ਗੁਜਰਾਂ ਵਾਲੇ ਦੇ ਫੋਟੋ ਲੈਣੀ ਚਾਹੀ। ਮੰਜੀ ਤੇ ਬਿਛਾਂ ਦੀ ਆਵੇ ਤੇ ਸੰਤਾਂ ਦੀ ਵਿਚ ਨਾ ਆਵੇ। ਅੰਤ ਅਰਜ਼ ਕੀਤੋਓ ਸੂ, ਮੇਰੀ ਭੁਲ ਹੈ। ਜੋ ਮੈਂ ਸੰਤ ਜੀ ਤੋਂ ਆਪ ਭੈ ਕਰਕੇ ਚੋਰੀ ਕਰਦਾ ਸਾਂ ਕਿ ਸੰਤ ਜੀ ਵਖੌਤ ਮਨੌਤ ਦੇ ਬਚਨ ਨਹੀਂ ਮੰਨਦੇ। ਆਪ ਕ੍ਰਿਪਾ ਕਰੋ ਤੇ ਮੇਰੀ ਰੀਝ ਪੂਰੀ ਕਰੋ। ਫੋਟੋ ਲਵੋ। ਸੰਤ ਜੀ ਕਿਹਾ ਚੰਗਾ, ਤਾਂ ਫੋਟੋ ਆਈ। ਇਹ ਕਪੂਰ ਸਿੰਘ ਜੀ ਹੁਣ ਡੇਹਰਾਦੂਨ ਰਹਿੰਦੇ ਹਨ। ਬਚਨ ਕੀਤਾ ਲਾਲ ਘੱਟ ਕੀਮਤ ਪੈਣ ਤੇ ਜਿਵੇਂ ਟੁਟ ਜਾਂਦਾ ਹੈ ਤਿਵੇਂ ਸ਼ਿਬਲੀ ਦੀ ਭੁਲ ਤੋਂ ਮਨਸੂਰ ਦੁਖੀ ਹੋ ਉਸ ਦੇ ਫੁਲ ਮਾਰਨ ਤੇ ਰੁੰਨਾ ਸੀ, ਮੈਨੂੰ ਭੀ ਜਦੋਂ ਕੋਈ ਸਿੱਖ ਹੋ ਕੇ ਖਚਰੀ ਗੱਲ ਕਰਦਾ ਏ ਅਫਸੋਸ ਆਉਂਦਾ ਏ। ਕਰਾੜਾਂ ਦਾ ਅਰਥ ਕੁਰਾਹ ਕੀਤਾ ਸੋਝੀ ਤੇ ਬਚਨ ਕੀਤਾ, ਜੱਟ ਨੂੰ ਜਦ ਪਤਾ ਲਗਾ ਕਿ ਮੈਂ ਤੇ ਲਾਲ ਹੀ ਇਕ ਇਕ ਕਰਕੇ ਆਪ ਹੀ ਸੁਟ ਦਿੱਤੇ ਹਨ ਤਾਂ ਰੋਇਆ। ਜਿਵੇਂ ਕਬੀਰ ਕਿਹਾ :—

'ਹਮਹੁ ਜਉ ਬੂਝਾ ਬੂਝਨਾ ਪੂਰੀ ਪਰੀ ਬਲਾਏ।'

ਬਿਨ ਬੂਝੇ ਹੀ ਬੇਫਿਕਰ ਸੌਂਦਾ ਏ। ਸਵਾਸਾਂ ਦੀ ਬਾਬਤ ਦੱਸਿਆ, ਸਕੇਸ ਇਸ਼ਨਾਨ ਕਰ ਸਾਂਤ ਸੁਭਾ ਕਰ ਬੈਠਿਆਂ ਥੋੜੇ ਖਰਚ ਹੁੰਦੇ ਹਨ। ਏਸੋ ਲਈ ਮਹਾਂਪੁਰਖ ਕਹਿੰਦੇ ਹਨ—

"ਬੈਸਤ ਬਾਰਾਂ ਚਲਤ ਅਠਾਰਾਂ ਸੋਵਤ ਜਾਇ ਬਤੀਸ,
ਮੈਥਨ ਕਰਦਿਆਂ ਚੌਸਠ ਜਾਵੇ ਤਾਂਤੇ ਭਜੋ ਜਗਦੀਸ।"

ਨਾਮਧਾਰੀ ਨੂੰ ਅੰਗਰੇਜ਼ ਨਾਲ ਨਾ-ਮਿਲਵਰਤਣ ਦਾ ਹੁਕਮ ਹੈ। ਅੰਗਰੇਜ਼ੀ ਸਾਬਣ, ਦਵਾਈ, ਸਾਬੂ ਦਾਣਾ, ਚਾਹ, ਨੀਲ ਨਹੀਂ ਵਰਤਣੇ ਚਾਹੀਦੇ। ਸਾਡੀ ਉਚਰ ਅੰਗਰੇਜ਼ ਨਾਲ ਨਾ-ਮਿਲਵਰਤਣ ਰਹੇਗੀ ਜਿਚਰ ਸਤਿਗੁਰੂ ਜੀ ਦਰਸ਼ਨ ਨਹੀਂ ਦਿੰਦੇ ਤੇ ਉਨ੍ਹਾਂ ਤੋਂ ਗੋਰੇ ਬਖਸ਼ਾ ਨਹੀਂ ਲੈਂਦੇ। ਜਿਵੇਂ ਗੁਰੂ ਹਰੀ ਸਿੰਘ ਜੀ ਸਮਾਈ ਰੱਖ ਕੰਮ ਉਹੋ ਅੰਗਰੇਜ਼ਾਂ ਦੇ ਨਾਲ ਨਾ-ਮਿਲਵਰਤਣ ਦਾ ਕਰਦੇ ਰਹੇ ਹਨ, ਤਿਵੇਂ ਮੈਂ ਭੀ ਅੰਗਰੇਜ਼ ਨਾਲ ਮਿਲ ਨਹੀਂ ਵਰਤਦਾ। ਤੇ ਅੜਿਕੇ ਭੀ ਕਿਸੇ ਦੇ ਨਹੀਂ ਆਉਂਦਾ। ਸੰਗਤ ਨੂੰ ਸੁਖ ਦੇਣਾ ਤੇ ਰਾਮ ਵੰਨੀ ਲਾਉਣਾ ਹੈ।

ਇਨ੍ਹੀਂ ਦਿਨੀਂ ਜੋ ਭਾਰਤ ਵਿਚ ਹੋਇਆ, ਮੋਟਾ ਮੋਟਾ ਦੇਸ਼-ਭਗਤਾਂ ਤੇ ਕਾਂਗਰਸੀ ਲੀਡਰਾਂ ਦੇ ਫੜੇ ਜਾਣ ਬਾਅਦ ੨੫੯ ਸਟੇਸ਼ਨ ਤਬ੍ਹਾ, ੪੦ ਗਡੀਆਂ ਪਟੜੀ ਤੋਂ ਡੇਗੀਆਂ। ੫੫੦ ਡਾਕਖਾਨੇ ਫੂਕੇ, ੩੫੦੦ ਤਾਰਾਂ ਕੱਟਣ ਦੇ ਕਾਰੇ ਹੋਏ। ੧ ਲੱਖ ਨਕਦੀ ਤੇ ਟਿਕਟਾਂ ਡਾਕਖਾਨਿਆਂ ਵਿਚੋਂ ਗਏ। ਸਰਕਾਰੀ ਇਮਾਰਤਾਂ ਤੇ ਠਾਣਿਆਂ ਤੇ ਹਮਲੇ ਹੋਏ। ਲੋਕਾਂ ਵਲੋਂ ਸਾੜ ਫੂਕ ਕੀਤਾ ਗਿਆ। ਰੇਲ ਤੇ ਤਾਰ ਮਹਿਕਮੇ ਨੂੰ ੧ ਕਰੋੜ ਦਾ ਨੁਕਸਾਨ ਪੁਜਾ। ਸਿਰਫ ਨਾਗਪੁਰ ਵਿਚ ੧ ਲੱਖ ੨੫ ਹਜ਼ਾਰ ਦਾ ਹਾਣ ਹੋਇਆ। ੨੦ ਥਾਣੇ, ੧੦੪ ਸਰਕਾਰੀ ਇਮਾਰਤਾਂ ਸੜੀਆਂ, ਲੋਕ ਭੀ ਬਹੁਤ ਮੋਏ, ਪੁਲਸੀ ਤੇ ਸਰਕਾਰੀ ਸਿਪਾਹੀ ਮੋਏ ਤੇ ਫੱਟੜ ਹੋਏ। ਗੋਲੀਆਂ ਨਾਲ ੩੭੦ ਲੋਕ ਮਰੇ,

੧੦੯੦ ਫਟੜ ਹੋਏ ਤੇ ਪੁਲਸੀਏ ੩੨੫ ਮੋਏ। ਫੌਜ ਮਾਰੇ ੩੩੧, ਤੇ ਅੰਗਰੇਜ਼ ਮਰੇ ਫਟੜ ਹੋਏ ੧੫੯, ਸੀ-ਪੀ ਵਿਚੋਂ ਇਕ ਖਜ਼ਾਨੇ ਚੋਂ ਸਾਢੇ ਤਿੰਨ ਕਰੋੜ ਲੁਟਿਆ ਗਿਆ। ਸਿਰਫ ਲੱਖ ਕੁ ਲੱਭਾ। ਇਹ ਅਖਬਰਾਂ ਵਿਚ ਲਿਖਿਆ ਗਿਆ। ਕੁਝ ਹਿਸਿਆਂ ਵਿਚ ਅਜੇ ਗੜਬੜੀ ਹੈ। ਕੁਝ ਚਿਰ ਬਾਅਦ ਫੇਰ ਦਸਿਆ। ਰੂਸ ਦਾ ਸਟਾਲਨ ਗ੍ਰਾਡ ਖਤਰੇ ਵਿਚ ਹੈ। ਦਿਲੀ ਵਿਚ ੧੧ ਖੋਤਿਆਂ ਦਾ ਜਲੂਸ ਕੱਢਣ ਦੇ ਦੋਸ਼ ਵਿਚ ਦੋ ਬੰਦਿਆਂ ਨੂੰ ਛੇ ਛੇ ਮਹੀਨੇ ਕੈਦ ਹੋਈ। ਲਾਹੌਰ ਸਿੱਖ, ਹਿੰਦੂ, ਮੁਸਲਮਾਨਾਂ ਦੀ ਇਕੱਠੀ ਪਾਰਟੀ ਹੋਈ ਤੇ ੧ ਲੱਖ ਦੇ ਕਰੀਬ ਨੇ ਰਲ ਕੇ ਨਿਮਾਜ਼ ਪੜ੍ਹੀ। ਇਸ ਗੜਬੜੀ ਦੇ ਦੌਰ ਵਿਚ ੮੪੯ ਲੋਕ ਮਰੇ ਤੇ ੨੦੨੪ ਫਟੜ ਹੋਏ। ਸਰਕਾਰੀ ਆਦਮੀ ੯੦ ਮਰੇ ੬੪੬ ਫਟੜ ਹੋਏ। ਬਾਅਦ ੫੦ ਕਾਂਗਰਸੀ ਛੱਡੇ ਭੀ ਗਏ। ਤਰਫਾਂ ਤੇ ਥਾਵਾਂ ਦਾ ਭੇਦ ਹੈ ਏਧਰ ਓਧਰ ਦਾ।

ਸਤਿਗੁਰੂ ਜੀ ੧੯ ਅਸੂ ਕਰਤਾਰਪੁਰ ਗੁਰੂ ਨਾਨਕ ਸਰਾਧ ਦੇ ਮੇਲੇ ਤੇ ਦਰਸ਼ਨ ਦਿੱਤੇ, ਸਿਆਲਕੋਟ, ਗੁਰਦਾਸਪੁਰ, ਅੰਮ੍ਰਿਤਸਰ, ਲਾਹੌਰ ਜ਼ਿਲੇ ਦੀ ਬਹੁਤ ਸੰਗਤ ਜੁੜੀ। ਕਿਸੇ ਕੋਈ ਦੁਖ ਦਸਿਆ ਕਿਸੇ ਕੋਈ। ਸਤਿਗੁਰੂ ਜੀ ਭਜਨ ਬਾਣੀ ਤੇ ਪਤਰੇ ਦਾ ਪਾਠ ਜੋ ਮਿਲਿਆ ਹੈ, ਤੇ ਅਠੀਂ ਦਿਨੀਂ ਇਕੱਠਾ ਲੰਗਰ ਕਰ ਛਕਣ ਦਾ ਹੁਕਮ ਹੀ ਦਿੱਤਾ ਤੇ ਕਿਹਾ, ਤੁਸੀਂ ਸਭ ਦਾ ਬੋਲ ਕਬੋਲ ਸਹਿ ਕੇ ਅਡੋਲ ਗੁਰੂ ਕੇ ਹੁਕਮ ਦੀ ਕਾਰ ਕਰੋ, ਨਾਮ ਜਪੋ। 'ਸਰਬ ਰੋਗ ਕਾ ਅਉਖਧ ਨਾਮ' ਹੀ ਜਿਨ੍ਹਾਂ ਸਾਡੇ ਸਤਿਗੁਰਾਂ ਲਿਖਿਆ ਹੈ, ਉਹ ਤੁਹਾਡੀ ਰਖਿਆ ਦੇ ਜ਼ਾਮਨ ਹਨ। ਸਤਿਗੁਰੂ ਰਾਮ ਸਿੰਘ ਜੀ ਦਾ ਬਚਨ ਹੈ, ਭਜਨ ਬਾਣੀ ਕਰਨ ਵਾਲਿਆਂ ਦੇ ਸਿਰੋਂ ਸੈ ਉਪ੍ਰਾਧਾਂ ਟਲ ਜਾਂਦੀਆਂ ਹਨ। ਇਕ ਸਿੱਖ ਓਮੀ, ਇਹ ਭਜਨ ਬਾਣੀ ਕਰਨ ਦਾ ਉਪਦੇਸ਼ ਸੁਣ ਅਰਜ਼ ਕੀਤੀ, ਅਗੇ ਤੇ ਕੂਕਿਆਂ ਬਹੁਤ ਕੰਮ ਕੀਤਾ ਸੀ, ਇਸ ਅੰਗਰੇਜ਼ ਦੇ ਕੱਢਣ ਦਾ, ਫਾਹੇ ਆਏ, ਤੋਪਾਂ ਅਗੇ ਉਡੇ, ਕੈਦਾਂ ਤੇ ਕਾਲੇ ਪਾਣੀਆਂ ਤੇ ਜਰਵਾਣਿਆਂ ਦੇ ਕਸ਼ਟ ਝਲੇ ਸੀ। ਤੇ ਕਾਂਗਰਸ ਨਾਲ ਰਲ ਕੰਮ ਕਰਦੇ ਕੈਦ ਭੀ ਕਈ ਕੂਕੇ ਹੋਏ ਪਰ ਹੁਣ ਕੋਈ ਮਰਿਆ ਨਹੀਂ ਤੇ ਕੈਦ ਨਹੀਂ ਕੋਈ ਹੁੰਦਾ। ਤਾਂ ਉਸ ਨੂੰ ਉਤਰ ਦਿਤੋ ਨੇ, ਤੂੰ ਸਭ ਕੁਝ ਆਪੇ ਆਖ ਦਿੱਤਾ ਏ ਪਰ ਸਜਰੀ ਮੌਤ ਜੇ ਪੁਛੇਂ ਤਾਂ ਰਾਘੋ ਸਿੰਘ* ਜਿਸ ਨੂੰ ੧੯੧੬ ਈਸਵੀ ਜੂਨ ਨੂੰ ਲਾਹੌਰ ਜੇਲ੍ਹ ਵਿਚ ਫਾਂਸੀ ਦੀ ਸਜ਼ਾ ਹੋਈ, ਅੰਗਰੇਜ਼ ਦੇ ਖਿਲਾਫ ਕੰਮ ਕਰਨ ਤੇ, ਉਹ ਕੂਕਾ ਸਿੱਖ ਸੀ, ਤੇ ਖਾਨਪੁਰ ਦਾ ਦੀਵਾਨ ਸਿੰਘ ਸਾਲਸ ਸਿਆਲਕੋਟ ਦੇ ਜ਼ਿਲੇ ਵਿਚੋਂ ਹੀ ਹੁਣੇ ਕੈਦ ਕਟ ਕੇ ਆਇਆ ਹੈ, ਤੇ ਸੰਤ ਮੰਗਲ ਸਿੰਘ ਜੀ ਕਦੇ ਭੀ ਗੋਰੇ ਤੋਂ ਵਲਾ ਨਹੀਂ ਬੋਲਦੇ। ਸਤਿਗੁਰੂ ਜੀ ਦੇ ਕਰਤਾਰਪੁਰ ਜਾਣ ਕਰ ਸੰਤ ਤੇਜਾ ਸਿੰਘ ਨਿਰਮਲੇ ਭੈਣੀ ਸਾਹਿਬ ਆਏ ਹੋਏ ਅੰਮ੍ਰਿਤਸਰ ਵਾਲਿਆਂ ਕਥਾ ਦੇ ਆਰੰਭ ਸਮੇਂ ਕਿਹਾ, ਸਾਧ ਸੰਗਤ ਜੀ ਅੱਜ ਰੁਖਾ-ਮਿੱਸਾ ਹੀ ਛਕ ਖੁਸ਼ੀ ਰਹਿਣਾ ਕਿਉਂਕਿ 'ਮੀਠੇ ਬੋਲ ਬਲ ਗਿਉ ਕੋਊ' ਤਿਸ ਕੇ ਕਾਰਨ ਪਕੜਿਓ ਮੋਹੂ। ਮੈਂ ਅੱਜ ਇਹ ਸੇਵਾ ਕਰਦਾ ਹਾਂ।

ਸਤਿਗੁਰੂ ਜੀ ਨੇ ੨੦ ਅਸੂ ਕਥਾ ਵਿਚ ਕਿਹਾ, ਸਉ ਗਊ ਮਾਰੇ ਦਾ ਪਾਪ ਇਕ ਸਾਧ

---

*ਇਹ ਜਗਰਾਵਾਂ ਤਸੀਲ ਦੇ, ਹਾਂਸ ਨਗਰ ਦੇ ਜੀਤ ਸਿੰਘ ਦੇ ਪੁਤਰ ਸਨ ਕਨੇਡਾ ਗਏ, ਕਾਮਾਗਾਟਾ ਮਾਰੂ ਜਹਾਜ਼ ਵਿਚ ਵਾਪਸ ਆਏ, ਦੇਸ਼-ਭਗਤਾਂ ਵਿਚ ਕੰਮ ਕਰਦੇ, ਸਾਜ਼ਸ਼ ਦੇ ਮੁਕਦਮੇ 'ਚ ਸਜ਼ਾ ਹੋਈ।

ਮਾਰੇ ਦਾ, ਤੇ ੧੦੦ ਸਾਧ ਮਾਰੇ ਦਾ ਇਕ ਗਰਭ ਗਿਰਾਏ ਦਾ ਪਾਪ ਹੁੰਦਾ ਹੈ। ਤੀਰਥਾਂ ਤੇ ਪੁੰਨ ਕੀਤਾ, ਸੌ ਗੁਣਾ ਫਲਦਾ ਹੈ ਤੇ ਪਾਪ ਹਜ਼ਾਰ ਗੁਣਾਂ, ਇਸ ਲਈ ਸਾਧ ਸੰਗਤ ਵਿਚ ਜਾ ਝੂਠ ਜਾਂ ਖੋਟੀ ਨਿਗਾਹ ਮੱਤ ਕਰੇ। ਧਰਮ ਦਾ ਸਾਕ ਹੱਡ ਚੰਮ ਦੇ ਸਾਕ ਨਾਲੋਂ ਵਡਾ ਹੈ। ਲੋਕ-ਦਿਖਾਵੇ ਦਾ ਧਰਮ ਕਰਮ ਨਿਹਫਲ ਜਾਂਦਾ ਏ, ਰੱਬ ਦਾ ਧਰਮ ਤਾਂ ਗੁਪਤ ਤੇ ਅੰਦਰਲੇ ਰਸ ਨਾਲ ਭਿਜਾ ਹੁੰਦਾ ਹੈ, ਕਿਉਂਕਿ ਉਹ ਭੀ ਗੁਪਤਾ ਜਾਨਣ ਵਾਲਾ ਅੰਤਰਜਾਮੀ ਤੇ ਰਿਦੇ ਵਿਚ ਵਸਦਾ ਏ ਤੇ ਲੋਕ ਪਰਚਾਵੇ ਤੋਂ ਪਰੇ ਹੈ। ਜਿਵੇਂ ਖੰਡ ਦਾ ਸਤ ਥੋੜਾ ਹੁੰਦਾ ਹੈ, ਤੇ ਰਸਨਾ ਤੇ ਰਖਿਆਂ ਕੌੜਾ ਲਗਦਾ ਏ, ਤਿਵੇਂ ਰਾਮ ਦੀ ਪ੍ਰੀਤ ਥੋੜੀ ਤੇ ਰੁਖੀ ਜਿਹੀ ਜੀਆਂ ਨੂੰ ਲਗਦੀ ਏ, ਦਸਮ ਜੀ ਦੇ ਆਸ਼ਕ ਰੋਡੇ ਮੋਡੇ ਦੀ ਸਾਖੀ ਸੁਣਾਈ, ਉਹ ਪਹਿਰੂ ਤੋਂ ਜੋਰੀ ਲੰਘੇ, ਪਹਿਰੂ ਤਲਵਾਰ ਮਾਰੀ ਗੁਰੂ ਜੀ ਮਸਤ ਨੂੰ ਗੋਦ 'ਚ ਲੈ ਕਿਹਾ, ਦਸ ਤੂੰ ਕੀ ਚਾਹਨਾ ਏਂ ਤੇ ਕੀ ਸਜ਼ਾ ਉਸ ਨੂੰ ਦਿਆਂ। ਮਸਤ ਚਰਨਾਂ ਤੇ ਸੀਸ ਸੁਟ ਕਿਹਾ, ਮੈਨੂੰ ਇਹੋ ਦਰਸ਼ਨ ਹੀ ਚਾਹੀਦਾ ਏ ਤੇ ਉਸ ਨੂੰ ਆਪਣੇ ਸਰੂਪ ਤੇ ਪ੍ਰੇਮੀਆਂ ਦੇ ਵੇਖਣ ਵਾਲੀ ਨਿਗਾਹ ਬਖਸ਼ੋ। ਕਹਿ, ਸਤਿਗੁਰੂ ਜੀ ਦਾ ਵੈਰਾਗੀ ਹੋ ਗਲਾ ਰੁਕ ਗਿਆ ਤੇ ਕਿਹਾ, ਸ਼ਰਹ ਪਉੜੀ ਹੈ, ਜੋ ਪਉੜੀ ਹੀ ਮੋਢਿਆਂ ਤੇ ਚੁਕੀ ਫਿਰੇ, ਉਸ ਮੋਢੇ ਹੀ ਥਕਾਣੇ ਹਨ। ਚਾਹੀਦਾ ਏ ਉਪਰ ਚੁਬਾਰੇ ਤੇ ਚੜ੍ਹ ਉਸ ਪ੍ਰੀਤਮ ਦੇ ਭੀ ਖੁਲ੍ਹੇ ਦੀਦਾਰੇ ਪ੍ਰੇਮੀ ਪਾਵੇ।

ਵਡੇ ਬਾਬਾ ਜੀ ਉਂਗਲਾਂ ਨਾਲ ਸਾਜ਼ ਵਜਾ ਸੁਣਾਇਆ। ਬਹੁਤ ਸੁਣਨ ਨੂੰ ਰਸੀਲਾ ਤੇ ਵੇਖਣ ਵਿਚ ਅਚਰਜਤਾ ਹਮਾਤੜਾਂ ਨੂੰ ਹੁੰਦੀ ਸੀ। ਇਤਨੀ ਤਿਖ ਤੇ ਜੁਗਤ ਸੀ। ਸਤਿਗੁਰੂ ਜੀ ਸੁਣ ਬਹੁਤ ਖੁਸ਼ ਹੋਏ ਤੇ ਬਚਨ ਕੀਤਾ, ਜੀਅ ਕਰਦਾ ਏ ਗੁਣੀਆਂ ਨੂੰ ਹੀਰੇ ਲਾਲਾਂ ਦੇ ਢੇਰ ਹੋਣ ਤੇ ਵੰਡਦਿਆਂ ਨਾ ਥਕਾਂ। ਬਾਜੂ ਬਾਵਰੇ ਦੀ ਗੱਲ ਸੁਣਾਈ ਕਿ ਉਸ ਨੇ ਉਸਤਾਦ ਤੋਂ ਮਤ ਲਈ ਕਰ ਹੀ ਤਾਨਸੈਨ ਦੀ ਜਾਨ ਜਿਤ ਕੇ ਬਖਸ਼ ਦਿਤੀ ਸੀ। ਬਾਬਿਆਂ ਨੂੰ ਜਿਨ੍ਹਾਂ ਤੋਂ ਰਾਗ, ਤਾਰ, ਜੋੜੀ ਆਦਿ ਗੁਣ ਸਿਖਵਾਉਂਦੇ, ਉਦੋ ਖਾਂ ਰਾਮਪੁਰ ਦਾ ਤੇ ਉਸ ਦਾ ਪੁਤਰ ਰਹੀਮ ਬਖਸ਼, ਸੰਤ ਹਰਨਾਮ ਸਿੰਘ ਜੀ, ਨਸੀਰ ਅੰਮ੍ਰਿਤਸਰੀ, ਸੰਤ ਸਿੰਘ ਬਿਰਧ ਅੰਮ੍ਰਿਤਸਰੀ ਆਦਿ ਨੂੰ ਬਾਬਿਆਂ ਤੋਂ ਬਸਤਰ ਮਾਇਆ ਤੇ ਪਦਾਰਥ ਭੇਟਾ ਧਰਾ ਮੱਥਾ ਟਿਕਾਇਆ ਤਾਂ ਉਨ੍ਹਾਂ ਕਿਹਾ, ਸਾਡੇ ਪੂਜਣ ਦੇ ਥਾਂ ਹਨ। ਤਾਂ ਉੱਤਰ ਵਿਚ ਬਚਨ ਕੀਤੋ ਨੇ, ਮੈਂ ਸੰਤ ਮਸਤਾਨ ਸਿੰਘ ਜੀ ਤੋਂ ਭੇਟਾ ਧਰ ਤਾਰ ਦਾ ਗੁਣ ਲਿਆ ਹੈ। ਇਹ ਉਸਤਾਦ ਦਾ ਅਦਬ ਤੇ ਮੰਨਣਾ ਹੀ ਉਸਤਾਦ ਪਨਾਹ, ਸ਼ਾਗਿਰਦ ਦਾ ਆਸਰਾ ਹੁੰਦੀ ਏ ਸਦਾ, ਤੇ ਫੇਰ ਕਿਹਾ ਹੀਰਿਆਂ ਲਾਲਾਂ ਜਵਾਹਰਾਂ ਦੇ ਭੰਡਾਰ ਹੋਣ ਤੇ ਦੁਧ ਦੀਆਂ ਨਦੀਆਂ ਵਗਦੀਆਂ ਹੋਣ ਤੇ ਮੈਂ ਗੁਣੀਆਂ ਨੂੰ ਵੰਡਦਾ ਨਾ ਥਕਾਂ, ਮੇਰਾ ਜੀਅ ਕਰਦਾ ਏ। ਕਿਹੋ ਨੇ ਉਸਤਾਦ ਨੇ ਮੁਢ ਬੰਨ੍ਹ ਤੋਰਨਾ ਹੁੰਦਾ ਏ, ਵਧਣਾ ਤੇ ਸਿਖਣ ਵਾਲੇ ਆਪਣੀ ਮਿਹਨਤ, ਹਿੰਮਤ, ਅਭਿਆਸ ਤੇ ਅਨੁਭਵ ਨਾਲ ਹੁੰਦਾ ਹੈ। ਅਸਾਂ ਗਤਕੇ ਦੇ ਉਸਤਾਦ ਨੂੰ ਪਹਿਲੇ ਦਿਨ ਹੀ ਵਕਤ ਵੇਖ ਕੰਨ ਮੁਢ ਮਾਰੀ ਸੀ, ਜੋ ਕੁਦਰਤੋਂ ਰੌਂ ਹੈ ਸੋ ਸਫਲ ਬਹੁਤ ਹੁੰਦਾ ਏ।

੨੨ ਅਸੂ ਇਸ਼ਨਾਨ ਕੇਸੀਂ ਦਹੀਂ ਪਉਣ ਸਮੇਂ ਬਚਨ ਕੀਤੋ ਨੇ ਕੇਸਾਂ ਜੋਗ ਦਹੀਂ ਜਹੀ ਹੋਰ ਕੋਈ ਚੀਜ਼ ਨਹੀਂ। ਏਸ ਵਿਚ ਤਾਕਤ, ਥਿੰਦਾ ਤੇ ਸਫਾਈ ਆਦਿ ਹੁੰਦਾ ਏ। ਪਰ ਕੇਸ ਅੱਛੀ ਤਰ੍ਹਾਂ ਸੁਕਾਉਣੇ ਵਾਹੁਣੇ ਚਾਹੀਦੇ ਹਨ। ਬਚਨ ਕੀਤੋ ਨੇ, ਰਿਧਾਂ ਸਿਧਾਂ, ਸੁਰਗ, ਬੈਕੁੰਠ ਮੁਕਤ ਮਾਇਆ, ਪੂਜਾ ਦੀ ਚਾਹ ਤੋਂ ਲੰਘ ਗੁਰਸਿਖਾਂ ਨੂੰ ਗੁਰੂ ਦਰਸ਼ਨ ਦੀ ਹੀ ਸਿਕ ਚਾਹੀਦੀ ਏ।

ਗੁਰਵਾਕ ਹੈ : 'ਦਰ ਦਰਸਨ ਦਾ ਪ੍ਰੀਤਮ ਹੋਵੇ ਮੁਕਤ ਬੈਕੁੰਠੇ ਕਰੇ ਕਿਆ।' ਦੂਜੀ ਚੀਜ਼ ਚਾਹੇ ਤਾਂ ਗੁਰਸੇਵਾ ਤੇ ਬਚਨ ਮੰਨਣਾ, ਸੇਵਾ ਨਾਮ ਨਾਲੋਂ ਭੀ ਵਡੀ ਹੈ, ਕਿਉਂਕਿ ਸੇਵਾ ਪ੍ਰੀਤ ਵਧਾਉਂਦੀ ਤੇ ਮਨ ਨੀਵਾਂ ਕਰਦੀ ਹੈ। ਗੁਰਦਰਸ਼ਨ ਵਿਚ ਸਭ ਵਸਤਾਂ ਆਉਂਦੀਆਂ ਹਨ।

"ਵਿਸਟੁ ਸੁਭਾਈ ਪਾਇਆ ਮੀਤ ॥" ਤੇ

"ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥"

ਆਦਿ ਗੁਰਵਾਕਾਂ ਦਾ ਇਹੋ ਸਾਰ ਹੈ। ਇਨ੍ਹਾਂ ਵਸਤਾਂ ਦੀ ਮੰਗ ਪਹਿਲੋਂ ਮੰਗੀ ਭੁਲੇਖਾ ਲਾਉਂਦੀ ਹੈ, ਪਿਛੋਂ ਆਪੇ ਮਿਲਦੀਆਂ ਹਨ। ਰਾਗ ਸੁਣ ਰਾਗ ਦੀ ਸੋਭਾ ਤੇ ਰਸ ਬਾਰੇ ਬਚਨ ਕੀਤੇ ਨੇ, ਰਾਗ ਪ੍ਰੇਮ ਦਾ ਨਾਮ ਹੈ, ਤੇ ਪ੍ਰੇਮ ਪਰਮੇਸ਼ਰ ਦੀ ਖੁਰਾਕ ਹੈ। ਅਸਾਂ ਢੱਡ, ਚਿਮਟਾ ਏਸ ਲਈ ਦੀਵਾਨ ਵਿਚ ਬੰਦ ਕੀਤਾ ਏ, ਇਹ ਕੋਈ ਰਾਗ ਨਹੀਂ। ਕੋਈ ਰਾਗ ਦੇ ਸਵਾਦ ਤਕ ਪਹੁੰਚਦਾ ਹੀ ਨਹੀਂ। ਇਕ ਵੇਰ ਮਸਤਾਨ ਸਿੰਘ ਜੀ ਅੰਮ੍ਰਿਤਸਰ ਪਹਾੜੀ ਸੁਰ ਵਿਚ ਤੂਸ ਵਜਾਇਆ ਸੀ। ਜਾਨ ਹੀ ਨਾਲ ਲੈ ਚਲਿਆ ਸੀ। ਮੈਂ ਗਜ਼ ਵਾਲੀ ਬਾਂਹ ਫੜ ਲਈ ਖੋਰੇ ਕੀ ਹੋ ਜਾਂਦਾ। ਮੈਨੂੰ ਤੇ ਉਸ ਦਿਨ ਪ੍ਰਤੀਤ ਆ ਗਈ ਸੀ, ਸੱਪ ਤੇ ਹਰਨ ਇਵੇਂ ਹੀ ਮਸਤ ਹੋ ਆਪ ਨੂੰ ਬੰਧਾ ਲੈਂਦੇ ਹਨ ਤੇ ਭੌਰਾ ਬੇਸੁਧ ਹੋ ਫੁਲ ਵਿਚ ਮਸਤ ਹੋਇਆ ਵਿੰਨ੍ਹਿਆ ਜਾਂਦਾ ਹੈ। ਇਸੇ ਰਸ ਵਿਚ ਪਈਆਂ ਗੋਪੀਆਂ ਘਰਾਂ ਦੇ ਹਿਤ ਭੁਲ ਜਾਂਦੀਆਂ ਸਨ ਤੇ ਸੱਸੀ ਇਸ ਰਸ ਵਸ ਨੱਸੀ ਤਸੀ ਮਰ ਗਈ ਸੀ। ਸਰੀਰ ਦੀ ਸੁਧ ਨਾ ਰਹੀ ਸੀ। ਸੋਹਣੀ ਭੀ ਇਸੇ ਰਸ ਵਿਚ ਮਸਤ ਹੋਈ ਕਚਾ ਵੇਖਦੀ ਹੋਈ ਭੀ ਮਹਿਬੂਬ ਵਲੋਂ ਮੂੰਹ ਨਾ ਮੋੜ ਸਕੀ ਸੀ। ਸਹੀ ਰਸ ਦੇਹ ਦੇ ਧਿਆਨ ਤੋਂ ਪਰੇ ਸੁਰਤ ਲੈ ਜਾਂਦਾ ਹੈ। ਇਕ ਵੇਰ ਲਾਹੌਰ ਚਿੜੀਆ-ਘਰ ਮੇਰੇ ਨਾਲ ਗਏ ਹਰਨਾਮ ਸਿੰਘ ਨਥਾਣੀਏ ਸ਼ੇਰ ਨੂੰ ਆਪਣੇ ਮਾਲਕ ਨਾਲ ਪਿਆਰ ਕਰਦਿਆਂ ਹੁਝ ਮਾਰੀ। ਸ਼ੇਰ ਨੇ ਹੁਝ ਜਾਣੀ ਹੀ ਨਾ। ਮੈਂ ਉਸ ਨੂੰ ਗੁਸੇ ਹੋਇਆ। "ਨਾਨਕ ਗੁਰਮੁਖ ਮੇਲਿ ਮਿਲਾਏ ॥" ਗੁਰਮੁਖਾਂ ਜੋਗ ਲਿਖਿਆ ਹੈ। ਤੂੰ ਇਹ ਕੀ ਕੀਤਾ। ਜੁੜੇ ਹੋਏ ਨੂੰ ਵਿਛੋੜਨ ਲਗਾ ਸੈਂ ਸੁਰਤ ਉਕਾ। ਤੇ ਮੈਨੂੰ ਕੋਲ ਬੈਠੇ ਨੂੰ ਕਿਹੋ ਨੇ, ਤਰਨ ਸਿੰਘਾ, ਮੈਂ ਦੋਂਹ ਦੇ ਪ੍ਰੇਮ ਪਏ ਵਿਚ ਵਿਘਨ ਘਟ ਪਾਉਂਦਾ ਹਾਂ। ਭਾਵੇਂ ਕਈ ਮੇਰੇ ਤੇ ਇਸ ਸੁਭਾ ਪਾਰੋਂ ਗਿਲਾ ਭੀ ਕਰਦੇ ਹਨ। ਜੇ ਕੋਈ ਮੇਰੀ ਮੰਨੇ, ਵਿਆਹ ਸੁਅੰਬਰਾਂ ਵਾਂਗੂ ਹੋਣ ਜਿਸ ਕੁੜੀ ਮੁੰਡੇ ਨੂੰ ਨਾ ਪੁਜੇ, ਬੇਸ਼ਕ ਨਾ ਆਨੰਦ ਕਰੇ। ਇਸ ਪ੍ਰੇਮ ਵਸ ਹੀਰ, ਰਾਂਝੇ ਵਲ ਜਾਂਦਿਆਂ ਮੌਲਵੀ ਵੇਖਿਆ ਹੀ ਨਹੀਂ ਸੀ। ਜੇ ਮੇਰੀ ਮਤ ਮੰਨੇਂ, ਤੂੰ ਭੀ ਨੇਮ ਕਰ, ਕਿਸੇ ਦਾ ਪ੍ਰੇਮ ਨਾ ਤੋੜੀਂ। ਮੈਂ ਭੀ ਉਸ ਦਿਨ ਤੋਂ ਇਹ ਨੇਮ ਕੀਤਾ ਹੋਇਆ ਏ।

੨੨ ਅਸੂ ੧੯੯੯ ਬਿਕ੍ਰਮੀ ਭੈਣੀ ਸਾਹਿਬ, ਤਰਨ ਸਿੰਘ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਿਸ਼ਾਹ, ੨੩ ਅਸੂ ਕਥਾ ਵਿਚ ਹੌਕਾ ਭਰ ਕਿਹਾ, ਹੇ ਦਿਆਲ ਮਿਹਰ ਕਰ, ਬਖਸ਼ ਲੈ। ਨਾਮਧਾਰੀ ਸਰਨ ਤੇਰੀ ਪ੍ਰਭ ਦਇਆਲ ਟੇਕ ਮੇਰੀ। ਸੰਤ ਚੰਦਾ ਸਿੰਘ ਜੀ ਦੇ ਬਾਰਾਂਮਾਹਾ ਦੇ ਪ੍ਰਮਾਣ ਬਹੁਤ ਦੇਂਦੇ। ਕਹਿੰਦੇ ਦਿਲੋਂ ਹੋ ਕੇ ਲਗਣ ਵਾਲੇ ਦਾ ਸਾਹਿਬ ਸਾਥੀ ਹੁੰਦਾ ਹੈ। ਜੇ ਗੁਰੂ ਹਰੀ ਸਿੰਘ ਜੀ ਤੇ ਪੁਰਾਣੇ ਸਿੱਖ ਸਾਡੇ ਵਰਗੇ ਹਿਲਦੇ ਨਿਸਚੇ ਵਾਲੇ ਹੁੰਦੇ ਤਾਂ ਹੁਣ ਨੂੰ ਕੂਕਾ ਪੰਥ ਖਤਮ ਹੋ ਜਾਂਦਾ। ਨਿਰਨਾ ਕੀਤੋ ਨੇ, ਦਸਮ ਜੀ ਸਿੱਖਾਂ ਦੇ ਸੀਸ ਕੱਟ

"ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥"

ਜੋ ਧੜ ਜਿਸ ਸਿਰ ਨਾਲ ਚਾਹਿਆ, ਜੋੜ ਰਤ ਦੀ ਸਾਂਝ ਪਾ ਪਿਉਂਦ ਕਰ ਇਸ਼ਨਾਨ ਕਰਾ ਬਸਤ੍ਰ ਪਹਿਰਾ ਅੰਮ੍ਰਿਤ ਬਣਾ ਉਨ੍ਹਾਂ ਪੰਜਾਂ ਨੂੰ ਛਕਾ ਸਿੰਘ ਨਾਮ ਰੱਖ ਪਿਛੋਂ ਉਨ੍ਹਾਂ ਤੋਂ ਆਪ ਛਕਿਆ ਸੀ ਤੇ ਗੋਬਿੰਦ ਰਾਏ ਤੋਂ ਗੋਬਿੰਦ ਸਿੰਘ ਨਾਮ ਆਪਣਾ ਰਖਿਆ ਸੀ। ਦਸਮ ਜੀ ਦੇ ਸਮੇਂ ਦੇ ਭਾਈ ਗੁਰਦਾਸ ਨੇ ਵਾਹ ਵਾਹ ਗੁਰੂ ਗੋਬਿੰਦ ਸਿੰਘ ਆਪੇ ਗੁਰ ਚੇਲਾ, ਇਹ ਕੌਤਕ ਅੱਖੀਂ ਵੇਖ ਹੀ ਲਿਖਿਆ ਹੈ। ਜਿਵੇਂ ਭਾਈ ਗੁਰਦਾਸ ਜੀ ਪਹਿਲੇ ਦੀਆਂ ਵਾਰਾਂ ਆਦਿ ਗ੍ਰੰਥ ਸਾਹਿਬ ਜੀ ਦਾ ਸਾਰ ਸਮਝਾਉਂਦੀਆਂ ਹਨ ਸਿੱਖੀ ਨੂੰ, ਤਿਵੇਂ ਦਸਮ ਜੀ ਦੇ ਸਮੇਂ ਦੇ ਗੁਰਦਾਸ ਦੀਆਂ ਵਾਰਾਂ ਸਭ ਦਸਮ ਜੀ ਦੇ ਕੀਤੇ ਦੱਸੇ ਸਾਰ ਦੀ ਸੋਝੀ ਵਾਰਾਂ ਅੰਤਲੀਆਂ ਦੇਂਦੀਆਂ ਹਨ। ਜੋ ਬਕਰੇ ਬਣਾਂਦੇ ਹਨ ਮਾਰੇ, ਉਹ ਨਹੀਂ ਸੋਚਦੇ ਸਿੱਖ ਦੀ ਪ੍ਰਤੀਤ ਪੂਰੀ ਪਰਖ ਗੁਰੂ ਦੀ ਕੀਤੀ ਬਿਨਾ ਪਕੀ ਨਹੀਂ ਰਹਿੰਦੀ, ਮਨ ਡੋਲਦਾ ਹੀ ਰਹਿੰਦਾ ਹੈ। ਇਸੇ ਲਈ ਗੁਰਵਾਕ ਹੈ: "ਮੈਂ ਆਪਣਾ ਗੁਰੁ ਪੂਛਿ ਦੇਖਿਆ" ਅਰਥਾਤ ਮੈਂ ਆਪਣੇ ਗੁਰੂ ਨੂੰ ਹਰ ਤਰ੍ਹਾਂ ਦਾ ਨਿਰਣਾ ਪੁਛ ਲਿਆ ਹੈ ਤੇ ਹਰ ਤਰ੍ਹਾਂ ਦਾ ਸਮਰੱਥ ਦੇਖ ਲਿਆ ਹੈ। ਹੋਰ ਥਾਂ ਤਿਸ ਜਿਹਾ ਨਹੀਂ ਹੈ। ਸਕਤ ਵੇਖੇ ਬਿਨਾ ਸਫਾ ਤੇ ਸਮਝਵਾਨ ਤੇ ਥੋੜੇ ਹੀ ਸਿਝਦੇ ਹਨ। ਤੇ ਸਕਤ ਵੇਖ ਸੈਂਕੜੇ ਲਖਾਂ ਤੇ ਅੜਬ ਉਜੱਡ ਸਿਝ ਜਾਂਦੇ ਹਨ। ਜਿਵੇਂ ਦੀ ਸਤਿਗੁਰੂ ਰਾਮ ਸਿੰਘ ਜੀ ਆਪ ਸਕਤ ਵਖਾਦੇ ਤੇ ਸੂਬਿਆਂ ਨੂੰ ਦੇ ਟੋਰਦੇ ਸੀ, ਬਚਨ ਕੀਤੋ ਨੇ, ਮੈਂ ਸ੍ਰ: ਕੇਹਰ ਸਿੰਘ ਪਾਸੋਂ ਹੀਰ ਭੀ ਵਾਰਸ ਸ਼ਾਹ ਵਾਲੀ ਸੁਣਦਾ ਰਿਹਾ ਹਾਂ। ਉਸ ਵਿਚ ਲਿਖਿਆ ਹੈ:

"ਲੱਗਾ ਤੀਰ ਫਕੀਰ ਦੇ ਮੁਅਜਜ਼ੇ ਦਾ, ਜਾਨੋਂ ਕੁਫਰ ਦਾ ਜਿਉਂ ਪਰੋ ਗਿਆ।
ਨਿਕਲ ਰਿਹਾ ਸੀ ਦਿਲੋਂ ਯਕੀਨ ਜਿਹੜਾ ਕਰਾਮਾਤ ਨੂੰ ਵੇਖ ਖਲੋ ਗਿਆ।"

ਸਹਿਤੀ ਪਰਖ ਲੈ ਅਧੀਨ ਤੇ ਸਾਥਣ ਹੋਈ ਸੀ ਰਾਂਝੇ ਦੀ, ਕਰਾਮਾਤ ਕੁਦਰਤ ਭੀ ਇਸੇ ਲਈ ਲਿਖਿਆ ਹੈ ਸਾਖੀ ਵਿਚ। ਕਿਹੜਾ ਗੁਰੂ ਸਕਤ ਕੁਦਰਤ ਕਰਾਮਾਤ ਵਿਖਾਏ ਬਿਨਾ ਪ੍ਰਸਿੱਧ ਹੋਇਆ ਹੈ। ਇਸ ਲਈ ਦਸਮ ਜੀ ਦੀ ਸਕਤ ਨੇ ਸਿੱਖੀ ਨੂੰ ਸਕਤ ਦਿੱਤੀ ਹੈ, ਪਾਜ ਨੇ ਨਹੀਂ।

ਇਕ ਸਿੱਖ ਢਿਲ ਮੱਠ ਕਰੇ। ਕਿਹੋ ਨੇ ਨੋਟ ਨਾ ਸੋਚੋ ਮਨ ਦੇ ਉਜ਼ਰ ਭੰਨੋ। ਜੇ ਦਿਨ ਛੋਟੇ ਹੋ ਗਏ ਹਨ ਤਾਂ ਰਾਤ ਵਿਚੋਂ ਵਕਤ ਕੱਢੋ। ਪਰ ਆਪਣਾ ਨੇਮ ਬਣਾਇਆ ਨਾ ਖੁੰਝਾਓ। ਧਾਰਿਆ ਨੇਮ ਜਿਵੇਂ ਕਿਵੇਂ ਸਿਰੇ ਚਾੜ੍ਹੋ। ਸੰਤ ਤੇਜਾ ਸਿੰਘ ਜੀ, ਨਿਰਮਲੇ ਤੇ ਇਕ ਸੋਧੀ ਸਾਧ ਆਇਆ ਦੇਖ ਕਿਹੋ ਨੇ, ਨਿਰਮਲੇ ਤੇ ਸੋਧੀ ਇਸ ਤਰ੍ਹਾਂ ਦੇ ਸੋਹਣੇ ਸਫੈਦ ਦੁਧ ਚਿੱਟੇ ਲਿਬਾਸ ਵਾਲੇ ਹੋਣੇ ਚਾਹੀਦੇ ਹਨ ਜੇ ਘਸਮੈਲੇ ਤੇ ਲਿਬੜੇ ਗੰਦੇ ਹੋਣ ਤਾਂ ਉਹ ਭੀ ਕੋਈ ਨਿਰਮਲੇ ਜਾਂ ਸੋਧੀ ਹੁੰਦੇ ਹਨ। ਜਿਵੇਂ ਉਤੋਂ ਹੋਵੋ ਅੰਦਰੋਂ ਭੀ ਤਿਵੇਂ ਬਣਨ ਦੀ ਜੋ ਕੋਸ਼ਿਸ਼ ਕਰੇ, ਸੋ ਸਭ ਤੋਂ ਚੰਗਾ ਹੈ।

ਸਤਿਗੁਰੂ ਰਾਮ ਸਿੰਘ ਜੀ ਹਰ ਮਕਾਨ ਦਾ ਬੂਹਾ ਚੜ੍ਹਦੇ ਵਲ ਰਖਦੇ ਸੀ ਤੇ ਆਪ ਨੂੰ ਸੂਰਜ ਬੰਸੀ ਮੰਨਦੇ ਸੀ। ਜਿਵੇਂ ਰਾਮਗੜ੍ਹੀਏ ਤੇ ਜਿਮੀਂਦਾਰਾਂ ਦੀਆਂ ਗੋਤਾਂ ਰਲਦੀਆਂ ਹਨ ਤੇ ਸਿੰਘਾਂ ਦੇ ਰਾਜ ਸਮੇਂ ਇਨ੍ਹਾਂ ਨੂੰ ਬੇਮਾਲਕੀ ਬਣਾਇਆ ਗਿਆ ਹੈ, ਤਿਵੇਂ ਹੀ ਰਾਮ ਦੀ ਅੰਸ ਸਖਤੀ, ਦੁਬਿਧਾ ਵਿਚੋਂ ਲੰਘਦੀ ਕਈ ਕਸਬਾਂ ਤੇ ਗੋਤਾਂ ਵਿਚ ਰਲ ਕੇ ਵੰਡੀ ਗਈ ਹੈ। ਮੁੱਢ ਇਕੋ ਹੈ, ਕਿਰਤਾਂ ਤੋਂ ਨਾਮ ਹੈ। ਬਚਨ ਕੀਤੋ ਨੇ, ਚਾਸ, ਖੰਡ ਪੁਣ ਕੇ ਬਨਾਉਣੀ ਚਾਹੀਦੀ ਹੈ। ਐਸੇ ਬਚਨ ਹਰਿਮੰਦਰ ਵਿਚ ਦਸਮ ਗ੍ਰੰਥ ਦੇ ਪਾਠ ਸਮੇਂ ਤੇ ਬਾਅਦ ਬੈਠਿਆਂ ਕੀਤੇ। ਪੋਥੀ ਪੜ੍ਹਦਿਆਂ ਪੈਰ ਨੂੰ

ਹੱਥ ਨਾ ਲਗੇ। ਰੁਮਾਲੇ ਵਿਚ ਵੱਟ ਨਾ ਰਵ੍ਹੇ। ਗੜਵਾ ਮਹਿਲ ਨਾਲ ਨਾ ਵਜੇ। ਡੋਰੀ ਜਲ ਨਾਲ ਲਗਦੀ ਤੋਂ ਵਧ ਨਾ ਭਿਜੇ। ਮਿੱਟੀ ਘੱਟੇ ਵਿਚ ਨਾ ਲਿਬੜੇ। ਡੋਰੀ ਗਿਠ ਤੋਂ ਉਤੇ ਫੜ ਜਲ ਉਲਟਾਉਣਾ ਚਾਹੀਦਾ ਹੈ ਹੱਥ ਧੋਣ ਲਈ। ਪਊਏ ਪੈਰ ਜੋੜੇ ਵਾਲੇ ਧੋ ਪਾਉਣੇ ਚਾਹੀਦੇ ਹਨ। ਜੰਗਲ ਹੋ ਪੰਜ ਸਤ ਵਾਰੀ ਹਥ ਮਾਂਜਣੇ ਤੇ ਗੜਵਾ ਦੋ ਵਾਰੀ ਮਾਂਜਣਾ ਚਾਹੀਦਾ ਹੈ। ਪ੍ਰਸ਼ਾਦਿ ਛਕਦਾ, ਪਕਾਂਦਾ ਨਾ ਫਿਰੇ ਨਾ ਬੋਲੇ, ਇਸ ਮਰਯਾਦਾ ਕਰ ਹੀ ਹੰਦਾਲ* ਨੇ ਗੁਰੂ ਜੀ ਨੂੰ ਪਿਛੇ ਹੱਥ ਕਰ ਸੀਸ ਨਿਵਾਇਆ ਸੀ। ਪਊਏ, ਪੈਰ, ਹਥ, ਕੇਸ, ਬਸਤਰ, ਦੰਦ, ਜੋੜਾ ਪਾਉਣਾ ਬਾਸਣ ਆਦਿ ਸਿੱਖ ਸੁਥਰੇ ਸਾਫ ਨਿਰਮਲ ਰਖੇ। ਪ੍ਰਸ਼ਾਦਿ ਸਭ ਦਰ ਆਏ ਨੂੰ ਆਦਰ ਨਾਲ ਦੇਵੇ। ਕਦੇ ਭੀ ਕਿਸੇ ਦਾ, ਕਾਹਲਾ ਤੇ ਕੌੜਾ ਬੋਲ ਕੇ ਦਿਲ ਨਾ ਦੁਖਾਵੇ। ਸਗੋਂ ਦੁਖੀ ਤੇ ਲੋੜਵੰਦ ਦਾ ਦਰਦ ਕਰੇ। ਰੱਬ ਢੱਠਿਆਂ ਦਿਲਾਂ ਵਿਚ ਰਹਿੰਦਾ ਏ। ਜੂੜਾ ਸਿੱਖ ਸੱਜਾ ਕਰੇ। ਖੱਬਾ ਹੱਥ ਤੀਵੀਂ ਦਾ ਏ ਤੇ ਦਸਤਾਰ ਸਜਾਣ ਨਾਲ ਜੂੜਾ ਪੋਲਾ ਭੀ ਹੋ ਜਾਂਦਾ ਏ ਖੱਬਾ, ਕੜਾ ਕਿਸੇ ਹਥ ਪਾਵੇ ਪਰ ਮੈਲਾ ਨਾ ਹੋਵੇ।

ਸੰਤ ਤੇਜਾ ਸਿੰਘ ਜੀ ਦੱਸਿਆ, ਮੈਂ ਬਾਬੇ ਸਉਣ ਸਿੰਘ ਜੀ ਦਾ ਬਿਆਸ ਦਰਸ਼ਨ ਕਰਨ ਗਿਆ ਸਾਂ। ਉਹ ਮੇਰੇ ਨਾਲੋਂ ਚਿਰਕੇ ਉਠ ਕੇ ਨਾਤ੍ਹੇ ਮੈਂ ਕਿਹਾ, ਵਡੇ ਲੋਕਾਂ ਵਿਚੋਂ ਵਡੀ ਕਰਨੀ, ਨਾਮ ਦਾਨ, ਇਸ਼ਨਾਨ ਦੀ ਵਾਲੇ ਜੇ ਹੈਨ, ਤਾਂ ਭੈਣੀ ਸਾਹਿਬ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਹੀ ਨੇ। ਤਾਂ ਸਉਣ ਸਿੰਘ ਜੀ ਕਿਹਾ, ਇਸ ਵਿਚ ਕੀ ਸ਼ੱਕ ਏ। ਇਹ ਸੁਣ ਸਤਿਗੁਰੂ ਜੀ ਕਿਹਾ, ਜੇ ਨਿਭ ਗਈ। ਫੇਰ ਸੰਤ ਤੇਜਾ ਸਿੰਘ ਜੀ ਕਿਹਾ, ਇਸ ਪਤਰੇ ਪਾਠ ਵਿਚ ਕੋਈ ਆਪ ਤੇ ਉਂਗਲ ਨਹੀਂ ਧਰ ਸਕਿਆ। ਤਾਂ ਕਿਹੋ ਨੇ, ਜੇ ਇਹ ਭੀ ਨਿਭ ਗਈ। ਫੇਰ ਸੰਤ ਜੀ ਕਿਹਾ, ਆਪ ਬੇਮੁਥਾਜ ਤੇ ਅੰਗਰੇਜ਼ ਨਾਲ ਨਾ-ਮਿਲਵਰਤਣ ਦੇ ਪੱਕੇ ਹੋ ਤੇ ਦੇਸ਼-ਭਗਤਾਂ ਦੇ ਭੀ ਹਾਮੀ ਸਾਥੀ ਹੋ। ਤੇ ਆਪਣੇ ਤੇ ਅੱਖਰ ਭੀ ਨਹੀਂ ਆਉਣ ਦੇਂਦੇ ਤਾਂ ਹਉਕਾ ਭਰ ਕਿਹੋ ਨੇਂ, ਜੇ ਇਹ ਭੀ ਨਿਭ ਗਈ ਤਾਂ ਹੀ, ਕਿਉਂਕਿ ਆਖਦੇ ਹਨ, ਭਰਿਆ ਤਿਸ ਦਾ ਜਾਣੀਐ, ਜਿਸ ਦਾ ਤੋੜ ਚੜ੍ਹੇ। ਜਿਵੇਂ ਕਿਹਾ ਹੈ ਕਿਸੇ :

"ਪਾਣੀ ਭਰਨ ਪਨਿਹਾਰੀਆਂ ਰੰਗਾ ਰੰਗ ਘੜੇ।
ਭਰਿਆ ਤਿਸ ਦਾ ਜਾਣੀਐ ਜਿਸਦਾ ਤੋੜ ਚੜ੍ਹੇ।"

ਤਿਵੇਂ ਸਾਹਿਬ ਦੀ ਦੋਸਤੀ ਸਭ ਲੋੜਦੇ ਹਨ, ਪਰ ਜਿਸ ਦੀ ਇਕ ਰਸ ਨਿਭ ਜਾਏ ਸੋ ਦੋਸਤੀ ਸੱਚੀ। ਦੇਖੋ ਸਭਨਾਂ ਆਸ਼ਕਾਂ ਝੂਠੀਆਂ ਪ੍ਰੀਤਾਂ ਸੱਚੀਆਂ ਕਰ ਦਿਖਾਈਆਂ। ਇਸ ਲਈ ਪ੍ਰੀਤ ਪਰਮੇਸ਼ਰ ਦੀ ਕੀ ਤੇ ਹੋਰ ਦੀ ਕੀ, ਜੋ ਇਕ ਰਸ ਨਿਭ ਜਾਵੇ, ਸੋ ਸੱਚੀ ਪ੍ਰੀਤ। ਇਹ ਸੁਣ ਇਕ ਸਿੱਖ ਅਰਜ਼ ਕੀਤੀ, ਇਕ ਰਸ ਪ੍ਰੀਤ ਕੈਸੀ ਨੂੰ ਕਿਹਾ ਹੈ। ਉਤਰ ਦਿਤੋ ਨੇ :

"ਜੈਸੀ ਉਪਜੀ ਪੇੜ ਤੇ ਤੈਸੀ ਨਿਬਹੇ ਓੜ॥" ਵਾ

ਪ੍ਰੀਤਮ ਪ੍ਰਾਨ ਭਏ ਸੁਨਿ ਸਜਨੀ ਦੂਤ ਮੁਏ ਬਿਖੁ ਖਾਈ॥
ਜਬ ਕੀ ਉਪਜੀ ਤਬ ਕੀ ਤੈਸੀ ਰੰਗਲ ਭਈ ਮਨਿ ਭਾਈ॥"

---

* ਗੁਰੂ ਅਮਰਦਾਸ ਜੀ ਦਾ ਸਿਦਕੀ ਸਿੱਖ, ਇਸ ਨੂੰ ਗੁਰੂ ਜੀ ਮੰਜੀ ਬਖਸ਼ੀ ਸੀ ਪਰਚਾਰਕ ਥਾਪ। ਜੰਡਿਆਲੇ ਗੁਰੂ ਕੇ ਦਾ ਜੰਮ, ਜੱਟ।

ਅਰਥਾਤ ਸਭ ਹੀਲਾ ਸੰਸਾਰ ਦਾ ਇਸ ਦੀ ਲਗਨ ਨੂੰ ਕੋਥਰਾ ਨਾ ਕਰੇ। ਪ੍ਰੀਤਮ ਤੇ ਗਿਲਾਨ ਨਾ ਆਵੇ ਤੇ ਇਹੋ ਜਾਪੇ,

'ਮੀਤ ਕੇ ਕਰਤਬ ਕੁਸਲ ਸਮਾਨਾ ॥' ਤੇ

'ਜੋ ਤੁਮ ਕਰਹੁ ਸੋਈ ਭਲ ਹਮਰੈ ॥'

ਵਾਲੀ ਸ਼ਰਧਾ ਹੀ ਸ਼ਰਧਾਲੂ ਦੀ ਬਣੀ ਰਹੇ ਪਰ ਇਹ ਥਾਂ ਔਖਾ ਬੜਾ ਹੈ। "ਅਗਨ ਆਂਚ ਸਹਿਣਾ ਸੁਗਮ ਸੁਗਮ ਖੜਕ ਕੀ ਧਾਰ। ਨਿਹੁ ਨਿਭਾਵਣ ਏਕ ਰਸ, ਮਹਾਂ ਕਠਨ ਬਿਉਹਾਰ।" ਕਹਿੰਦਿਆਂ ਆਪ ਦਾ ਗਲਾ ਭਰ ਗਿਆ ਤੇ ਚੁਪ ਹੋ ਗਏ। ਤੇ ਨੇਤਰਾਂ ਵਿਚੋਂ ਮੋਤੀਆਂ ਹਾਰ ਆਂਸੂ ਕਿਰ ਪਏ। ਸਭ ਦੇਖਦੇ ਸੁਣਦੇ ਭੀ ਉਵੇਂ ਹੀ ਹੋ ਗਏ।

ਸਤਿਗੁਰੂ ਜੀ ੨੪ ਅਸੂ ਕਥਾ ਵਿਚ ਬਚਨ ਕੀਤਾ, ਕਥਾ ਕੀਰਤਨ ਸਮੇਂ ਭੀ, ਬਰਖਾ ਹੋਣ ਦੇ ਸਮੇਂ ਵਾਂਗੂ ਜੋ ਆਪਣੇ ਮਨ ਖੇਤ ਦੀਆਂ ਵੱਟਾਂ ਤਕੜਾ ਹੋ ਬੰਨ੍ਹ ਕੇ ਰਖੇ, ਉਸ ਦੇ ਹੀ ਪਲੇ ਕੁਝ ਪੈਂਦੇ, ਨਹੀਂ ਤੇ ਸਗੋਂ ਅਗਲਾ ਅਸਰ ਭੀ ਵਿਅਰਥ ਜਾਂਦਾ ਏ। ਸਤਿ ਦੀ ਕਿਰਤ ਸ਼ਰਧਾ ਨਾਲ ਛਕਾਉਣ ਵਾਲਿਆਂ ਤੇ ਬਚਨ ਕਰਦਿਆਂ ਕਿਹਾ, ਏਕ ਸਮੇਂ ਅਸੀਂ ਕੁਵੇਲੇ ਬਾੜ੍ਹੀਆਂ ਵਾਲੇ ਵੀਰ ਸਿੰਘ ਜ਼ਿਮੀਂਦਾਰ ਵਲ ਪੁਜੇ। ਔੜ ਦਾ ਸਮਾਂ ਸੀ। ਉਹ ਸਾਰਾ ਟੱਬਰ ਚਾਅ ਨਾਲ ਸਾਨੂੰ ਵੇਖ ਕਿਤੇ ਮੇਵੇ ਹੀ ਨਾ। ਰੁੱਖਾ ਮਿੱਸਾ ਉਨ੍ਹਾਂ ਦਾ ਛਕਿਆ। ਐਸਾ ਸਵਾਦ ਆਇਆ ਕਿ ੮ ਪਹਿਰ ਰਸਨਾ ਸ਼ਬਦ ਦੇ ਸਵਾਦ ਵਿਚ ਗੁਝੀ ਰੁਝੀ ਰਹੀ। ਤੇ ਏਕ ਸਮੇਂ ਅਸੀਂ ਫਤਹਿ ਸਿੰਘ ਮਾਛੀ-ਕਿਆਂ ਵਾਲੇ ਵਲ ਗਏ। ਉਨ੍ਹਾਂ ਮਿੱਸਾ ਆਟਾ ਤੇ ਜੰਡ ਦੀਆਂ ਫਲੀਆਂ ਭਾਜੇ ਲਈ ਦਿੱਤੀਆਂ। ਪਰ ਸਾਨੂੰ ਛਕ ਏਤਨਾ ਆਨੰਦ ਆਇਆ ਕਿ ਅੱਜ ਭੀ ਉਨ੍ਹਾਂ ਸੰਤਾਂ ਦਾ ਪਿਆਰ ਵਿਚਾਰ ਬਲਿਹਾਰ ਬਲਿਹਾਰ ਪਿਆ ਮਨ ਹੁੰਦਾ ਹੈ, ਉਹੋ ਜਿਹਾ ਤੋਂ। ਸੰਤ ਫਤਹਿ ਸਿੰਘ ਜੀ ਕਿਤੇ ਅੰਦਰ ਬਾਹਰ ਮਿਉਣ ਹੀ ਨਾ ਤੇ ਕਹਿਣ, ਸਾਕ ਸੰਬੰਧੀ ਸੱਦਿਆਂ ਆਉਂਦੇ ਨੇ ਤੇ ਮਿਤਰ ਆਪੇ ਹਿਤ ਨੂੰ ਮਿਲਣ ਆਉਂਦੇ ਨੇ। ਤੁਸੀਂ ਜੋ ਅੱਜ ਆਪ ਆਏ ਹੋ, ਮੈਨੂੰ ਪ੍ਰਤੀਤ ਹੋ ਗਈ ਹੈ ਕਿ ਤੁਸੀਂ ਮੇਰੇ ਪਰਮ ਮਿਤਰ ਹੋ। ਜਿਹੜੇ ਬਿਨਾ ਸੱਦੇ ਤੇ ਬਿਨਾ ਮਤਲਬ ਮਿਲਣ ਆਏ ਹੋ। ਮੈਂ ਐਸਿਆਂ ਦੀ ਕਿਹੜੀ ਕਿਹੜੀ ਗਲ ਦੱਸਾਂ। ਸੰਤ ਮੰਗਲ ਸਿੰਘ ਜੀ ਧਾਰੋ-ਕਿਆਂ ਵਾਲਿਆਂ, ਅਮਰ ਸਿੰਘ ਜਲੂਣ ਵਾਲੇ ਨੂੰ ਰੰਗ-ਬਰੰਗੀ ਵਰਦੀ ਵਿਚ ਦਰਸਨ ਕਰਨ ਆਏ ਨੂੰ ਕਿਹਾ, ਤੂੰ ਮੇਰਾ ਰੂਪ ਰੰਗ ਢੰਗ ਨਾ ਦੇਖ, ਮੇਰੇ ਹਥੋਂ ਪ੍ਰਸ਼ਾਦਿ ਛਕ, ਸਿੱਖ ਹੋ ਜਾਵੇਂਗਾ। ਮਿੱਸਾ ਪ੍ਰਸ਼ਾਦਾ ਜੋ ਛੋਲਿਆਂ ਦਾ ਤੇ ਜੰਡਾ ਦਾ ਕੁੱਟ ਮੋਟੇ ਪ੍ਰਸ਼ਾਦੇ ਤੇ ਹੱਥਾਂ ਤੇ ਦੇ ਛਕਾਇਆ, ਉਹ ਪਿੰਡੋਂ ਪਰਤ ਆਇਆ, ਭਜਨ ਪੁਛ ਕੂਕਾ ਸੱਜ ਗਿਆ ਤੇ ਕਹਿੰਦਾ, ਉਸ ਨੇ ਮੇਰੇ ਅੰਦਰ ਪ੍ਰਸ਼ਾਦੇ ਰਾਹ ਸਿੱਖੀ ਰਚਾ ਦਿੱਤੀ ਸੀ, ਸੂਧੇ ਜਿਹੇ।

ਬਚਨ ਕੀਤੋ ਨੇ ਬਾਬਾ ਸਉਣ ਸਿੰਘ ਜੀ ਸੱਦੋਵਾਲੀਏ ਦਸਦੇ, ਜਦ ਰਾਮ ਦੀ ਲਗਨ ਤੇ ਸਾਧ ਸੰਗਤ ਵਲ ਲਗੇ ਸਾਂ ਘਰ ਦਾ ਕੰਮ ਘਟ ਕਰਦੇ ਸਾਂ। ਜੇ ਘਰ-ਦੇ ਸੰਗਤ ਦੇ ਦਰਸ਼ਨ ਮੇਲੇ ਨੂੰ ਨਾ ਛੁਟੀ ਦੇਂਦੇ ਤਾਂ ਮੁੰਜੀ ਲਾਉਣ ਦਾ ਪੱਜ ਲਾ ਨਿਕਲ ਜਾਂਦੇ ਇਸ ਤਰ੍ਹਾਂ ਕਾਲੇ ਕੀ ਮਾੜੀ ਸੰਗਤ ਦੇ ਮੇਲੇ ਨੂੰ ਗਏ। ਮਾਈ ਅਗੋਂ ਆਟਾ ਚੱਕੀ ਪੀਂਹਦੀ ਚਾਅ ਨਾਲ ਨਸ ਆ ਚਰਨੀਂ ਲੱਗੀ। ਤੇ ਕਿਹਾ, ਧੰਨ ਭਾਗ ਅੱਜ ਹੋਏ ਸਾਡੇ, ਸਾਡੇ ਵਲ ਸਾਧ ਆਏ। ਸਾਡੇ ਧਨ ਭਾਗ ਹੀ ਹੋ ਗਏ। ਕਈ ਦਿਨ ਉਸ ਮਾਈ ਦਾ ਪੀਠਾ ਛਕਦੇ, ਸ਼ਬਦ ਕੀਰਤਨ ਸੁਣਦੇ, ਕਰਦੇ ਘਰ ਨੂੰ ਨਾ ਪਰਤੇ ਤੇ ਸੰਗਤ

ਦੇ ਸੰਗ ਲਗ ਰੰਗ ਰੱਤੇ ਹੀ ਹੋ ਮੁੜੇ ਘਰਾਂ ਨੂੰ।

ਸਤਿਗੁਰੂ ਜੀ ੨੬ ਅਸੂ ਪ੍ਰਸ਼ਾਦਿ ਛਕਣ ਪਹਿਲੋਂ ਕੋਠੀ ਰਾਮਸਰ ਕੰਢੇ ਬੈਠੇ ਮੌਜ ਨਾਲ ਬਚਨ ਕੀਤਾ, ਸੌਂਦੇ ਕੋਟੋਂ ਟੁਰੇ ਸਾਂ, ਕਾਲੂ ਰਾਗੀ ਤਰਜ਼ ਬੋਲੀ ਸੀ,

"ਕਹੀਆਂ ਮਲੀਆਂ ਨੀ ਝੋਕਾਂ, ਆ ਵੜ ਝੰਗ ਨਿਸ਼ੰਗ ਵੇ।
ਮੇਰੀਆਂ ਲਗ ਗਈਆਂ ਅੱਖਾਂ ਬੇਵਸੀਆਂ।
ਝੰਗ ਸਿਆਲਾਂ ਦਾ ਸੋਹਣਾ ਪਹਿਰਾਵਾ ਕੰਨੀ ਬੁੰਦੇ ਗਲ ਰਸੀਆਂ।"

ਪੜ੍ਹਦੇ ਸਤਿਗੁਰੂ ਜੀ ਵੈਰਾਗੀ ਹੋਇ ਗਏ। ਤੇ ਤੂੰ ਨਵਾਂ ਡੇਰਾ ਪਾ ਲਿਆ ਏ ਨਿਹੰਗਾ। ਆਦਿ ਕਈ ਤਰਜ਼ਾਂ ਬੋਲੀਆਂ ਮੌਜ 'ਚ ਪਿਆਂ ਹੀ। ਪਹਾੜ ਵਲੋਂ ਮਾਈਆਂ, ਬੱਚੇ ਆਏ ਤੇ ਪਾਠਾਂ ਹਿਤ ਤਬੇਲੇ ਵਿਚ ਭੈਣੀ ਸਾਹਿਬ ਆਸਣ ਲਵਾਏ। ਸਭ ਆਏ ਨੂੰ ਪਾਠਾਂ ਵਿਚ ਲਾਉਂਦੇ, ਕਈ ਸਿਖ ਪੱਤਰੇ ਤੇ ਸ਼ਬਦ ਲਿਖ ਵਰਤਾਉਣ ਤੇ ਲਾਏ ਸੀ। ਇਸ ਨਿਤਨੇਮ ਵਿਚ ਰਾਗੀ ਦੁਰਗਾਪੁਰੀਏ, ਭਗਤ ਸਿੰਘ, ਪੂਰਨ ਸਿੰਘ ਤੇ ਗਣੇਸ਼ਾ ਸਿੰਘ ਕਿਲ੍ਹੇਵਾਲਾ ਬ੍ਰਹਿਮਣ ਜ਼ਿਲੇ ਸਿਆਲਕੋਟ ਦਾ, ਤੇ ਕਕਰਾਲੀਏ ਗੁਰਦਿਤ ਸਿੰਘ, ਗੁਰਬਖਸ਼ ਸਿੰਘ ਜੀ, ਢਾਡੀ ਗੱਜੂ ਮਲੀਆਂ ਦੀ ਤਲਵੰਡੀ ਜ਼ਿਲਾ ਫੀਰੋਜ਼ਪੁਰ ਦਾ ਰਿਹਾ। ਸੰਤ ਤੇਜਾ ਸਿੰਘ ਨੇ ਕਿਹਾ, ਸੁਖਣਾ ਦਾ ਪ੍ਰਸ਼ਾਦਿ ਰਾਹੇ ਹੀ ਖੋਹ ਲੈਂਦੇ ਹਨ। ਇਹ ਅਕਾਲੀਆਂ ਨੂੰ ਲੇਖਾ ਦੇਣਾ ਪਵੇਗਾ, ਗੁਰੂ ਕੇ ਦਰਬਾਰ। ਸਤਿਗੁਰੂ ਜੀ ਕਿਹਾ, ਗਿਲਾਨ ਨਾ ਕਰੋ, ਬਖਸ਼ਿਸ਼ ਹੀ ਮੰਗੋ। ਅਗੇ ਕੰਜਰਾਂ ਦੀ ਘਰੀਂ ਜਾਂਦਾ ਸੀ, ਹੁਣ ਕੁਝ ਸਿੱਖਾਂ ਦੇ ਮੂੰਹ ਪੈਂਦਾ ਏ ਤੇ ਜੋ ਰਕਮ ਬਚਾ ਗੁਰੂ ਰਾਮਦਾਸ ਸਰਾਂ ਬਣਾਈ ਹੈ, ਬੇਅੰਤ ਯਾਤਰੂ ਸੁਖ ਲੈਂਦੇ ਹਨ। ਇਹ ਚੰਗਾ ਕੰਮ ਕੀਤਾ ਹੈ। ਤੇ ਜੋ ਜਲ ਨ੍ਹੌਣ ਤੇ ਬਸਤਰਾਂ ਵਾਲਾ ਮੁੜ ਤਲਾ ਵਿਚ ਪੈਂਦਾ ਸੀ, ਉਸ ਦੇ ਬਾਹਰ ਕੱਢਣ ਦੀਆਂ ਨਾਲੀਆਂ ਬਣਾਈਆਂ ਹਨ, ਚੰਗਾ ਹੀ ਕੀਤਾ ਏ ਅਕਾਲੀਆਂ।

ਸਤਿਗੁਰੂ ਜੀ ਬਚਨ ਕੀਤਾ, ਜੋ ਮਹਾਂ ਪੁਰਖਾਂ ਨਾਲ ਬੇ-ਸਮਝੀ ਵਰਤੇ ਖਤਾ ਖਾਂਦਾ ਏ। ਸਤਿਗੁਰੂ ਰਾਮ ਸਿੰਘ ਜੀ ਮਠੱਡੀ ਗਏ। ਇਕ ਬਾਲ ਨੇ ਆ ਅਰਜ਼ ਕਰ ਭਜਨ ਲਿਆ। ਉਸ ਦੀ ਮਾਈ ਉਸ ਨੂੰ ਵਾਪਸ ਲਿਆ ਸਤਿਗੁਰੂ ਜੀ ਨੂੰ ਕਿਹਾ, ਆਪਣਾ ਟੱਪਾ ਮੋੜ ਲੈ। ਮੈਂ ਸੁਣਿਆ ਹੈ, ਜੋ ਤੁਹਾਥੋਂ ਇਹ ਸੁਣਦਾ ਏ, ਉਹ ਕਿਸੇ ਹੋਰ ਦੇ ਆਖੇ ਨਹੀਂ ਲਗਦਾ, ਉਹ ਤੁਹਾਡੇ ਹੀ ਆਖੇ ਲਗਦਾ ਏ। ਸਤਿਗੁਰੂ ਜੀ ਉਤਰ ਦਿੱਤਾ ਜਿਹੜਾ ਇਸ ਨੂੰ ਲੈ ਕੇ ਜਪਣੋਂ ਇਨਕਾਰੀ ਹੋਵੇ, ਉਸ ਨੂੰ ਇਹ ਖਈ ਰੋਗ ਵਾਂਗ ਹੋ ਖਾਂਦਾ ਏ। ਸਤਿਗੁਰੂ ਜੀ ਬਚਨ ਕੀਤਾ, ਮੈਂ ਵੇਖਿਆ ਹੈ, ਉਸ ਕੁਲ ਦਾ ਚੜ੍ਹ ਸਿੰਘ, ਖਈ ਰੋਗ ਲਗ ਜਾਂਦਾ ਹੈ ਠੀਕ ਹੀ। ਸਤਿਗੁਰੂ ਜੀ ਇਕ ਸੇਵਕ ਨੂੰ ਕਿਹਾ ਮੇਲਾ ਆਇਆ ਹੈ, ਬੱਚਿਆਂ ਦੇ ਦੁਧ ਦਾ ਫਿਕਰ ਰਖਣਾ। ਰੱਬਣੀ* ਕਿਹਾ, ਬੱਚਿਆਂ ਦਾ ਬੜਾ ਫਿਕਰ ਰਖਦੇ ਹੋ। ਸਤਿਗੁਰੂ ਜੀ ਮੁਸਕਰਾ ਕੇ ਉਤਰ ਦਿੱਤਾ, ਜ਼ਨਾਨੀਆਂ ਦੇ ਫਿਕਰ ਵਲੋਂ ਬਚਿਆ ਹੋਇਆ ਹਾਂ, ਬਚਿਆਂ ਦਾ ਫਿਕਰ ਕਿਉਂ ਨਾ ਰਖਾਂ। ਤੁਸੀਂ ਜੋੜੀ ਜੇ ਆਪਣੇ ਰਸ ਵਿਚ ਰੁਝੇ ਹੋ, ਮੈਂ ਭੀ ਕੋਈ ਰੁਝਾ ਰਖਣਾ ਹੋਇਆ। ਸੰਗਤ ਬਹੁਤ ਆਈ ਤੇ ਸਾਥ ਉਗਰਦੰਤੀ ਦੇ ਭੀ ਪਾਠ ਤੋਰੇ। ਆਸਾ ਦੀ ਵਾਰ ਦੇ ਸਾਥ ਹੀ ਛਪੇ ਪਤਰਿਆਂ ਤੋਂ ਤਲੇ ਉਪਰ ਚਿੱਟੇ ਚਾਦਰੇ, ਚੰਦੋਏ, ਮਧ

* ਫੌਜਾ ਸਿੰਘ ਰੱਬ ਸਾਂਰਗੜੇ ਵਾਲੇ ਦੇ ਘਰੋਂ ਇਹ ਜੋੜੀ ਹੁਣ ਬਠਿੰਡੇ ਰਹਿੰਦੇ ਹਨ। ਬੜੀ ਸ਼ਬਦ ਦੇ ਰਸ ਵਿਚ ਪਰਚੇ ਵਾਲੀ ਜੋੜੀ ਹੈ।

ਬਿਜਲੀ ਦੇ ਲਾਟੂਆਂ ਸਾਥ ਪੰਜ ਪੌੜੇ ਜਪ ਤੇ ਅਨੰਦ ਦੇ ਸਾਥ ਹੀ ਪੜ੍ਹੀਦੇ। ਬਹੁਤ ਭੋਗ ਪੈਂਦੇ ਕੜਾਹ ਪ੍ਰਸ਼ਾਦਿ ਬਹੁਤ ਬਣਦਾ। ਸੰਗਤ ਨੂੰ ਖੁਲ੍ਹਾ ਵਰਤਦਾ। ਸ਼ੁਰੂ ਵਿਚ ਕਿਸੇ ਕਿਹਾ ਸੀ, ਸਵਾ ਰੁਪਏ ਦਾ ਕੜਾਹੇ ਪ੍ਰਸ਼ਾਦਿ ਇਕ ਭੋਗ ਪਿਛੇ ਚਾਹੀਦਾ ਏ। ਸਤਿਗੁਰੂ ਜੀ ਉਤਰ ਦਿੱਤਾ ਏਤਨੀ ਰਕਮ ਕਿਥੋਂ ਆਵੇ। ਜਿਤਨੀ ਸਮ੍ਰੱਥਾ ਏ, ਫਰਕ ਨਹੀਂ ਕਰਦੇ । ਤੇ ਜਤਨ ਕਰਦੇ ਬਖਸ਼ਿਸ਼ ਹੀ ਮੰਗਦੇ ਹਾਂ।

ਸਤਿਗੁਰੂ ਜੀ ੨੮ ਅਸੂ ਕਥਾ ਸਤਿਗੁਰੂ ਬਿਲਾਸ ਦੀ ਹੁੰਦੀ ਵਿਚ ਹੁਕਮ ਕੀਤਾ, ਸਭ ਨਗਰ ਭੈਣੀ ਸਾਹਿਬ ਦੇ ਵਿਚ ਹੋਕਾ ਦਿਵਾ ਦਿਉ, ਮੇਲਾ ਆਇਆ ਹੈ, ਕੋਈ ਮਾਸ ਸ਼ਰਾਬ ਆਂਡਾ ਨਾ ਆਏ ਨੂੰ ਦੇਵੇ ਨਾ ਆਪ ਵਰਤੇ। ਸਤਿਗੁਰੂ ਜੀ ਕਥਾ ਕਰ ਰਹੇ ਸੀ। ਇਕ ਮਸਤਾਨਾ ਟਪੇ, ਕਿਹੋ ਨੇ ਬੈਠ ਜਾ , ਕਥਾ ਕਰਨ ਦੇਹ। ਹੁਣ ਦੀਵਾਨ ਤੇ ਨਹੀਂ ਲਗਾ ਹੋਇਆ। ਉਹ ਚਲਾ ਗਿਆ ਤਾਂ ਸੰਗਤ ਨੂੰ ਸੁਣਾ ਕਿਹੋ ਨੇ, ਹੋਸ਼ ਹੁੰਦਿਆਂ ਪਾਖੰਡ ਕਰਨਾ ਬਹੁਤ ਪਾਪ ਹੈ। 'ਸਤਿਗੁਰ ਸਭਸੇ ਦਾ ਭਲਾ ਮਨਾਇਦਾ ਤੇ ਕਿਹੋ ਨੇ ਜੰਗਲ ਦਾ ਵਧਿਆ ਜਲ ਭੂਤਾਂ ਨੂੰ ਪ੍ਰਾਪਤ ਹੁੰਦਾ ਹੈ। ਸੰਤ ਹਰਨਾਮ ਸਿੰਘ ਜੀ ਰਾਗੀ ਸੰਗੀਤਾਚਾਰੀਆ (ਜੋ ਇਨ੍ਹੀਂ ਦਿਨੀਂ ਮਸਾਣਾ ਤੇ ਪਿਪਲਾਂ ਦੇ ਵਿਚਾਲੇ ਰਾਹ ਤੋਂ ਚੜ੍ਹਦੇ ਕੁਟੀਆ ਵਿਚ ਰਹਿੰਦੇ ਸੀ, ਤਦੋਂ ਰਸਤਾ ਏਥੋਂ ਦੀ ਸੀ, ਹੁਣ ਪਰੇ ਹੈ। ਤੇ ਉਹ ਕੁਟੀਆ ਨਹੀਂ ਰਹੀ।) ਨੇ ਦੱਸਿਆ, ਮੈਂ ਜੰਗਲ ਦਾ ਜਲ ਵਧਿਆ ਮਿੱਟੀ ਦੇ ਕੁਜੇ ਵਿਚ ਹੀ ਲਿਆ ਰਖਦਾ ਸਾਂ। ਮੈਨੂੰ ਰਾਤ ਭੂਤਾਂ ਦੱਬਿਆ ਤੇ ਕਿਹਾ, ਤੂੰ ਸਾਡਾ ਜਲ ਡੇਰੇ ਲਿਆ ਰਖਦਾ ਏਂ। ਮੈਂ ਸਤਿਗੁਰੂ ਜੀ ਪਾਸੋਂ ਭੁਲ ਦੀ ਮਾਫੀ ਮੰਗੀ ਤਾਂ ਉੱਤਰ ਮਿਲਿਆ, ਤੈਨੂੰ ਤੇਰੀ ਭੁਲ ਦੀ ਸਜ਼ਾ ਮਿਲੀ ਹੈ। ਅਗੋਂ ਐਸਾ ਨਾ ਕਰੀਂ, ਮੈਂ ਸਤਿ ਬਚਨ ਕੀਤਾ। ਸਤਿਗੁਰੂ ਜੀ ਬਚਨ ਕੀਤਾ, ਭਾਵੇਂ ਕੋਈ ਕਿੰਨੇ ਪਾਸੇ ਮਾਰੇ, ਇਹ ਤਿੰਨ ਗਲਾਂ ਤੇ ਮੰਨਣੀਆਂ ਹੀ ਪੈਣਗੀਆਂ, ਪਹਿਲੀ ਇਹ ਅਨੰਦ ਮਰਯਾਦਾ, ਇਸ ਤਰ੍ਹਾਂ ਲਾਵਾਂ ਪੜ੍ਹ ਕਰਨੀਆਂ, ਦੂਜਾ ਮਾਈਆਂ ਨੂੰ ਕਛਹਿਰੇ, ਤੀਜਾ "ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।" ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਤੇ ਸਿੱਖੀ ਸਾਜਣ ੧੯੧੪ ਬਿਕ੍ਰਮੀ ਵਿਸਾਖੀ ਤੋਂ ਪਹਿਲਾਂ ਕਿਸੇ ਪੁਰਾਤਨ ਗ੍ਰੰਥ ਤੋਂ ਨਹੀਂ ਮਿਲਦੀਆਂ। ਭਾਵ ਇਹ ਕਿ ਸਤਿਗੁਰੂ ਜੀ ਨੇ ਸਿੱਖੀ ਨੂੰ ਬਖਸ਼ੀਆਂ ਹਨ।

ਸਤਿਗੁਰੂ ਜੀ ਕਹਿੰਦੇ, ਕੂਕਿਉ ਵੇਖੋ, ਜਗਤ ਕਿਧਰ ਲਗਾ ਹੈ ਤੇ ਤੁਸੀਂ ਕਿਧਰ ਲਗੇ ਹੋ। ਜਦੋਂ ਤੁਸੀਂ ਲਗੇ ਸੌ ਸੰਸਾਰ ਸੁੱਤਾ ਹੋਇਆ ਸੀ, ਤੁਹਾਡੀ ਹੁਣ ਸੁਖ ਲੈਣ ਤੇ ਭਜਨ ਬਾਣੀ ਕਰਨ ਦੀ ਵਾਰੀ ਹੈ। ਇਨ੍ਹਾਂ ਲੋਕਾਂ ਨੂੰ ਬੀਜੇ ਕੰਡੇ ਹੀ ਚੁਭਦੇ ਨੇ। ਇਕ ਬਿਹੰਗਮ ਸਿੱਖ ਅਰਜ਼ ਕੀਤੀ ਡੇਰਾ ਨਹੀਂ ਮਿਲਿਆ। ਕਿਹੋ ਨੇ, ਕਦੀ ਕਿਸੇ ਊਠਾਂ ਲਈ ਭੀ ਕੋਠੇ ਛੱਤੇ ਨੇ, ਭੁੰਜੇ ਸਉਣਾ ਤਾਂ ਫਿਰ ਪਰੇ ਕੀ ਅਖਵਾਉਣਾ। ਤੂੰ ਇਵੇਂ ਹੀ ਅਨੰਦ ਰਹਿ ਭਜਨ ਬਾਣੀ ਕਰ। ਡੇਰੇ ਦਾ ਟੰਟਾ ਹੀ ਗ੍ਰਿਸਤ ਏ। ਸੱਚੀ ਮਸਤੀ ਦੇ ਬਾਰੇ ਬਚਨ ਕੀਤਾ, ਸਾਡੇ ਰੂਬਰੂ ਏਕ ਸਮੇਂ ਗਿਲੀਂ ਕਾਲੂ ਰਾਗੀ ਦੀਵਾਨ ਲਾਇਆ ਹੋਇਆ ਸੀ। ਉਚੀ ਮਾੜੀ ਤੋਂ ਇਕ ਮੁਸਲਮਾਨ ਮਸਤ ਹੋ ਡਿੱਗਾ। ਦੂਜਾ ਫੜਨ ਲਗਾ ਭੀ ਮਸਤ ਹੋ ਗਿਆ। ਤੇ ਪਹਿਲੇ ਨੂੰ ਭੀ ਸੱਟ ਉਕਾ ਨਾ ਲਗੀ। ਕਹਿੰਦੇ ਸੰਗਤ ਦੇ ਪ੍ਰਤਾਪ ਕਰ ਬਚਨ ਫੁਰਦਾ ਹੈ ਮੈਂ ਕੁਝ ਪੜ੍ਹਿਆ ਹੋਇਆ ਤੇ ਹੈ ਨਹੀਂ। ਕਥਾ ਸ਼ਾਮ ਦੇ ੭-੮ ਵਜੇ ਤਕ ਹੁੰਦੀ। ਬਾਅਦ ਸਹਿਜੇ ਹੀ ਢੋਲਕ ਵਾਲੇ ਨੂੰ ਕਹਿੰਦੇ, ਆ ਭਾਈ ਢੋਲਕ ਵਾਲਿਆ, ਲੰਮੀ ਹੇਕ

ਨਾਲ ਸ਼ਬਦ ਪੜ੍ਹਦੇ,

"ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥"

"ਜਿੰਨੀ ਮੈਡਾ ਲਾਲੁ ਰੀਝਾਇਆ ॥" ਆਦਿ

ਸਤਿਗੁਰੂ ਜੀ ਹਰ ਵੇਲੇ ਮਾਲਾ ਹਥ ਵਿਚ ਰਖਦੇ। ਤੇ ਹਰ ਨੇਮ ਆਹਰ ਨਾਲ ਕਰਦੇ ਕਰਾਉਂਦੇ ਤੇ ਸ਼ਬਦ ਪਤਰੇ ਦਾ ਪਾਠ ਭੀ ਕਰਦੇ। ਭਗਉਤੀਆਂ ਦੀ ਮਾਲਾ ਘੰਟਾ ਨਾਮ ਸਿਮਰਨ, ਸੰਗਤ ਵਿਚ ਬੈਠ ਕਰਦੇ।

ਸਤਿਗੁਰੂ ਜੀ ਪਾਸ ੩੦ ਅਸੂ ਸੰਗਤ ਵਿਚੋਂ ਕੁਝ ਸਾਧੂਆਂ ਮਿਲ ਅਰਜ਼ ਕੀਤੀ, ਲੁਕੋ ਨਾ, ਪ੍ਰਗਟ ਹੋ ਦਾਤਾਂ ਵੰਡੋ। ਆਪਣੇ ਗਲ ਪਲਾ ਪਾ ਕਿਹੋ ਨੇ, ਮੇਰੇ ਪਾਸ ਜੋ ਕੁਝ ਏ ਸੰਗਤ ਜੋਗਾ ਹੀ ਹੈ ਤੇ ਸੰਗਤ ਦੇ ਹਾਜ਼ਰ ਹੈ। ਤੁਸੀਂ ਭੀ ਮੇਰੇ ਲਈ ਸਤਿਗੁਰੂ ਜੀ ਪਾਸ ਬਖਸ਼ਿਸ਼ ਦੀ ਅਰਜ਼ ਕਰੋ, ਮੈਨੂੰ ਬਖਸ਼ਿਸ਼ ਦੀ ਦਾਤ ਬਖਸ਼ੇ। ਸੰਤ ਮੋਹਣ ਸਿੰਘ ਜੀ ਮਸਤਾਨੇ ਹੋਰਾਂ ਕਿਹਾ, ਤੇਰੇ ਤੇ ਕੁਤਿਆਂ ਨੂੰ ਆਖਰ ਆਈ ਹੋਈ ਏ। ਤਾਂ ਕਿਹੋ ਨੇ ਤੈਨੂੰ ਆਪ ਨੂੰ ਜੋ ਆਈ ਹੋਈ ਏ। ਅੱਜ ਦਸਮ ਗ੍ਰੰਥ ਚੰਡੀ ਚਰਿਤ੍ਰ, ਉਕਤ ਬਿਲਾਸ, ਵਿਚ ਆਏ ਕਬਿਤ ਤੇ ਵਿਚਾਰ ਹੋਈ। ਹਰਿ ਦੇ ਕਈ ਅਰਥ ਹੋਏ। ਇਕੋ ਕਬਿਤ ਵਿਚ ੧੬ ਵਾਰੀ ਹਰਿ ਆਇਆ। ਕਿਤੇ ਹਰਿ ਦਾ ਅਰਥ ਚੰਦ੍ਰਮਾ, ਕਿਤੇ ਵਿਸ਼ਨੂੰ, ਸ਼ਿਵ, ਨਾਗ, ਕੰਵਲ, ਹਰਨ, ਮਮੋਲਾ, ਮਛੀ, ਧਨੁਸ਼ ਭੌਰਾ, ਬਾਣ, ਕਾਮ, ਸੋਨਾ ਆਦਿ। ਬਚਨ ਕੀਤੋ ਨੇ, ਦਸਮ ਗ੍ਰੰਥ ਤੇ ਸਨਾਤਨ ਧਰਮ ਦੇ ਵੇਦ ਸ਼ਾਸਤਰ ਗ੍ਰੰਥ ਪੜ੍ਹਿਆਂ ਬਿਨਾ ਆਦਿ ਗ੍ਰੰਥ ਸਾਹਿਬ ਦੀ ਸਮਝ ਨਹੀਂ ਪੈਂਦੀ, ਤਾਹੀਉਂ ਤੇ ਬਿਨਾ ਅਕਾਲੀਆਂ ਤੇ ਸਿੰਘ ਸਭੀਆਂ ਦੇ, ਸਭ ਦਸਮ ਗ੍ਰੰਥ ਦੇ ਪਾਠ ਕਰਨ ਤੇ ਪ੍ਰਚਾਰਨ ਵਲ ਲਗੇ ਹਨ। ਗੁਰੂ ਨਾਨਕ ਤੇ ਦਸਮ ਜੀ ਦੇ ਨਾਮਲੇਵੇ ਪੰਥ।

ਕਿਹੋ ਨੇ, ਅੰਗਰੇਜ਼ਾਂ ਦੀ ਚਾਲ ਨੇ ਤਾਂ ਚੰਦ ਚਾੜ੍ਹ ਦਿੱਤਾ ਏ ਕਿ ਦਸਮ ਗ੍ਰੰਥ ਨਾ ਪੜ੍ਹੋ। ਸਿੰਘ ਨਹੀਂ ਸੋਚਦੇ ਕਿ ਦਸਮ ਗ੍ਰੰਥ ਪੜ੍ਹੇ ਬਿਨਾ ਬੀਰ ਰਸ ਪ੍ਰਾਪਤ ਹੀ ਨਹੀਂ ਹੁੰਦਾ। ਜੋ ਦਸਮ ਗ੍ਰੰਥ ਪੜ੍ਹਦੇ ਹੀ ਨਹੀਂ, ਉਨ੍ਹਾਂ ਨੂੰ ਉਸ ਦੀ ਸਾਰ ਹੀ ਕੀ ਏ। ਜੋ ਆਖਦੇ ਹਨ, ਉਸ ਵਿਚ ਕਵੀਆਂ ਦੀ ਬਾਣੀ ਏ। ਆਦਿ ਵਿਚ ਕਿਹੜੀ ਥੋੜ੍ਹੀ ਏ। ਪਰ ਜੋ ਗੁਰੂ ਜੀ ਪ੍ਰਵਾਨ ਕੀਤੀ ਹੈ, ਸਾਨੂੰ ਸੋ ਪ੍ਰਵਾਨ ਹੀ ਕਰਨੀ ਸੋਭਦੀ ਏ। ਉਸ ਦੀ ਛਾਣ-ਬੀਣ ਆਦਿ ਵਿਚ ਤੇ ਕੁਝ ਹੈ ਕਿ ਇਹ ਫਲਾਣੇ ਦੀ ਬਾਣੀ ਹੈ। ਪਰ ਦਸਮ ਜੀ ਨੇ ਅਭੇਦ ਇਸੇ ਲਈ ਰਖੀ ਹੈ ਕਿ ਮੱਤ ਕੋਈ ਕਵ੍ਹੇ ਇਹ ਫਲਾਣੇ ਦੀ ਬਾਣੀ ਹੈ। ਸਭ ਉਨ੍ਹਾਂ ਆਪਣੀ ਹੀ ਜਾਣ ਇਕੋ ਅਸਥਾਨ ਨਾਮ ਤਲੇ ਰਖੀ ਹੈ ਸਾਨੂੰ ਕੀ ਹੱਕ ਹੈ ਅਸੀਂ ਵੰਡ ਕਰੀਏ। ਪਰ ਅੰਗਰੇਜ਼ ਆਖੇ ਸਿੰਘ ਸਭਾ ਬਣੀ ਸਭ ਤੇ ਝੁਰਲੂ ਗਲਤ ਫੇਰ ਦਿੱਤਾ ਏ। ਆਪਣੀ ਮੱਤ ਕਰਦੇ ਹਨ।

ਮਾਤਾ ਜੀਉਣ ਕੌਰ ਜੀ ਹਰਿ ਮੇਲੇ ਸਮੇਂ ਨੌਹਰੋਂ ਭੈਣੀ ਸਾਹਿਬ ਆਉਂਦੇ ਕਿਉਂਕਿ ਮਾਤਾ ਜੀ ਬਿਨਾ ਸਭ ਆਏ ਦਾ ਆਦਰ ਪੂਰਾ ਨਹੀਂ ਸੀ ਹੋ ਸਕਦਾ। ਮਾਤਾ ਜੀ ਸਭ ਨੂੰ ਸੁਖ ਪੁਛ ਕਹਿ ਦੇਂਦੇ, ਬੀਬਾ ਬਚਿਆਂ ਲਈ ਦੁਧ ਵੇਲੇ ਸਿਰ ਆ ਕੇ ਆਪੇ ਲੈ ਜਾਣਾ। ਮੈਨੂੰ ਇਕ ਇਕ ਦਾ ਚੇਤਾ ਨਹੀਂ ਰਹਿੰਦਾ। ਇਹ ਸਿਫਤ ਮਾਤਾ ਜੀ ਵਿਚ ਹੀ ਹੈ ਕਿ ਆਏ ਸਭ ਨੂੰ ਆਦਰ ਬਿਨਾ ਵਿਤਕਰੇ ਤੇ ਵਾਪਸ ਜਾਣ ਦਾ ਪਲੇ ਪਾਣਾ ਰਾਸ਼ਣ ਮਿਠਾ, ਬਿੰਦਾ, ਪਰਸ਼ਾਦੇ ਆਦਿ ਖੁਲ੍ਹਾ। ਮੈਂ ਮਾਤਾ

ਜੀ ਪਾਸੋਂ ਪੁਰਾਣੇ ਬਚਨ ਪੁਛਣ ਗਿਆਂ, ਅਰਜ਼ ਕੀਤੀ ਤਾਂ ਉਨ੍ਹਾਂ ਦੱਸਿਆ ਕਿ ਜਦ ਅਸੀਂ ਆਸਾਮ ਨੂੰ ਗਏ, ਜਾਂਦੇ ਪਟਨੇ ਗਏ, ਦਸਮ ਜੀ ਦੇ ਜਨਮ ਅਸਥਾਨ ਵਾਲੇ ਕੋਈ ਆਦਰ ਨਾ ਕੀਤਾ। ੧੧) ਰੁਪਏ ਭੇਟਾ ਧਰੇ ਲੈ ਲਿਉ ਸੂ। ਜਿਥੇ ਦਸਮ ਜੀ ਖੇਡਦੇ ਸੀ, ਓਥੇ ਬਕਲੀਆਂ ਘੁੰਙਣੀਆਂ ਛੋਲਿਆਂ ਦੀਆਂ ਬਣਦੀਆਂ ਤੇ ਵੰਡੀ ਦੀਆਂ ਹਨ। ਉਨ੍ਹਾਂ ਸਾਡਾ ਬੜਾ ਆਦਰ ਕੀਤਾ ਸੀ। ਰੰਗੂਨ ਗਏ, ਗੁਰਦੁਆਰੇ ਵਾਲਿਆਂ ਕੋਈ ਆਦਰ ਨਾ ਕੀਤਾ। ਇਕ ਵਾੜੀ ਵਿਚ ਗਏ, ਉਨ੍ਹਾਂ ਬੜਾ ਆਦਰ ਕੀਤਾ। ਸਿੱਖ ਤੋਂ ਕੇਲਾ ਪੁਟਿਆ ਗਿਆ, ਮੈਂ ਗੁਸੇ ਹੋਈ, ਨੌਕਰ ਵਾੜੀ ਦੇ ਕਿਹਾ, ਭਾਵੇਂ ਸਾਰਾ ਪੁਟ ਦਿਓ, ਆਪ ਦਾ ਹੀ ਹੈ। ਕੋਈ ਦਿਨ ਭਾਲ ਕਰ ਸੋ ਖੂਹੀ ਸਤਿਗੁਰੂ ਜੀ ਵਾਲੀ ਲੱਭੀ, ਜੋ ਉਚੇਰੀ ਗੋਰਿਆਂ ਲਾ ਸਤਿਗੁਰੂ ਜੀ ਨੂੰ ਦਿੱਤੀ ਸੀ। ਸਿਆਮੀ ਲੋਕ ਦੱਸਦੇ ਸੀ ਸਤਿਗੁਰੂ ਰਾਮ ਸਿੰਘ ਜੀ ਤਾਂ ਕਈ ਦਿਨ ਪਹਿਲੋਂ ਸੀ ਚਲੇ ਗਏ ਸੀ ਤੇ ਨਾਨੂੰ ਸਿੰਘ ਬਾਅਦ ਰੋਂਦਾ ਟੁਰਿਆ ਸੀ। ਜੋ ਬਚਨ ਉਨ੍ਹਾਂ ਕੀਤੇ, ਸੋ ਪੂਰੇ ਹੋਏ। ਕਿ ਅੰਗਰੇਜ਼ ਛੇਤੀ ਹੀ ਤੁਹਾਡੇ ਤੇ ਆਪਣਾ ਪੂਰਾ ਪੂਰਾ ਸਿੱਕਾ ਜਮਾ ਲੈਣਗੇ। ਸੋ ਓਵੇਂ ਹੀ ਹੋਈ ਹੈ। ਹੁਣ ਅਸੀਂ ਬੜੇ ਦੁਖੀ ਹਾਂ। ਬ੍ਰਹਮਾ ਬ੍ਰਹਮੀਆਂ ਤੋਂ ਖੁਸ ਗਿਆ ਹੈ।

ਮਾਤਾ ਜੀ ਦੱਸਿਆ, ਦਰਬਾਰਾ ਸਿੰਘ ਜੀ ਰਾਏਪੁਰ, ਹਰਨਾਮ ਸਿੰਘ ਜੀ ਤੇ ਚੰਦੋ, ਭਾਣੇ ਵਾਲੀ ਤੇ ਟਹਿਲ ਸਿੰਘ ਜੀ ਸੇਖਵਾਂ ਵਾਲੇ, ਕ੍ਰਿਪਾਲ ਸਿੰਘ ਜੀ ਭਦੌੜ, ਮੀਹਾਂ ਸਿੰਘ ਜੀ ਸਰਹਾਲੀ ਆਦਿ ਸਭ ਬਦੇਸ਼ ਭੇਸ ਬਦਲ ਕੇ ਜਾਂਦੇ ਸੀ। ਦਰਸ਼ਨ ਕਰਨ ਨੂੰ। ਸਤਿਗੁਰੂ ਜੀ ੩੧ ਅਸੂ ਬਚਨ ਕੀਤਾ, ਆਪ ਦੇ ਘਰ ਸੱਦੇ ਹੋਏ ਮਹਿਮਨਾਂ ਨੇ ਆਉਣਾ ਹੈ, ਜਿਵੇਂ ਕੁੜਮ ਜਵਾਈ ਪਿਛੇ, ਸਭ ਸਾਥ ਆਏ ਦਾ ਆਦਰ ਕਰੀਦਾ ਏ ਤੇ ਕੋਥਰਾ ਬੋਲ ਰਵਈਆ ਭੀ ਜਰੀਦਾ ਏ। ਤੁਸਾਂ ਸਭ ਆਏ ਦਾ ਆਦਰ ਕਰਨਾ, ਸੇਵਾ ਕਰਨੀ ਤੇ ਕੌਰਾਪਨ ਭੀ ਜਰਨਾ। ਮੱਤ ਸਭ ਦੇ ਖਸਮ ਰਾਮ ਵਲੋਂ ਇਕ ਰੂਹ ਭੀ ਰਿੰਜ ਕਰ ਉਲਾਂਭਾ ਲਵੇ, ਕੋਈ ਸਿੱਖ।

ਕਈ ਸੈਂਕੜੇ ਪਾਠਾਂ ਦੇ ਭੋਗ ਰੋਜ਼ ਪੈਂਦੇ ਸੀ। ਹਵਨ ਭੀ ਹੁੰਦਾ ਰੋਜ਼, ਕਿਸੇ ਦਿਨ ਜੋੜਿਆਂ ਦੇ ਅਨੰਦ ਭੀ ਹੁੰਦੇ ਸੀ। ੧ ਕਤਕ ਪੰਗਤਾਂ ਵਿਚ ਸੰਗਤਾਂ ਨੂੰ ਪ੍ਰਸ਼ਾਦਿ ਵਰਤਾਂਦੇ ਸਤਿਗੁਰੂ ਜੀ ਆਪਣਾ ਪ੍ਰਸ਼ਾਦਿ ਛਕਣ ਦਾ ਵੇਲਾ ਹੀ ਭੁਲ ਗਏ ਤੇ ਕਿਹੋ ਨੇ, ਅੱਜ ਤੇ ਮੈਂ ਖੁਲ੍ਹਾ ਹੀ ਹੋ ਗਿਆ ਹਾਂ, ਆਪਣੇ ਛਕਣ ਦਾ ਚੇਤਾ ਹੀ ਨਹੀਂ ਰਿਹਾ। ਤਰਨ ਸਿੰਘ ਕਿਹਾ, ਅੱਜ ਪ੍ਰੇਮ ਵੱਸ ਹੋ ਗਏ ਹੋ। ਤਾਂ ਕਿਹੋ ਨੇ ਠੀਕ ਹੀ, ਜੋ ਸਵਾਦ ਛਕਾਉਣ ਵਿਚ ਆਉਂਦਾ ਹੈ, ਉਹੋ ਜਿਹਾ ਛਕਣ ਵਿਚ ਨਹੀਂ ਆਉਂਦਾ। ਪਰ ਜੇ ਪ੍ਰੇਮ ਵਸੀਕਰਨ ਹੋਵੇ, ਜਿਵੇਂ ਅੱਜ ਸੰਗਤ ਜੁੜ ਸ਼ਬਦ ਪੜ੍ਹਦੀ ਹੈ। ਹਰ ਜ਼ਿਲੇ ਦੀ ਸੰਗਤ ਦੀ ਪੰਗਤ ਵਖ ਵਖ ਲਗਦੀ, ਤੇ ਪਹਿਲੋਂ ਆਏ ਸਾਧ ਸਭ ਭੈਣੀ ਸਾਹਿਬ ਜਾ ਲੁਧਿਆਣੇ ਵਿਚ ਹੀ ਗਿਣੇ ਜਾਂਦੇ। ਹੋਰ ਦਰਸ਼ਕ ਤੇ ਰਾਹੀ ਵਖ ਵਖ ਗਿਣਦੇ ਸੇਵਕ। ਰੋਜ਼ ਦਾ ਹਿਸਾਬ ਰਖਦੇ, ਖਰਚ ਦਾ ਅੰਦਾਜ਼ਾ ਲਾ। ਕਥਾ ਵਿਚ ਬਚਨ ਕੀਤੋ ਨੇ ਸ਼ਾਮ ਸਿੰਘ ਜੀ ਸਰਹਾਲੀ ਵਾਲੇ ਦਸਦੇ ਸੀ ਪੰਜਾਬ ਸਿੰਘ ਨੇ ਹੁਕੇ ਪੀਣ ਵਾਲੇ ਪਾਸੋਂ ਕੜਾਹ ਪ੍ਰਸ਼ਾਦਿ ਬਣਵਾਇਆ। ਤਾਂ ਸਤਿਗੁਰੂ ਜੀ ਕਿਹਾ ਸੀ, ਪੰਜਾਬਿਆ ਖਰਾਬਿਆ ਤੇਰੇ ਜਿਹਾਂ ਹੀ ਸਿੱਖਾਂ, ਰਾਜ ਦਾ ਬੇੜਾ ਗਰਕ ਕੀਤਾ ਏ ਤੇ ਜਮੀਅਤ ਸਿੰਘ ਜੀ ਨੇ ਵਿਆਜ ਲੈਣਾ ਛੱਡ ਭੁਲ ਮੰਨੀ ਤਾਂ ਉਲਟੀ ਆਉਣੋਂ ਹਟੀ ਸੀ ਕਿਉਂਕਿ ਸਤਿਗੁਰੂ ਜੀ ਕਿਹਾ ਸੀ, ਖਾਧਾ ਉਗਲੱਛੇਂ ਗਾ ਆਖੇ ਨਹੀਂ ਲਗਦਾ। ਤੇ ਕਿਹਾ, ਲਾਂਗਰੀ ਨੂੰ ਚਾਹੀਦਾ ਹੈ

ਸਭ ਨੂੰ ਛਕਾ ਕੇ ਛਕੇ ਤੇ ਘਰ ਵਾਲੇ ਨੂੰ ਚਾਹੀਦਾ ਏ ਮੰਜੇ ਬਸਤਰ ਜਲ-ਪ੍ਰਸ਼ਾਦੇ ਵਲੋਂ ਸਭ ਦੀ ਪੁਸ਼ੀ ਲਏ ਆਪ ਭਾਵੇਂ ਭੁਜੇ ਪਵੇ। ਸਤਿਗੁਰੂ ਜੀ ਬਚਨ ਕੀਤਾ, ਜੇ ਰਾਮ ਸਹਾਇਤਾ ਨਾ ਕਰੇ, ਕੋਈ ਕਾਰਜ ਸੁਧ ਸਿਰੇ ਨਹੀਂ ਚੜ੍ਹਦਾ। ਵੇਖੋ ਲੋਕਾਂ, ਤੁਹਾਡੀ ਕਿੰਨੀ ਵਿਰੋਧਤਾ ਪੱਤਰਾ ਪਾਠ ਵਿਚ ਕੀਤੀ ਹੈ। ਪਰ ਰਾਮ ਰਖਿਆ ਕੀਤੀ ਹੈ,ਨਾ ਮੇਰੀ ਬਹਾਦਰੀ ਹੈ ਨਾ ਤੁਹਾਡੀ। ਤੁਹਾਨੂੰ ਹਰ ਸਿੱਖ ਨੂੰ ਸਦਾ ਚਾਹੀਦਾ ਹੈ ਕੰਠ ਹੋਇਆ ਪੱਤਰਾ ਰੋਜ਼ ਪੜ੍ਹੋ। ਉਮਰ ਭਰ ਤੇ ਅਰਦਾਸ ਕਰੋ। ਹੇ ਸੱਚੇ ਪਾਤਸ਼ਾਹ, ਸਤਿਗੁਰੂ ਰਾਮ ਸਿੰਘ ਜੀਉ, ਸਾਡਾ ਧਰਮ ਬਣਿਆ ਰਵ੍ਹੇ, ਆਪ ਦੀ ਬਖਸ਼ਿਸ਼ ਰਵ੍ਹੇ ਤੇ ਦਰਸ਼ਨ ਆਪ ਦਾ ਹੋਵੇ। ਤੇ ਇਸ ਤਰ੍ਹਾਂ ਤੁਸਾਂ ਸਮਾਈ ਤੇ ਪ੍ਰੇਮ ਨਾਲ ਰਹਿਣਾ ਸਭ ਨਾਲ। ਲੋਕ ਭਾਵੇਂ ਹੋਰ ਕਟੀ ਕੁਰਬਾਨੀਆਂ ਪਏ ਕਰਨ। ਤੁਹਾਡੀ ਇਹੋ ਵਡੀ ਕੁਰਬਾਨੀ ਹੈ, ਸਮਾਈ ਤੇ ਪ੍ਰੇਮ ਨਾਲ ਰਹਿਣਾ ਸਭ ਨਾਲ। ਮਨ ਦੇ ਬਾਂਦਰ ਵਾਂਗੂ ਬੱਝੇ ਰਖਣ ਨੂੰ ਭਜਨ ਬਾਣੀ ਵਲ ਲਈ ਰਖੋ। ਬੱਝਾ ਨਾ ਕਿਸੇ ਦੇ ਕਪੜੇ ਪਾੜਦਾ ਏ, ਨਾ ਆਪ ਮਾਰ ਖਾਂਦਾ ਏ, ਝਾਕੇ ਭਾਵੇਂ ਪਿਆ।

ਜੰਗ ਲਗੇ ਤੇ ਦੇਸ਼ ਵਿਚ ਗੜਬੜੀ ਵਲ ਧਿਆਨ ਦਿਵਾ ਕਿਹੋ ਨੇ, ਕੂਕਿਓ ਤੁਹਾਨੂੰ ਚਾਹੀਦਾ ਏ, ਅਗੋਂ ਉਲਾਦ ਘੱਟ ਪੈਦਾ ਕਰੋ। ਪਹਿਲੀ ਨੂੰ ਹੀ ਚੰਗੇਰਾ ਬਣਾਵੋ, ਪਾਲੋ। ਪੈਸੇ ਖੱਟੋ ਪਰ ਖਰਚ ਘਟ ਕਰੋ। ਨਾਮ ਰੂਪੀ ਉਦਗਾਰ ਮੁਖ ਵਿਚ ਰਖੋਗੇ ਤਾਂ ਸਮਾਂ ਸਪ ਤੁਹਾਨੂੰ ਪੋਹ ਨਹੀਂ ਸਕੇਗਾ। ਸਤਿਗੁਰੂ ਚੰਦਰਮਾ ਵਿਚ ਚਿਤ ਰਖੋਗੇ ਤਾਂ ਕਲਜੁਗ ਦੀ ਅਗਨ ਤੁਹਾਨੂੰ ਨਾ ਸਾੜੇਗੀ। ਜਿਵੇਂ ਤਿੰਨ ਤਿੰਨ ਇਕ ਬੁਕਲੇ ਸਤਿਗੁਰਾਂ ਦੇ ਸਮੇਂ ਪੈਂਦੇ ਸੀ, ਪਰ ਨਿਰਵਿਕਾਰ ਰਹਿੰਦੇ ਸੀ। ਪਰਾਈ ਧੀ ਭੈਣ ਦੀ ਰਖਿਆ ਕਰਨੀ ਸਿੱਖੋ। ਦੋ ਰਲੋ, ਸ਼ਬਦ ਪੜ੍ਹੋ, ਕੱਲਾ ਭਜਨ ਕਰੋ। ਜਗਤ ਦੀ ਆਮ ਅਭਿਲਾਖਾ ਤੋਂ ਉਪਰਾਮ ਰਵ੍ਹੋ ਤੇ ਕਿਹੋ ਨੇ, ਅਸੀਂ ਭੀ ਜਿੰਨਾ ਬੀੜ* ਵਿਚ ਅੜੇ ਹਾਂ, ਚਿੰਤਾ ਵਿਆਪ ਭਜਨ ਭੁਲਾਂਦੀ ਹੈ। ਸੁਖ ਨਵਿਰਤੀ ਵਿਚ ਵਧਦਾ ਏ, ਤੇ ਪ੍ਰਵਿਰਤੀ ਵਧਿਆਂ ਘਟਦਾ ਏ। ਸਤਿਗੁਰੂ ਜੀ ਬਚਨ ਕੀਤਾ, ਕੇਸਰ ਸਿੰਘ ਜੀ ਮਹਾਵੀਆ ਵਾਂਗੂ ਹਲ ਵਾਹੁੰਦੇ ਭੀ ਭਜਨ ਕਰੋ। ਪਸੂਆਂ ਨੂੰ ਗਾਲ੍ਹਾਂ ਕੱਢ ਜ਼ਬਾਨ ਗੰਦੀ ਨਾ ਕਰੋ। ਖਰਾਬ ਕਰੇ ਪਸੂ, ਸੋਟਾ ਮਾਰ ਬੇਸ਼ਕ ਮੋੜੋ। ਮੁਕਤਸਰ ਵਲ ਸਿੱਖਾਂ ਨੂੰ ਜਲ ਕੱਢਣ ਵੇਲੇ ਤੰਗੀ ਹੁੰਦੀ, ਡੋਰੀ ਬੋਕੇ ਤੇ ਲਾਂ ਨਾਲ ਵਲੀ ਜਾਂਦੀ ਸੀ। ਗੁਰੂ ਹਰੀ ਸਿੰਘ ਜੀ ਕਿਹਾ ਭਾਵੇਂ ਬੋਕੇ ਵਿਚੋਂ ਗੜਵਾ ਭਰਿਆ ਜਾਵੇ, ਪਰ ਜਲ ਆਪ ਕੱਢ ਕੇ ਛਕੋ, ਉਦਮੀ ਰਵ੍ਹੋ। ਮਾਈਆਂ ਦੂਰੋਂ ਜਲ ਲਿਆ ਆਸਣ ਭੂਰੇ ਦੀ ਸੋਧ ਰਖਦੀਆਂ ਸਨ। ਹੁਣ ਜੋ

---

*ਨਾਭੇ ਦੇ ਰਾਜਾ ਰਿਪਦਮਨ ਸਿੰਘ ਵਲੋਂ ਮਿਲੀ ਟਿਕੇ ਪ੍ਰਤਾਪ ਸਿੰਘ ਦੇ ਜਨਮ ਤੇ ੧੯੧੯ ਈ: ੨੧ ਸਤੰਬਰ ਜੋ ੨੩ ਫਰਵਰੀ ੧੯੨੮ ਈਸਵੀ ਨੂੰ ਨਾਭੇ ਦੇ ਰਾਜਾ ਥਾਪੇ ਗਏ ਤੇ ੧੯੨੯ ਈ: ੧੫ ਮਾਰਚ ੩ ਚੇਤਰ ਸੰਮਤ ੧੯੮੫ ਨੂੰ ਗੱਦੀਓਂ ਲਾਹੇ। ਅੰਗਰੇਜ਼ਾਂ ਨੇ ਚਾਰ ਮੈਂਬਰੀ ਕੌਂਸਲ ਬਣਾਈ। ਪ੍ਰਧਾਨ ਵਿਲਸਨ ਜਾਨਸਨ ਅੰਗਰੇਜ਼ ਹੋਮ ਮੈਂਬਰ ਗੁਰਦਿਆਲ ਸਿੰਘ ਦੁਲਟ ਬਣਾਇਆ। ਇਹ ਅਕਾਲੀਆਂ ਦੇ ਖਿਲਾਫ ਜੈਤੋ ਦੇ ਮੋਰਚੇ ਵੇਲੇ ਬੜਾ ਰਿਹਾ ਸੀ। ਤੇ ਕੂਕਿਆਂ ਨੂੰ ਮਿਲੀ ਬੀੜ ਦੇ ਭੀ ਖਿਲਾਫ ਸੀ। ਅਕਾਲੀ ਕਹਿ ਰਹੇ, ਤੁਸੀਂ ਭੀ ਲਿਖੋ ਇਹ ਸਿੱਖ ਨਹੀਂ, ਜਿਵੇਂ ਅਸੀਂ ਲਿਖਦੇ ਹਾਂ। ਸਤਿਗੁਰੂ ਜੀ ਕਿਹਾ, ਕਿਉਂ ਕਿਸੇ ਨੂੰ ਲਿਖੀਏ ਸਿੱਖ ਨਹੀਂ। ਅੰਗਰੇਜ਼ ਕਹਿੰਦੇ ਬੀੜ 'ਚ ਮਦਦ ਕਰਦੇ ਹਾਂ ਅਕਾਲੀਆਂ ਦੇ ਖਿਲਾਫ ਲਿਖੋ। ਸਤਿਗੁਰੂ ਜੀ ਕਿਹਾ, ਤੁਹਾਡੇ ਨਾਲ ਮਿਲ ਭਰਾਵਾਂ ਦੇ ਖਿਲਾਫ ਨਹੀਂ ਹੁੰਦੇ। ਬੀੜ ਭਾਵੇਂ ਨਾ ਰਹੇ। ਗੁਰਦਿਆਲ ਸਿੰਘ ਤੇ ਅੰਗਰੇਜ਼ ਔਖੇ ਕਰਦੇ ਸੀ ਸਿਖਾਂ ਨੂੰ ਬੀੜ ਵਿਚ।

ਕੂਕੇ ਕੁੰਭਾਂ ਤੇ ਜਾਂ ਹੋਰਨਾਂ ਲੰਗਰਾਂ ਵਿਚ ਹੱਥ ਕਰ ਪ੍ਰਸ਼ਾਦ ਛਕਦੇ ਹਨ, ਤੇ ਦੁਕਾਨਾਂ ਤੇ ਬੈਠ ਕੇ ਛਕਦੇ ਹਨ, ਉਨ੍ਹਾਂ ਨੂੰ ਕੁਝ ਸ਼ਰਮ ਆਉਣੀ ਚਾਹੀਦੀ ਏ ਸਿੱਖ ਕੇਸ ਹਰੇ ਕਰਨ ਤੋਂ ਬਿਨਾ ਕਦੇ ਨੰਗੇ ਨਾ ਰਖੇ। ਜਿਵੇਂ ਆਦੋਂ ਜ਼ਨਾਨੀ ਦੇ ਸਿਰ ਤੇ ਪੜਦਾ ਸੀ, ਤੇ ਲੋਕ ਕਹਿੰਦੇ ਸਨ ਫਲਾਣੀ ਸਿਰੋਂ ਨੰਗੀ ਹੋ ਗਈ, ਅਰਥਾਤ ਰੰਡੀ ਹੋ ਗਈ ਹੈ। ਹੁਣ ਅੰਗ੍ਰੇਜ਼ ਫੈਸ਼ਨ ਏਨਾ ਵਧਿਆ ਹੈ, ਸਭ ਨੰਗੇ ਸਿਰ ਫਿਰਦੀਆਂ ਹਨ। ਪਤੀ ਭਾਵੇਂ ਸਿਰ ਤੇ ਪੱਗ ਰਖੇ, ਪਤਨੀ ਪਤਲਾ ਮੋਟਾ ਲੀੜਾ ਨਹੀਂ ਰਖ ਸਕਦੀ। ਸਭ ਨੰਗੇ ਸਿਰ ਹੋ ਗਈਆਂ ਹਨ। ਅੰਗ੍ਰੇਜ਼ਾਂ ਦੀ ਮੱਤ ਲੈ। ਪਤੀ ਧਰਮ ਜਾਂਦਾ ਰਿਹਾ ਏ। ਤੁਸਾਂ ਪੁਰਾਤਨ ਸਭਿਅਤਾ ਪਾਲ ਆਲੇ ਦੁਆਲੇ ਨੂੰ ਪ੍ਰਭਾਵਤ ਕਰਨਾ ਹੈ, ਇਸ ਲਈ ਸਭ ਸੁਥਰੇ ਬਾਣੇ ਤੇ ਸਾਦੇ ਖਾਣੇ ਵਾਲੇ ਬਣ ਕੇ ਰਵੋ।

ਬਟਨ ਅੰਗ੍ਰੇਜ਼ ੨੧ ਸਾਲ ਜ਼ਿਲੇ ਦਾ ਅਫਸਰ ਰਿਹਾ ਲੁਧਿਆਣੇ, ਤੇ ਤੁਰਕ ਹੀ ਕਰੜੇ ਪੁਲਸੀ ਅਫਸਰ ਸਾਡੇ ਵਾਸਤੇ ਭੈਣੀ ਸਾਹਿਬ ਲਾਏ। ਮਾਤਾ ਜੀ ਨੂੰ ਥਾਨਿਉਂ ਥਾਣੀਂ ਖਜਲ ਕੀਤਾ, ਪਰ ਮਾਤਾ ਜੀ ਸੋਧ ਨਿਭਾਈ ੜੇ ਸਾਦਗੀ ਉਨ੍ਹਾਂ ਦੀ ਖੱਦਰ ਦੀ ਤੁਸੀਂ ਦੇਖਦੇ ਹੀ ਹੋ। ਸਾਨੂੰ ਮਾਤਾ ਜੀ ਤੋਂ ਉਦਾਰਤਾ ਸਮਤਾ ਤੇ ਸਾਦਗੀ ਦੇ ਸਬਕ ਸਿਖਣੇ ਚਾਹੀਦੇ ਹਨ। ਤੁਸੀਂ ਉਨ੍ਹਾਂ ਅੰਗ੍ਰੇਜ਼ਾਂ ਤੇ ਪੁਲਸੀਆਂ ਦਾ ਭੀ ਭਲਾ ਮੰਗੋ। ਸੰਤ ਜਵਾਲਾ ਸਿੰਘ ਜੀ ਠਟੇ ਟਿਬੇ ਵਾਲਿਆਂ ਨੂੰ ਲੋਕਾਂ ਕੁੱਤੇ ਪਵਾਏ ਸੀ। ਸਤਿਗੁਰੂ ਰਾਮ ਸਿੰਘ ਜੀ ਉਨ੍ਹਾਂ ਲਈ ਬਖਸ਼ ਹੀ ਉਨ੍ਹਾਂ ਤੋਂ ਮੰਗਾਈ ਸੀ। ਗੁਰੂ ਹਰੀ ਸਿੰਘ ਜੀ ੧੦੧ ਪਾਠ ਹਮੇਸ਼ਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਕਰਵਾ ਬਖਸ਼ ਹੀ ਮੰਗਦੇ ਸੀ ਤੇ ਕਹਿੰਦੇ ਸੀ, ਅਸੀਂ ਭੀ ਉਸ ਬਖਸ਼ ਦੇ ਵਿਚ ਬਖਸ਼ੇ ਜਾਵਾਂਗੇ, ਜੋ ਬੁਰਿਆਂ ਤੇ ਸਭ ਲਈ ਸਤਿਗੁਰੂ ਜੀ ਕਰਨਗੇ।

ਬਚਨ ਕੀਤੋ ਨੇ, ਜਲ, ਘਿਓ, ਮਿਠਾ, ਆਟਾ, ਅਗਨ ਪੰਜੇ ਇਕ ਰਸ ਹੋਣ ਤਾਂ ਪੰਚਾ ਅੰਮ੍ਰਿਤ ਬਣਦਾ ਏ। ਅਰਦਾਸੇ ਸਮੇਂ ਹਥ ਲਾ ਦੇਖੋ,ਅਗਨ ਤੱਤ ਜਾਪੇ ਤਾਂ ਭੋਗ ਜੋਗ ਜਾਣੋ ਛਕਣੋ ਤੱਤਾ ਭੀ ਨਾ ਹੋਵੇ ਕੜਾਹ ਪ੍ਰਸ਼ਾਦਿ। ਬਚਨ ਕੀਤੋ ਨੇ ਪਰਦਾ ਪਾ ਅਰਦਾਸਾ ਕਰ ਪਰਸ਼ਾਦਿ ਵਰਤੋ। ਤੋਟ ਨਹੀਂ ਆਉਂਦੀ, ਜੁਗਤਵਾਨ ਨੂੰ। ਇਹ ਬਚਨ ਸੁਣਦਿਆਂ ਬੁਢਾ ਸਿੰਘ* ਜੀ (ਲਲਕਰੀ) ਜੋ ਸਦਾ ਰਾਗੀਆਂ ਦੇ ਪਿਛੇ ਹੀ ਬਹਿੰਦੇ ਨੇ ਕਿਹਾ, ਏਕ ਸਮੇਂ ਸੰਤਾ ਸਿੰਘ ਘੁਕੇਵਾਲੀਏ ਜ਼ਿਲਾ ਅੰਮ੍ਰਿਤਸਰ ਦੇ ਜੋ ਬਾਬੇ ਸੁਰਜਨ ਸਿੰਘ ਜੀ ਨਾਲ ਗੁਰੂ ਕੇ ਲੰਗਰ ਦੀ ਉਗਰਾਹੀ ਕਰਦਾ ਸੀ, ਗੁਰੂ ਹਰੀ ਸਿੰਘ ਜੀ ਅਗੇ ਅਰਜ਼ ਕੀਤੀ, ਮੈਂ ਅੱਜ ਗੁਰਬਾਣੀ ਦੀ ਤੁਕ ਅਜ਼ਮਾਉਣੀ ਹੈ।

"ਖਾਵਹਿ ਖਰਚਹਿ ਰਲਿ ਮਿਲਿ ਭਾਈ॥
ਤੋਟਿ ਨ ਆਵੈ ਵਧਦੋ ਜਾਈ॥"

---

* ਕਕੇਕਿਆਂ ਦੇ ਜ਼ਿਮੀਦਾਰ ਸਭ ਜਾਇਦਾਦ ਵੇਚ ਕੇ ਗੁਰੂ ਕੇ ਲੰਗਰ ਵਿਚ ਪਾ ਦਿਤੀ ਹੈ। ਪਰਤੀਤ ਬਿਨਾ ਕਿਸੇ ਦੇ ਹਥੋਂ ਨਾ ਛਕਦੇ। ਪਿਛਾ ਰਾਤ ਰਸ ਨਾਲ ਜਾਗ ਸ਼ਬਦ ਪੜ੍ਹਦੇ, ਰਾਗੀਆਂ ਮਗਰ ਬੈਠੇ ਮੌਜ ਨਾਲ ਕਈ ਵਾਰੀ ਉਠ ਸਾਹਵੇਂ ਹੋ ਸ਼ਬਦ ਪੜ੍ਹਦੇ ਨਿਰਤ ਕਰਦੇ, ਬੇ-ਮੁਹਤਾਜ ਰਹਿੰਦੇ, ਲੰਮੀ ਲਲਕਰ ਰਸਨਾ ਥਰਾਂਦੀ ਵਾਲੀ ਮਾਰਦੇ ਉਚੀਆਂ ਬਾਹਵਾਂ ਕਰ।

ਗੁਰੂ ਹਰੀ ਸਿੰਘ ਜੀ ਘਿਓ ਦੇ ਪੀਪੇ ਤੇ ਪਰਦਾ ਪਾ ਅਰਦਾਸਾ ਕਰ ਕਿਹਾ, ਬਿਨਾ ਵਿਤਕਰਾ ਰੱਖ ਸਿੱਖ ਨੂੰ ਪਲਾ ਘਿਓ ਦਾ ਦਾਲੇ ਵਿਚ ਪਾਈ ਜਾ। ਜੇ ਗੁਰੂ ਕੀ ਬਾਣੀ ਵਿਚ ਸੱਤਾ ਹੈ ਤਾਂ ਘਿਓ ਨਹੀਂ ਨਿਖੁਟੇਗਾ। ਉਸ ਸਾਰਾ ਦਿਨ ਤੱਤਾ ਕਰ ਘਿਓ ਵਰਤਿਆ। ਪੀਪਾ ਹੀ ਨਾ ਮੁਕਿਆ। ਸੋਮੇ ਤਰ੍ਹਾਂ ਥਲਿਉਂ ਉਪਰ ਆਉਂਦਾ ਰਿਹਾ। ਇਹ ਬਚਨ ਸੁਣ ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਅਵਾਜ਼ਾ ਕੀਤਾ, ਮੈਂ ਪਿਛੇ ਦੂਰ ਬੈਠਾ ਹੋਇਆ ਸਾਂ। ਤਰਨ ਸਿੰਘਾ, ਤੂੰ ਇਹ ਬਚਨ ਸੰਤ ਜੀ ਤੋਂ ਲਿਖ ਲੈ। ਮੈਂ ਤੁਰਤ ਤਿਵੇਂ ਹੀ ਲਿਖ ਲਿਆ।

ਸਤਿਗੁਰੂ ਜੀ ਸੰਗਤ ਨੂੰ ਸੁਣਾ ਕਿਹਾ,"ਕਹੁ ਨਾਨਕ ਸਭ ਤੇਰੀ ਵਡਿਆਈ ਕੋਈ ਨਾਉ ਨ ਜਾਣੈ ਮੇਰਾ ॥"ਆਪਣਾ ਕਾਰਜ ਆਪ ਹੀ ਕੀਆ "ਨਾਨਕ ਲਾਜ ਬਿਰਦ ਕੀ ਰਾਖਹੁ ਨਾਮੁ ਤੁਹਾਰਉ ਲੀਨਉ॥"ਹੀ ਮੈਂ ਮੰਨਦਾ ਹਾਂ। ਤੇ ਤੁਸੀਂ ਭੀ ਇਹੋ ਹੀ ਮੰਨੋ। ਜੋ ਤੁਹਾਡੇ ਨਾਲ ਪਾਠ ਕਰਦਿਆਂ ਵਿਰੋਧ ਕਰਦੇ ਰਹੇ ਹਨ, ਉਨ੍ਹਾਂ ਹਿਤ ਭੀ ਆਪ ਬਖਸ਼ ਮੰਗੋ। ਕਿਉਂਕਿ ਉਨ੍ਹਾਂ ਤੁਹਾਨੂੰ ਸੁਚੇਤ ਕੀਤੀ ਰਖਿਆ ਏ। ਫੇਰ ਇਨ੍ਹਾਂ ਦੀ ਬਾਬਤ ਗੁਰੂ ਜੀ ਪਹਿਲੇ ਹੀ ਲਿਖਿਆ ਹੈ, ਗਿਆਨੀ ਧਿਆਨੀ ਗੁਣੀ ਧਨਾਢ, ਨਾਮ ਜਪਤ ਘਰ ਘਰ ਮੈਂ ਆਢ। ਤੁਹਾਡੀ ਗੁਰੂ ਰਖਿਆ ਕੀਤੀ ਹੈ, ਤੁਸੀਂ ਸਭ ਦਾ ਭਲਾ ਮੰਗੋ। ਬਚਨ ਕੀਤੋ ਨੇ, ਪਾਨ ਦੇ ਟੋਕਰੇ ਵਿਚ ਇਕ ਪੱਤਾ ਖਰਾਬ ਹੋ ਜਾਵੇ, ਉਹ ਜੇ ਬਾਹਰ ਨਾ ਕੱਢਿਆ ਜਾਵੇ,ਸਾਰਾ ਟੋਕਰਾ ਖਰਾਬ ਹੋ ਜਾਂਦੈ। ਤੁਸੀਂ ਮਨ ਵਿਚ ਰਤਾ ਭੀ ਮਾੜਾ ਫੁਰਨਾ ਨਾ ਆਉਣ ਦਿਓ ਮਤ ਮਨ ਉਕਾ ਵਿਗੜਦਾ ਹੋਵੇ। ਸਭ ਹੀ ਬਖਸ਼ੇ ਇਸ ਪਾਠਾਂ ਦੇ ਭੋਗ ਸਮੇਂ ਸਤਿਗੁਰੂ ਜੀ ਕਿਹਾ, ਸੂਬੇ ਕਿਸੇ ਸਿੱਖ ਨੂੰ ਕੁਝ ਨਾ ਕਹਿਣ, ਸਾਡੇ ਵਲੋਂ ਤਾਂ ਬਖਸ਼ਿਸ਼ ਹੈ ਪਰ ਸਿੱਖਾਂ ਦਾ ਭੀ ਕੁਝ ਫਰਜ਼ ਬਣਦਾ ਏ। ਜੋ ਦੇਣਾ ਕਿਸੇ ਦਾ ਦੇਣ, ਤੇ ਜੋ ਵਾਧਾ ਕਿਸੇ ਤੇ ਜਿਦ ਵਿਚ ਪੈ ਕੀਤੈ, ਅੰਤਰ ਆਤਮੇ ਝਾਤੀ ਮਾਰ ਭੁਲ ਦੀ ਮਾਫੀ ਮੰਗਣ, ਅਗੋਂ ਐਸੇ ਕਰਮ ਵਲੋਂ ਕੰਨਾਂ ਨੂੰ ਹੱਥ ਲਾਉਣ। ਜੋ ਸਿੱਖ ਐਸੇ ਬਖਸ਼ਿਸ਼ ਦੇ ਸਮੇਂ ਦੀ ਉਡੀਕ ਕਰ, ਜਾਣ ਕੇ ਨਿਹੱਕ ਤੇ ਅਯੋਗ ਕੰਮ ਕਰਦਾ ਹੈ। ਉਹ ਜਿਚਰ ਪੂਰਾ ਪਛਤਾਵਾ ਨਾ ਕਰੇ, ਬਖਸ਼ੀਂਦਾ ਨਹੀਂ। ਇਕ ਕੱਤਕ ਹੀ ਪਸ਼ੂਆਂ ਦੀ ਨੁਮਾਇਸ਼ ਹੋਈ ਰਾਮਸਰ ਕੰਢੇ ਜਾਮਨਾ ਥਲੇ। ਅਵਲ ਦਰਜੇ ਦੀ ਭੈਂਸ ੧੭ ਸੇਰ ਦੁਧ ਦਿੱਤਾ ਸੀ। ਜ਼ਿਲੇ ਦਾ ਡਿਪਟੀ ਤੇ ਹੋਰ ਦੁਆਲੇ ਦੇ ਲੋਕ ਭੀ ਆਏ ਤੇ ਮਾਲ ਲਿਆਏ ਸੀ। ਵਹਿੜਾਂ, ਝੋਟੀਆਂ ਤੇ ਸੂਣ ਵਾਲੀਆਂ ਭੀ ਮੱਝਾਂ, ਗਾਈਆਂ। ਮੱਝ ਦੀ ਪੂਛਲ ਖਿਚ ਦਸਦੇ ਜੋ ਅਸੀਲ ਹੋਵੇ, ਸੋ ਕਉੜ ਨਹੀਂ ਕਰਦੀ। ਅਸੀਲਾਂ ਆਪਣੀਆਂ ਦੀ ਸਿਫਤ ਸੁਣਾਈ ਮਿਲਦੀਆਂ ਸੂ ਪੈਂਦੀਆਂ ਹਨ। ਗਊਆਂ ਦਾ ਸੀਨਾ ਚਉੜਾ ਤੇ ਛਤ ਨੀਵਾਂ ਕਹਿੰਦੇ ਚੰਗਾ ਹੁੰਦਾ ਏ। ਸਭ ਪਸ਼ੂਆਂ ਨੂੰ ਦਰਜੇ ਵਾਰ ਇਨਾਮ ਦਿੱਤੇ। ਸ੍ਰ: ਬਲਦੇਵ ਸਿੰਘ ਜੀ ਦਾ ਅਗੋਂ ਹੋ ਸ੍ਰ: ਆਤਮਾ ਸਿੰਘ ਜੀ ਤੇ ਦਯਾ ਸਿੰਘ ਜੀ ਸੰਗਤ ਸਮੇਤ ਸੁਆਗਤ ਕੀਤਾ। ਮਜ਼ਹਬੀਆਂ ਦੇ ਬੁੰਗੇ ਤੋਂ ਚੜ੍ਹਦੇ ਦੀਵਾਨ ਅਸਥਾਨ ਤੇ ਉਤਾਰਾ ਕੀਤਾ। ਬਲਦੇਵ ਸਿੰਘ ਜੀ ਵਜ਼ੀਰ ਮਹਿਕਮਾ ਤਰੱਕੀਆਤ ਪੰਜਾਬ, ਪੰਜਾਬੀ ਕਾਨਫ੍ਰੰਸ ਦੇ ਪ੍ਰਧਾਨ ਦਾ। ਸ੍ਰ: ਆਤਮਾ ਸਿੰਘ ਜੀ ਪ੍ਰਧਾਨਗੀ ਐਡਰੈਸ ਪੜ੍ਹਿਆ। ਸਭ ਗੁਰੂ ਨਾਨਕ ਨਾਮ-ਲੇਵਾ ਤੇ ਹਿੰਦੂ ਮੁਸਲਮਾਨ ਇਸ ਲਈ ਜੁੜੇ ਸੀ। ਚਾਲੀ ਪੰਜਾਹ ਹਜ਼ਾਰ ਦੀ ਹਾਜ਼ਰੀ ਹੋਈ। ਇਕ ਦੋ ਤਕਰੀਰਾਂ ਹੋਈਆਂ ਤੇ ਬਲਦੇਵ ਸਿੰਘ ਜੀ ਚਲੇ ਗਏ।

ਇਸ ਪੰਜਾਬੀ ਕਾਨਫ੍ਰੰਸ ਵਿਚ ਤੇ ਮਿਲਾਪ ਕਾਨਫ੍ਰੰਸ ਵਿਚ ਉਘੇ ਉਘੇ ਜੋ ਆਏ, ਸਰਦਾਰ

ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆ, ਪ੍ਰਿੰਸੀਪਲ ਜੋਧ ਸਿੰਘ ਜੀ, ਬਾਵਾ ਗੁਰਮੁਖ ਸਿੰਘ ਜੀ ਅੰਮ੍ਰਿਤਸਰੀ, ਗਿਆਨੀ ਤੇਜਾ ਸਿੰਘ ਜੀ ਨਿਰਮਲ ਮਹਾਂ ਮੰਡਲ, ਪ੍ਰਿੰਸੀਪਲ ਗੰਗਾ ਸਿੰਘ ਜੀ, ਪ੍ਰਿੰਸੀਪਲ ਤੇਜਾ ਸਿੰਘ ਜੀ, ਮਹੰਤ ਸੁੰਦਰ ਦਾਸ ਜੀ ਸਿਆਲਕੋਟੀ, ਪ੍ਰੋ: ਅਬਦੁਲ ਮਜੀਦ, ਲਾਲਾ ਧਨੀ ਰਾਮ ਜੀ ਚਾਤ੍ਰਿਕ, ਸ੍ਰੀ ਰਣਬੀਰ ਜੀ ਆਰੀਆ, ਮਿਸਟਰ ਏ ਪ੍ਰਸ਼ਾਦਿ ਈਸਾਈ ਬਹੁਤ ਭੇਖਾਂ ਦੇ ਆਗੂ ਤੇ ਅਖ਼ਬਾਰਾਂ ਦੇ ਐਡੀਟਰ ਸਕੂਲਾਂ, ਕਾਲਜਾਂ ਦੇ ਪ੍ਰੋਫੈਸਰ, ਪ੍ਰਿੰਸੀਪਲ ਅਨਗਿਣਤ ਹੀ ਪੰਜਾਬੀ ਦੇ ਪਿਆਰ ਤੇ ਮਿਲਾਪ ਨੂੰ ਮੁਖ ਰਖ ਸਤਿਗੁਰੂ ਜੀ ਦੇ ਸੱਦੇ ਤੇ ਆਏ ਹੋਇਆਂ ਦਾ ਇਕੱਠ ਇਹ ਭੈਣੀ ਸਾਹਿਬ ਹੋਇਆ। ਜਿਵੇਂ ਕਿ ਉਤਸ਼ਾਹ ਨਾਲ ਸਤਿਗੁਰੂ ਜੀ ਦੇ ਹੁਕਮ ਨਾਲ ਚੱਕਰਵਰਤੀ ਜੀ ਤੇ ਆਲਮ ਜੀ ਸਤਿਜੁਗ ਤੇ ਸਦਾ ਸੋਹਣੇ ਸਨੇਹ ਭਰੇ ਅੱਖਰਾਂ ਤੇ ਹੋਰ ਅਖ਼ਬਾਰਾਂ ਵਿਚ ਛਾਪ ਦਸਿਆ ਸੀ, ਤਿਵੇਂ ਦਾ ਹੀ ਸਿੱਖ, ਹਿੰਦੂ, ਮੁਸਲਮਾਨ ਤੇ ਈਸਾਈ ਭਾਈਆਂ ਵਾਂਗੂ ਮਿਲ ਬੈਠੇ । ਇਕ ਟੱਬਰ ਦੇ ਜੀਅ ਗੁਰੂ ਬਾਪ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਬੈਠੇ ਜਾਪਦੇ ਸੀ। ਇਕ ਕੱਤਕ ਕੁਝ ਤਕਰੀਰਾਂ ਹੋਣ ਬਾਅਦ ਮਤਾ ਪਾਸ ਕੀਤਾ ਗਿਆ ਕਿ ਪੰਜਾਬੀ ਸਕੂਲਾਂ, ਕਾਲਜਾਂ ਵਿਚ ਪੜ੍ਹਾਈ ਜਾਵੇ। ਕਚਹਿਰੀਆਂ ਵਿਚ ਪੰਜਾਬੀ ਲਿਖੀ ਜਾਵੇ, ਰੇਡੀਓ ਤੇ ਪੰਜਾਬ ਵਿਚ ਪੰਜਾਬੀ ਹੀ ਬੋਲੀ ਜਾਵੇ ਬਹੁਤੀ । ਆਲਮ ਜੀ ਨੇ ਇਕ ਕਵਿਤਾ ਪੜ੍ਹੀ ਜਿਸ ਵਿਚ ਅੰਗਰੇਜ਼ੀ ਵਲਾਇਤੋਂ ਪੜ੍ਹੇ ਆਏ ਦੀ ਆਪਣੀ ਪਤਨੀ ਨਾਲ ਵਾਰਤਾ ਸੀ। ਅੰਗਰੇਜ਼ੀ ਦੇ ਸ਼ਬਦ ਪੰਜਾਬੀ ਵਿਚ ਰਲਾ ਲਿਖੇ ਹੋਏ ਸੀ। ਜਿਸ ਦਾ ਸਾਰ ਸੀ, ਕਿ ਪੰਜਾਬੀ ਨੂੰ ਆਪਣੀ ਮਾਤ ਬੋਲੀ ਛੱਡ ਦੂਜੀ ਬਦੇਸ਼ੀ ਬੋਲੀ ਨਾਲ ਪਿਆਰ ਕਰਨਾ ਆਪਣੇ ਸਨੇਹੀਆਂ ਨੂੰ, ਮਾਂ, ਬਾਪ, ਪਤਨੀ, ਭਰਾ ਆਦਿ ਨੂੰ ਦੁਖ ਦੇਣਾ ਤੇ ਉਨ੍ਹਾਂ ਦਾ ਅਨਾਦਰ ਕਰਨਾ ਹੈ। ਸੋ ਸਾਨੂੰ ਪੰਜਾਬੀਆਂ ਨੂੰ ਸੋਭਦਾ ਨਹੀਂ। ਇਹ ਕਵਿਤਾ ਬਹੁਤ ਸਲਾਹੀ ਗਈ ਸੀ। ਮੈਂ ਭੀ ਪੰਜਾਬੀ ਦੇ ਪਿਆਰ ਵਿਚ ਇਕ ਸਿੱਖ ਵਲੋਂ ਦੂਜੇ ਨੂੰ ਭੈਣੀ ਸਾਹਿਬ ਮੇਲੇ ਤੇ ਜਾਣ ਦੀ ਪ੍ਰੇਰਨਾ ਤੇ ਦੂਜੇ ਵਲੋਂ ਉਜ਼ਰ ਕਿ ਕੱਤਕ ਦੇ ਮਹੀਨੇ ਵਿਚ ਕਿਤੇ ਜੱਟਾਂ ਦਾ ਜਾਣ ਨਹੀਂ ਹੁੰਦਾ ਆਦਿ ਦੇ ਪ੍ਰਸ਼ਨਾਂ ਉਤਰਾਂ ਭਰੀ ਸੁਣਾਈ ਸੀ, ਜੋ ਆਲਮ ਜੀ ਬਹੁਤ ਸਲਾਹੀ ਸੀ। ਜੋ ਇਕ ਤੇ ਦੂਜੇ ਵਲੋਂ ਇਸ ਤਰ੍ਹਾਂ ਦੇ ਸ਼ਬਦਾਂ ਦੀ ਸੀ।

ਇਕ ਦੂਜੇ ਨੂੰ ਪੁਛਦਾ ਅਸਲ ਪੰਜਾਬੀ ਕਿਹੜੀ।

ਦੂਜਾ : ਪੰਜਾਂ ਵਰ੍ਹਿਆਂ ਤੋਂ ਉਤੇ ਦਸਾਂ ਤੋਂ ਹੇਠਾਂ ਤੂੰ ਮਾਂ ਨਾਲ ਬੋਲੀ ਜਿਹੜੀ।
ਹਈ ਭਲੀ ਜੇ ਬਣੀ ਸਲਾਹ ਲਾ ਨਾ ਡੇਰ ਤੂੰ।
ਸੁਟ ਸਭੇ ਕੰਮ ਘੜੰਮ ਕਰੀਂ ਆ ਫੇਰ ਤੂੰ।
ਕਿਤੇ ਭਾਲਣ ਦੀ ਨਹੀਂ ਲੋੜ ਜਾਂ ਮਿਲੀਏ ਰਾਮ ਨੂੰ।
ਉਠ ਟੁਰੀਏ ਭੈਣੀ ਸਾਹਿਬ ਗੁਰਾਂ ਦੇ ਗਾਮ ਨੂੰ।

ਦੂਜਾ : ਨਿਕਲਣ ਅੱਜ ਕਿਤੇ ਨਹੀਂ ਮੇਰਾ, ਕੱਤੇਂ ਮਹੀਨਾ ਤਾੜ ਵਧੇਰਾ।
ਹਾੜੀ ਦਾ ਹੈ ਕੱਤੇਂ ਖਾਉਂਦ, ਫਬ ਪਈਆਂ ਜੋ ਟੁਰੀਆਂ ਪਉਂਦ।
ਜਿਨ੍ਹਾਂ ਕੀਤਾ ਪੋਹ ਪਿਛੇਤਰ, ਨਾ ਪ੍ਰਹਾੜੇ ਨਾ ਕੁਝ ਖੇਤਰ।
ਜੋ ਕੱਤੇਂ ਨਾ ਬੀਜੋ ਸਉਣੀ, ਨਾ ਗੁੜ ਗੰਨਾ ਨਾ ਪਿਆਉਣੀ।
ਕਹਿਣ ਜੱਟ ਦਾ ਨਹੀਂ ਉਹ ਪੂਤ, ਰੱਜ ਸਵੇਂ ਜੋ ਕੱਤੇਂ ਘੂਕ।

ਕੱਤੇਂ ਇਕ ਜੋਤਰਾ ਘੁੱਸੇ, ਸਾਰਾ ਟੱਬਰ ਹੁੰਦਾ ਗੁੱਸੇ।
ਭਲੇ ਰਾਹ ਵਿਚ ਵਿਘਨ ਭੀ ਹੁੰਦੇ ਹੈਣ ਅਨੇਕ।
ਭਲੀ ਗਲ ਸੀ ਹੁਣੇ ਜਾ ਦੇਂਦੋਂ ਮੱਥਾ ਟੇਕ।
ਇਸ ਮਨ ਦਾ ਕੀ ਇਤਬਾਰ। ਭਲੇ ਦਾ ਚੋਰ ਇਹ।
ਇਕ ਪਲ ਵਿਚ ਹੋਵੇ ਹੋਰ। ਦੂਏ ਨੂੰ ਹੋਰ ਇਹ।
ਕੀ ਹੋਣਾ ਜਾਣੇ ਕੋਣ, ਕਲ ਦੇ ਗਾਇਬ ਨੂੰ।
ਉਠ ਚਲ ਦੋਵੇਂ ਰਲ ਟੁਰੀਏ ਭੈਣੀ ਸਾਹਿਬ ਨੂੰ।

ਦੂਜਾ : ਕੱਤੇਂ ਮਰੀ ਜੱਟਾਂ ਦੀ ਮਾਂ। ਉਨ੍ਹਾਂ ਲਿਆ ਨਾ ਕਿਧਰੇ ਨਾਂ।
ਕੀਤੀ ਅੰਦਰ ਬੈਠ ਸਲਾਹ, ਸਾਡਾ ਏਨਾ ਨਹੀਂ ਵਿਲਾਹ।
ਮਾਰ ਜੋਤਰਾ ਮਾਂ ਨੁਵਾਈਏ, ਸੁਟ ਮਸਾਣੀ ਲਾਂਬੂ ਲਾਈਏ।
ਗੁੱਧਾ ਆਟਾ ਭਰਿਆ ਪੇਟ। ਪਾਈ ਭੜੋਲੇ ਮਾਂ ਵਲੇਟ।
ਲੰਘ ਗਿਆ ਜਦ ਕੱਤੇਂ ਤਾੜ। ਕੱਢ ਲਈਉ ਨੇ ਮਾਈ ਸਾੜ।
ਝੂਠਾ ਸਚਾ ਅਜ ਅਖਾਣ। ਤਾਹੀਉਂ ਦੇਂਦਾ ਕੁਲ ਜਹਾਨ।
"ਤਾੜ ਕੱਤੇਂ ਦਾ ਕਾਹਲ ਬਿਆਈ। ਜੱਟਾਂ ਮਾਂ ਭੜੋਲੇ ਪਾਈ।"
ਸਾਂਭ ਸਉਣੀ ਕੁਝ ਗੋਡ, ਪਿਆ। ਬੀਜ ਹਾੜੀ ਤੇ ਵੱਟਾਂ ਪਾ।
ਫੇਰ ਵਾਂਜ਼ ਤੇ ਹੋਵਣ ਮੌਜਾਂ। ਅਜਕ ਜਾਉ ਜਾਂ ਮੰਨ ਲਉ ਜਾਂ।
ਜੱਟਾਂ ਦੀ ਨਹੀਂ ਆਉਂਦੀ ਜੋਂਕੀ। ਜੋਂਕੀ ਦੇ ਹੀ ਰਹਿੰਦੇ ਸ਼ੌਂਕੀ।
ਆਹ ਕੰਮ ਕਰ ਫੇਰ ਜੋਂਕੀ ਕਹਿੰਦੇ। ਸੁਖ ਸਾਹਿਬ ਵਲੋਂ ਵਾਂਝੇ ਹੀ ਰਹਿੰਦੇ।

ਸਤਿਗੁਰੂ ਜੀ ਤੇ ਸਾਧ ਸੰਗਤ ਦੇ ਇਕੱਠ, ਮੇਲੇ ਵਿਚ ਦੋ ਕੱਤਕ ਅੰਮ੍ਰਿਤ ਵੇਲੇ ਤੋਂ ਆਸਾ ਦੀ ਵਾਰ ਦੇ ਸਾਥ ਹੀ ਚੰਦੋਏ ਤਲੇ ੮੪ ਬੀੜਾਂ ਤੇ ਸਿੱਖ ਬੈਠ ਸਕੇਸ ਇਸ਼ਨਾਨ ਕਰ ਸਲੋਕ ਤੇ ਰਾਗ-ਮਾਲਾ ਪੜ੍ਹਦੇ। ਵਿਚਾਲੇ ਰਾਗੀਆਂ ਤੇ ਸਤਿਗੁਰੂ ਜੀ ਤੇ ਸੰਗਤ ਦੇ ਹਵਨ ਹੁੰਦਾ। ਇਕ ਪਾਸੇ ਦਸਮ ਗ੍ਰੰਥ ਭੀ ਪ੍ਰਕਾਸ਼ੇ ਸੀ। ਸਭ ਪੰਥਾਂ ਦੇ ਪ੍ਰਸਿੱਧ ਪੁਰਸ਼ ਤੇ ਹੋਰ ਬੇਅੰਤ ਦਰਸ਼ਕ ਗੁਰਬਾਣੀ ਸੁਣਦੇ, ਦਰਸ਼ਨ ਕਰਦੇ। ਵਾਰ ਦੇ ਭੋਗ ਬਾਅਦ ਪੰਜਾਬੀ ਪਿਆਰ ਤੇ, ਸਿੱਖ ਅਤੇ ਹਿੰਦੂ ਦੋਵੇਂ ਇਕੋ ਜਿੰਦ ਜਾਨ ਨੇ। ਸਮੱਸਿਆ ਤੇ ਕੁਝ ਤਕਰੀਰਾਂ ਹੋਈਆਂ। ਸਿੱਖ, ਹਿੰਦੂ, ਮੁਸਲਮਾਨ, ਈਸਾਈ ਭਾਈ ਭਾਈ ਹੋ ਰਹਿਣ। ਤੇ ਕੁਝ ਪ੍ਰਚਾਰ ਹੋਇਆ। ਤੇ ਮਤਾ ਪਾਸ ਹੋਇਆ, ਹਰ ਪੰਥ ਮਜ਼ਹਬ ਆਪਣੇ ਮਾਰਗ ਦੀ ਸੋਭਾ ਤੇ ਕਰੇ ਪਰ ਦੂਜੇ ਤੇ ਨੁਕਤਾ ਨਾ ਧਰੇ। ਜੇ ਕਵ੍ਹੇ ਤਾਂ ਗੁਣ ਕਵ੍ਹੇ ਜਾਂ ਚੁਪ ਰਵ੍ਹੇ। ਇਹ ਚੋਥੀ ਮਿਲਾਪ ਕਾਨਫ੍ਰੰਸ ਅੰਮ੍ਰਿਤਸਰ ਹੋਣ ਵਾਲੀ ਜੋਗ ਮਤਾ ਪਾਸ ਹੋਇਆ ਕਿ ਤਾਂ ਉਹ ਸਫਲ ਹੋ ਸਕੇਗੀ। ਸੰਤ ਇੰਦਰ ਸਿੰਘ ਜੀ ਚਕਰਵਰਤੀ ਨੇ ਸਭ ਆਇਆਂ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਦਸਿਆ ਕਿ ਇਸ ਤਰ੍ਹਾਂ ਅਸਾਂ ਪੂਰੇ ਅਦਬ ਤੇ ਸੁਚ ਮਰਯਾਦਾ ਨਾਲ ਪਾਠ ਕੀਤੇ ਹਨ। ਜੋ ਸਭ ਦੇਖ ਰਹੇ ਹੋ। ਜਿਨ੍ਹਾਂ ਸਾਡੀ ਇਸ ਪਾਠਾਂ ਸਮੇਂ ਮੁਖਾਲਫਤ ਤੇ ਨਿੰਦਾ ਕੀਤੀ ਹੈ, ਸਤਿਗੁਰੂ ਜੀ ਉਨ੍ਹਾਂ ਨੂੰ ਭੀ ਸੁਮੱਤ ਬਖਸ਼ਣ ਤੇ ਉਹ ਸਾਡੇ ਸਰਬੱਤ ਦੇ ਭਲੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਤੇ ਦਰਸ਼ਨ ਦੇ ਤੱਥ ਨੂੰ ਸਮਝਣ। ਜਿਵੇਂ ਕੌਰ ਸਿੰਘ ਜੀ ਅਕਾਲੀ ਨੇ ੨੧ ਗ੍ਰੰਥ ਸਾਹਿਬਾਂ ਦੀਆਂ

ਜਿਲਦਾਂ ਤੋੜ ਤੁਕ ਤੁਕ ਕਤਰ ਪੰਨੇ ਵਾਰ ਤਤਕਰਾ ਕੀਤਾ, ਸਭ ਸੰਗਤਾਂ ਉਸ ਦੇ ਇਕ ਗੁਣ ਨੂੰ ਜੋ ਉਸ ਤੁਕਾਂ ਲਭਣ ਦਾ ਤਰੀਕਾ ਸਹਿਲ ਕਰ ਦਿੱਤਾ ਹੈ ਉਸ ਤੇ ਕੋਈ ਗਿਲਾ ਨਾ ਕੀਤਾ ਸਗੋਂ ਸਲਾਹੁਤਾ ਕੀਤੀ ਸੀ। ਤਿਵੇਂ ਤਾਂ ਨਹੀਂ, ਪਰ ਅਸਾਂ ਪੱਤਰੇ ਉਨ੍ਹਾਂ ਤੋਂ ਹੀ ਲੈ ਉਨ੍ਹਾਂ ਕਹੇ ਹੀ ਪਰਤਾਏ, ਲਿਖ ਤੇ ਕੰਠ ਕਰ, ਜਾਂ ਉਪਰੋਂ ਹੀ ਪਾਠ ਸਿਰੇ ਚਾੜ੍ਹੇ ਹਨ। ਇਕ ਲੱਖ ਸਤਾਈ ਹਜ਼ਾਰ ਪਾਠ ਹੋਇਆ ਹੈ ਆਦਿ ਗ੍ਰੰਥ ਸਾਹਿਬ ਦਾ ਤੇ ੩੧ ਪਾਠ ਦਸਮ ਗ੍ਰੰਥ ਸਾਹਿਬ ਦੇ ਹੋਏ ਹਨ। ਸਾਧ ਸੰਗਤ ਤੇ ਸਤਿਗੁਰੂ ਜੀ ਸਾਡੀ ਇਹ ਭੁਲ ਮਾਫ ਕਰਨ। ਜੇ ਅਸਾਂ ਇਹ ਭੀ ਭੁਲ ਹੀ ਕੀਤੀ ਹੈ ਸਤਿਗੁਰੂ ਜੀ ਖੜੇ ਹੋ ਬੋਲੇ,

"ਬੰਦੇ ਬੰਦਗੀ ਇਕਤੀਆਰ ॥
ਸਾਹਿਬੁ ਰੋਸੁ ਧਰਉ ਕਿ ਪਿਆਰੁ ॥"

ਸਾਡਾ ਜੋ ਧਰਮ ਸੀ ਸੋ ਉਸ ਦੀ ਦਯਾ ਨਾਲ ਜੈਸਾ ਹੋ ਪਾਇਆ ਸਿਰੇ ਚੜ੍ਹ ਗਿਆ। ਸਾਡੇ ਵਲੋਂ ਤੇ,

"ਸਿਰ ਧਰ ਖੋਜ ਉਤੇ ਗਸ਼ ਖਾਧਾ, ਤਨ ਦੀ ਹੋਸ਼ ਭੁਲਾਈ।
ਖੁਸ਼ ਰਹੁ ਯਾਰ ਅਸਾਂ ਤੁਧ ਕਾਰਨ, ਥਲ ਵਿਚ ਜਾਨ ਗਵਾਈ।
ਡਿਗਦਿਆਂ ਸਾਰ ਗਿਆ ਦਮ ਨਿਕਲ, ਤਨ ਥੀਂ ਜਾਨ ਸਿਧਾਈ।
ਹਾਸ਼ਮ ਕਹੁ ਲੱਖ ਲੱਖ ਸ਼ੁਕਰਾਨਾ, ਜੇ ਇਸ਼ਕ ਵਲੋਂ ਰਹਿ ਆਈ।"

ਕਹਿੰਦਿਆਂ ਸਤਿਗੁਰੂ ਜੀ ਦਾ ਗਲਾ ਰੁਕ ਗਿਆ ਤੇ ਬੈਠ ਗਏ। ਤੇ ਅਰਦਾਸੇ ਦਾ ਹੁਕਮ ਦਿੱਤਾ। ਸਭ ਸੰਗਤ ਉਠ ਖੜੀ, ਆਪ ਭੀ ਕਿਰਦੀਂ ਨੇਤਰੀਂ ਗਲ ਰੁਮਾਲੀ ਪਾਈ, ਹਥ ਜੋੜੀ ਖੜੇ। ਸੰਤ ਬਦਨ ਸਿੰਘ ਜੀ ਇਕ ਲੱਖ ਸਤਾਈ ਹਜ਼ਾਰ ਗ੍ਰੰਥ ਸਾਹਿਬ ਦਾ ਤੇ ੩੧ ਦਸਮ ਗ੍ਰੰਥ ਸਾਹਿਬ ਦੇ ਭੋਗ ਹਵਨ ਦਾ ਤੇ ਹੋਰ ਭਜਨ ਬਾਣੀ ਕੀਤੇ ਦਾ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਅਰਦਾਸਾ ਕੀਤਾ। ਕੜਾਹ ਪ੍ਰਸ਼ਾਦਿ ਵਰਤਿਆ।

ਦੂਜੀ ਬੈਠਕ ੨ ਕੱਤਕ ਪਿਛਲੇ ਪਹਿਰ ਪ੍ਰਿੰਸੀਪਲ ਜੋਧ ਸਿੰਘ ਜੀ ਦੀ ਪ੍ਰਧਾਨਗੀ ਥਲੇ ਹੋਈ। ਪ੍ਰਿੰਸੀਪਲ ਗੰਗਾ ਸਿੰਘ ਜੀ, ਤੇਜਾ ਸਿੰਘ ਜੀ, ਬਾਵਾ ਗੁਰਮੁਖ ਸਿੰਘ ਜੀ ਆਦਿ ਸਭ ਮਿਲਾਪ ਤੇ ਬੋਲੇ। ਭਰਪੂਰ ਅਸਰ ਵਾਲਾ ਸਮਾਂ ਤੇ ਵਰਨਣ ਬਣਿਆ। ਬਾਅਦ ਅਬਦੁਲ ਮਜੀਦ ਜੀ ਨੇ ਮਤਾ ਪੇਸ਼ ਕੀਤਾ ਕਿ ਪੰਜਾਬੀ ਨੂੰ ਉਨਤੀ ਤੇ ਏਕਤਾ ਦਾ ਵਸੀਲਾ ਬਣਾਇਆ ਜਾਵੇ। ਇਸ ਦੀ ਪ੍ਰੋੜ੍ਹਤਾ ਲਾਲਾ ਧਨੀ ਰਾਮ ਜੀ ਚਾਤ੍ਰਿਕ ਨੇ ਕੀਤੀ। ਦੂਜਾ ਮਤਾ ਪੇਸ਼ ਤੇਜਾ ਸਿੰਘ ਜੀ ਪ੍ਰਿੰਸੀਪਲ ਹੋਰਾਂ ਕੀਤਾ ਤੇ ਆਲਮ ਜੀ ਪ੍ਰੋੜ੍ਹਤਾ ਕੀਤੀ, ਕਿ ਹਰ ਸ਼ਹਿਰ ਵਿਚ ਇਸ ਤਰ੍ਹਾਂ ਦੀ ਹੀ ਕਾਨਫ੍ਰੰਸ ਮਿਲਾਪ ਨੂੰ ਮੁਖ ਰਖ ਕੇ ਕੀਤੀ ਜਾਵੇ। ਬਾਅਦ ਪ੍ਰਾਰਥਨਾ ਕਾਨਫ੍ਰੰਸ ਸ਼ੁਰੂ ਹੋਈ। ਅਬਦੁਲ ਮਜੀਦ ਜੀ ਨੇ ਮੁਸਲਮਾਨੀ ਤਰੀਕੇ ਨਾਲ ਬਿਸਮਿਲਾ ਤੋਂ ਸ਼ੁਰੂ ਕਰ ਕੀਤੀ ਤੇ ਮਿਸਟਰ ਏ. ਪ੍ਰਸ਼ਾਦਿ ਨੇ ਹੇ ਖੁਦਾਵੰਦ ਤੇਰੀ ਪਾਕ ਰੂਹ ਤੋਂ ਦੁਆ ਸ਼ੁਰੂ ਕੀਤੀ। ਤੇ ਰਣਵੀਰ ਜੀ ਨੇ ਆਰੀਆ ਸਮਾਜੀ ਤਰੀਕੇ ਨਾਲ ਓਮ ਤੋਂ ਪ੍ਰਾਰਥਨਾ ਸ਼ੁਰੂ ਕੀਤੀ ਪਰਮਾਤਮ ਦੇਵ ਦੇ ਚਰਨਾਂ ਵਿਚ,ਤੇ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਸਿੱਖ ਧਰਮ ਮਰਯਾਦਾ ਅਨੁਸਾਰ "ਤੂੰ ਠਾਕੁਰੁ ਤੁਮ ਪਹਿ ਅਰਦਾਸਿ।" ਤੋਂ ਅਰਦਾਸ ਸ਼ੁਰੂ ਕੀਤੀ। ਸਾਖਿਆਤ ਮਾਲਕ ਦੇ ਰੂਬਰੂ ਸਭ ਨੇ ਇਹ ਪ੍ਰਾਰਥਨਾ ਕੀਤੀਆਂ ਕਿ ਹੇ ਮਹਾਰਾਜ ਗੁਰੂ ਦੇਵ

ਪਰਮਾਤਮਾ ਖੁਦਾਵੰਦ ਰੱਬ ਜੀਓ ਸਾਨੂੰ ਇਸੇ ਤਰ੍ਹਾਂ ਇਕ ਹੋ ਬੈਠਣ ਦੀ ਤੇ ਇਸੇ ਤਰ੍ਹਾਂ ਦੇ ਪ੍ਰੇਮ ਦੀ ਤੌਫੀਕ, ਤਾਕਤ, ਮੱਤ, ਬਖਸ਼। ਜਿਵੇਂ ਦੁਆ, ਪ੍ਰਾਰਥਨਾ, ਅਰਦਾਸਾ ਕਰਨ ਵਾਲਾ ਸੂਭਾ ਬਣਾਉਂਦਾ, ਤਿਵੇਂ ਦਾ ਸੂਭਾ ਬਣਾ ਬਾਕੀ ਸਭ ਸ਼ਰਧਾ ਨਾਲ ਸੁਣਦੇ ਤੇ ਸੀਸ ਭੀ ਨਿਵਾਉਂਦੇ ਹੱਥ ਬੰਨ੍ਹ। ਸਤਿਗੁਰੂ ਜੀ ਸਭ ਦੇ ਸਾਥ ਤੇ ਵਿਚ ਹੋ ਅੰਦਰੋਂ ਬਾਹਰੋਂ ਸ੍ਰੀ ਭੈਣੀ ਸਾਹਿਬ ਨੂੰ ਇਹ ਮਾਣ ਬਖਸ਼ਿਆ ਕਿ ਸਭ ਮਜ਼ਹਬ ਇਸ ਘਰ ਇਕੱਠੇ ਹੋ ਆਪੋ ਆਪਣੇ ਮੱਤ ਅਨੁਸਾਰ ਸਾਹਿਬ ਨੂੰ ਸਿਮਰ ਸਕਦਾ ਏ ਤੇ ਆਪਣੇ ਧਰਮ ਦਾ ਪਰਚਾਰ ਭੀ ਕਰ ਸਕਦਾ ਏ। ਜੇ ਵਿਰੋਧ ਵਰਤੋਂ ਉਗੇ ਤਾਂ ਕਹਿ ਸਕਣ ਦਾ ਥਾਂ ਬਣਿਆਂ। ਆਲਿਮ ਜੀ ਤੇ ਚੱਕ੍ਰਵਰਤੀ ਜੀ ਦੀ ਤਕਰੀਰ ਹੋਈ। ਬਾਅਦ ਸਭ ਆਏ ਦਾ ਸਤਿਗੁਰੂ ਜੀ ਧੰਨਵਾਦ ਕੀਤਾ। ਤੇ ਜੈਕਾਰੇ ਗਜਾਏ ਗਏ। ਸੰਤ ਤੇਜਾ ਸਿੰਘ ਜੀ ਕਿਹਾ, ਜਿਵੇਂ ਸਤਿਗੁਰੂ ਜੀ ਸੁਧ ਪਾਠ ਕਰਨ ਦੀ ਸੰਥਾ ਦੇਂਦੇ ਹਨ, ਤਿਵੇਂ ਗੁਰਬਾਣੀ ਦੀ ਸੁਧ ਛਪਾਈ ਭੀ ਆਪਣੀ ਨਿਗਾਹ ਵਿਚ ਕਰਾਉਣ। ਕਿਉਂਕਿ ਛਾਪੇ ਵਾਲੇ ਗਲਤੀਆਂ ਪਾਉਂਦੇ ਹਨ ਆਪਣੀ ਬੁਧ ਵਰਤ। ਗੰਗਾ ਸਿੰਘ ਜੀ ਕਿਹਾ, ਕਾਗਜ਼ ਚੰਗਾ ਅਸੀਂ ਦੇਵਾਂਗੇ। ਸਤਿਗੁਰੂ ਜੀ ਉਤਰ ਦਿੱਤਾ ਅਸੀਂ ਤੇ ਭਜਨ ਬਾਣੀ ਕਰਨਾ ਗੁਰੂ ਦਰ ਤੇ ਆਏ ਨੂੰ ਜਲ ਪ੍ਰਸ਼ਾਦਾ ਹੀ ਦੇਣਾ ਜਾਣਦੇ ਹਾਂ। ਇਹ ਭੀ ਜੇ ਨਿਭ ਜਾਵੇ।

ਸੰਤ ਇੰਦਰ ਸਿੰਘ ਜੀ, ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦਾ ਬਚਨ ਚੇਤੇ ਕਰਾ ਕਿਹਾ, ਸਭ ਦੀ ਬਖਸ਼ਿਸ਼ ਹੋਵੇ। ਸੰਤ ਮੋਹਣ ਸਿੰਘ ਜੀ ਕਿਹਾ, ਜੋ ਚੜ੍ਹ ਗਏ ਹਨ, ਤਨਖਾਹੀ ਤਿਨ੍ਹਾਂ ਦੀ ਭੀ ਬਖਸ਼ ਹੋਵੇ। ਸੰਤ ਹਰਨਾਮ ਸਿੰਘ ਜੀ ਰਾਗੀ ਹੋਰਾਂ ਕਿਹਾ, ਜੋ ਅਗੋਂ ਭੀ ਐਸੇ ਹੋਣ, ਤਿਨ੍ਹਾਂ ਦੀ ਬਖਸ਼ ਕਰੋ. ਐਸੇ ਹੋਣ ਹੀ ਨਾ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਜੋ ਲਹਿਣਾ ਲਿਆ ਦੇਵੇ, ਤੇ ਮੰਦੇ ਕੰਮ ਤੋਂ ਅਗੋਂ ਨੂੰ ਕੰਨਾਂ ਨੂੰ ਹੱਥ ਲਾਵੇ, ਅੰਦਰੋਂ ਹੀ ਪਛਤਾਵੇ, ਤੇ ਕਰਤੇ ਕੋਲੋਂ ਬਖਸ਼ ਮੰਗੇ, ਸੋ ਤੇ ਸਦਾ ਹੀ ਪਿਛਲੇ ਅਗਲੇ ਬਖਸ਼ੇ ਹੀ ਹਨ। ਜੋ ਐਸਾ ਨਾ ਕਰੇ, ਸੋ ਨਹੀਂ। ਕਾਹਲੇ ਕੰਮਾਂ ਵਾਲੇ ਗਏ, ਰੰਗ ਰਜ਼ਾ ਵਾਲੇ ਰਹੇ। ਵਡੇ ਬਾਬਾ ਜੀ ਹੱਥਾਂ ਨਾਲ ਤਾਰਾਂ ਤੇ ਉਂਗਲਾਂ ਫੇਰ ਸਾਜ਼ ਵਜਾ ਸੁਣਾਇਆ ਤੇ ਇਕ ਸ਼ਬਦ ਭੀ ਪੜ੍ਹਿਆ। ਹੱਥਾਂ ਨਾਲ ਹੀ ਤਾਊਸ ਵਜਾਇਆ। ਦੋ ਕਤਕ ਹੀ ਰਾਮਸਰ ਕੰਢੇ ਹਰਿਮੰਦਰ ਕੋਲ, ੩ ਕਤਕ ਰਾਗੀ ਕਾਨਫ੍ਰੰਸ ਹੋਈ। ਜੋੜੀ ਵਾਲੇ ਨਸੀਰ ਤੇ ਸੰਤੂ ਸੀ। ਮੋਤੀ ਰਾਗੀ ਕੋਟਲੀ ਦੇ ਤਾਨਾਂ ਮਾਰੀਆਂ। ਸਤਿਗੁਰੂ ਜੀ ਬਚਨ ਕੀਤਾ, ਪੁਰਾਤਨ ਰਾਗ ਰੀਤਾਂ ਗਾਈਆਂ ਜਾਣ। ਸ਼ਬਦ ਪੜ੍ਹੇ ਜਾਣ, ਅਸਾਂ ਕਿਸੇ ਬੱਚੇ ਨੂੰ ਤਾਨ ਮਾਰਨ ਨਹੀਂ ਸਿਖਾਇਆ, ਨਾ ਆਪ ਸਿੱਖੇ ਹਾਂ। ਅਸੀਂ ਚਾਹੁੰਦੇ ਹਾਂ, ਭਾਈ ਮਰਦਾਨੇ ਵਾਲੀ ਚੀਜ਼ ਗੁੰਮ ਨਾ ਹੋਵੇ। ਸੁੰਦਰ ਤੇ ਸੋਹਣੇ ਕੋਟਲੀ ਵਾਲਿਆਂ ਤਿਲੰਗ ਗਾਂਵਿਆ। ਭਾਈ ਬਗੀਚੇ ਗਉੜੀ ਤੇ ਪੂਰੀਆ, ਜੈਮਲ ਸੋਰਠ, ਭਾਈ ਹੈਦਰ ਤੋਂ ਕਹਿ ਰਬਾਬੀਆਂ ਵਾਲੀ ਪਉੜੀ ਸੁਣੀ। ਕੌਸੀਆ ਤੇ ਪਉੜੀ ਸਾਰੰਗ ਦੀ ਉਸ ਸੁਣਾਈ। ਅਬਦੁਲ ਹੱਕ ਵਾਜਾ ਮੱਠਾ ਵਜਵਾ ਭੀਮ ਪਲਾਸੀ ਤੇ ਜੈਤਸਰੀ ਦੀ ਪਉੜੀ ਪੜ੍ਹੀ। ਤਾਬਾ ਜੀ ਨੇ ਦੇਸੀ ਟੋਡੀ ਕਹੀ। ਪਰ ਸਭ ਨੇ ਗਲਤ ਸਾਬਤ ਕੀਤੀ। ਉਸ ਨੇ ਫੇਰ ਬਿਹਾਗੜੇ ਵਿਚ ਸਲੋਕ ਤੇ ਪਉੜੀ ਪੜ੍ਹੀ। ਦੋਨੋ ਬਾਬੇ ਆਏ, ਸਭ ਰਾਗੀਆਂ ਕਿਹਾ, ਗੱਦੀ ਲਾ ਦਿਓ ਬੈਠਣ ਨੂੰ, ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਸਾਨੂੰ ਗੁਰੂ ਜੱਸ ਕਰਨ ਵਾਲਿਆਂ ਦੇ ਸਮਾਨ ਹੀ ਰਖੇ। ਇਨ੍ਹਾਂ ਵਿਚ ਗੱਦੀ ਕੀ ਲਾਣੀ ਹੋਈ। ਜਿਨ੍ਹਾਂ ਨੂੰ ਗੁਰੂ ਭੀ ਮੱਥਾ ਟੇਕਦੇ

ਰਹੇ ਹਨ। ਸਰੀਰ ਢਿਲਾ ਹੋਣ ਕਰ ਇਕ ਸ਼ਬਦ ਹੀ ਸਾਰੰਗ ਵਿਚ ਬਾਬਾ ਜੀ ਪੜ੍ਹਿਆ। ਭਾਈ ਦੇਸਾ ਜੀ ਨੇ ਗਉੜੀ ਦਾ ਸ਼ਬਦ ਗਉੜੀ ਵਿਚ ਹੀ ਗਾਂਵਿਆ । ਅਨਾਇਤ ਖਾਂ ਜੀ ਨੇ ਆਸਾ, ਗਉੜੀ ਆਦਿ ਵਿਚ ਕਈ ਅਲਾਪੇ । ਬਾਅਦ ਸਭ ਰਾਗੀਆਂ ਕਿਹਾ, ਆਪ ਸਾਡੇ ਲਈ ਫਿਰ ਗੁਰੂ ਨਾਨਕ ਪ੍ਰਗਟੇ ਹੋ। ਅਸੀਂ ਮਰ ਚੁਕੇ ਹਾਂ ਜਾਨ ਬਖਸ਼ੋ। ਗੁਰਦੁਆਰਿਆਂ ਵਿਚੋਂ ਕੱਢੇ ਗਏ ਹਾਂ। ਸਤਿਗੁਰੂ ਜੀ ਬਚਨ ਕੀਤਾ, ਫਿਕਰ ਨਾ ਕਰੋ, ਇਹ ਰਾਗ ਰੱਬ ਦੀ ਖ਼ੁਰਾਕ ਹੈ ਤੇ ਸ੍ਰਿਸ਼ਟੀ ਦਾ ਜੀਵਨ ਤੇ ਕਰਤਾ ਹੈ। ਇਹ ਨਹੀਂ ਮਰਦਾ, ਨਾ ਤੁਸੀਂ ਮਰਦੇ ਹੋ। ਪਰ ਜ਼ਿੰਦਗੀ ਹਰ ਇਕ ਕੋਲੋਂ ਸਫਲ ਘਾਲ ਮੰਗਦੀ ਹੈ। ਮੈਨੂੰ ਤੇ ਕਰਤੇ ਨੇ ਆਪਣੀ ਮਿਹਰੋਂ ਹੀ ਸਭ ਦਾਤਾਂ ਬਖਸ਼ੀਆਂ ਹਨ, ਪਰ ਮੈਂ, ਬਾਬਿਆਂ ਵਲ ਇਸ਼ਾਰਾ ਕਰ ਕਿਹੋ ਨੇ, ਇਨ੍ਹਾਂ ਨੂੰ ਰਾਗ, ਤਾਰ ਜੋੜੀ ਆਦਿ ਗੁਣ ਇਸ ਲਈ ਦਿਵਾਏ ਹਨ, ਕਿ ਇਨ੍ਹਾਂ ਨੂੰ ਐਸੇ ਗੁਣੀਆਂ ਦੀ ਕਦਰ ਰਹੇ। ਤੇ ਇਹ ਗੁਣ ਗਵਾਚਣ ਭੀ ਨਾ ਤੇ ਕਿਹੋ ਨੇ, ਜੇ ਸੱਚ ਪੁਛੋ ਤਾਂ ਅਕਾਲੀ ਭੀ ਸਿੰਘ ਸਭੀਆਂ ਦਾ ਦੂਜਾ ਰੂਪ ਬਦਲ ਹੀ ਸਾਡੇ ਤੁਹਾਡੇ ਤੇ ਸੰਸਾਰ ਦੇ ਸਾਹਵੇਂ ਆਏ ਹਨ। ਉਹੋ ਗ੍ਰੰਥ ਗੁਰੂ ਵਾਲੀ ਰਟ, ਉਹੋ ਪੇਟ ਪੂਜਾ ਦਾ ਪਿਆਰ ਤੇ ਹੰਕਾਰ ਬਹੁਤਿਆਂ ਵਿਚ ਵਰਤਦਾ ਹੈ। ਵਿਚ ਕਈ ਚੰਗੇ ਭੀ ਹਨ ਤੇ ਬਹੁਤੇ ਅੰਗ੍ਰੇਜ਼ਾਂ ਦੇ ਅੰਦਰੋ-ਅੰਦਰੀ ਗੂੜ੍ਹੇ ਦੋਸਤ ਤੇ ਝੋਲੀਚੁਕ ਭੀ ਹਨ, ਜਿਨ੍ਹਾਂ ਦਸਮ ਗ੍ਰੰਥ ਦਾ ਬੀਰ ਰਸੀ ਪਾਠ ਪੜ੍ਹਨੋ ਅਖੰਡ ਪਾਠ ਕਰਨੋ ਸਿੰਘ ਪੰਥ ਵਿਚੋਂ ਮਨ੍ਹਾ ਕਰ ਦਿੱਤਾ ਹੈ। ਜੋ ਜਤਨ ਰਖੇ ਉਸ ਨੂੰ ਗੁਣ ਰਤਨ ਪ੍ਰਾਪਤ ਹੁੰਦੇ ਹੀ ਰਹਿੰਦੇ ਹਨ। ਵੇਖੋ ਹਰ ਸਾਲ ਜਲੰਧਰ ਹਰ ਬਲਭ* ਦਾ ਮੇਲਾ ਰਾਗੀਆਂ ਨੂੰ ਨਵ-ਜੀਵਨ ਦੇਂਦਾ ਹੈ, ਮੈਂ ਭੀ ਜਾਂਦਾ ਹਾਂ। ਸਤਿਗੁਰੂ ਜੀ ਬਚਨ ਕੀਤਾ, ਮੈਂ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਵਾਲਿਆਂ ਨੂੰ ਕਹਾਂਗਾ ਤੁਹਾਡੇ ਵਲੋਂ, ਪਰ ਜੋ ਢਿਲਾਈਆਂ ਤੁਹਾਡੇ ਵਿਚ ਪੈ ਗਈਆਂ ਹਨ, ਉਹ ਭੀ ਠੀਕ ਹੋਣ। ਸਭ ਨੇ ਕਿਹਾ, ਅਸੀਂ ਢਿਲਾਈਆਂ ਕੱਢਣ ਨੂੰ ਤਿਆਰ ਹਾਂ। ਜੇ ਪਿਆਰ ਆਦਰ ਮਿਲੇ। ਸਤਿਗੁਰੂ ਜੀ ਨਸੀਰ ਤੇ ਸੰਤੂ ਪਖਾਵਜੀ ਤੇ

---

*ਜਲੰਧਰ ਵਾਲੇ ਹਰ ਬਲਭ ਜੀ ਸਨਿਆਸੀ ਗਿਰੀ ਮਹਾਤਮਾ ਹੋਏ ਹਨ। ਬਾਜੂਬਾਵਰੇ ਦੇ ਸਿੱਖ ਪੜਪੋਤਰੇ ਸੀ ਬਾਜੂਬਾਵਰਾ ਜੀ ਹੁਸ਼ਿਆਰਪੁਰ ਦੇ ਜ਼ਿਲੇ ਆ ਟਿਕੇ ਸੀ। ਉਨ੍ਹਾਂ ਦੇ ਪਿੰਡ ਦਾ ਨਾਮ ਬਜਵਾੜਾ ਏ। ਉਥੇ ਉਨ੍ਹਾਂ ਦੀ ਸਮਾਧੀ ਭੀ ਬਣੀ ਹੋਈ ਹੈ। ਉਹ ਗਵਾਲੀਅਰ ਭੀ ਰਹਿੰਦੇ ਸੀ, ਬਲਭ ਹਰ ਜੀ ਵਲੋਂ ਮਿਥਿਆ ਮੇਲਾ ਜੋ ਆਪ ਕੀਤਾ ਕਰਦੇ ਸੀ, ੨੫, ੨੮ ਦਸੰਬਰ ਦੇ ਦਿਨੀਂ ਸਦਾ ਜਲੰਧਰ ਹੁੰਦਾ ਏ। ਰਾਗੀ ਪੰਜਾਬ ਤੇ ਹੋਰ ਦੂਰ ਨੇੜੇ ਤੋਂ ਬਹੁਤ ਆਉਂਦੇ ਹਨ। ਤੇ ਉਨ੍ਹਾਂ ਦੇ ਸੇਵਕਾਂ ਵਲੋਂ ਸਿਰੋਪਾ ਭੀ ਮਿਲਦੇ ਹਨ। ਉਨ੍ਹਾਂ ਦੇ ਸੇਵਕ ਤੁਲ੍ਹਾ ਰਾਮ ਤੇ ਉਸ ਦੇ ਚੇਲੇ ਦਵਾਰਕਾ ਦਾਸ ਜੀ ਹਨ। ਹਰ ਬਲਭ ਜੀ ਨੂੰ ਚੜ੍ਹਾਈ ਸਮੇਂ ਚੇਲੇ ਕਿਹਾ, ਕੋਈ ਹੁਕਮ ਕਰੋ। ਤਾਂ ਕਿਹੋ ਨੇ ਰਾਗੀਆਂ ਪਖਾਵਜੀਆਂ ਤਾਰ ਰਾਗ਼ ਆਦਿ ਦੇ ਗੁਣ ਵਾਲਿਆਂ ਨੂੰ ਸੱਦ ਸਦਾ ਆਦਰ, ਕਦਰ ਦੇ ਮੇਲਾ ਕਰਨਾ। ਜਲੰਧਰ ਦੇਵੀ ਦੇ ਤਲਾਬ ਤੇ ਗਡੀ ਦੀ ਲਾਈਨੋਂ ਪਾਰ ਬਲਭ ਹਰ ਜੀ ਦੀ ਸਮਾਧੀ ਏ। ਓਥੇ ਹੀ ਸਦਾ ਮੇਲਾ ਲਗਦਾ ਏ। ਪਹਿਲਾਂ ਨੱਚਣ ਵਾਲੀਆਂ ਕੁੜੀਆਂ ਤੇ ਰੰਡੀਆਂ ਕੰਜਰੀਆਂ ਸੱਦਦੇ ਸੀ। ਜਦ ਤੋਂ ਸਤਿਗੁਰੂ ਜੀ ਜਾਣ ਲਗੇ ਹਨ, ਉਹ ਰੀਤ ਹਟ ਗਈ ਹੈ, ਸਿਰਫ ਗੁਣੀ ਹੀ ਆਉਂਦੇ ਹਨ। ਜੇ ਇਸਤ੍ਰੀ ਭੀ ਹੋਵੇ ਤਾਂ ਪੇਸ਼ਾਵਰ ਨਹੀਂ ਹੁੰਦੀ, ਗੁਣ ਰਾਗ ਵਾਲੀ ਹੁੰਦੀ ਏ। ਇਹ ਵਾਰਤਾ ਮੈਨੂੰ ਮਹਾਂਦੇਵ ਜੀ, ਕਥਕ ਜੋ, ਠਾਕੁਰ ਦਲੀਪ ਸਿੰਘ ਜੀ ਦੇ ਉਸਤਾਦ ਜੀ ਦੱਸੀ ਹੈ ਜੋ ਹੁਣ ਜੀਵਨ ਨਗਰ ਰਹਿੰਦੇ ਹਨ। ਮਹਾਂਦੇਵ ਜੀ ਪਟਨੇ ਤੋਂ ਅਗੇ ਸਵਾ ਸੌ ਮੀਲ ਮੋਘੇਰ ਪਿੰਡ ਬਿਹਾਰ ਦੇਸ

(ਵੇਖੋ ਸਫ਼ਾ ੨੫੧)

ਰਾਗੀਆਂ ਸਭਨਾਂ ਨੂੰ ਸਿਰੋਪਾਓ ਦਿੱਤਾ ਤੇ ਹੱਸ ਹੱਸ ਬਚਨ ਬਿਲਾਸ ਕਰਦਿਆਂ ਕਿਹਾ, ਗੁਣੀਆਂ ਨੂੰ ਪਦਾਰਥਾਂ ਦੀਆਂ ਬੋਰੀਆਂ ਵੰਡੀਆਂ ਜਾਣ ਤਾਂ ਭੀ ਥੋੜ੍ਹੀਆਂ ਹਨ, ਕਹਿ ਵਿਦਾ ਕੀਤਾ।

ੜ ਕਤਕ ੧੯੯੯

ਸਤਿਗੁਰੂ ਜੀ ੜ ਕਤਕ ਕੁਝ ਪਾਠਾਂ ਦੇ ਭੋਗ ਭੀ ਆਦਿ ਗ੍ਰੰਥ ਸਾਹਿਬ ਦੇ ਤੇ ੜ ਭੋਗ ਦਸਮ ਗ੍ਰੰਥ ਸਾਹਿਬ ਦੇ ਹਵਨ ਕਰ ਪਾਏ ਤੇ ਕਿਹਾ, ਹੋਰ ਬਾਣੀਆਂ ਦੇ ਭੋਗ ਨਾਲੋ ਨਾਲ ਪੈ ਗਏ ਹਨ। ਮੈਂ ਬੀਬੀ ਇਕ ਦੇ ਭਾਈ ਵੀਰ ਸਿੰਘ ਦਾ ਗੀਤ ਵਾਜੇ ਨਾਲ ਪੜ੍ਹਨ ਵੇਲੇ ਉਚੇਚਾ ਕਵੀ ਦਰਬਾਰ ਵਿਚੋਂ ਟੁਰ ਆਇਆ ਸਾਂ। ਗੁਰਬਾਣੀ ਜੇ ਪੜ੍ਹੀਦੀ ਤਾਂ ਬੈਠੇ ਰਹਿਣਾ ਸੀ। ਕੁਝ ਕਵੀ ਭੀ ਕੋਝਾ ਬੋਲੇ ਸੀ। ਹੱਡ ਚੰਮ ਦੀ ਦੋਸਤੀ ਦੀ ਲੋੜ ਵਿਚ। ਗੁਰੂ ਪ੍ਰੇਮ ਨਹੀਂ ਸੀ ਉਨ੍ਹਾਂ ਵਿਚ। ਕਿਉਂਕਿ ਮੇਰੇ ਤੇ ਆਲਿਮ ਜੀ ਤੋਂ ਬਿਨਾ ਹੋਰ ਕਵੀ ਭੀ ਬੋਲੇ ਸੀ। ਸਤਿਗੁਰੂ ਜੀ ੜ ਕਤਕ ਦੀਵਾਨ ਵਿਚ ਹੀ ਬਿਜਲੀ ਘੋੜੀ ਸਤਿਗੁਰੂ ਰਾਮ ਸਿੰਘ ਜੀ ਦੀ ਅਸਵਾਰੀ ਜੋਗ ਰਖੀ। ਪੂਰਨ ਸਾਜ ਨਾਲ ਸ਼ਿੰਗਾਰੀ ਤੇ ਜੈ ਭਾਰਤ ਘੋੜਾ, ਜੋ ੯੫) ਰੁਪਏ ਤੋਂ ਲਿਆ ਹੈ, ਤੇ ਦੱਸਿਆ ੧੫-੧੭ ਹਜ਼ਾਰ ਰੇਸਾਂ ਵਿਚ ਜਿੱਤਿਆ ਹੈ। ਮੰਗਵਾ ਖੜੇ ਕਰਾ ਤਸਵੀਰਾਂ ਹੁਕਮ ਦੇ ਵਡੇ ਬਾਬਾ ਜੀ ਤੋਂ ਕੈਮਰੇ ਨਾਲ ਲੁਹਾਈਆਂ ਤੇ ਸਭ ਰਾਗੀਆਂ ਪਖਾਵਜੀਆਂ ਦੀਆਂ ਭੀ ਫੋਟੋ ਲੁਹਾਈਆਂ ਤੇ ਬਚਨ ਕੀਤਾ, ਇਹ ਦੋ ਚੀਜ਼ਾਂ ਹੀ ਸਾਡਾ ਨਿਸ਼ਾਨ ਹਨ। ਅਰਥਾਤ ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਦੀ ਆਸ, ਤੇ ਫੋਟੋ ਘੋੜਿਆਂ ਦੀਆਂ ਸਮੇਤ ਸਤਿਗੁਰੂ ਜੀ ਦੀ ਜਾਣ-ਪਛਾਣ ਦੇ, ਅਮੀਰਾਂ ਤੇ ਅੰਗ੍ਰੇਜ਼ਾਂ ਨੂੰ ਨਾਮਧਾਰੀ ਪੰਥ ਦੀ ਸ਼ਨਾਸ ਦਾ ਜ਼ਰੀਆ, ਜਿਸ ਕਾਰਨ ਕੂਕੇ ਭਜਨ ਬਾਣੀ ਵਲ ਲਗੇ ਹਨ ਤੇ ਦੇਸ ਪ੍ਰਦੇਸ ਤੇ ਅਮੀਰ ਰਾਜੇ ਮਹਾਰਾਜੇ ਜਾਣਦੇ ਤੇ ਮੰਨਦੇ ਹਨ।

ਇਸ ਮੇਲੇ 'ਤੇ ਪਾਠਾਂ ਦੇ ਭੰਗ ਸਮੇਂ ਰੋਜ਼ ਦੋ, ਚਾਰ ਅਨੰਦ ਭੀ ਜੋੜਿਆਂ ਦੇ ਹੁੰਦੇ ਰਹੇ ਤੇ ਸਤਿਗੁਰੂ ਜੀ ਹੁਕਮ ਦਿੱਤਾ, ਬੀਬੀ ਪਹਿਲੇ ਫੇਰੇ ਹੀ ਸਹੁਰੇ ਘਰ ਗਈ, ਅਨੰਦ ਹੋ ੧੫ ਦਿਨ ਰਹੇ। ਕਿਉਂਕਿ ਸੁਣਿਆ ਹੈ ਸਿੱਖ ਮੁਕਲਾਵੇ ਦੀ ਹੱਦ ਬੰਨ੍ਹ ਬਹੁਤ ਅਡੰਬਰ ਕਰਦੇ ਹਨ। ਤੇ ਦਵੱਲੋਂ ਵਖਾਲਾ ਤੇ ਦੁਆਲਾ ਭੀ ਗਲਾਂ ਲਈ ਆਮ ਜੁੜਦਾ ਹੈ। ਜੋ ਗੱਲਾਂ ਕਰਨੋ ਮੋੜਿਆਂ ਭੀ ਨਹੀਂ ਮੁੜਦਾ, ਜੇ ਬਾਂਸ ਹੀ ਨਾ ਹੋਵੇ ਤਾਂ ਬੰਸਰੀ ਕਿਵੇਂ ਵਜੇਗੀ। ਨਾ ਮੁਕਲਾਵਾ ਟੁਰੇ ਤੇ ਨਾ ਕਿਸੇ ਨੂੰ ਗਲ ਫੁਰੇ। ਨਾ ਫਜ਼ੂਲੀ ਖਰਚ ਹੋਵੇ, ਨਾ ਗੁਰੂ ਹੁਕਮ ਅਦੂਲੀ ਵਾਲਾ ਹਰਜ ਹੋਵੇ। ਘੁੰਡ, ਟੂੰਬਾਂ,

---

(ਬਾਕੀ ੨੫੦ ਸਫ਼ੇ ਦੀ)

ਦੇ ਹਨ। ਜਨਮੇ ਕਲਕੱਤੇ, ਪਿਤਾ ਸ੍ਰੀ ਲਾਲ ਬ੍ਰਹਿਮਣ ਕਨੌਜੀਆ। ਇਨ੍ਹਾਂ ਰਾਗ ਪਿਤਾ ਜੀ ਤੋਂ ਲਿਆ ਹੈ ਤੇ ਪਿਤਾ ਪੁਰਖੀ ਹੈ। ਦੱਸਦੇ ਹਨ, ਜੋ ਰਾਗ ਕ੍ਰਿਸ਼ਨ ਜੀ ਸੇ ਲੈ ਕਥਨੇ ਵਾਲੇ ਹਨ ਸੋ ਕਥਕ ਬਾਅਦ ਜਿਨ੍ਹਾਂ ਕੁਲਾਂ ਵਿਚ ਆਇਆ, ਸੋ ਕਲੋਤ, ਜੋ ਰਾਗ ਕਰੇ ਸੋ ਰਾਗੀ। ਮਹਾਂਦੇਵ ਜੀ ਦੱਸਿਆ, ਮੁਸਲਮਾਨ ਤੋਂ ਰਾਗ ਸਿੱਖਦੇ ਸੀ, ਜੋ ਹਿੰਦੂ ਦਾ ਉਹ ਇਸ ਤਰ੍ਹਾਂ ਧਰਮ ਭ੍ਰਸ਼ਟ ਕਰਦੇ ਸੀ। ਆਪਣਾ ਜੂਠਾ ਖਵਾਉਂਦੇ ਪਿਲਾਉਂਦੇ ਤੇ ਕਹਿੰਦੇ, ਮੇਰੀ ਤਸੀਰ ਤੈਨੂੰ ਪ੍ਰਾਪਤ ਹੋਵੇਗੀ। ਮੈਂ ਮੁਸਲਮਾਨ ਤੋਂ ਉਰਦੂ ਪੜ੍ਹਨ ਲਗਾ। ਪਿਤਾ ਚਪੇੜ ਮਾਰ ਰੋਕਿਆ, ਇਹ ਧਰਮ ਗਵਾਏਗਾ। ਹਿੰਦੀ, ਬੰਗਲਾ ਹੀ ਪੜ੍ਹਿਆ ਹਾਂ। ਉਸ ਮੁਸਲਮਾਨ ਨੂੰ ਮਹਾਂਦੇਵ ਜੀ ਦੇ ਪਿਤਾ ਕਿਹਾ, "ਦੋਸਤੀ ਮੇਰੇ ਨਾਲ ਹੈ, ਬਚੋਂ ਸੇ ਕਿਆ ਕਾਮ।" ਜਿਸ ਤਰ੍ਹਾਂ ਅੰਗਰੇਜ਼ ਧਰਮ ਗਵਾਉਂਦੇ ਹਨ, ਉਸੇ ਤਰ੍ਹਾਂ ਤੁਸੀਂ ਹਿੰਦੂ ਧਰਮ ਦੇ ਵੈਰੀ ਹੋ, ਬੁਧ ਬਦਲਾਉਂਦੇ ਹੋ।

ਦਾਜ ਭੀ ਨਾ ਕੂਕੇ ਕਰਨ। ਜੇ ਸਰੇ ਤਾਂ ਸਾਰੀ ਉਮਰ ਧੀ ਦੀ ਮਦਦ ਕਰਨ। ਉਹਦਾ ਘਰ ਭਰਨੋ ਕੌਣ ਰੋਕਦਾ ਏ, ਕਿਉਂਕਿ ਧੀ ਭੀ ਉਸੇ ਪੇਟ ਤੇ ਘਰ ਦੇ ਵਿਚੋਂ ਪੂਰੀ ਹਿੱਸੇਦਾਰ ਹੁੰਦੀ ਏ। ਅਨੰਦਾਂ ਤੋਂ ਬਾਅਦ ਪ੍ਰਿੰਸੀਪਲ ਗੰਗਾ ਸਿੰਘ ਜੀ ਦੇ ਨਾਲ ਆਏ ਇਕ ਅਕਾਲੀ ਸਤਿਗੁਰੂ ਜੀ ਦੇ ਨੇੜੇ ਹੋ ਕਿਹਾ, ਜਿਹੜੇ ਅਨੰਦ ਹੋਏ ਹਨ, ਜੋੜਿਆਂ ਦੀ ਪੰਜ ਕਕਾਰ ਦੀ ਰਹਿਤ ਪੂਰੀ ਹੈ ? ਅੰਮ੍ਰਿਤ ਛਕਦੇ ਤੇ ਭਜਨ ਲੈਂਦੇ ਤੇ ਮੈਂ ਵੇਖੇ ਹਨ। ਇਕ ਸਿੱਖ ਅਨੰਦ ਵਾਲੇ ਤੇ ਬੀਬੀ ਪਾਸੋਂ ਕੰਘਾ ਜਿਸ ਨਾਲ ਕ੍ਰਿਪਾਨ ਬੱਧੀ ਹੋਈ ਸੀ ਧਾਗੇ ਨਾਲ, ਮੰਗਾ ਕੇ ਦਿਖਾ ਸਤਿਗੁਰੂ ਜੀ ਬਚਨ ਕੀਤਾ, ਅਸੀਂ ਕੋਈ ਕਿਸੇ ਦੇ ਵਿਖਾਣ ਲਈ ਪਾਜ ਨਹੀਂ ਕਰਦੇ। ਹਰ ਕਾਜ ਗੁਰੂ ਮਹਾਰਾਜ ਜੀ ਦੀ ਮਰਯਾਦਾ ਅਨੁਸਾਰ ਮਨੋਂ ਸਰਧਾ ਰਖ ਧਾਰ, ਪਾਠਾਂ ਵਾਂਗੂ ਕਰਦੇ ਹਾਂ। ਅਕਾਲੀ ਸੀਸ ਨਿਵਾ ਕਿਹਾ, ਜੀ ਸਤ ਹੈ ਸਤ ਹੈ। ਉਸੇ ਅਕਾਲੀ ਸਿੰਘ ਪੁਛਿਆ, ਖਰਚ ਕਿੰਨਾ ਹੁੰਦਾ ਏ ਅਨੰਦ ਤੇ। ਸਤਿਗੁਰੂ ਜੀ ਉਤਰ ਦਿੱਤਾ, ਜਿਸ ਤੋਂ ਨਾ ਸਰੇ, ਕੜਾਹ ਪ੍ਰਸ਼ਾਦਿ ਭੀ ਗੁਰੂ ਕੇ ਲੰਗਰੋਂ ਹੀ ਹੁੰਦਾ ਏ, ਜੋ ਜ਼ਰੂਰੀ ਹੈ। ਸਵਾ ਰੁਪਿਆ ਅੰਮ੍ਰਿਤ ਛਕਾਈ, ਗੁਰੂ ਕੀ ਗੋਲਕ ਦਾ ਸਵਾ, ਸਵਾ ਗੰਢ ਚਿਤਾਵੇ ਦਾ, ਸਵਾ ਰਾਗੀਆਂ ਦਾ, ਸਵਾ ਕੜਾਹ ਪ੍ਰਸ਼ਾਦਿ ਦਾ। ਇਹ ਗੁਰਬਾਣੀ ਤੇ ਗੁਰਮਰਯਾਦਾ ਦੇ ਅਦਬ ਵਜੋਂ ਤੇ ਜੇ ਕੋਈ ਜ਼ੋਰ ਕਰੇ ਤਾਂ ਪੰਜ ਗੁਰੂ ਕੇ ਲੰਗਰ ਲਈ ਲਈਦੇ ਹਨ। ਨਹੀਂ ਤੇ ਕਹਿੰਦੇ ਨਹੀਂ। ਸਤਿਜੁਗ ਨੂੰ ਭੀ ਕਈ ਸ਼ਰਧਾਲੂ ਭੇਟਾ ਦਿੰਦੇ ਹਨ, ਪਰ ਜ਼ਰੂਰੀ ਨਹੀਂ। ਅਸਲੀਅਤ ਇਹ ਹੈ ਕਿ ਘਟ ਤੋਂ ਘਟ ਖਰਚ ਕਰਨਾ ਤੇ ਜੋ ਖਰਚ ਕਰਨਾ ਭੀ ਚਾਹੇ, ਵਧ ਨਹੀਂ ਏਦੂੰ ਕਰ ਸਕਦਾ। ਕਿਉਂਕਿ ਮਾੜੇ ਰੀਸੀਂ ਮਰਦੇ ਹਨ।

## ਚੌਥੀ ਕਾਨਫ੍ਰੰਸ

ਅੰਮ੍ਰਿਤਸਰ ਦੀਪਮਾਲਾ ਸਮੇਂ ਅਕਾਲੀਆਂ ਵਾਲੇ ਬਾਗ ਵਿਚ ਸਤਿਗੁਰੂ ਜੀ ਵਲੋਂ ਮਿਲਾਪ ਦੀ ਨੀਂਵ ਰਖੀ ਦੀ ਚੌਥੀ ਕਾਨਫ੍ਰੰਸ ਹੋਈ। ੨੨ ਕਤਕ ੧੯੯੯ ਬਿਕ੍ਰਮੀ ੭-੧੧-੧੯੪੨ ਈਸਵੀ ਨੂੰ। ਸਤਿਗੁਰੂ ਨਾਨਕ ਨਾਮ-ਲੇਵਾ ਨਾਮਧਾਰੀ, ਨਿਰੰਕਾਰੀ, ਨਿਰਮਲੇ, ਨਿਹੰਗ, ਅਕਾਲੀ, ਉਦਾਸੀ ਅਡਣਸ਼ਾਹੀ ਸੇਵਾ-ਪੰਥੀ, ਉਦਾਸੀ ਆਦਿ ਆਏ। ਘੰਟਾ ਘਰੋਂ ਜਲੂਸ ਆਰੰਭ ਹੋਇਆ ਪ੍ਰਧਾਨ ਸ. ਮੋਹਣ ਸਿੰਘ ਜੀ ਰਈਸ ਰਾਵਲਪਿੰਡੀ ਸਕੱਤਰ ਆਫ ਸਟੇਟ ਥਾਪੇ ਸੀ। ਤੇ ਜਲੂਸ ਦੀ ਅਗਵਾਨੀ ਤੇ ਸੰਭਾਲ ਸ. ਦਯਾ ਸਿੰਘ ਜੀ ਕੱਕੜ ਤੇ ਸ. ਆਤਮਾ ਸਿੰਘ ਜੀ ਰਾਵਲਪਿੰਡੀ ਨੇ ਕੀਤੀ। ਪਹਿਲਾ ਜਥਾ ਆਹਲੂਵਾਲੇ ਕਟੜੇ ਸੀ, ਤੇ ਪਿਛਲਾ ਘੰਟੇ ਘਰ ਹੀ। ਏਤਨੀ ਜਲੂਸ ਦੀ ਲੰਬਾਈ ਸੀ। ਸੰਗਤਾਂ ਪੜ੍ਹਦੀਆਂ ਸੀ "ਧੰਨ ਧੰਨ ਸਤਿਗੁਰ ਨਾਨਕ ਜਿਹੜਾ ਵਿਛੜਿਆਂ ਨੂੰ ਮੇਲਦਾ।" ਸੰਤ ਅਤਰ ਸਿੰਘ ਜੀ ਵਡੇ ਸਾਇਬਾਨ ਥਲੇ ਦੀਵਾਨ ਲਾਇਆ ਤੇ ਸ਼ਬਦ ਪੜ੍ਹਿਆ, "ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈਂ ਡੀਠ।" ਸਟੇਜ ਸਕੱਤਰ ਆਲਿਮ ਜੀ ਸਨ। ਫੇਰ ਬਾਬਿਆਂ ਸਤਿਗੁਰੂ ਜੀ ਦੇ ਹਜ਼ੂਰ ਸ਼ਬਦ ਰਾਗ ਵਿਚ, 'ਜਪ ਮਨ ਜਗੰਨਾਥ ਜਗਦੀਸਰੋ' ਪੜ੍ਹਿਆ। ਬਾਅਦ ਮਾਸਟਰ ਤਾਰਾ ਸਿੰਘ ਤਕਰੀਰ ਕੀਤੀ, ਕਿ ਹੁਣ ਇਤਫਾਕ ਦਾ ਸਮਾਂ ਹੈ, ਸਭ ਵਿਥਾਂ ਮੇਟ ਜੁੜ ਬੈਠੋ ਤੇ ਟੁਰੋ ਜਿਵੇਂ ਹੁਣ ਜੁੜ ਬੈਠੇ ਹੋ ਅਤੇ ਦੱਸਿਆ ਜੋ ਡੇਰੇ ਹੋਰ ਸਾਧੂਆਂ ਤੋਂ ਖੋਹਣੇ ਸੀ ਤੇ ਸਿੱਖਾਂ ਨੂੰ ਦੇਣੇ ਸੀ, ਗੁਰੂ ਨਾਨਕ ਜੀ ਦੇ ਮੰਦਰ-ਸੁਧਾਰ ਐਕਟ ਦੇ ਅਧੀਨ, ਉਹ ਸੰਗਤਾਂ ਦੇ ਕਹਿਣ ਤੇ ਐਕਟ

ਵਿਚੋਂ ਕੱਢੇ ਗਏ ਹਨ । ਮਤੇ ਪੇਸ਼ ਹੋਏ, ਤੇ ਤਾਈਦ ਹੋ ਪਾਸ ਹੋਏ, ਕਿ ਕੋਈ ਪੰਥ ਦੂਜੇ ਦੇ ਅਕੀਦੇ ਨੂੰ ਪਰਚਾਰ ਕਰ ਜਾਂ ਲਿਖ ਠੇਸ ਨਾ ਪੁਚਾਵੇ, ਤੇ ਗੁਰੂ ਨਾਨਕ ਜੀ ਦਾ ਪ੍ਰਕਾਸ਼ ਪੁਰਬ ਸਭ ਗੁਰੂ ਨਾਨਕ ਨਾਮ-ਲੇਵਾ ਰਲ ਕੇ ਮਨਾਇਆ ਕਰਨ। ਕੋਈ ਇਕ ਦੂਜੇ ਦੇ ਅਕੀਦੇ ਦੇ ਖਿਲਾਫ ਫੈਸਲਾ ਨਾ ਦੇਵੇ। ਜਿਵੇਂ ਦਸਮ ਗ੍ਰੰਥ ਦੇ ਪਾਠ ਬਾਬਤ ਕੀਤਾ ਗਿਆ, ਤੇ ਇਹ ਸੁਣਾਇਆ ਗਿਆ ਕਿ ੨੯-੧੧-੪੨ ਨੂੰ ਫਿਰ ਇਸੇ ਥਾਂ ਗੁਰੂ ਨਾਨਕ ਪ੍ਰਕਾਸ਼ ਦਿਵਸ ਤੇ ਇਸੇ ਤਰ੍ਹਾਂ ਸਭ ਪੰਥਾਂ ਦਾ ਇਕੱਠ ਹੋਵੇਗਾ, ਤੇ ਇਵੇਂ ਹੀ ਬਾਵਾ ਗੁਰਮੁਖ ਸਿੰਘ ਜੀ ਵਲੋਂ ਹੀ ਉਸ ਤੇ ਖਰਚ ਹੋਵੇਗਾ ਜਿਵੇਂ ਹੁਣ ਹੋਇਆ ਹੈ।

ਸਤਿਗੁਰੂ ਜੀ ੪ ਕਤਕ ਸਤਿਗੁਰੂ ਬਿਲਾਸ ਦੀ ਕਥਾ ਕਰਦਿਆਂ ਸੰਤ ਹਾਕਮ ਸਿੰਘ ਜੀ ਕਾਲੋਕਿਆਂ ਵਾਲਿਆਂ ਨੂੰ ਗੁਰੂ ਹਰੀ ਸਿੰਘ ਜੀ ਦਾ ਮੰਗਲ ਸੁਣ ਚੋਧਵੇਂ ਧਿਆਇ ਦੀ ਕਥਾ ਸਮੇਂ ਕਿਹਾ, ਇਹ ਮੰਗਲ ਤਰਨ ਸਿੰਘ ਵਲੋਂ ਹੈ। ਕਿਉਂਕਿ ਸੰਤ ਧਿਆਨ ਸਿੰਘ* ਜੀ ਨੇ ਗੁਰੂ ਹਰੀ ਸਿੰਘ

---

*ਸੰਤ ਧਿਆਨ ਸਿੰਘ ਜੀ ਸਤਿਗੁਰੂ ਬਿਲਾਸ ਪੁਸਤਕ ਲਿਖਦਿਆਂ ੧੩ ਅਧਿਆਇ ਪੂਰੇ ਕਰ ਗੁਰੂ ਹਰੀ ਸਿੰਘ ਜੀ ਨੂੰ ਸੁਣਾਏ। ਪਹਿਲੇ ਧਿਆਇ ਵਿਚ ਸਾਰੇ ਸਤਿਗੁਰਾਂ ਦਾ ਮੰਗਲ ਤੇ ਫੇਰ ਧਿਆਇ ਪ੍ਰਤੀ ਇਕ ਗੁਰੂ ਦਾ ਮੰਗਲ ਸੁਣ ਗੁਰੂ ਹਰੀ ਸਿੰਘ ਜੀ ਕਿਹਾ, ਸੰਤ ਜੀ ਅਗੋਂ ਤੁਸਾਂ ਸਾਡਾ ਕਿਸੇ ਦਾ ਮੰਗਲ ਨਹੀਂ ਕਰਨਾ। ਕਿਉਂਕਿ "ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ।" ਤੇ ਅਜੇ ਸਮਾਂ ਸਿਰ ਤੇ ਹੈ, ਦੂਜੇ ਬਾਅਦ ਸੁਣਨ ਵਾਲੇ ਭੀ ਸ਼ੰਕਾ ਕਰਦੇ ਹਨ। ਵੇਖੋ ਭਾਈ ਫਲਾਣੇ ਆਪਣਾ ਜੱਸ ਆਪ ਕਹਿ ਕੇ ਲਿਖਾਇਆ ਹੈ। ਇਸ ਲਈ ਤੁਸਾਂ ਸਾਡੇ ਕਿਸੇ ਲਈ ਕੁਝ ਨਹੀਂ ਉਚੇਚਾ ਜੱਸ ਵਜੋਂ ਲਿਖਣਾ। ਜੇ ਭਲੀ ਨਿਭ ਗਈ ਤਾਂ ਜੱਸ ਬਥੇਰਾ। ਕਦੀ ਸੱਚ ਪੁਰਾਣਾ ਤੇ ਮੈਲਾ ਨਹੀਂ ਹੁੰਦਾ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਇਹ ਵਾਰਤਾ ਸੁਣਾ ਕਿਹਾ, ਮੈਨੂੰ ਭੀ ਇਹ ਗੁਰੂ ਹਰੀ ਸਿੰਘ ਜੀ ਤੋਂ ਸਿਖਿਆ ਮਿਲੀ ਹੈ, ਕਿ ਮੈਂ ਆਪਣੇ ਰੂਬਰੂ, ਜੋ ਨਾਮ ਮੇਰਾ ਅਰਦਾਸੇ ਵਿਚ ਲਵੇ, ਰੋਕਦਾ ਤੇ ਤਾੜਦਾ ਹਾਂ। ਇਹ ਜੋ ਮੇਰਾ ਨਾਮ ਆਲਿਮ ਜੀ ਤੇ ਚਕਰਵਰਤੀ ਜੀ ਆਦਿ, ਸਤਿਜੁਗ ਤੇ ਮੇਰਾ ਨਾਮ ਗੁਰੂ, ਸਤਿਗੁਰੂ ਕਰਕੇ ਲਿਖਦੇ ਹਨ, ਇਹ ਭੀ ਪਹਿਲੋਂ ਤੇ ਨਹੀਂ ਸੀ ਮੈਂ ਲਿਖਣ ਦਿੰਦਾ ਪਰ ਜਦ ਸਿੰਘ-ਸਭੀਆਂ ਤੇ ਅਕਾਲੀਆਂ ਅੰਗਰੇਜ਼ਾਂ ਦੀ ਮਦਦੋਂ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਭੀ ਨਾਮ ਲਿਖਣੋ ਰੋਕਿਆ, ਤਾਂ ਉਨ੍ਹਾਂ ਦੇ, ਤੇ ਮੇਰੇ, ਤੇ ਸੰਤ ਮੰਗਲ ਸਿੰਘ ਜੀ ਦੇ ਮਨ ਵਿਚ ਆਈ, ਭਾਵੇਂ ਮਰ ਜਾਈਏ, ਪਰ ਸਤਿਗੁਰੂ ਜੀ ਦਾ ਨਾਮ ਉਘਾ ਤੇ ਪ੍ਰਸਿਧ ਕਰੀਏ। ਮਹਾਰਾਜ ਗੁਰਦਿਆਲ ਸਿੰਘ ਜੀ ਦੀ ਮਿਹਨਤ ਤੇ ਹੋਰ ਸਿੱਖਾਂ ਦੀ ਕੁਰਬਾਨੀ ਕਰ ਸਤਿਜੁਗ ਚੰਗਾ ਚਾਲੂ ਹੋ ਗਿਆ ਹੈ, ਜੋ ਇਹ ਵਿਕਣੋ ਭੀ ਰੋਕਦੇ ਸੀ। ਸੰਤ ਮੰਗਲ ਸਿੰਘ ਜੀ ਤੇ ਆਲਿਮ ਜੀ 'ਕੂਕਾ' ਭੀ ਲਾਹੌਰੋਂ ਕਢਿਆ। ਸਤਿਜੁਗ ਦੇ ਜ਼ਬਤ ਹੋਣ ਤੇ। ਕੁਝ ਮਹਾਰਾਜ ਨਿਹਾਲ ਸਿੰਘ ਜੀ ਭੀ ਮਦਦ ਕੀਤੀ। ਤੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਤੇ ਇਤਿਹਾਸ ਉਜਾਗਰ ਤੇ ਪ੍ਰਗਟ ਪ੍ਰਚਲਤ ਹੋ ਗਿਆ। ਜੇ ਤੂੰ ਸਤਿਜੁਗ ਤੇ ਕੂਕੇ ਦੀ ਪੁਰਾਣੀ ਫਾਈਲ ਫੋਲੀ ਤਾਂ ਤੈਨੂੰ ਇਹ ਸਭ ਪਤੇ ਮੇਰੇ ਦੱਸੇ ਹਾਲਾਂ ਦੇ, ਪਏ ਲਗਣਗੇ। ਮਹਾਰਾਜ ਦੋਨਾਂ ਤੇ ਆਲਿਮ ਜੀ ਸੰਤ ਮੰਗਲ ਸਿੰਘ ਜੀ ਤੇ ਚੱਕਰਵਰਤੀ ਜੀ ਦੀ ਬਹੁਤ ਮਿਹਨਤ ਤੇ ਕੁਰਬਾਨੀ ਹੈ ਇਸ ਕੰਮ ਵਿਚ। ਜ਼ਬਤੀਆਂ, ਗਾਲਾਂ ਤੇ ਮਾਰਾਂ ਭੀ ਇਨ੍ਹਾਂ ਸਹੀਆਂ ਪਰ ਆਪਣਾ ਆਦਰਸ਼ੀ ਟੀਚਾ ਹਾਸਲ ਕਰ ਲਿਆ, ਤੇ ਬਾਅਦ ਇਨ੍ਹਾਂ ਹੀ ਰਲ ਮੈਨੂੰ ਕਿਹਾ, ਭਾਵੇਂ ਯੋਗ ਭਾਵੇਂ ਅਯੋਗ, ਸਾਡੀ ਤੂੰ ਅਰਜ਼ ਮੰਨ, ਆਪਣਾ ਨਾਮ ਭੀ ਸਾਨੂੰ ਸਤਿਗੁਰੂ ਜੀ ਕਰਕੇ ਲਿਖਣ ਦੀ ਛੁਟੀ ਦੇਹ। ਮੈਂ ਇਨ੍ਹਾਂ ਦਾ ਕਿਹਾ ਨਾ ਮੋੜ ਸਕਿਆ ਤੇ ਕਹਿ ਦਿੱਤਾ, "ਮੇਰੀ ਤੇ

(ਵੇਖੋ ਸਫ਼ਾ ੨੫੪)·

ਜੀ ਦਾ ਮੰਗਲ ਨਹੀਂ ਕੀਤਾ । ਤੇ ਜੋ ਤਰਨ ਸਿੰਘ ਨੇ ਆਪਣਾ ਨਾਮ ਇਕ ਪੰਗਤੀ ਚੋਂ ਬਦਲ ਸੰਤ ਧਿਆਨ ਸਿੰਘ ਜੀ ਦਾ ਦਿੱਤਾ ਏ, ਇਹ ਤਰਨ ਸਿੰਘ ਵਲੋਂ ਸੰਤ ਜੀ ਨੂੰ ਸਨਮਾਨ ਹੈ, ਤੇ ਮੈਂ ਵੀ ਪਰਵਾਨ ਕੀਤਾ ਹੈ ।

ਗੁਰੂ ਹਰੀ ਸਿੰਘ ਜੀ ਦੇ ਬਚਨ ਕਰਦਿਆਂ ਕਿਹੋ ਨੇ, ਗੁਰੂ ਹਰੀ ਸਿੰਘ ਜੀ "ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ ॥" ਤੋਂ ਕਥਾ ਸ਼ੁਰੂ ਕਰਦੇ ਸੀ ਤੇ ਕਿਹਾ, ਜਿਵੇਂ ਲਾਵਾਂ ਲਿਖੀਆਂ ਭੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਿਨਾ ਪ੍ਰਚੱਲਤ ਨਾ ਹੋਈਆਂ ਸੀ, ਤਿਵੇਂ "ਧੂਪ ਦੀਪ ਘ੍ਰਿਤ ਸਾਜਿ ਆਰਤੀ ॥" ਲਿਖੇ ਦੇ ਹੁੰਦਿਆਂ ਭੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਨਾਲ ਗੁਰੂ ਹਰੀ ਸਿੰਘ ਜੀ ਤੋਂ ਪਹਿਲਾਂ ਅਖੰਡ ਪਾਠ ਧੂਪ ਤੇ ਘਿਓ ਦੇ ਦੀਪ ਬਿਨਾ ਹੀ ਸੀ ਤੇ ਕਿਹੋ ਨੇ, ਲਗੀ ਬਿਨਾ

---

(੨੫੩ ਦੀ ਬਾਕੀ

ਨਹੀਂ, ਪਰ ਜਿਵੇਂ ਤੁਹਾਡੀ ਰਜ਼ਾ, ਮੈਂ ਇਹ ਤਰਨ ਸਿੰਘਾ ਜਿਵੇਂ ਲੋਕ ਆਖਦੇ ਨੇ, ਵਹਿਣੇ ਢੱਗੇ ਦੀ ਛੜ ਭੀ ਸਹਿ ਲਈਦੀ ਏ, ਤਿਵੇਂ ਇਨ੍ਹਾਂ ਦਾ ਆਖਾ ਮੰਨਿਆ ਹੈ । ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ, ਮੈਂ ਚਾਹੁੰਦਾ ਹਾਂ, ਗੁਰੂ ਹਰੀ ਸਿੰਘ ਜੀ ਦਾ ਮੰਗਲ ਹੋਵੇ । ਮੈਂ ਆਪਣੀ ਸ਼ਰਧਾ ਤੇ ਵਾਕਫੀ ਅਨੁਸਾਰ ਗੁਰੂ ਹਰੀ ਸਿੰਘ ਜੀ ਦਾ ਤੇ ਮਾਤਾ ਜਿਊਣ ਕੋਰ ਜੀ ਦਾ ਮੰਗਲ ਲਿਖਿਆ ਵਿਖਾਇਆ । ਸਤਿਗੁਰੂ ਜੀ ਮੈਥੋਂ ਸੁਣ ਤੇ ਵੇਖ ਕਿਹਾ, ਤੂੰ ਤੇ ਬ੍ਰਿਜ ਭਾਸ਼ਾ ਭੀ ਚੰਗੀ ਲਿਖ ਸਕਦਾ ਏਂ । ਮੈਂ ਅਰਜ਼ ਕੀਤੀ ਮੈਨੂੰ ਚਕਰਵਰਤੀ ਜੀ ਕਿਹਾ ਹੈ । ਤੂੰ ਪੁਰਾਣਾ ਰਿਵਾਜ ਛੱਡ ਤੇ ਆਪਣੀ ਮਾਤ-ਬੋਲੀ ਹੀ ਲਿਖ । ਤਦ ਤੋਂ ਮੈਂ ਸਰਲ ਪੰਜਾਬੀ ਲਿਖਣ ਦਾ ਜਤਨ ਤੇ ਕਰਦਾ ਹਾਂ ਪਰ ਫੇਰ ਭੀ ਗੂੜ੍ਹ ਹੀ ਲਿਖੀਦੀ ਹੈ । ਸਤਿਗੁਰੂ ਜੀ ਬਚਨ ਕੀਤਾ, ਚਕਰਵਰਤੀ ਇਹ ਕੀ ਕੀਤਾ, ਪੰਜਾਬੀ ਦੇ ਤੇ ਹੁਣ ਕਈ ਕਵੀ ਨੇ ਪਰ ਬ੍ਰਿਜ ਭਾਸ਼ਾ ਲਿਖਣ ਵਾਲਾ ਪੰਜਾਬੀ ਕਵੀ ਹੁਣ ਘਟ ਹੀ ਹੈ । ਪਰ ਹਛਾ ਜੋ ਹੋ ਗਿਆ ਸੋ ਠੀਕ ਹੈ । ਪਰ ਤੂੰ ਜਿਥੇ ਲਿਖਿਆ ਹੈ ਸੋਰਠੇ ਤੋਂ ਉਪਰ, 'ਅਸ ਜਰਨ ਸਰੇ ਪਰ ਸਰਨ ਗੁਰੇ ਰਹਿ ਤਰਨ ਕਹੇ ਪ੍ਰਣਾਮ ਤਿਨੋਂ ।' ਇਥੇ ਸੰਤ ਧਿਆਨ ਸਿੰਘ ਜੀ ਦਾ ਨਾਮ ਲਿਖ । ਮੈਂ ਸਤਬਚਨ ਕੀਤਾ ਤੇ 'ਅਸ ਗਿਆਨ ਧਰੇ ਗੁਰ ਧਿਆਨ ਧਰੇ ਹਰਿ ਧਿਆਨ, ਕਰੇ ਪ੍ਰਮਾਣ ਤਿਨੋਂ ।' ਲਿਖ ਦਿਖਾਇਆ । ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਖੁਸ਼ ਹੋ ਪ੍ਰਵਾਨ ਕਰ ਮੇਰੀ ਕੰਡ ਤੇ ਪਿਆਰ ਭਰਿਆ ਹੱਥ ਫੇਰ ਕਿਹਾ, ਨਾਲੇ ਤੇਰੇ ਵਲੋਂ ਸੰਤਾਂ ਨੂੰ ਸਨਮਾਨ ਭੇਟਾ ਹੋ ਗਿਆ ਤੇ ਨਾਲੇ ਤੇਰੀ ਮੰਗ ਪੂਰੀ ਹੋ ਗਈ । ਜੋ ਤੂੰ ਏਕ ਸਮੇਂ ਮੰਗੀ ਸੀ । ਜੇ ਸਤਿਗੁਰੂ ਰਾਮ ਸਿੰਘ ਜੀ ਦੇ ਅਮਰ ਇਤਿਹਾਸ ਵਿਚ ਮੇਰਾ ਇਕ ਕਬਿਤ ਭੀ ਲਿਖਿਆ ਜਾਵੇ ਤਾਂ ਮੈਂ ਉਮਰ ਭਰ ਦੀ ਕਲਮ ਘਸਾਈ ਸਫਲ ਤੇ ਅਮਰ ਹੋਈ ਸਮਝਾਂ । ਸੋ ਮੇਰੇ ਲਿਖੇ ਦੋ ਕਬਿਤ ਤੇ ਦੋ ਸਵਯੇ ਇਕ ਸੋਰਠਾ ਸਤਿਗੁਰੂ ਜੀ ਨੇ ਸਤਿਗੁਰੂ ਬਿਲਾਸ ਦੇ ਚੋਧਵੇਂ ਧਿਆਇ ਦੇ ਅਰੰਭ ਵਿਚ ਛਪਵਾਏ ਤੇ ਦੋ ਸਵਯੇ ਬੀਸਵੇਂ ਧਿਆਏ ਦੇ ਅਰੰਭ ਵਿਚ ਛਪਵਾਏ । ਪੱਤਰੇ ਸਤਿਗੁਰੁ ਬਿਲਾਸ ਦੇ ਲਿਖ ਪ੍ਰੈਸ ਵਾਲਿਆਂ ਨੂੰ ਦੇਣ ਦੀ ਨਕਲ ਕਾਪੀ ਭੀ ਸਤਿਗੁਰੂ ਜੀ ਮੇਰੇ, ਤੇ ਸੰਤ ਮਿਹਰ ਸਿੰਘ ਜੀ ਪਸੀਆਂ ਵਾਲਿਆਂ ਤੋਂ ਕਰਾਈ । ਇਹ ਸੰਤ ਜੀ ਹੁਣ ਹਿਮਾਚਲ ਪ੍ਰਦੇਸ਼ ਮੰਡੀ ਵਲ ਰਹਿੰਦੇ ਹਨ । ਗੁਰੂ ਹਰੀ ਸਿੰਘ ਜੀ ਦੇ ਇਹ ਜੱਸ ਤੇ ਮੰਗਲ ਦੇ ਕਬਿਤ ਸਵਯੇ ਤੇ ਮਾਤਾ ਜਿਊਣ ਕੌਰ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੰਗਲ ਮੈਂ ਇਸ ਪੁਸਤਕ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੱਸ ਜੀਵਨ ਦੇ ਅਰੰਭ ਵਿਚ ਲਿਖੇ ਹਨ । ਸਤਿਗੁਰੂ ਪ੍ਰਤਾਪ ਸਿੰਘ ਜੀ ਮੇਰੇ ਤੇ ਐਸੀ ਮਿਹਰ ਨਿਗਾਹ ਕਰ ਹੀ ਆਪਣਾ ਦਾਸ ਆਪੇ ਮੁਲ ਲੀਓ ਵਾਕ ਸਫ਼ਲਾ ਕਰ ਮੈਨੂੰ ਇਸ ਪਾਸੇ ਲਾਇਆ ਹੋਇਆ ਹੈ ਨਹੀਂ ਤਾਂ ਮੈਂ ਤਾਂ "ਰਿਧਿ ਨ ਸਿਧਿ ਨ ਬੁਧਿ ਪ੍ਰਗਾਸੁ ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ ॥" ਹੀ ਹਾਂ ।

ਰਾਗ ਤੇ ਸੁਣਨ ਤੇ ਕਵਿਤਾ ਵਿਚ ਰਸ ਨਹੀਂ ਪੈਂਦਾ। ਇਹ ਸੁਣ ਸੰਤ ਹਰਨਾਮ ਸਿੰਘ ਜੀ ਰਾਗੀ ਹੋਰਾਂ ਕਿਹਾ, ਲਗੀ ਭੀ ਇਕ ਭਰਮ ਹੀ ਹੈ। ਜਦ ਇਕ ਬ੍ਰਹਮ ਹੀ ਹੈ ਤਾਂ ਤੁਰਤ ਉਤਰ ਦਿਤੋ ਨੇ, ਪਤਾ ਜੇ ਜਦੋਂ ਰਾਮਸਰ ਕੰਢੇ ਸੋ ਡਿੱਗਾ ਸਾ ਜੇ, ਤੇ ਮੁਰੱਬਿਆਂ ਵਿਚ ਰੁਪਏ ਦੀ ਥੋੜ ਕਰ ਕਿਵੇਂ ਗੁਜ਼ਰੀ ਸਾ ਜੇ। ਗਸ਼ ਖਾ ਕੇ ਡਿਗ ਪਏ ਸੋ। ਜਦ ਦੁਨੀਆਂ ਦੀਆਂ ਲੋੜਾਂ ਤੇ ਥੋੜਾਂ ਐਸੇ ਰੋੜ੍ਹਾਂ ਵਿਚ ਰੋੜ੍ਹ ਗਸ਼ ਪਾ ਹੋਸ਼ ਭੁਲਾ ਦੇਂਦੀਆਂ ਹਨ, ਤਾਂ ਰੱਬੀ ਨਿਹੁੰ ਕਿਉਂ ਨਹੀਂ ਇਸ ਨੂੰ ਸੰਸਾਰਕ ਸੁਧ ਵਲੋਂ ਬੇਹੋਸ਼ ਕਰ ਸਕਦਾ। ਇਹ ਸੁਣ ਸੰਤ ਜੀ ਕਿਹਾ, ਕਿਤੇ ਥਾਹ ਨਹੀਂ ਆਉਂਦੀ। ਹਾਰ ਕੇ ਮੁੜਨਾ ਹੀ ਪੈਂਦਾ ਹੈ। ਸਤਿਗੁਰੂ ਜੀ ਕਿਹਾ, ਜਿਸ ਵਹਿਣ ਵਿਚ ਹੁਣ ਵਹਿ ਰਹੇ ਹੋ, ਇਸ ਦੀ ਭੀ ਹਾਥ ਨਹੀਂ। ਅਰਥਾਤ ਕਦੇ ਵੇਦਾਂਤ ਤੇ ਕਦੇ ਦੁਨਿਆਵੀ। ਵਹਿਣ ਤੁਹਾਡੇ ਵਿਚ ਵਰਤਦਾ ਹੈ। ਸਤਿਗੁਰੂ ਜੀ ਬਚਨ ਕੀਤਾ, ਦੁਨਿਆਵੀ ਸਾਕ ਸਭ ਦੁਖ ਦੇਂਦੇ ਹਨ, ਪਰ ਮਨ ਮਾਰ ਖਾ ਕੇ ਭੀ ਮੋਹ ਤੋੜਦਾ ਨਹੀਂ। ਤਾਂ ਰਬੀ ਲਗਨ ਵਾਲੇ ਕਦੋਂ ਔਖੀਆਂ ਮਾਰਾਂ ਤੋਂ ਹਿੱਸ, ਹੁਸੜ ਪਿਛੇ ਨੂੰ ਮੁੜਦੇ ਹਨ। ਲੱਗੀ ਬਿਨਾ ਜ਼ਿੰਦਗੀ ਦਾ ਸਵਾਦ ਹੀ ਨਹੀਂ ਆਉਂਦਾ। ਭਾਵੇਂ ਮਿਜ਼ਾਜੀ ਹੋਵੇ ਤੇ ਭਾਵੇਂ ਹਕੀਕੀ। ਲਗੀ ਹੀ ਇਕ ਐਸੀ ਹੈ ਜੋ ਇਸ ਨੂੰ ਮਨੁਖ, ਸੁਘੜ ਤੇ ਲੋੜਵੰਦ ਬਨਾਉਂਦੀ ਹੈ। ਪਰ ਇਹ ਕੁਝ ਕੁਝ ਮਿਹਨਤ ਕਰੇ, ਜਿਵੇਂ ਲਿਖਿਆ ਹੈ, "ਚੋਟੈ ਸੇਤੀ ਜੋ ਮਰੈ ਲਗੀ ਸਾ ਪ੍ਰਵਾਣੁ ॥" ਸਤਿਗੁਰੂ ਜੀ 'ਜਾ ਹੀ ਪ੍ਰਤਾਪ ਕਰ ਮਾਹੀ ਕੋ ਰਹੇ ਜਾਪ' ਕਰ ਦਾ ਮੇਰੇ ਤੋਂ ਭਾਵ ਪੁਛਿਆ। ਤੂੰ ਮੇਰਾ ਨਾਮ ਲਿਖਿਆ ਹੈ ਜਾਂ ਹੋਰ ਭਾਵ ਹੈ। ਮੈਂ ਅਰਜ਼ ਕੀਤੀ, ਸੱਚੇ ਪਾਤਿਸ਼ਾਹੋ, ਮੈਂ ਇਹ ਜੋ ਕੁਝ ਹੁਣ ਹੋ ਰਿਹਾ ਹੈ, ਇਹ ਗੁਰੂ ਹਰੀ ਸਿੰਘ ਜੀ ਦਾ ਪ੍ਰਤਾਪ ਸਮਝਦਾ ਹਾਂ। ਸਾਡੇ ਕੋਲ ਸਤਿਗੁਰੂ ਰਾਮ ਸਿੰਘ ਜੀ ਦੇ ਬਦੇਸ਼ ਜਾਣ ਬਾਅਦ ਗੁਰੂ ਹਰੀ ਸਿੰਘ ਜੀ ਤੋਂ ਬਿਨਾ ਹੈ ਹੀ ਕੀ ਸੀ ਤੇ ਕੀ ਰਹਿ ਗਿਆ ਸੀ। ਇਹ ਸਿੱਖੀ ਦੀ ਜੜ੍ਹ ਗੁਰੂ ਹਰੀ ਸਿੰਘ ਜੀ ਹੀ ਹਰੀ ਰਖੀ ਹੈ। ਇਹ ਸੁਣ ਕਿਹੋ ਨੇ, ਠੀਕ ਹੈ ਠੀਕ ਹੈ, ਇਸ ਜਪ ਨੇਮ ਵਿਚ ਸੰਤ ਮੀਹਾਂ ਸਿੰਘ ਜੀ ਜੰਡੂ, ਜ਼ਿਲਾ ਸਿਆਲਕੋਟ ਵਾਲਿਆਂ ਦਾ ਪੜੋਤਰਾ ਮਲੂਕ ਸਿੰਘ ਮੇਰਾ ਸਾਕ ਹੋਣ ਕਰ ਮੇਲੇ ਤੋਂ ਪਹਿਲਾਂ ਕੁਝ ਦਿਨ ਆਇਆ ਸੀ ਤੇ ਕਹਿੰਦਾ ਸੀ, ਜੇ ਮਸਤੀ ਵਾਲਾ ਭਜਨ ਮਿਲੇ ਤਾਂ ਲੈਂਦਾ ਹਾਂ। ਸਤਿਗੁਰੂ ਜੀ ਅਗੇ ਮੈਂ ਉਹਦੀ ਮੰਗ ਦੀ ਅਰਜ਼ ਕੀਤੀ, ਸਤਿਗੁਰੂ ਜੀ ਸੂਬਾ ਵਰਿਆਮ ਸਿੰਘ ਜੀ ਤੋਂ ਭਜਨ ਦਿਵਾਇਆ। ਇਹ ਮਸਤ ਹੋਇਆ। ਜੰਡੂ ਜਾ ਬੇਹੋਸ਼ ਪਿਆ। ਅਠੋਂ ਪਹਿਰ ਭਜਨ ਕਰੇ, ਵਿਹਾਰ ਛਡ ਲੱਜ ਲਾਹ ਨਿਸ਼ੰਗ ਫਿਰਦਾ ਤੇ ਜਾਂ ਅੰਦਰ ਪਿਆ ਰਹਿੰਦਾ। ਉਸ ਦੀ ਪਤਨੀ ਕੂਕਿਆਂ ਦੀ ਧੀ ਮੈਨੂੰ ਹਿੰਦੂ ਚਕੋਂ ਸਦਾਇਆ। ਮਲੂਕ ਸਿੰਘ ਮੈਨੂੰ ਰੋ ਕੇ ਮਿਲਿਆ ਤੇ ਕਿਹਾ, ਸਤਿਗੁਰੂ ਜੀ ਦਰਸ਼ਨ ਦੇਣ ਮੈਂ ਕਿਹਾ, ਤੂੰ ਏਵੇਂ ਮਗਨ ਰਹਿ, ਮੈਂ ਉਨ੍ਹਾਂ ਅਗੇ ਅਰਜ਼ ਕਰਾਂਗਾ। ਉਸ ਦੀ ਪਤਨੀ ਮੈਨੂੰ ਦੱਸਿਆ, ਮੈਂ ਪ੍ਰਸ਼ਾਦਿ ਸੁਖਿਆ ਸੀ, ਮਾਸ ਸ਼ਰਾਬ ਛਡੇ ਭਜਨ ਕਰੇ। ਸੋ ਤੇ ਮੰਗ ਪੂਰੀ ਹੋਈ, ਪਰ ਹੁਣ ਹੋਸ਼ ਵਿਚ ਭੀ ਆਵੇ। ਮੈਂ ਉਤਰ ਦਿੱਤਾ, ਇਹ ਮੇਰੇ ਅਖਤਿਆਰ ਵਿਚ ਨਹੀਂ। ਤੂੰ ਜਾਣ ਤੇ ਪ੍ਰਸ਼ਾਦਿ ਦੀ ਸੁਖਣਾ ਲੈਣ ਵਾਲਾ ਜਾਣੇ। ਉਸ ਦੇ ਪੇਕੇ ਆਏ, ਸਾਰੀ ਵਾਰਤਾ ਦੱਸੀ ਤਾਂ ਉਨ੍ਹਾਂ ਕਿਹਾ, ਉਹ ਆਪ ਵਹਿਮੀ ਸੀ, ਉਸ ਇਸ ਨੂੰ ਭੀ ਓਵੇਂ ਦਾ ਕਰ ਛਡਿਆ ਏ। ਤੂੰ ਓਵੇਂ ਪ੍ਰਸ਼ਾਦਿ ਸੁਖ, ਇਸ ਨੂੰ ਹੋਸ਼ ਆਵੇ। ਉਸ ਬੀਬੀ ਪ੍ਰਸ਼ਾਦਿ ਸੁਖਿਆ ਤੇ ਕਰਾਇਆ। ਮਲੂਕ ਸਿੰਘ ਨੂੰ ਹੋਸ਼ ਆਈ। ਮੈਂ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਮਲੂਕ ਸਿੰਘ ਮਸਤ ਪਿਆ ਦਰਸ਼ਨ ਮੰਗਦਾ ਏ। ਸਤਿਗੁਰੂ ਜੀ ਕਿਹਾ, ਏਡੀ ਛੇਤੀ। ਮੈਂ ਫੇਰ ਨਾ ਅਰਜ਼ ਕਰ ਸਕਿਆ। ਮਲੂਕ ਸਿੰਘ ਫੇਰ ਮਾਸ ਸ਼ਰਾਬ ਵਰਤਣ ਲਗਾ। ਭਜਨ ਭੀ ਕਰੇ। ਪਾਕਿਸਤਾਨ ਬਣੇ

ਬਾਅਦ ਮੇਰੇ ਕੋਲ ਸੰਤ ਨਗਰ ਰਿਹਾ। ਫਿਰ ਕਰੀ ਵਾਲੇ ਜਾ ਚੋਰੀ ਤੇ ਸ਼ਰਾਬੇ ਲਗਾ। ਗੁਰੂ ਕੇ ਖਲਾਫ ਵਾਲੇ ਧੜੇ ਵਿਚ ਵੜ ਪਿਛਲੇ ਸਾਲ ਗਵਾਂਡੀਆਂ ਤੋਂ ਮਾਰਿਆ ਗਿਆ ਹੈ। ਇਸ ਦੇ ਦੋ ਪੁਤਰ ਉਸ ਦੀ ਜ਼ਮੀਨ ਤੇ ਹੁਣ ਮੇਰੇ ਨੇੜੇ ਥੋਬਰੀਂ ਹਨ।

ਦਾਸਨ ਦੇਖ ਕੇ ਆਪ ਸਹਸਾ, ਦਾ ਅਰਥ ਕਰਦਿਆਂ ਸਤਿਗੁਰੂ ਹਰੀ ਸਿੰਘ ਜੀ ਦਾ ਬਚਨ ਸੁਣਾਇਆ। ਕਿ ਲਾਲ ਸਿੰਘ ਡਰਾਈਵਰ ਦੇ ਦਾਦਾ ਲਹਿਣਾ ਸਿੰਘ ਜੀ ਜਿਨ੍ਹਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਵਜ਼ੀਰ ਕਿਹਾ ਕਰਦੇ ਸੀ, ਇਕ ਦਿਨ ਬਹੁਤ ਹੁਸੜੇ ਤਾਂ ਸਤਿਗੁਰੂ ਰਾਮ ਸਿੰਘ ਜੀ ਕਿਹਾ, ਇਹ ਗੁਰੂ ਹਰੀ ਸਿੰਘ ਜੀ ਦੇ ਹਥ ਹੈ। ਬਾਬੇ ਗੁਰੂ ਹਰੀ ਸਿੰਘ ਜੀ ਅਗੇ ਅਰਜ਼ ਕੀਤੀ ਤਾਂ ਗੁਰੂ ਹਰੀ ਸਿੰਘ ਜੀ ਰੰਗ ਵਿਚ ਹੋ ਕਿਹਾ, ਮੈਂ ਸਿਰ ਤੇ ਝੁਲੀ ਬੰਨ੍ਹ ਕੇ ਸੰਗਤ ਦੇ ਥਾਂ ਅਗੇ ਹੋ ਮਾਰ ਖਾਣ ਨੂੰ ਤਿਆਰ ਹਾਂ। ਸਤਿਗੁਰੂ ਜੀ ਦੀਦਾਰ ਦੇਣ।

ਸਤਿਗੁਰੂ ਜੀ ੯ ਕੱਤਕ ਗੁਜਰਾਂਵਾਲੇ ਦਰਸ਼ਨ ਦਿੱਤੇ। ਗੁਜਰਾਂ ਵਾਲੇ ਕਚਹਿਰੀ ਦੇ ਨੇੜੇ ਸੇਠਾਂ ਦੀ ਕੋਠੀ ਵਿਚ ਮੈਂ ਤੇ ਗੁਰਬਚਨ ਸਿੰਘ ਜਥੇਦਾਰ ਜਾ ਚਰਨੀਂ ਲਗੇ। ਮੈਂ ੧) ਰੁਪਿਆ ਹੀ ਮਥਾ ਟੇਕਿਆ। ਜਥੇਦਾਰ ੨੫) ਧਰੇ। ਤਾਂ ਪੁਛਿਓ ਨੇ ਇਤਨੇ ਕੇਹੇ ਹਨ? ਮੈਂ ਦੱਸਿਆ, ਇਹ ਦਸਵੰਧ ਦੇਂਦਾ ਹੈ, ਮੁਨਾਫੇ ਵਾਹੀ ਦੇ ਵਿਚੋਂ। ਇਸ ਦਾ ਪੁਤਰ ਹੁਣ ਮਹਿੰਦਰ ਸਿੰਘ ਦੌਲਤਪੁਰੇ ਪਟਿਆਲੇ ਨੇੜੇ ਰਹਿੰਦਾ ਏ। ਪ੍ਰਸ਼ਾਦ ਛਕਦਿਆਂ ਨੂੰ ਮੈਂ ਚੋਰੀ ਕਰਦੇ ਪੁਛਿਆ, ਜੋ ਮਹਾਤਮਾ ਸਤਿਗੁਰੂ ਰਾਮ ਸਿੰਘ ਜੀ ਦੇ ਖੋਟੀਂ ਅਨੰਦਾਂ ਅਰੰਭਿਆਂ ਤੋਂ ਅੰਮ੍ਰਿਤਸਰ ਤਲਾ ਵਿਚ ਖੜੇ ਸਤਿਗੁਰੂ ਜੀ ਦੇ ਔਖ ਨਵਿਰਤੀ ਨਮਿਤ ਬੰਦਗੀ ਕਰਦੇ ਰਹੇ ਸੀ, ਉਨ੍ਹਾਂ ਦਾ ਨਾਮ ਕੀ ਸੀ? ਸਤਿਗੁਰੂ ਜੀ ਦੱਸਿਆ, ਸੂਬ੍ਹਾ ਦੀ ਚੌਂਕੀ ਕਰਨ ਵਾਲੇ ਸੰਤ ਸ਼ਾਮ ਸਿੰਘ ਜੀ ਅਡਣਸ਼ਾਹੀ ਸੀ। ੧੮ ਦਿਨ ਸਤਿਗੁਰੂ ਜੀ ਲੁਧਿਆਣੇ ਰੋਜ਼ ਜਾਂਦੇ ਰਹੇ ਸੀ, ਜ਼ਿਲੇ ਕੋਲ। ੧੮ਵੇਂ ਦਿਨ ਇਨ੍ਹਾਂ ਨੂੰ ਅਵਾਜ਼ਾ ਹੋਇਆ ਸੀ, ਕਾਰਜ ਫਤਹਿ ਹੋ ਗਿਆ ਹੈ, ਹੁਣ ਨਾ ਖੜੋਵੋ। ਮੈਂ ਸਿਨੇਮੇ ਦੇ ਦੋਸ਼ ਪੁਛੇ ਤਾਂ ਕਿਹੋ ਨੇ, ਖਰਚ, ਨੀਂਦ, ਨਜ਼ਰ, ਚਿਤ ਖਰਾਬ ਹੁੰਦੇ ਹਨ। ਤੇ ਮੁਸ਼ਕ ਆਉਂਦੀ ਹੈ ਸਿਗਰਟਾਂ ਦੀ। ਮੈਂ ਅਰਜ਼ ਕੀਤੀ, ਬੀਤੇ ਨੇਮਾਂ ਬਾਬਤ ਅਗੋਂ ਹੁਣ ਕੀ ਹੁਕਮ ਹੈ? ਤਾਂ ਕਿਹੋ ਨੇ, ਸਤਿਜੁਗ ਨੂੰ ਲਿਖ ਭੇਜ ਚਾਰੇ ਹੁਕਮ ਜਾਰੀ ਰਹਿਣ ਸੰਗਤ ਜੋਗ। ਪਹਿਲਾ, ਨਾਮ ਸਿਮਰਨ ਘੰਟਾ। ਦੂਜਾ, ਗੁਰਵਾਰ ਇਕੱਠਾ ਲੰਗਰ। ਤੀਜਾ, ਮੋਨਬ੍ਰਤ ਗੁਰਵਾਰ, ਚੌਥਾ, ਸਭ ਨਾਲ ਬੋਲ ਤੋਲ ਵਿਚ ਮਿਲਾਪ ਵਰਤਣਾ।

ਸਤਿਗੁਰੂ ਜੀ ੬ ਮਘਰ ਤੋਂ ਅੱਠ ਤੱਕ ਗੁਰ ਨਾਨਕ ਪ੍ਰਕਾਸ਼ ਪੁਰਬ ਤੇ ਨਨਕਾਣੇ ਦਰਸ਼ਨ ਦਿੱਤੇ। ੮ ਨੂੰ ੧੦ ਜੋੜਿਆਂ ਦੇ ਅਨੰਦ ਹੋਏ। ਸਵਾ, ਸਵਾ ਅੰਮ੍ਰਿਤ ਛਕਾਈ ਗੁਰੂ ਕੀ ਗੋਲਕ ਦਾ ਤੇ ਸਵਾ, ਗੰਢ ਚਿਤਾਵੇ ਦਾ ਹੀ ਲਿਆ। ਭਾਵੇਂ ਅਗੇ ਭੀ ਮਨ੍ਹਾ ਸੀ, ਪਰ ਇਸ ਮੇਲੇ ਤੋਂ ਹੁਕਮ ਹੋਇਆ ਨਾਮਧਾਰੀ ਮੇਲਿਆਂ ਤੇ ਬਦੇਸ਼ੀ ਘਿਓ, ਖੰਡ ਤੇ ਚਾਹ ਕੋਈ ਕੂਕਾ ਨਹੀਂ ਵਰਤ ਸਕਦਾ, ਹੁਕਮ ਦਿੱਤਾ। ਧਰਮਸਾਲ ਨਾਮਧਾਰੀ, ਇਹ ਜਗ੍ਹਾ ਨਰੈਣਦਾਸ ਤੋਂ ਲਈ ਤੇ ਬਣਾਈ, ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਮੰਗਲ ਸਿੰਘ ਜੀ ਫਤੂਹੀ ਚੱਕ, ਸੰਤ ਹਾਕਮ ਸਿੰਘ ਜੀ ਘੁਕਲ ਨੇ, ਪਰ ਹੁਣ ਸੰਤ ਸੁੰਦਰ ਸਿੰਘ ਜੀ ਭੂਰੀਵਾਲੇ ਖਿਆਲ ਰਖਦੇ ਸੀ। ਲੋੜ ਥੋੜ ਨੂੰ ਮੇਲੇ ਸਮੇਂ ਭੀ ਝੋਲੀ ਕਰ ਸੰਗਤ ਵਿਚ ਉਗਰਾਹੀ ਕਰਦੇ। ਇਨ੍ਹਾਂ ਸੰਤਾਂ ਦਾ ਅੰਤਲਾ ਡੇਰਾ ਹੁਣ ਲੁਧਿਆਣੇ ਦੇ ਦੱਖਣ ਵਲ ਹੈ। ਸੰਤ ਗੁਰਮੁਖ ਸਿੰਘ ਜੀ ਪਟਿਆਲੇ ਵਾਲੇ ਜੋ ਇਸ ਸਮੇਂ ਗੁਰੂ ਨਾਨਕ ਦੇ ਬਾਲ ਲੀਲ੍ਹਾ ਵਾਲੇ ਤਾਲਾਬ ਦੀ ਹਸਲੀ ਬਣਾ ਰਹੇ ਸੀ, ਉਨ੍ਹਾਂ ਦੀ ਅਰਜ਼ ਤੇ

ਦਰਸ਼ਨ ਦਿੱਤੇ । ਅਧਾ ਘੰਟਾ ਮਿਲਾਪ ਤੇ ਵਾਰਤਾਲਾਪ ਹੋਈ । ਬਹੁਤ ਸੰਗਤ ਸੇਵਾ ਕਰਦੀ ਸੀ। ਸੰਤ ਜੀ ਦੂਰੋਂ ਆਇਆਂ ਨੂੰ ਵੇਖ ਉਠ ਅਗੋਂ ਹੋ ਚਰਨੀਂ ਲਗੇ ਸੀ ਤੇ ਕੁਝ ਕਰਮਾਂ ਵਿਦਾ ਕਰਨ ਭੀ ਟੁਰੇ ਤਾਂ ਸਤਿਗੁਰੂ ਜੀ ਇਹ ਕਹਿ ਮੋੜੇ ਕਿ ਆਪ ਦੀ ਨਿਸ਼ਕਾਮ ਸੇਵਾ ਹੀ ਸਾਰੇ ਅਦਬ ਹਨ ।

ਕੋਟ ਦੇ ਜਥੇਦਾਰ ਮੰਗਲ ਸਿੰਘ ੫੦੦) ਮੱਥਾ ਟੇਕਿਆ । ਝਟ ਬਾਅਦ ਇਕ ਰੋਗ ਦੀ ਦਵਾਈ ਮੰਗੀ ਤਾਂ ਸਤਿਗੁਰੂ ਜੀ ਕਿਹਾ ਜਾਂ ੫੦੦) ਚੁਕ ਲੈ । ਉਹ ਚੁਪ ਕਰ ਰਿਹਾ । ਇਸ ਦੇ ਨਾਮ ਤੇ ਲਾਹੌਰ ਦੇ ਜ਼ਿਲੇ ਵਿਚ ਦਾਉਕਿਆਂ ਕੋਲ ਪਿੰਡ ਹੈ । ਸਤਿਗੁਰੂ ਜੀ ਨਨਕਾਣੇ ਚੁਬਾਰੇ ਤੇ ਖੜੇ ਦੇਖਦੇ ਸੀ, ਇਕ ਸੋਧੀ ਨੇ ਇਕ ਬੁਢੜੀ ਨੂੰ ਧੱਕਾ ਮਾਰਿਆ । ਉਹ ਚਿਕੜ ਵਿਚ ਡਿਗ ਪਈ। ਸਤਿਗੁਰੂ ਜੀ ਓਥੋਂ ਹੀ ਤੇਜ਼ੀ ਨਾਲ ਬੋਲ ਝਿੜਕਿਆ ਤੇ ਕੋਲ ਸੱਦ ਕਿਹਾ, ਉਸ ਦੇ ਕਪੜੇ ਧੋ ਕੇ ਦੇਹ, ਤੇ ਮਾਫੀ ਮੰਗ ਉਸ ਤੋਂ । ਚੰਡਾਲ ਨੂੰ ਨਾਲ ਲੈ ਸੋਧੀ ਬਣਿਆ ਕੜਿਆ ਹੈਂ । ਕੁਝ ਸੋਚ ਕਰ, ਸੋਧ ਦਾ ਅਰਥ ਕੀ ਹੈ ? ਤੂੰ ਭਾਰੀ ਭੁਲ ਕੀਤੀ ਹੈ, ਅਗੋਂ ਕੰਨ ਨੂੰ ਹੱਥ ਲਾ ਸਿੱਖ ਸੱਤ ਬਚਨ ਕੀਤਾ । ਕੰਨਾਂ ਨੂੰ ਹੱਥ ਲਾਏ ਤਾਂ ਕਿਹੋ ਨੇ ਸੋਧ ਸਭ ਦੀ ਸੇਵਾ ਕਰਨੀ ਤੇ ਮਨ ਨੀਵਾਂ ਰਖਣ ਨੂੰ ਆਖਦੇ ਹਨ । ਸਤਿਗੁਰੂ ਜੀ ਸਾਧਾਂ ਨਾਲ ਬੈਠਿਆਂ ਬਚਨ ਕੀਤਾ, ਜਾਂ ਪਹਿਲੋਂ ਐਸਾ ਸਵਾਦ ਆਉਂਦਾ ਸੀ ਜਦੋਂ ਭਜਨ ਬਾਣੀ ਵਲ ਲਗੇ ਸਾਂ, ਜਾਂ ਹੁਣ ਆਉਂਦਾ ਏ, ਜਦੋਂ ਦਾ ਘੰਟਾ ਨਾਮ ਸਿਮਰਨ ਦਾ ਨੇਮ ਕੀਤਾ ਏ ਤੇ ਸਵਾ ਲੱਖ ਪਾਠ ਅਰੰਭਿਆ ਏ । ਸਤਿਗੁਰਾਂ ਦੇ ਦਰਸ਼ਨ ਨਮਿਤ । ਸਹੀ ਮਹਿਰਮਾਂ ਪਾਸ ਮੁਕਰਨਾ ਭੀ ਅਕਿਰਤ ਘਣਤਾ ਏ, ਜਿਵੇਂ ਸਭ ਸੁਖ ਖਸਮ ਵਲੋਂ ਮਿਲੇ ਹੋਣ, ਤੇ ਤੀਵੀਂ ਕਹੇ, ਸੁਹਾਗ ਦਾ ਕੋਈ ਭਾਗ ਨਹੀਂ । ਤੇ ਕਿਹੋ ਨੇ ਤਦੋਂ ਤਾਂ ਇਕਾਂਤ ਸਵਾਦ ਦੇਂਦੀ ਸੀ, ਹੁਣ ਸਾਧ ਸੰਗਤ ਨਾਲ ਮਿਲ ਕੇ ਮਨ ਦਾ ਰਸ ਵਧਦਾ ਏ । ਸਤਿਗੁਰੂ ਜੀ ਪਿਛੇ, ਵਡੇ ਬਾਬੇ ਸੱਜੇ ਤੇ ਛੋਟੇ ਖੱਬੇ ਬੈਠਦੇ। ਇਸ ਸਮੇਂ ਸਤਿਗੁਰੂ ਜੀ ਜੋੜਿਆਂ ਅਨੰਦਾਂ ਵਾਲਿਆਂ ਦੀ ਉਮਰ, ਸਿਹਤ ਵੇਖ ਮਾਪਿਆਂ ਦੇ ਇਤਬਾਰ ਤੇ ਅਨੰਦ ਕਰਦੇ । ਅਯੋਗ ਜੇ ਜਰਾ ਭੀ ਹੋਵੇ ਤਾਂ ਪਹਿਲੋਂ ਹੀ ਹੋੜ ਦੇਂਦੇ ।

੧੪ ਮਘਰ ੧੯੯੯, ੨੯-੧੧-੧੯੪੨ ਨੂੰ ਅੰਮ੍ਰਿਤਸਰ ਅਕਾਲੀਆਂ ਵਾਲੇ ਬਾਗ ਵਿਚ ਮਾਸਟਰ ਤਾਰਾ ਸਿੰਘ ਦੀ ਪ੍ਰਧਾਨਗੀ ਤਲੇ ਤੇ ਬਾਵਾ ਗੁਰਮੁਖ ਸਿੰਘ ਜੀ ਦੇ ਖਰਚ ਤੇ ਸਭ ਗੁਰੂ ਨਾਨਕ ਨਾਮ ਲੇਵਾ ਤੇ ਸਹਿਜਧਾਰੀ ਹਿੰਦੂ, ਮੁਸਲਮਾਨ, ਈਸਾਈ ਅਖਬਾਰਾਂ ਤੋਂ ਸੱਦੇ ਪੜ੍ਹ ਤੇ ਆਗੂਆਂ ਦੀ ਪ੍ਰੇਰਨਾ ਨਾਲ ਮਿਲਾਪ ਕਾਨਫ੍ਰੰਸ ਤੇ ਪੁਜੇ । ਜਲੂਸ ਭੀ ਨਿਕਲਿਆ । ਸਤਿਗੁਰੂ ਜੀ ਭੀ ਸਮੇਤ ਦੋਨਾਂ ਬਾਬਿਆਂ ਤੇ ਆਲਿਮ ਜੀ, ਚਕ੍ਰਵਰਤੀ ਜੀ, ਤੇ ਹੋਰ ਸਭ ਸੰਗਤ ਸਮੇਤ ਦਰਸ਼ਨ ਦਿੱਤੇ। ਮਿਲਾਪ ਤੇ ਸਭ ਆਗੂਆਂ ਨੇ ਤਕਰੀਰਾਂ ਕੀਤੀਆਂ, ਮਤੇ ਭੀ ਪਾਸ ਕੀਤੇ । ਸਤਿਗੁਰੂ ਜੀ ੧੫ ਮਘਰ ਚੱਕ ਰਾਮ ਦਰਸ਼ਨ ਦਿੱਤੇ । ਅਖੰਡ ਪਾਠ ਸੰਗਤ ਵਲੋਂ ਕੀਤੇ ਤੇ ੧੬-੧੭ ਹਿੰਦੂ ਚੱਕ ਗੁਰਬਚਨ ਸਿੰਘ* ਵਲ ਲੜਕੇ ਜਨਮੇ ਦੀ ਖੁਸ਼ੀ ਦੇ ਅਖੰਡ ਪਾਠ ਤੇ ਦਰਸ਼ਨ ਦਿੱਤੇ । ਤੇਜ ਕੌਰ ਗੁਰਬਚਨ ਸਿੰਘ ਦੀ ਪਤਨੀ ਬੱਚਾ ਚਰਨਾਂ ਤੇ ਧਰ ਭੇਟਾ ਧਰੀ ਤਾਂ ਸਤਿਗੁਰੂ ਜੀ ਬਚਨ ਕੀਤਾ, ਇਹ ਸਾਧ ਸੰਗਤ ਦੀ ਅਰਦਾਸ ਦਾ ਮਹਾਤਮ ਏ ਜੋ ਆਪ ਨੂੰ ਬੱਚਾ ਇਹ ਮਿਲਿਆ ਹੈ । ਤੁਸਾਂ ਭਜਨ ਬਾਣੀ ਕਰਨਾ, ਗਰੀਬਾਂ ਦੀ ਸੇਵਾ ਕਰਨੀ ਤੇ ਸਾਧ ਸੰਗਤ ਦਾ ਦਾਸ ਹੋ ਕੇ ਰਹਿਣਾ, ਹਿੰਦੂ ਚੱਕ ਕਈ ਘਰੀਂ ਚਰਨ ਪਾਏ । ਬੀਬੀ

---

*ਇਸੇ ਗੁਰਬਚਨ ਸਿੰਘ ਨੂੰ ਬੱਚੇ ਮਿਲਣ ਦੀ ਵਾਰਤਾ ਬੀਤੇ ਸਾਲ ੩੦ ਮਾਘ ਨੂੰ ਹਿੰਦੂ ਚੱਕ ਆਇਆਂ ਸਮੇਂ ਆ ਗਈ ਹੈ । ਇਸੇ ਗੁਰਬਚਨ ਸਿੰਘ ਦਾ ਇਹੋ ਬੱਚਾ ਹੁਣ ਪਟਿਆਲ ਨੇੜੇ ਦੌਲਤਪੁਰ ਰਹਿੰਦਾ ਏ, ਮਹਿੰਦਰ ਸਿੰਘ ।

ਬਾਜੀ ਦੇ ਘਰ ਗਏ, ਸਜਰੀ ਗਲੀ ਸਫਾ ਕੀਤੀ ਵਿਚੋਂ ਦੀ ਲੰਘੇ ਤੇ ਕਿਹਾ, ਸਿੱਖਾਂ ਵਲ ਜਾਣਾ ਪੈਂਦਾ ਏ ਪਰ ਗੰਦੇ ਰਸਤੇ ਤੰਗ ਕਰਦੇ ਹਨ। ਇਹ ਬੀਬੀ ਵਿਧਵਾ ਤੇ ਉਸ ਦੇ ਭਰਾ ਹੁਣ ਦੌਲਤ ਪੁਰੇ ਪਟਿਆਲੇ ਨੇੜੇ ਰਹਿੰਦੇ ਹਨ। ਗੁਰਦਿਤ ਸਿੰਘ, ਹਰਨਾਮ ਸਿੰਘ, ਸ਼ਿੰਗਾਰਾ ਸਿੰਘ, ਪਿਆਰਾ ਸਿੰਘ ਨਾਮ ਧਾਰੀ ਬਾਣੇ ਵਿਚ।

## ਪਠਾਣ ਦੀ ਸ਼ਰਧਾ

ਹਿੰਦੂ ਚੱਕ ਹੀ ਸਹਿੰਸਰੇ ਦੇ ਸ਼ਾਹ ਨਿਹਾਲ ਸਿੰਘ ਅਰਜ਼ ਕੀਤੀ, ਮੇਰੇ ਪਿੰਡ ਮੇਲਾ ਕਰੋ। ਉਤਰ ਦਿਤੋ ਨੇ, ਵਰਨੀਂ ਕੁਝ ਦਿਨ ਨੇਮ ਕਰਨਾ ਹੈ। ਉਸੇ ਵਿਚ ਰਸਦ ਪਾ ਦੇ। ਉਹ ਚੁਪ ਕਰ ਰਿਹਾ। ਸੰਤ ਅਰੂੜ ਸਿੰਘ ਜੀ ਬਉਰਿਆਂ ਵਾਲਿਆਂ ਪੁਛਿਆ, ਕੈਸਾ ਨੇਮ ਵਰਨੀਂ ਕਰੋਗੇ ? ਉਤਰ ਦਿਤੋ ਨੇ, ਵਿਚ ਲਗ ਕੇ ਆ ਵੇਖ ਲੈਣਾ। ਗੁਰੂ ਕੀ ਕਰਾਂਦਾ ਏ। ਨਿਹਾਲ ਸਿੰਘ ਤੇ ਚਲਾ ਗਿਆ, ਪਰ ਸਤਿਗੁਰੂ ਜੀ ਉਸ ਦੇ ਮੇਲਾ ਮੰਗਣ ਨੂੰ ਮੁਖ ਰਖ ਕਿਹਾ, ਵੇਖੋ ਇਹ ਬਾਬਾ ਵਰਨਾਂ ਦੇ ਮੇਲੇ ਵਿਚ ਰਸਦ ਪਾਣੀ ਨਹੀਂ ਮੰਨਿਆ। ਪਰ ਜਿਸ ਸਾਧ-ਸੰਗਤ ਤੇ ਸਤਿਗੁਰੂ ਨਮਿਤ ਹੀ ਕਰਨਾ ਹੋਵੇ, ਉਹ ਸਉਣ ਸਿੰਘ ਮਣੇਸ਼ਾਂ,ਵਾਲੇ ਵਾਂਗ ਕਰੇ, ਉਹ ਆਖ ਦਿੰਦਾ ਹੈ, ਮੇਰੇ ਕੋਲ ਇਤਨਾ ਪਦਾਰਥ ਹੈ ਤੇ ਜਿਥੇ ਸਲਾਹ ਜੇ ਵਰਤ ਲਵੋ। ਉਹ ਸੂਧਾ ਤੇ ਉਦਾਰਚਿਤ ਸਾਧੂ ਹੈ। ਦੁਨੀਆਂਦਾਰ ਹਰ ਕਾਰਜ ਵਿਚ ਆਪਣੀ ਸੋਭਾ ਜਣੇਂਤ ਨੂੰ ਮਾੜਾ ਹੀ ਕਰਮ ਧਰਮ ਕਰਦੇ ਹਨ। ਚੰਗਾ ਹੋਇਆ ਬਿਆਜ ਲੈਣ ਵਾਲੇ ਦਾ ਪਦਾਰਥ ਨਹੀਂ ਪਿਆ ਸਾਧਾਂ ਦੇ ਨੇਮ ਵਿਚ। ਐਸੇ ਸਤਿਸੰਗਾਂ ਵਿਚ ਚੰਗਾ ਹਿੱਸਾ ਹੀ ਪੈਣਾ ਚਾਹੀਦਾ ਹੈ। ਸਤਿਗੁਰੂ ਜੀ ਲਾਹੌਰ ਗੁਰੂ ਅਰਜਨ ਨਗਰ, ਪੰਡਿਤ ਤੀਰਥ ਰਾਮ ਦੀ ਮੋਟਰਾਂ ਦੀ ਦੁਕਾਨ ਤੋਂ ਕੁਝ ਸਾਮਾਨ ਵੇਖ ਰਹੇ ਸੀ। ਇਕ ਪਠਾਣ ਕੰਬਲ ਵੇਚਣ ਵਾਲਾ ੬੦-੬੫ ਸਾਲ ਦਾ ਉਚਾ ਲੰਮਾ ਆਇਆ। ਸਤਿਗੁਰੂ ਜੀ ਕੰਬਲ ਦਾ ਮੁਲ ਪੁਛਿਆ। ਉਸ ਸਾਢੇ ਅਠਾਰਾਂ ਕਹੇ, ਤੇ ਸਤਿਗੁਰੂ ਜੀ ਸੇਵਕਾਂ ਤੋਂ ਰਕਮ ਦਿਵਾ ੬-੭ ਕੰਬਲ ਲਏ। ਥੋੜੀ ਦੇਰ ਬਾਅਦ ਉਹ ਪਠਾਣ ਫੇਰ ਆਇਆ। ਪੰਡਿਤ ਜੀ ਨੂੰ ਪੁਛਿਆ, ਉਹ ਬਜ਼ੁਰਗ ਕਿਧਰ ਗਏ ਹਨ ਜਿਨ੍ਹਾਂ ਮੈਥੋਂ ਕੰਬਲ ਲਏ ਹਨ ਤੇ ਉਹ ਕੌਣ ਹਨ ? ਪੰਡਿਤ ਜੀ ਦੱਸਿਆ, ਉਹ ਨਾਮਧਾਰੀਆਂ ਦੇ ਸਤਿਗੁਰੂ ਜੀ ਹਨ। ਪਠਾਣ ਕਿਹਾ, ਉਹ ਅੱਲਾ ਦਾ ਨੂਰ ਹਨ। ਮੈਥੋਂ ਉਨ੍ਹਾਂ ਦੇ ਅਗੇ ਝੂਠ ਨਹੀਂ ਬੋਲਿਆ ਗਿਆ ਤੇ ਦਿਲ ਨੂੰ ਉਨ੍ਹਾਂ ਦੇ ਦੀਦਾਰ ਕਰਨ ਦੀ ਤਲਬ ਲਗੀ ਹੈ। ਸਾਡੇ ਮਜ਼ਹਬ ਵਿਚ ਕਹਿੰਦੇ ਹਨ, ਜਿਸ ਦੇ ਸਾਹਵੇਂ ਝੂਠ ਨਾ ਬੋਲਿਆ ਜਾਵੇ, ਤੇ ਰੱਬੀ ਪਿਆਰ ਦੀ ਖਿੱਚ ਪੈ ਦੀਦਾਰ ਨੂੰ ਦਿਲ ਕਰੇ, ਉਹ ਪੈਗੰਬਰ ਹੁੰਦਾ ਏ। ਇਹ ਸੁਣ ਤੀਰਥ ਰਾਮ ਜੀ ਕਿਹਾ, ਜੇ ਤੇਰਾ ਯਕੀਨ ਹੈ ਤਾਂ ਤੂੰ ਦਿਲੋਂ ਯਾਦ ਕਰ। ਤੈਨੂੰ ਹੁਣੇ ਹੀ ਮਿਲ ਪੈਣਗੇ। ਉਹ ਪਠਾਣ ਏਧਰ ਓਧਰ ਨਿਗਾਹ ਖਿਲਾਰ ਫਿਰਨ ਲਗਾ। ਸਤਿਗੁਰੂ ਜੀ ਭੀ ਇਕ ਪਾਸਿਉਂ ਆਏ ਤਾਂ ਉਹ ਪਠਾਣ ਭਜ ਕੇ ਚਰਨਾਂ ਤੇ ਡਿਗ ਰੋਣ ਲਗ ਪਿਆ। ਸਤਿਗੁਰੂ ਜੀ ਬਾਹੋਂ ਫੜ ਉਠਾ ਕਿਹਾ, ਖਾਨ ਜੀ ਤੁਸੀਂ ਸਾਡੇ ਵਲ ਰਕਮ ਭੁਲ ਗਏ ਕਿ ਹੋਰ ਗਲ ਏ। ਉਸ ਪਠਾਣ ਕਿਹਾ, ਦਮ ਨਹੀਂ ਕੰਮ ਭੁਲ ਗਿਆ ਹਾਂ। ਮੈਂ ਤਦੋਂ ਆਪ ਨੂੰ ਪਛਾਣ ਨਹੀਂ ਸਕਿਆ। ਤੁਸੀਂ ਖੁਦਾ ਦਾ ਨੂਰ ਹੋ ਤੇ ਦਿਲ ਮੋਹ ਖੋਹ ਲੈਣ ਵਾਲੇ ਹੋ। ਕਹਿ ਉਸ ਨੇ ਅਝੱਕ ਹੋ

ਸਤਿਗੁਰੂ ਜੀ ਨੂੰ ਜੱਫੀ ਪਾ ਲਈ ਤੇ ਬਾਅਦ ਹੱਥ ਜੋੜ ਕਿਹਾ, ਬੱਸ ਮੇਰਾ ਕੰਮ ਜੋ ਰਹਿ ਗਿਆ ਸੀ, ਸੋ ਹੋ ਗਿਆ ਹੈ, ਕਹਿ ਚਲਾ ਗਿਆ। ਬਾਅਦ ਇਕ ਸਿੱਖ ਅਰਜ਼ ਕੀਤੀ, ਆਪ ਨੇ ਉਸ ਤੋਂ ਕੋਈ ਪਰਹੇਜ਼ ਨਹੀਂ ਕੀਤਾ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਕੀ ਜਾਣਾਂ ਕਿਹੜੇ ਭਾਉ ਦੇ ਉਸ ਅਕਾਲ ਨੂੰ।" ਉਹਨੂੰ ਕਰਤੇ ਜੋ ਜਣਾਇਆ, ਮੈਂ ਕਿਉਂ ਹੋੜ ਦੁਖੀ ਕਰਦਾ। ਇਹ ਵਾਰਤਾ ਮੈਨੂੰ ਪੰਡਿਤ ਜੀ ਦਿੱਲੀ ਸ੍ਰ: ਭਗਵਾਨ ਸਿੰਘ ਜੀ ਦੇ ਕਾਰਖਾਨੇ ਸੁਣਾਈ ਸੀ ਏਕ ਸਮੇਂ।

ਸਤਿਗੁਰੂ ਜੀ ਭੈਣੀ ਸਾਹਿਬ ਆਏ। ਰਤਨ ਸਿੰਘ ਜੀ ਬਦਾਮਾਂ ਦਾ ਸ਼ਰਬਤ ਛਕਾ ਗਲਾਸ ਭੁੰਜੇ ਰਖਣ ਲਗੇ। ਮਾਤਾ ਜੀਉਣ ਕੌਰ ਜੀ ਕਿਹਾ, ਗਲਾਸ ਮੈਨੂੰ ਦੇਹ। ਰਤਨ ਸਿੰਘ ਦੇਣੋ ਝਕਿਆ, ਤਾਂ ਸਤਿਗੁਰੂ ਜੀ ਕਿਹਾ, ਬੇਸ਼ਕ ਦੇ ਦੇ। ਮਾਤਾ ਜੀ ਜਲ ਫੋਕਾ ਉਸ ਗਲਾਸ ਵਿਚ ਪਵਾ ਛਕਿਆ ਤੇ ਬਚਨ ਕੀਤਾ, ਮੈਂ ਗੁਰੂ ਹਰੀ ਸਿੰਘ ਜੀ ਦਾ ਜਿਵੇਂ, ਇਨ੍ਹਾਂ ਦਾ ਸੀਤ ਪ੍ਰਸ਼ਾਦਿ ਛਕ ਲੈਂਦੀ ਹਾਂ, ਤੇ ਮੇਰੀ ਇਨ੍ਹਾਂ ਤੇ ਭੀ ਉਨ੍ਹਾਂ ਤੁਲ ਸਰਧਾ ਏ। ਭਾਈ ਰਤਨ ਸਿੰਘ ਜੀ ਕਿਹਾ, ਮਾਤਾ ਜੀ ਤੁਸੀਂ ਧੰਨ ਹੋ, ਸਾਡੀ ਤੇ ਸ਼ਰਧਾ ਬਣਦੀ ਢਹਿੰਦੀ ਹੈ, ਮਾਤਾ ਜੀ ਕਿਹਾ, ਕਾਕਾ ਰਤਨ ਸਿੰਘਾ ਇਹ ਅਜੇ ਥੋੜੇ ਦਿਨਾਂ ਦੇ ਸੀ, ਮੈਂ ਮਨ੍ਹੇਰੇ ਗੜਵਾ ਜਲ ਦਾ ਲੈ ਜੰਗਲ ਚਲੀ ਸਾਂ। ਡਿਉਢੀ ਮੂਹਰੇ ਤੁਰਕ ਪੁਲਸੀ ਖੜਾ ਸੀ, ਦੇਖ ਭੈ ਆਇਆ ਤੇ ਪਿਛੇ ਨੂੰ ਪਰਤ ਗਈ। ਮੰਦਰ ਨੂੰ ਮੁੜੀ, ਕੀ ਦੇਖਾਂ, ਕਿ ਇਹ ਉਪਰਲੀ ਦਲੀਜ਼ ਨੂੰ ਹੱਥ ਪਾ ਖੜੇ ਸੀ। ਤੇ ਕਹਿ ਰਹੇ ਸੀ, ਮਾਤਾ ਜੀ ਕਿਉਂ ਭੈ ਖਾ ਪਰਤੇ ਹੋ, ਹੁਣ ਭੈ ਕਰਨ ਦਾ ਸਮਾਂ ਨਹੀਂ ਰਿਹਾ। ਮੈਂ ਕਿਹਾ ਤੁਸੀਂ ਨਿਰਭੈ ਕਰੋਗੇ ਤਾਂ ਹੋ ਜਾਵਾਂਗੀ। ਤੇ ਇਹ ਮੇਰੇ ਦੇਖਦਿਆਂ ਮੰਜੇ ਤੇ ਪੈ ਛੋਟਾ ਸਰੂਪ ਹੋਏ ਤੇ ਕਿਹਾ, ਮਾਤਾ ਜੀ ਹੁਣ ਭੈ ਕਰਨ ਦਾ ਸਮਾ ਨਹੀਂ ਤੇ ਲੇਟ ਗਏ। ਕਦੀ ਕਦੀ ਮਾਂ ਵਾਲੀ ਮਸਤਾ ਮਤ ਤੇ ਪੜਦਾ ਪਾ ਦੇਂਦੀ ਹੈ। ਪਰ ਪ੍ਰਤੀਤ ਬਹੁਤੀ ਬਣੀ ਹੀ ਰਹਿੰਦੀ ਹੈ।

ਸੰਤ ਰਤਨ ਸਿੰਘ ਜੀ ਨੂੰ ਸੁਣਾ ਕਿਹਾ, ਮੇਰੀ ਸ਼ਰਧਾ ਐਸੀ ਹੈ, ਮੈਂ ਜਦ ਇਹ ਕੋਠੀ ਆਏ ਹੋਣ, ਏਧਰ ਮੰਜੇ ਦੀ ਪਵਾਂਦ ਨਹੀਂ ਕਰ ਸਉਂਦੀ ਤੇ ਕਿਹਾ, ਮੈਂ ਭਾਵੇਂ ਕਹਿੰਦੀ ਪ੍ਰਤਾਪ ਸਿੰਘ ਹੀ ਹਾਂ, ਇਸ ਤਰ੍ਹਾਂ ਦੇ ਬਚਨ ਕਰਦੇ ਖੜੇ ਖੜੇ ਹਥ ਜੋੜ ਸੀਸ ਨਿਵਾ ਮੁੜੇ ਭੈਣੀ ਸਾਹਿਬ ਨੂੰ।

ਸਤਿਗੁਰੂ ਜੀ ਮਾਤਾ ਜੀ ਨੂੰ ਨੌਹਰ ਲੁਧਿਆਣਿਉਂ ਰੇਲ ਤੇ ਚੜ੍ਹਾ ਭੇਜਿਆ ਤੇ ਆਪ ਪੰਜ ਪੰਜ ਦਿਨ ਸੰਜਮ ਨੇਮ, ਸੰਗਤ ਵਿਚ ਮਿਲ ਜ਼ਿਲੇ ਵਾਰ ਕਰਨ ਵਲ ਰੁਝੇ। ਮਾਤਾ ਜੀ ਟਿਬੀਉਂ ਹੋ ਨੌਹਰ ਜਾ ਉਸੇ ਤਰ੍ਹਾਂ ਲੰਗਰ ਤੇ ਲਵੇਰੇ ਦਾ ਸੰਗਤ ਜੋਗ ਸੁਖ ਬਣਾਇਆ। ਇਸ ਸਮੇਂ ਮਾਤਾ ਜੀ ਨਾਲ ਸੇਵਕ ਸ਼ਿੰਗਾਰਾ ਸਿੰਘ ਕਮਾਲਪੁਰ ਜ਼ਿਲਾ ਲੁਧਿਆਣਾ, ਭਾਗ ਸਿੰਘ ਸਹਿਣੇ ਦਾ ਤੇ ਜੰਗੀਰ ਸਿੰਘ ਆਦਿ ਸੀ। ਸ਼ਿੰਗਾਰਾ ਸਿੰਘ ਹੁਣ ਸੰਤ ਨਗਰੋਂ ਮੀਲ ਡੇਢ੍ਹ ਤੇ ਡੇਰਾ ਪਾ ਰਹਿੰਦਾ ਏ। ਸਤਿਗੁਰੂ ਜੀ ਦੋਨਾਂ ਸਾਹਿਬਜ਼ਾਦਿਆਂ, ਆਲਿਮ ਜੀ, ਚਕਰਵਰਤੀ ਜੀ ਤੇ ਹਜ਼ੂਰੀ ਜਥੇ ਸਮੇਤ ਲਖਨਊ ਸ੍ਰ: ਸ਼ਿੰਗਾਰਾ ਸਿੰਘ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਬਹੁਤ ਪਰਚਾਰ ਹੋਇਆ। ਸਿੰਘ ਸਭਾ ਵਾਲਿਆਂ ਭੀ ਅਰਜ਼ ਕਰ ਆਪਣੇ ਵਲੋਂ ਸ਼ਰਧਾ ਨਾਲ ਦੀਵਾਨ ਲਵਾਏ। ਇਤਫਾਕ ਤੇ ਹੀ ਇਸ ਮੇਲੇ ਤੇ ਸਭ ਬੋਲਦੇ ਰਹੇ।

ਵਰਨੀਂ ਕੰਧਾਰਾ ਸਿੰਘ ਦੇ ਖੂਹ ਤੇ ਕੋਹ ਕੁ ਪਿੰਡੋਂ ਦਖਣ, ਸਤਿਗੁਰੂ ਜੀ ੯੦ ਕੁ ਸਰੀਰਾਂ

ਸਮੇਤ ਨੇਮ ਅਰੰਭਿਆ। ਪਿਛਾ ਰਾਤ ਸਭ ਜਾਗਦੇ ਜੰਗਲ ਹੋ ਦਾਤਣ ਇਸ਼ਨਾਨ ਕਰ, ਆਸ਼ਾ ਦੀ ਵਾਰ ਵਿਚ ਬੈਠ ਭਜਨ ਕਰਦੇ। ਰਾਗੀ ਸੋਹਣਾ, ਸੁੰਦਰ, ਸੰਦਲ, ਕੋਟਲੀ ਰਾਮਦਾਸਾਂ ਦੇ ਸੀ। ਮੁਨ੍ਹੇਰੇ ਹੀ ਕੀਰਤਨ ਦਾ ਭੋਗ ਪੈਂਦਾ। ਸਭ ਚੰਡੀ ਦੀ ਵਾਰ ਦੇ ਪਾਠ ਕਰਨ ਬਾਅਦ ਹੀ ਬੋਲਦੇ। ਕਿਸੇ ਦਿਨ ਆਸਾ ਦੀ ਵਾਰ ਬਾਅਦ ਬਾਬੇ ਭੀ ਸ਼ਬਦ ਸੁਣਾਉਂਦੇ। ਚੰਡੀ ਦੀ ਵਾਰ ਦੇ ਪਾਠ ਬਾਅਦ ਇਕ ਦੋ ਹੁਕਮਨਾਮਿਆਂ ਦਾ ਪਾਠ ਹੁੰਦਾ। ਬਾਅਦ ਜਲ ਸਰਦਾਈ ਸਭ ਛਕਦੇ। ਝਟ ਆਰਾਮ ਬਾਅਦ ਅਠੀਂ ਪਹਿਰੀਂ ਲੰਗਰ ਸਭ ਛਕਦੇ ਕਥਾ ਸਤਿਗੁਰੂ ਬਿਲਾਸ ਸੰਤ ਧਿਆਨ ਸਿੰਘ ਜੀ ਵਾਲੇ ਦੀ ਹੁੰਦੀ। ਮੱਠੀ ਢੋਲਕ ਨਾਲ ਸਬਦ ਸਭ ਪੜ੍ਹਦੇ। ਲੰਮੀ ਹੇਕ "ਜੀ ਮੈਂ ਆਈ ਪਰਦੇਸਨ ਦੂਰ ਤੇ" ਆਦਿ। ਢੋਲਕ ਕਿਸੇ ਦਿਨ ਤਾਰਾ ਸਿੰਘ ਧੁਨੀ ਤੇ ਕਿਸੇ ਦਿਨ ਅਮਰ ਸਿੰਘ ਤ੍ਰਿਗੜੀ ਵਾਲਾ ਵਜਾਂਦਾ। ਵਾਰਤਾਲਾਪ ਭੀ ਬਹੁਤ ਹੁੰਦਾ। ਸਤਿਗੁਰੂ ਜੀ ਕਈ ਬਚਨ ਸੁਣਾਉਂਦੇ ਪੁਰਾਣੇ, ਸਤਿਗੁਰੂ ਜੀ ਬਾਬੇ ਅਰਜਨ ਸਿੰਘ ਜੀ ਚਚਰਾੜੀ ਵਾਲਿਆਂ ਦਾ ਬਚਨ ਕੀਤਾ ਕਿ ਉਹ ਹੱਥੀਂ ਚੱਕੀ ਨਾਲ ਦਾਣੇ ਪੀਹ ਲੰਗਰ ਕਰਦੇ ਹਨ ਤੇ ਜਿਸ ਦਿਨ ਕੋਈ ਸਾਧ ਨਾ ਆ ਪ੍ਰਸ਼ਾਦਿ ਛਕੇ, ਵੈਰਾਗੀ ਹੋ ਕਹਿੰਦੇ ਹਨ, ਅੱਜ ਕੀ ਭੁਲ ਹੋਈ ਹੈ, ਰਾਮ ਤੁਠਾ ਨਹੀਂ। ਬਚਨ ਕੀਤਾ, ਸੇਵਾ ਨਾਮ ਨਾਲੋਂ ਭੀ ਵਡੀ ਹੈ। ਇਹ ਕਮਾਈ ਵਾਲਿਆਂ ਤੋਂ ਹਿੱਸਾ ਲੈ ਲੈਂਦੀ ਹੈ ਤੇ ਕਿਹਾ, ਗੁਰੂ ਜੱਸ ਕਰਨਾ, ਭਾਵੇਂ ਲਿਖ ਭਾਵੇਂ ਬੋਲ। ਬੜੀ ਗੁਰੂ ਦੀ ਬਖਸ਼ਿਸ਼ ਹੋਵੇ ਤਾਂ ਮਿਲਦਾ ਹੈ। ਤੇ ਫਲ ਇਸ ਦਾ ਤਦ ਹੁੰਦਾ ਏ ਜੇ ਲਾਲਚ ਨਾ ਰਿਦੇ ਵਿਚ ਵਰਤੇ। ਤੇ ਬਚਨ ਕੀਤਾ, ਠਾਕੁਰ ਨਾਮ, ਸਤਿਗੁਰੂ ਰਾਮ ਸਿੰਘ ਜੀ ਨੂੰ ਆਪਣੇ ਗੁਰਾਂ ਵਲੋਂ ਮਿਲਿਆ ਹੈ ਤੇ 'ਸਮੁੰਦੁ ਸਾਗਰੁ ਹੋਵੈ ਬਹੁ ਖਾਰਾ' ਵਾਲੀਆਂ ਪੰਗਤੀਆਂ ਸਤਿ-ਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਹੀ ਸਫਲ ਕੀਤੀਆਂ ਹਨ। ਨਹੀਂ ਤੇ ਇਨ੍ਹਾਂ ਦਾ ਪ੍ਰਮਾਣ ਕੋਈ ਦੇ ਹੀ ਨਹੀਂ ਸੀ ਸਕਦਾ ਤੇ ਕਿਹਾ, 'ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀਂ ਮੋਰਿਓ ॥" ਵਾਲੀਆਂ ਤੁਕਾਂ ਭੀ ਸ਼ਹੀਦਾਂ ਅੰਮ੍ਰਿਤਸਰ ਵਾਲਿਆਂ ਹੀ ਵਰਤ ਵਖਾਈਆਂ ਹਨ। ਤਿੰਨ ਅਨੰਦ ਭੀ ਭੋਗ ਵਾਲੇ ਦਿਨ ਹੋਏ। ਅਨੰਦਾਂ ਵਾਲਿਆਂ ਨੂੰ ਕਹਿ ਪਾਠਾਂ ਤਿੰਨਾਂ ਦੇ ਭੋਗ ਭੀ ਪਾਏ ਤੇ ਕਿਹਾ, ਚਾਲੀ ਦਿਨਾਂ ਦੇ ਅੰਦਰ ਪਾਠ ਕਰ ਲੈਣਾ। ਤੇ ਕਿਹਾ, ਇਹ ਪਿੰਡੋਂ ਲਾਂਭੇ ਖੂਹ ਹੈ, ਤੇ ਜ਼ਿਲੇ ਵਲੋਂ ਮੇਲਾ ਹਵਨ, ਨੇਮ ਹੋਇਆ ਹੈ। ਤਾਂ ਅਨੰਦ ਕੀਤੇ ਹਨ। ਨਹੀਂ ਤੇ ਨਾ ਕਰਨੇ ਸੀ। ਹਵਨ ਹੋਇਆ, ਮੇਲੇ ਦਾ ਰਸ ਰਿਹਾ। ਪਹਿਲੇ ਦੋ ਦਿਨ ਮੀਂਹ ਪੈਂਦਾ ਰਿਹਾ ਸੀ। ਅੰਦਰੇ ਹੀ ਸਭ ਲੰਗਰ ਦੀਵਾਨ ਕਥਾ ਹੁੰਦੇ ਰਹੇ। ਸਤਿਗੁਰੂ ਜੀ ੫ ਪੋਹ ਨੂੰ ਵਿਦਾ ਹੋਣ ਸਮੇਂ ਕਈ ਸਿੱਖਾਂ ਨੂੰ ਕਹਿ ਮੱਝਾਂ, ਗਊਆਂ ਭੀ ਮੰਗਵਾ ਵੇਖੀਆਂ। ਕਿਉਂਕਿ ਇਸ ਇਲਾਕੇ ਵਿਚ ਨੀਲੀ ਦੀਆਂ ਮੱਝਾਂ ਤੇ ਗਊਆਂ ਧੁਨਲਾਂ ਬਹੁਤ ਸਿੱਖ ਰਖਦੇ ਸੀ। ਲਾਹੌਰ ਨੂੰ ਟੁਰੇ ਕਾਰ ਤੇ, ਮੈਨੂੰ ਭੀ ਸਾਥ ਲਿਆ, ਕਿ ਗੁਜਰਾਂਵਾਲੇ ਦੇ ਜ਼ਿਲੇ ਦੇ ਮੇਲੇ ਦਾ ਮਤਾ ਉਥੇ ਜਾ ਦੱਸਾਂਗੇ।

ਇਸ ਸਮੇਂ ਨਾਹਰ ਸਿੰਘ ਕਾਰ ਚਲਾਉਂਦਾ ਸੀ, ਜੋ ਹੁਣ ਲੁਧਿਆਣੇ ਹੈ। ਨਵੀਂ ਅਬਾਦੀ ਵਿਚ। ਮੈਂ ਵਕਤ ਮਿਲਿਆ ਜਾਣ ਲਿਖੇ ਹੋਏ ਕੁਝ ਨਿਰਣੇ ਪੁਛੇ। ਕਈ ਆਖਦੇ ਹਨ ਮਾਖਿਉਂ ਖਾਣੀ ਭੀ ਦੋਸ਼ ਹੈ। ਪਰਾਇਆ ਹੱਕ ਖੋਹ ਕੇ ਆਉਂਦੀ ਹੈ। ਉਤਰ ਦਿਤੋ ਨੇ ਜਿਵੇਂ ਵਹਿੜਾ ਖੱਸੀ ਕਰਨਾ ਦੋਸ਼ ਹੈ, ਤਿਵੇਂ ਲਾਣੀ ਦੋਸ਼ ਹੈ। "ਬਹੁਤੁ ਸਿਆਣਪ ਭਰਮੁ ਨ ਜਾਏ ॥" ਵਾਂਗੂ ਦੇ ਲੇਖੇ ਐਵੇਂ ਦੇ ਵਾਧੂ ਹਨ। ਮੈਂ ਅਰਜ਼ ਕੀਤੀ, ਕਈ ਹਿੰਦੂ ਮੱਤਾਂ ਦੇ ਗ੍ਰੰਥਾਂ ਵਿਚ ਦਸਦੇ ਹਨ, ਮਸਰ, ਗੰਢਾ, ਗੋਭੀ, ਤਮਾਕੂ, ਮਹਿੰਦੀ, ਗਊ ਤੋਂ ਸਾਰੇ ਪੈਦਾ ਹੋਏ ਹਨ। ਵਰਤਣੇ ਦੋਸ਼ ਹੈ। ਉਤਰ

ਦਿਤੋ ਨੇ, ਗੁਰੂ ਹਰੀ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਲੰਗਰ ਵਿਚ ਗੰਢਾ, ਗੋਭੀ ਵਰਤਦੇ ਰਹੇ ਹਨ। ਸਾਨੂੰ ਕੋਈ ਦੋਸ਼ ਨਹੀਂ। ਜੋ ਗੁਰਮਰਯਾਦਾ ਹੈ ਸੋ ਸਿਖ ਨੂੰ ਠੀਕ ਹੈ ਤੇ ਕਿਹੋ ਨੇ ਕਈ ਗਲਾਂ ਵਾਮ ਮਾਰਗੀਆਂ ਤੇ ਗੋਰੇ ਸਾਡੇ ਹਿੰਦੂ ਧਰਮ ਗ੍ਰੰਥਾਂ ਵਿਚ ਗਲਤ ਪਵਾਈਆਂ ਹਨ। ਕਿ ਸਿਆਣਿਆਂ ਦਾ ਇਸ ਤੋਂ ਨਿਸਚਾ ਹਟ ਜਾਵੇ। ਜਿਨ੍ਹਾਂ ਜਿਨਸਾਂ ਦੇ ਬੀਜ ਹਨ, ਉਹ ਭਲਾ ਪੂਛ, ਖੁਰ ਤੋਂ ਕਿਵੇਂ ਹੋਏ ਮੰਨੀਏ। ਬੀਜ ਸਭ ਕੁਦਰਤ ਵਲੋਂ ਹਨ, ਤੇ ਅਨਾਦੀ ਹਨ। ਮੈਂ ਅਰਜ਼ ਕੀਤੀ, ਵਡ ਤੀਰਥ ਵਿਚੋਂ ਕੋਈ ਵਸਤਾਂ ਨਿਕਲੀਆਂ ਸੀ। ਦਸਿਓ ਨੇ, ਉਥੋਂ ਦੇ ਸਾਧਾਂ ਹੱਥੀਂ ਗੁਰੂ ਹਰੀ ਸਿੰਘ ਜੀ ਨੂੰ ਭੈਣੀ ਸਾਹਿਬ ਜਾ ਦਿੱਤੀਆਂ ਸੀ। ਗੜਵਾ, ਤੀਰਾਂ ਦੀਆਂ ਮੁਖੀਆਂ ਤੇ ਦਸਮ ਜੀ ਦੀ ਕੁਝ ਲਿਖਤ। ਮੇਰੀ ਬੀਬੀ ਨੂੰ ਸਿਰ ਦਰਦ ਬਹੁਤ ਰਹਿੰਦੀ ਸੀ, ਦਵਾਈ ਦਸੀ ਸਤਿਗੁਰੂ ਜੀ। ਗੱਕੇ ਘਿਓ ਖਰੇ ਦੀ ਮੰਜੀ ਦੇ ਸੇਰੂ ਤੇ ਗਿਚੀ ਰਖ ਨਸਵਾਰ ਲੈਣੀ। ਕੁਝ ਦਿਨ ਤੋਲੇ ਤੋਂ ਛਟਾਂਕੀ ਤੱਕ। ਮੈਂ ਦੱਸੀ ਤੇ ਬੀਬੀ ਵਰਤੀ। ਦਰਦ ਹਟੀ, ਹੁਣ ਇਹ ਬੀਬੀ ਮੇਰੀ ਹਰਬੰਸੋ, ਮਲੇ ਕੀ ਮੇਰੇ ਪਿੰਡੋਂ ੭-੮ ਕੋਹ ਚੜ੍ਹਦੇ ਦਖਣ ਰਹਿੰਦੀ ਹੈ, ਸਮੇਤ ਪਰਵਾਰ। ਮੈਂ ਅਰਜ਼ ਕੀਤੀ, ਜੇਰ ਮੱਝ, ਗਊ ਦੀ ਅਟਕੀ ਦਾ ਕੀ ਇਲਾਜ ਏ ਦਸਿਓ ਨੇ, ਸ਼ਕਰ ਪਾ ਪੱਕਾ, ਲੂਣ ਅੱਧ ਪਾ, ਦੋ ਸੇਰ ਲਸੀ, ਸਤ ਰੋਜ਼ ਦੇਣੇ ਜਾਂ ਅੱਧ ਸੇਰ ਮਿਸਰੀ ਤਿੰਨ ਰੋਜ਼ ਦੇਣ ਨਾਲ ਜੇਰ ਗਲ ਨਿਕਲ ਜਾਂਦੀ ਏ। ਮੈਂ ਅਰਜ਼ ਕੀਤੀ, ਹੇ ਸੱਚੇ ਪਾਤਿਸਾਹੋ, ਕਈ ਸਿੱਖ ਬੱਚੇ ਹੋਏ ਤੇ, ਉਸ ਦੀ ਮਾਈ ਨੂੰ ਪੂਰੀ ਮਰਯਾਦਾ ਤੋਂ ਬਿਨਾ ਹੀ ਪੰਜ ਪਉੜੀਆਂ ਜਪ ਜਾਂ ਅਨੰਦ ਦੀਆਂ ਹੀ ਪੜ੍ਹ ਜਲ ਛਕਾ ਸੁਧ ਹੋਈ ਮੰਨ ਲੈਂਦੇ ਹਨ। ਤੇ ਕਈ ਪੂਰੀ ਮਰਯਾਦਾ ਅੰਮ੍ਰਿਤ ਦੀ ਵਰਤਦੇ ਹਨ। ਉਤਰ ਦਿਤੋ ਨੇ, ਜੇ ਲਾਲ ਹੋਣ ਤਾਂ ਕੋਡੀਆਂ ਕਿਉਂ ਕੋਈ ਵਰਤੇ। ਹਾਂ ਜੇ ਨਾ ਸਰੇ ਤਾਂ ਅਰਦਾਸਾ ਕਰ ਗੁਰੂ ਭਰੋਸੇ ਬਖਸ਼ ਮੰਗੇ ਤਾਂ ਦੋਸ਼ ਨਹੀਂ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ, ਹਰ ਜ਼ਿਲੇ ਵਿਚ ਨਾਮਧਾਰੀ ਇਸ ਸੰਜਮ, ਨੇਮ ਦੇ ਮੇਲੇ ਵਿਚ ਸੋ ਰਲੇ ਜੋ ਨਾਮਧਾਰੀ ਪੰਥ ਦੀ ਧਾਰਨਾ ਵਾਲਾ ਹੋਵੇ, ਗੜਵੇ ਦਾ ਜਲ ਛਕੇ, ਅਸੀਂ ਭੀ ਮੇਲੇ ਵਿਚ ਮਿਲਾਂਗੇ। ਉਗ੍ਰਾਹੀ ਕੂਕਿਆਂ ਵਲੋਂ ਹੀ ਹੋਵੇ। ਬਸੰਤ ਦਾ ਤੇ ਸ਼ਹੀਦਾਂ ਦੇ ਦਿਨਾਂ ਦੇ ਮੇਲੇ ਹਰ ਨਗਰ ਆਪੋ ਆਪਣੇ ਵਲੋਂ ਕਰੇ। ਸਤਿਗੁਰੂ ਜੀ ਸਮੇਤ ਬਾਬਾ ਜੀ ਦੋਨੋਂ, ਅੰਮ੍ਰਿਤਸਰ ਗੋਪ ਅਸ਼ਟਮੀ ਵਾਲੇ ਦਿਨ ਪਿੰਜਰਾ ਪੋਲ ਗਊਸ਼ਾਲਾ ਦੇ ਸਾਲਾਨਾ ਸਮਾਗਮ ਤੇ ਦਰਸ਼ਨ ਦਿੱਤੇ। ਬਾਵਾ ਗੁਰਮੁਖ ਸਿੰਘ ਜੀ ਵਲੋਂ ੫੦ ਗਊਆਂ ਚੰਗੀਆਂ ਦਾਨ ਦੇਣਾ ਸੁਣਾਇਆ ਗਿਆ ਗਊਸ਼ਾਲਾ ਨੂੰ, ਬਹੁਤ ਵਿਦਵਾਨ ਆਏ, ਨੇਤਾਵਾਂ ਦੀਆਂ ਤਕਰੀਰਾਂ ਹੋਈਆਂ। ਸਤਿਗੁਰੂ ਜੀ ਭੀ ਸਿੱਖਾਂ ਨੂੰ ਗਊਆਂ ਨਾਲ ਸਨੇਹ ਰਖਣ, ਵਧਾਣ ਦਾ ਬਚਨ ਕੀਤਾ। ਜਿਉਂ ਜਿਉਂ ਮਿਲਾਪ ਕਾਨਫ੍ਰੰਸਾਂ ਹੁੰਦੀਆਂ, ਸਿੰਘ ਸਭੀਆਂ, ਚੀਫ ਖਾਲਸੀਆਂ ਨੂੰ ਅੰਗ੍ਰੇਜ਼ ਵਿਥ ਵਧਾਉਣ ਵਲ ਜ਼ੋਰ ਦੇਣ ਦੀ ਪੱਕੀ ਕਰਦੇ। ਤੇ ਲਾਲ ਗਜ਼ਟੀਏ, ਸਮਾਚਾਰੀਏ ਆਪਣੀਆਂ ਅਖਬਾਰਾਂ ਵਿਚ ਲੰਮੇ ਲੇਖ ਲਿਖਦੇ ਕਿ ਖਾਲਸਾ ਸਭ ਨਾਲੋਂ ਨਿਆਰਾ ਰਹਿਣਾ ਚਾਹੀਦਾ ਹੈ। ਜਿਵੇਂ ਗੁਰੂ ਗੋਬਿੰਦ ਸਿੰਘ ਜੀ ਸਾਜਿਆ ਹੈ ਤੇ ਪੱਕੀ ਕੀਤੀ ਹੈ, ਆਪ ਭੀ ਇਹ ਕਿਸੇ ਮਿਲਾਪ ਕਾਨਫ੍ਰੰਸ 'ਚ ਸ਼ਾਮਲ ਨਾ ਹੁੰਦੇ। ਮਾਸਟਰ ਤਾਰਾ ਸਿੰਘ ਇਨ੍ਹਾਂ ਕਾਨਫ੍ਰੰਸਾਂ ਤੋਂ ਪ੍ਰਭਾਵਤ ਹੋ ਦਸਮ ਗ੍ਰੰਥ ਦੇ ਪੜ੍ਹਨ ਦੀ ਪ੍ਰੇਰਨਾ ਕਰਨ ਲਗਾ, ਤੇ ਮਿਲਾਪ ਰਖਣ ਤੇ ਭੀ ਬੋਲਦਾ। ਤੇ ਦੂਜੇ ਪੰਥਾਂ ਨੂੰ ਮੰਦਾ ਨਾ ਜਾਣਦਾ। ਸਤਿਗੁਰੂ ਜੀ ਭੀ ਇਸ ਨੂੰ ਮਿਲਦੇ ਅੰਮ੍ਰਿਤਸਰ ਗਏ। ਸਤਿਜੁਗ ਦਾ ਬਸੰਤ ਨੰਬਰ ਵੈਦ ਨੌਰੰਗ ਸਿੰਘ ਤਾਂਘੀ ਅਕਾਲੀ ਨੇ ਭੈਣੀ ਸਾਹਿਬ ਰਹਿੰਦਿਆਂ ਤੇਜ ਲੇਖ ਤੇ ਕਈ ਕਵਿਤਾ ਉਭਾਰੂ ਸਮਿਸਿਆ "ਗਊ ਜੱਗ ਦੇ ਭਲੇ ਲਈ ਜ਼ੀਉਣ ਖਾਤਰ ਅਜੇ ਹੋਰ ਸ਼ਹੀਦੀਆਂ

ਮੰਗਦੀ ਏ।" "ਹਸ ਹਸ ਤੋਪਾਂ ਅਗੇ ਉਡੇ ਨਾਮਧਾਰੀਏ" ਆਦਿ ਲਿਖ ਕੱਢਿਆ । ਸਮਾਚਾਰੀਆਂ ਲਾਲ ਗਜ਼ਟੀਏ ਅਮਰ ਸਿੰਘ ਤੇ ਚੀਫ ਖਾਲਸੀਆਂ ਪੜ੍ਹ ਸਰਕਾਰ ਨੂੰ ਉਕਸਾਇਆ । ਪੁਲਸ ਭੈਣੀ ਸਾਹਿਬ ਗਈ ਤੇ ਨੰਬਰ ਚੁਕ ਲਿਆਈ ਤੇ ਨਾਲ ਹਰਨਾਮ ਸਿੰਘ ਜੀ ਬਗਲੀ ਦਾ ਛੋਟਾ ਜਿਹਾ ਪੁਸਤਕ ਸੰਤ ਖਾਲਸਾ—ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਸੋਹਣੀ ਫੋਟੋ ਭੀ ਸੀ, ਸੋ ਭੀ ਲੈ ਗਏ। ਕੁਝ ਦਿਨ ਸਤਿਜੁਗ ਭੀ ਇਸ ਬੇਸਵਾਦੀ ਕਾਰਨ ਬੰਦ ਰਿਹਾ। ਕਿਸੇ ਕਿਸੇ ਦਾ ਖਿਆਲ ਸੀ, ਇਹ ਅਕਾਲੀ ਹਿਤੋਂ ਨਹੀਂ ਆਇਆ। ਇਹ ਤੇ ਨਾਮਧਾਰੀਆਂ ਦਾ ਨੁਕਸਾਨ ਕਰਾਣ ਆਇਆ ਹੈ । ਪਰ ਇਹ ਗਲ ਗਲਤ ਸੀ।

ਏਨ੍ਹੀਂ ਦਿਨੀਂ ਅੰਗ੍ਰੇਜ਼ ਸਰਕਾਰ ਵਲੋਂ ਅੰਨ ਤੇ ਕੰਟ੍ਰੋਲ ਸੀ । ਸ਼ਹਿਰੀਂ ਕਰਫਿਊ ਭੀ ਲਗਦੇ ਸੀ, ਤੇ ਜ਼ੋਰੀਂ ਚੰਦੇ ਭੀ ਲਏ ਜਾਂਦੇ ਸੀ। ਦੇਸ਼ ਭਗਤੀ ਭੀ ਤੇਜ਼ ਸੀ। ਸ਼ਹੀਦੀਆਂ ਹੁੰਦੀਆਂ ਸੀ। ਅੰਗਰੇਜ਼ ਤੇ ਉਨ੍ਹਾਂ ਦੇ ਕਰਮਚਾਰੀ ਛਿਥੇ ਪਏ ਹੋਏ ਸੀ। ਮੈਂ ਹੁੰਦੇ ਚਾਰੇ ਕਿਸੇ ਦਾ ਨਾਮ ਲੈ ਘੱਟ ਹੀ ਮੰਦ ਕਰਮ ਲਿਖਦਾ ਹਾਂ। ਪਰ "ਹਰਣਾਖਸ ਦੁਸਟ ਹਰਿ ਮਾਰਿਆ" ਦੇ ਆਸ਼ੇ ਅਨੁਸਾਰ ਦੇਸ਼ ਧ੍ਰੋਹੀਆਂ ਤੇ ਗੁਰੂ ਦੋਖੀਆਂ ਦਾ ਨਾਮ ਲਿਖਣੋ ਨਹੀਂ ਰਹਿ ਸਕਦਾ ਤੇ ਮਨੋ ਚਾਹੁੰਦਾ ਹਾਂ 'ਬਾਦੀ ਬਿਨਸੇ' ਗੁਰਵਾਕ ਦੇ ਆਸ਼ੇ ਅਨੁਸਾਰ ਅਗੋਂ ਮੰਦੇ ਬੰਦੇ ਭੀ ਕੁਝ ਸ਼ਰਮਿੰਦੇ ਹੋਣ ਕਿ ਐਸੇ ਅਸੀਂ ਨਾ ਬਣੀਏ ਕਿ ਇਤਿਹਾਸ ਨਿੰਦਦਾ ਹੀ ਰਹੇ। ਚੂਹੇ ਝਾੜ ਪੰਜ ਦਿਨ ਸੰਜਮ ਨੇਮ ਵਿਚ ੬੦ ਕੁ ਸਰੀਰ ਜੁੜ ਬੈਠੇ। ਸਤਿਗੁਰੂ ਜੀ ਮਾਨਾਂਵਾਲੀਆਂ ਸਰਦਾਰਾਂ ਦਾ ਅੰਨ ਵਿਚ ਨਾ ਪੈਣ ਦਿੱਤਾ ਤੇ ਭੂਰੀ ਵਾਲੇ ਸੰਤਾਂ ਨੂੰ ਕਿਹਾ, ਹੋਰੀ ਮੇਲੇ ਵਿਚ ਵਰਤ ਲੈਣਾ। ਹੱਥੀਂ ਕਿਰਤ ਦਾ ਅੰਨ ਸਾਮੀਆਂ ਵਾਲੇ ਨਾਲੋਂ ਭੀ ਪਵਿਤਰ ਮੰਨਿਆ ਹੈ । ਸਿਆਲਕੋਟ ਜ਼ਿਲੇ ਦੀ ਸੰਗਤ ਜੁੜ ਗਿਲੀਂ ਬਾਬੇ ਜਮੀਅਤ ਸਿੰਘ ਵਾਲੀ, ੨੫ ਸਰੀਰ ਸੰਜਮ, ਨੇਮ ਤੇ ਭਜਨ ਬਾਣੀ ਵਲ ਲਗੇ। ਸੰਤ ਅਤਰ ਸਿੰਘ ਜੀ ਸਮੇਤ ਜਥੇ ਰੋਜ਼ ਨੇਮ ਭੀ ਕਰਦੇ ਤੇ ਦੀਵਾਨ ਭੀ ਲਾਉਂਦੇ। ਸਤਿਗੁਰੂ ਜੀ ਸਮੇਤ ਸੇਵਕਾਂ ਤੇ ਦੋਨਾਂ ਬਾਬਿਆਂ ਦੇ ਦਰਸ਼ਨ ਦਿੱਤੇ। ਛੇਵੇਂ ਦਿਨ ਬਹੁਤ ਸੰਗਤ ਹੋਈ, ਹਵਨ ਹੋਇਆ, ਤਿੰਨ ਜੋੜਿਆਂ ਦੇ ਅਨੰਦ ਹੋਏ। ਭੋਗ ਪਿਆ ਮੇਲੇ ਦਾ। ਬਾਬੇ ਧਿਆਨ ਸਿੰਘ ਜੀ ਵਲੋਂ ਬਣਾਏ ਦਮਦਮੇ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਗਲੋਟੀਂ ਬਾਹਰ ਹਸਨੇ ਵਾਲੇ ਖੂਹ ਤੇ ਸੌ ਸਰੀਰ ਸੰਜਮ ਨੇਮ ਲਈ ਜੁੜ ਭਜਨ ਬਾਣੀ ਵਿਚ ਬੈਠੇ। ਸਭ ਆਏ ਨੂੰ ਅੰਮ੍ਰਿਤ ਛਕਾ ਸੋਧ ਰਖਾ ਹੀ ਲਾਉਂਦੇ। ਜੋ ਚਿਰਕਾ ਆਉਂਦਾ, ਉਸ ਨੂੰ ਕਹਿੰਦੇ , "ਸਾਲ ਭਰ ਵਿਚ ਇਤਨੇ ਦਿਨ ਭੀ ਗੇਣਵੇਂ ਜੋ ਰਾਮ ਵਲ ਨਹੀਂ ਲਾ ਸਕਦਾ, ਸੋ ਕੀ ਹੋਇਆ। ਕਈਆਂ ਦੀ ਭੇਟਾ ਵੀ ਨਾ ਲੈਂਦੇ ਸਤਿਗੁਰੂ ਜੀ। ਭੋਗ ਸਮੇਂ ਸਤਿਗੁਰੂ ਜੀ ਖੜੋ ਬਚਨ ਕੀਤਾ, "ਗ੍ਰਿਹਸਤੀ ਕਿਸੇ ਬਿਹੰਗਮ ਨੂੰ ਪੱਕਾ ਪ੍ਰਸ਼ਾਦਾ ਨਾ ਦੇਵੇ। ਸੋਧ ਰਖ ਬਿਹੰਗਮ ਪਕਾ ਛਕਣ। ਸਦੋ ਵਾਲੇ ਭੀ ਸੰਗਤ ਬਾਬੇ ਸਾਉਣ ਸਿੰਘ ਦੇ ਡੇਰੇ ਪੰਜ ਦਿਨ ਨੇਮ ਨਿਭਾਇਆ। ਸਤਿਗੁਰੂ ਜੀ ਦਰਸ਼ਨ ਦਿੱਤੇ । ਗੰਗਾ ਸਿੰਘ ਵਾਲੇ ਦਿਆਂ ਮੇਲਾ ਰਖਿਆ ਤੇ ਇਸ਼ਤਿਹਾਰ ਵਿਚ ਸਤਿਗੁਰੂ ਜੀ ਦਾ ਨਾਮ ਬਿਨ ਪੁਛੇ ਲਿਖਾਇਆ। ਸਤਿਗੁਰੂ ਜੀ ਰਾਤ ਗਏ ਤੇ ਜੋ ਸਿਖ ਨਾਮਧਾਰੀ ਬਾਣਾ ਪਾਈ ਅਗੇ ਅਗੇ ਫਿਰਦਾ ਸੀ, ਉਸ ਨੂੰ ਸੱਦ ਕਿਹਾ, ਤੂੰ ਬਿਨ ਪੁਛੇ ਨਾਮ ਕਿਉਂ ਦਿੱਤਾ ਏ ? ਤੇ ਤੂੰ ਉਹ ਆਦਮੀ ਸੱਦੇ ਹਨ, ਜੋ ਸਾਡੇ ਖਿਲਾਫ ਬੋਲਣਗੇ। ਸਾਥੋਂ ਸਹਿਆ ਨਹੀਂ ਜਾਣਾ, ਤੂੰ ਇਹ ਬਾਣਾ ਲਾਹ ਦੇਹ। ਤੂੰ ਪੰਥ ਦੀ ਹੇਠੀ ਕਰਦਾ ਏਂ। ਕਹਿ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਸੁਣ, ਬਿਨਾ ਦੀਵਾਨ ਦੀ ਸਮਾਪਤੀ ਤੇ ਪ੍ਰਸ਼ਾਦਿ ਛਕੇ ਵਿਦਾ ਹੋਏ।

ਸਤਿਗੁਰੂ ਜੀ ਮੁਕਤਸਰ ਮਾਘੀ ਤੇ ਦਰਸ਼ਨ ਦਿੱਤੇ, ਤੇ ਰੇਲ ਰਸਤੇ ਡਬ ਵਾਲੀ ਵਲੋਂ ਟਿਬੀ ਦਰਸ਼ਨ ਦਿੱਤੇ। ਟਿਬੀ ਸੰਤ ਆਲਾ ਸਿੰਘ ਜੀ ਲਾਭ ਸਿੰਘ ਜੀ ਵਰਨ ਤੇ ਤਾਰਾ ਸਿੰਘ ਜੀ ਲੋਹੀਆਂ ਆਦਿ ਦੇ ਆਸਰੇ ੨੦-੨੫ ਘਰ ਨਾਮਧਾਰੀਆਂ ਦੇ ਰਹਿੰਦੇ ਸੀ। ਬਰਖਾ ਕਾਰਨ ਨਾਲੀ ਘਘਰ ਆਉਂਦੀ ਤੇ ਫਸਲ ਬਹੁਤ ਹੋਏ ਸੀ। ਰਾਤ ਰਹੇ, ਸਵੇਰੇ ਨਹੁਰ ਦਸਮ ਜੀ ਦੇ ਗੁਰਦੁਆਰੇ ਦਰਸ਼ਨ ਦਿੱਤੇ। ਕਬੂਤਰਸਰ ਮਾਤਾ ਜੀ ਦੇ ਰਹਿਣ ਕਰ ਹੋਰ ਹਰਨਾਮ ਸਿੰਘ ਜੀ ਨਥਾਣੀਆਂ ਦੇ ਟਿਕਣ ਕਰ ਬਹੁਤ ਘਰ ਨਾਮਧਾਰੀਆਂ ਦੇ ਸੰਤ ਕਰਮ ਸਿੰਘ ਜੀ ਹਿੰਮਤ ਪੁਰੀਆਂ ਦੀ ਭੈਣ ਕਰਮ ਕੌਰ ਤੇ ਸੇਵਕ ਹਰਨਾਮ ਸਿੰਘ ਲੋਹਗੜ੍ਹ ਦਾ, ਪਹਿਲੋਂ ਸੀ। ਪਰ ਇਸ ਸਮੇਂ ਸੰਤ ਮਸਤਾਨ ਸਿੰਘ ਜੀ ਰਾਏਸਰ, ਸਾਧੂ ਸਿੰਘ ਛੰਨਾ, ਇੰਦਰ ਸਿੰਘ, ਲਾਲ ਸਿੰਘ ਰੋੜੇ, ਦੇਵਾ ਸਿੰਘ ਬਾਜਾ, ਦਿਆਲ ਸਿੰਘ ਖੂਡੇ ਦਾ, ਹਰੀ ਸਿੰਘ ਚੂਹੇ ਵਾਲਾ, ਅਰਜਨ ਸਿੰਘ, ਗਜਨ ਸਿੰਘ ਬੋਪਾ-ਰਾ, ਠਾਕਰ ਸਿੰਘ ਲੋਟਬੱਧੀ, ਹਰੀ ਸਿੰਘ ਰਵਿਦਾਸੀ ਨੰਗਲ ਦਾ, ਅਰੂੜ ਸਿੰਘ ਭਦੌੜ, ਕੇਹਰ ਸਿੰਘ ਬਾਜਾ, ਹਰਨਾਮ ਸਿੰਘ ਟੋਈ, ਸਰਦਾਰਾ ਸਿੰਘ ਪੱਸੀਆਂਵਾਲੇ ਦਾ, ਸੋਹਣ ਸਿੰਘ ਹੀਰਾ ਸਿੰਘ ਦੇ ਕੋਟ ਦਾ, ਚੰਨਣ ਸਿੰਘ ਥਿਰਾਜ, ਕਰਮ ਸਿੰਘ ਡਫਰਕੇ ਆਦਿ ੩੦-੩੫ ਘਰ ਸੀ। ਪਹਿਲੇ ਇਹ ਡੇਰਾ (ਨਾਲ ਨਾ ਕੋਈ ਜਾਗੀਰ ਹੋਣ ਕਰ) ਬੇਅਬਾਦ ਸੀ। ਮਾਤਾ ਜੀ ਦੇ ਆਉਣ ਕਰ ਰੌਣਕ ਹੋਈ। ਮਾਤਾ ਜੀਉਣ ਕੌਰ ਜੀ ਪਹਿਲੀ ਮਾਘ ਤੋਂ ਪਹਿਲਾਂ ਨਹੁਰੋਂ ਊਠਾਂ ਤੇ ਰਸਤ ਲਦਾ ਸਿੱਖਾਂ ਸਮੇਤ ਆਪ ਜਾ ਸੁਹੇਵੇ ਸਾਹਿਬ ਅਖੰਡਪਾਠ ਤੋਰੇ ਸੀ। ਆਦਿ ਗ੍ਰੰਥ ਸਾਹਿਬ ਦੇ ਇਕੱਠੇ ਹੀ। ਪਾਠੀ ਹੀਰਾ ਸਿੰਘ ਕੁਰਾਈ ਵਾਲੇ ਦਾ, ਕੌਰ ਸਿੰਘ ਫੂਲੇ ਦਾ, ਵੀਰ ਸਿੰਘ ਸੁਹਾਗਾ, ਗੁਰਬਚਨ ਸਿੰਘ ਰੋੜੇ ਧੂਪੀ, ਸਰਮੁਖ ਸਿੰਘ, ਸਾਧੂ ਸਿੰਘ ਛੰਨਾ, ਗਜਨ ਸਿੰਘ, ਜੀਤ ਸਿੰਘ ਬੋਪਾ-ਰਾ, ਪਹਿਰੂ ਲਾਂਗਰੀ, ਹੀਰਾ ਸਿੰਘ ਦੋਹਾ, ਸਰਦਾਰਾ ਸਿੰਘ ਪੱਸੀਆਂ ਵਾਲਾ ਆਦਿ ਲੈ ਆਰੰਭ ਕੀਤਾ ਸੀ। ਬਾਅਦ ਹੋਰ ਸੰਗਤ ਨਹੁਰੋਂ ਤੇ ਸਤਿਗੁਰੂ ਜੀ ਸਾਥ ਟਿਬੀਓਂ ਪੁਜੀ। ੬ ਮਾਘ ਨੂੰ ਪੰਜ ਅਖੰਡ ਪਾਠਾਂ ਦਾ ਹਵਨ ਕਰ ਭੋਗ ਪਾਇਆ। ਸਤਿਗੁਰੂ ਜੀ ਮੇਲੇ ਦਾ ਤੇ ਮਾਤਾ ਜੀ ਸੁਹੇਵੇ ਸਾਹਿਬ। ਇਹ ਸੁਹੇਵਾ ਸਾਹਿਬ ਗੁਰੂ ਘਰ ਦੇ ਗ੍ਰੰਥਾਂ ਤੇ ਨਾਮ ਹੈ। ਲੋਕ ਸਾਹਾ ਹੀ ਆਖਦੇ ਹਨ। ਤੇ ਸਰਕਾਰੀ ਕਾਗਤਾਂ ਤੇ ਸੁਹਾਵਾ ਸਾਹਿਬ ਏ। ਆਦਿ ਇਸ ਦਾ ਨਾਮ ਸਾਈਂਦਾਸ ਪੁਰਾ ਏ। ਏਥੇ ਰਾਮ ਚੰਦਰ ਜੀ ਤੇ ਕ੍ਰਿਸ਼ਨ ਜੀ ਗੁਰੂ ਨਾਨਕ ਜੀ, ਦਸਮ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦਿੱਤੇ ਹਨ ਤੇ ਇਥੋਂ ਦੇ ਹੋਏ ਸੇਵਕਾਂ ਸਿੱਖਾਂ ਦੇ ਨਾਮ ਕੁਝ ਮੈਂ ਨਦੇੜੋਂ ਬਾਅਦ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ ਵਿਚ ਦਿੱਤੇ ਹਨ ਤੇ ਸਭ ਹਾਲ ਇਸ ਸੁਹੇਵੇ ਸਾਹਿਬ ਦਾ ਮੈਂ ਵਖਰੇ ਪੁਸਤਕ ਸੁਹੇਵਾ ਸਾਹਿਬ ਵਿਚ ਲਿਖਿਆ ਹੈ, ਪਰ ਉਹ ਅਜੇ ਲਿਖਤੀ ਖਰੜਾ ਹੀ ਪਿਆ ਏ। ਇਹ ਪੁਸਤਕ ਸਿਰੇ ਚਾੜ੍ਹ ਸੋ ਛਪਵਾਵਾਂਗਾ। ਸਹੇਵੇ ਸਾਹਿਬ ਮੇਰੇ ਪਿੰਡ ਸ੍ਰੀਰਾਮਪੁਰੋਂ ਦੱਖਣ ੩੫-੩੭ ਕੋਹ ਰਿਆਸਤ ਬੀਕਾਨੇਰ ਰੇਤਲੇ ਇਲਾਕੇ ਵਿਚ ਹੈ। ਓਥੇ ਵਰਖਾ ਘਟ ਹੁੰਦੀ ਹੈ, ਗਰਮੀ ਬਹੁਤ ਪੈਂਦੀ ਹੈ। ਮਾਤਾ ਜੀ ਨੂੰ ਜਾਂਦਿਆਂ ਭੀ ਊਠਾਂ ਤੇ ਤੰਗੀ ਹੋਈ। ਓਥੇ ਖੇਚਲ ਹੋਈ। ਵਾਪਸ ਨਹੁਰ ਮਾਤਾ ਜੀ ਮੰਜੇ ਤੇ ਪਾਲਕੀ ਤਰ੍ਹਾਂ ਬਣਾਏ ਅਡੋਲ ਨਹੁਰ ਸਿੱਖਾਂ ਆਂਦੇ ਮੋਢਿਆਂ ਤੇ। ਫਿਰ ਰੇਲ ਦੇ ਵਧੀਆ ਡਬੇ ਵਿਚ ਲਾਹੌਰ ਮਾਤਾ ਜੀ ਨੂੰ ਆਂਦਾ। ਕੁਝ ਦਿਨ ਆਰਾਮ ਕਰਨ ਬਾਅਦ ਰੇਲ ਤੇ ਭੈਣੀ ਸਾਹਿਬ ਨੂੰ ਆਏ। ਲੁਧਿਆਣਿਉਂ ਕਾਰ ਤੇ। ਲਾਹੌਰੋਂ ਮਾਤਾ ਜੀ ਨਾਲ ਸੇਵਕਾਂ ਤੋਂ ਵਧ ਮਾਤਾ ਸਤਵੰਤ ਕੌਰ ਜੀ ਮਹਾਰਾਜਾ ਨਿਹਾਲ ਸਿੰਘ ਜੀ ਦੇ ਮਹਿਲ ਤੇ ਬਚੇ ਸ਼ਮਸ਼ੇਰ ਸਿੰਘ ਜੀ ਤੇ ਬਲੋ ਜੀ ਭੀ ਭੈਣੀ ਸਾਹਿਬ ਆਏ। ਸਤਿਗੁਰੂ ਜੀ ਨਹੁਰੋਂ

ਵਾਪਸ ਆਉਂਦੇ ਟਿਬੀ ਆਏ। ਸਾਧ ਸੰਗਤ ਵਿਚ ਕਥਾ ਕੀਤੀ ਤੇ ਬਚਨ ਕੀਤੇ ਕਿ ਅਸੀਂ ਸਿੱਖ ਨੂੰ ਜਲ ਛਕਾਉਣੋ ਆਲਸ ਕਰਦੇ ਹਾਂ। ਗੁਰੂ ਹਰੀ ਸਿੰਘ ਜੀ ਭੈਣੀ ਸਾਹਿਬੋਂ ਜੂਹ ਵਿਚ ਗਏ। ਆਉਂਦੇ ਜਾਂਦੇ ਪੈਲੀਆਂ ਦੇ ਬੰਨਿਆਂ ਤੇ ਬਠਲ ਪਾਣੀ ਦੇ ਧਰਾਏ। ਚੂਹਿਆਂ, ਸਹਿਆਂ ਤੇ ਮਿਰਗਾਂ ਲਈ। ਖਾਲੀ ਪਏ ਵੇਖ ਆਪਣੇ ਗੜਵੇ ਵਾਲਾ ਜਲ ਪਾ ਦਿੰਦੇ ਸੀ। ਭਾਵੇਂ ਆਪ ਨੂੰ ਕਿੰਨਾ ਚਿਰ ਪਿਆਸ ਜਰਨੀ ਪਵੇ ਤੇ ਸੁਣਿਆ ਹੈ ਮਾਤਾ ਜਿਊਣ ਕੌਰ ਜੀ ਨਹੂਰ ਸਵੇਰੇ ਜਲ ਸ਼ਰਦਾਈ ਤੇ ਚਾਰ ਵਜੇ ਅਠੀਂ ਪਹਿਰੀਂ ਪ੍ਰਸ਼ਾਦਿ ਛਕਦੇ। ਪਰ ਅਰਦਾਸੇ ਲੰਗਰ ਦੇ ਕੀਤੇ ਬਾਅਦ ਜੇ ਲੋੜਵੰਦ ਸਿੱਖ ਜਾਂ ਮਾਂਗਤ ਆਵੇ, ਉਸ ਨੂੰ ਛਕਾ ਹੀ ਛਕਦੇ। ਸ਼ਿੰਗਾਰਾ ਸਿੰਘ ਕਮਾਲਪੁਰੀ ਦੱਸਿਆ ਹੈ, ਇਕ ਦਿਨ ਮਾਤਾ ਜੀ ਇਕ ਵਜੇ ਹੀ ਕਿਹਾ, ਪ੍ਰਸ਼ਾਦੇ ਦੀ ਲੋੜ ਲਗੀ ਹੈ। ਪ੍ਰਸ਼ਾਦੇ ਤਿਆਰ ਹੋਏ ਤੇ ਇਕ ਬਾਗੜੀ ਦੂਰ ਦਾ ਭੁਖਾ ਤ੍ਰਿਹਾਇਆ ਆਇਆ। ਮਾਤਾ ਜੀ ਪਹਿਲਾਂ ਉਸ ਨੂੰ ਛਕਾਇਆ ਤੇ ਉਸ ਬਾਗੜੀ ਕਿਹਾ, ਮੈਂ ਭੁਖੇ ਤਿਹਾਏ ਖੇਤ ਵਿਚੋਂ ਆਉਂਦੇ ਇਕ ਮੁੰਡੇ ਨੂੰ ਪੁਛਿਆ, ਕਿਤੋਂ ਰੋਟੀ ਪਾਣੀ ਭੀ ਮਿਲੇਗਾ ? ਮੇਰੇ ਕੋਲ ਨ ਕੋਹਨੀ ਹੈ ਨਾ ਪੈਸਾ ਟਕਾ। ਉਸ ਮੁੰਡੇ ਕਿਹਾ, ਉਸ ਗੁਰਦੁਆਰੇ ਕੂਕਿਆਂ ਦੀ ਮਾਤਾ ਹੈ, ਜੋ ਸਭ ਬਾਹਰ ਦੇ ਗਏ ਨੂੰ ਅੰਨ ਪਾਣੀ ਦੇਂਦੀ ਹੈ। ਉਸ ਨੂੰ ਲੋਕ ਜਗਤ-ਮਾਤਾ ਆਖਦੇ ਹਨ। ਅਸੀਂ ਮੁੰਡੇ ਕਈ ਵਾਰ ਉਥੋਂ ਜਾ ਰਜਦੇ ਹਾਂ। ਜੋ ਮੈਂ ਸੁਣਿਆ ਸੀ, ਸੋ ਹੀ ਦੇਖਿਆ ਹੈ। ਇਸ ਦੇਸ਼ ਵਿਚ ਪ੍ਰਸ਼ਾਦਾ ਕੀ ਪਾਣੀ ਭੀ ਕੋਈ ਨਹੀਂ ਪਿਆਉਂਦਾ, ਕਿਉਂਕਿ ਬੜਾ ਮੁਸ਼ਕਲ ਮਿਠਾ ਪਾਣੀ ਏਧਰ ਲਭਦਾ ਏ। ਟਿਬੀ ਕਈ ਬਾਗੜੀ ਸਤਿਗੁਰੂ ਜੀ ਦਾ ਦਰਸ਼ਨ ਕਰਨ ਆਏ ਤੇ ਮਤੀਰੇ ਧਰ ਮੱਥਾ ਟੇਕਿਆ। ਸਤਿਗੁਰੂ ਜੀ ਸੋ ਮਤੀਰੇ ਲਾਹੌਰ ਮਾਤਾ ਜੀ ਨੂੰ ਦਿੱਤੇ। ਭੈਣੀ ਸਾਹਿਬ ਜਾਣ ਦੀ ਸਲਾਹ ਦੇ, ਆਪ ਢੱਟੀਂ ਦਰਸ਼ਨ ਦਿੱਤੇ।

ਸਤਿਗੁਰੂ ਜੀ ਢੱਟੀਂ ਪੰਜ ਦਿਨ ਸੰਗਤ ਵਲੋਂ ਨੇਮ, ਸੰਜਮ ਨਾਲ ਭਜਨ ਬਾਣੀ ਅਰੰਭੀ ਤੇ ਦੋਨਾਂ ਹੀ ਆਪਣੇ ਸਾਹਿਬਜ਼ਾਦਿਆਂ ਸਮੇਤ ਦਰਸ਼ਨ ਦਿੱਤੇ ਤੇ ਭੈਣੀ ਸਾਹਿਬ ਹੁਕਮ ਭੇਜ, ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ, ਕਿ ਸਾਧ ਸੰਗਤ ਮਾਤਾ ਜੀ ਨਮਿਤ ਭਜਨ ਬਾਣੀ ਕਰ ਬਖਸ਼ਿਸ਼ ਦਾ ਅਰਦਾਸਾ ਕਰੇ, ਤੇ ਮੇਲੇ ਦਾ ਭੋਗ ਪਾਏ ਭੈਣੀ ਸਾਹਿਬ ਆਏ। ਹਥੀਂ ਸੇਵਾ ਕਰਦੇ ਦਵਾਈ ਦੇਂਦੇ, ਸਰੀਰ ਘਟ ਕੋਲ ਆਉਣ ਦੇਂਦੇ ਤੇ ਕਿਸੇ ਨੂੰ ਨੇੜੇ ਸਿਵਾ ਭਜਨ ਬਾਣੀ ਦੇ ਹੋਰ ਗਲ ਨਾ ਕਰਨ ਦੇਂਦੇ। ਸ਼ੇਖੂਪੁਰੇ ਬੇਦਾਦ ਜ਼ਿਲੇ ਗੁਜਰਾਂਵਾਲੇ ਸੇਠਾਂ ਫਿਲੋਕਿਆਂ ਵਾਲਿਆਂ ਦੇ ਪਿੰਡ ੨੪ ਮਾਘ ਨੂੰ ਸੰਗਤ ਮਿਲ ਪੰਜ ਦਿਨਾਂ ਵਾਲਾ ਨੇਮ ਸੰਤ ਕਰਤਾਰ ਸਿੰਘ ਜੀ ਜਲੂਣ ਵਾਲਿਆਂ ਤੋਂ ਅਰਦਾਸਾ ਕਰਾ ਅਰੰਭਿਆ। ਸੌ ਕੁ ਸਿੱਖ ਸਾਧ ਜੁੜੇ ਸੀ। ਸੂਬਾ ਅਰੂੜ ਸਿੰਘ ਜੀ ਬੋਰਿਆਂ ਵਾਲਿਆਂ ਦੀ ਜ਼ੁਮੇਵਾਰੀ ਵਿਚ ਸਭ ਇੰਤਜ਼ਾਮ ਸੀ। ਤੇਜਾ ਸਿੰਘ ਜੀ ਲਾਲੇਪੁਰ, ਸ਼ਿੰਗਾਰਾ ਸਿੰਘ ਜੀ ਦੇਹੜਾਂਵਾਲੇ, ਸੂਬਾ ਜੀ ਨਾਲ ਸ਼ਬਦ ਪੜ੍ਹਨ ਵਾਲੇ ਭੀ ਤੇ ਵਿਹਾਰ ਦੇ ਆਗੂ ਸੀ। ੨੫ ਨੂੰ ਅਖੰਡ ਪਾਠ ਭੀ ਤੋਰਿਆ ਤੇ ਸਤਿਗੁਰੂ ਜੀ ਭੀ ਦਰਸ਼ਨ ਦਿੱਤੇ। ਸਭ ਸੰਗਤ ਸ਼ੇਖੂਪੁਰੇ ਪਿੰਡ ਦੀ ਤੇ ਸੇਠ ਪਰਿਵਾਰ ਭੀ ਗੁਜਰਾਂਵਾਲਿਉਂ ਆਏ ਸੇਵਾ ਵਿਚ, ਭਜਨ ਬਾਣੀ ਵਿਚ ਜੁਟੇ। ਪਿੱਛਾ ਰਾਤ ਜਾਗ ਸਭ ਜੰਗਲ, ਦਾਤਨ, ਇਸ਼ਨਾਨ ਕਰ ਭਜਨ ਬਾਣੀ ਕਰਦੇ। ਕੀਰਤਨ ਕਥਾ ਸਫਾ ਦਿਲ ਕਰਦੇ। ਸੇਠਾਂ ਦੇ ਬਾਗ ਕੋਠੀ ਨੂੰ ਭਾਗ ਲਗੇ ਹੀ ਹਰ ਵੇਲੇ ਜਾਪਦੇ। ਸਤਿਗੁਰੂ ਜੀ ਭੋਗ ਸਮੇਂ ਵਾਜੇ ਬੰਦ ਕਰਾ ਤੂਸ਼ ਨਾਲ ਸ਼ਬਦ "ਕਾਲਾ ਮੈਂਡਾ ਵੇਸ" ਪੜ੍ਹਿਆ। ਮਾਈ ਕਿਸ਼ਨ ਕੌਰ ਚਕੜਾਲੀ ਵਾਲੀ ਆ ਕਿਹਾ, ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ ਹੈ, ਤੂੰ ਸਭ ਤੋਂ ਉਗਰਾਹੀ ਕਰ ਸਾਡੇ ਨਮਿਤ ਮੇਲਾ

ਕਰ। ਸਤਿਗੁਰੂ ਜੀ ਪੰਜ ਰੁਪੈ ਦਿੱਤੇ। ਮਾਤਾ ਜੀ ਦੀ ਦੇਹ ਢਿਲੀ ਹੈ ਦਾ ਪਤਾ ਸੁਣ ਸਤਿਗੁਰੂ ਜੀ ਤੁਰਤ ਤਿਆਰ ਹੋਏ ਤੇ ਅਨੰਦਾਂ ਵਾਲਿਆਂ ਬਾਬਤ ਕਹਿ ਦਿੱਤਾ, ਸੰਤ ਆਲਾ ਸਿੰਘ ਜੀ ਨੂੰ, ਤੁਸਾਂ ਲੜਕਿਆਂ ਲੜਕੀਆਂ ਦੀ ਉਮਰ ਪੁਛ ਵੇਖ ਅਨੰਦ ਕਰ ਦੇਣੇ। ਇਨ੍ਹੀਂ ਦਿਨੀਂ ਸਰਕਾਰ ਵਲੋਂ ਭੀ ਛੋਟੇ ਵਿਆਹ ਨਾ ਕਰਨ ਦਾ ਕਾਨੂੰਨ ਨਿਕਲਿਆ ਸੀ। ਸਤਿਗੁਰੂ ਜੀ ਭੀ ਜੋ ਛੋਟੇ ਬੱਚੇ ਜਾਪਦੇ, ਪੈਦਾਇਸ਼ ਵਾਲੀ ਲਿਖਤ ਮੰਗਵਾ ਹੀ ਅਨੰਦ ਕਰਦੇ ਸੀ ਅਤੇ ਕਿਹਾ ਕਰਦੇ ਸੀ, ੧੫-੧੬ ਬਰਸਾਂ ਤੋਂ ਘਟ ਲੜਕੀ ਤੇ ੧੮-੨੦ ਤੋਂ ਘਟ ਲੜਕਾ ਨਾ ਹੋਵੇ। ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਜੋ ਤਦੋਂ ਦਾ ਸੀ, ਹੁਣ ਲੋਕਾਂ ਨੂੰ ਮੰਨਣਾ ਪਿਆ ਹੈ। ਜੋ ਪਦਾਰਥ ਮੇਲੇ ਤੋਂ ਵਧਿਆ, ਸੋ ਸੰਗਤ ਮਤਾ ਮੇਲ, ਭੈਣੀ ਸਾਹਿਬ ਨੂੰ ਭੇਟਾ ਕੀਤਾ। ਸਤਿਗੁਰੂ ਜੀ ਵਿਦਾ ਹੋਣ ਵੇਲੇ ਬਚਨ ਕੀਤਾ, ਜੇ ਕੋਈ ਵਿਘਨ ਨਾ ਪਿਆ ਤਾਂ ਦੋ ਤਿੰਨ ਫਗਣ ਨੂੰ ਚੰਦੋਵਾਲ ਸ. ਤੇਜਾ ਸਿੰਘ ਜੀ ਦੇ ਬਚੇ ਦੀ ਚੜ੍ਹਾਈ ਦੇ ਭੋਗ ਤੇ ਪੁਜਾਂਗੇ। ਮੈਨੂੰ ਹੁਕਮ ਹੋਇਆ, ਤੂੰ ਘੋੜਿਆਂ ਵਾਲਿਆਂ ਨਾਲ ਕੁਝ ਚਿਰ ਰਹਿਣਾ। ਮੈਂ ਢੰਡਾਲੇ ਤੇ ਚੱਕ ਰਾਮਦਾਸ, ਤਕ ਘੋੜਿਆਂ ਵਾਲਿਆਂ ਨਾਲ ਗਿਆ। ਮੈਂ ਵਰਨੀਂ ਤੇ ਸ਼ੇਖੂਪੁਰੇ ਨੇਮ ਵਿਚ ਵੀ ਲਗਾ ਸਾਂ। ਗਿਲੀਂ ਤੇ ਗਲੋਟੀਂ ਭੋਗ ਸਮੇਂ ਹੀ ਗਿਆ ਸਾਂ। ਸਾਧ ਸੰਗਤ ਸ਼ੇਖੂਪੁਰੇ ਮੇਲਾ ਇਕ ਦਿਨ ਵਧਾ ਲਿਆ, ੨੯ ਮਾਘ ਤੱਕ ਰਖਿਆ। ਮੈਂ ਸੂਬਾ ਬਣੇ ਕਾਰਨ ਤੇ ਸਤਿਗੁਰੂ ਜੀ ਦੇ ਹੁਕਮ ਕਰ ਜੋ ਨੋਟ ਨਾਲੋ ਨਾਲ ਲਿਖੇ ਹਨ, ਹੁਣ ਮੇਰੇ ਬੜੇ ਕੰਮ ਆਉਂਦੇ ਹਨ ਤੇ ਅਗੋਂ ਭੀ ਹੁਣ ਤਕ ਇਹੋ ਸੂਬਾ ਰਖ ਸਿੱਖੀ ਤੇ ਸਮੇਂ ਦੇ ਹਾਲ ਦੇ ਲਿਖੀ ਜਾਂਦਾ ਹਾਂ। ਇਹ ਤਰੀਕਾ ਇਤਿਹਾਸ ਲਿਖਣ ਜੋਗ ਬੜਾ ਸੌਖਾ ਹੈ। ਅਖਬਾਰਾਂ ਨਾਲੋ ਨਾਲ ਵੇਖ ਤੇ ਸਮਾਂ ਵਰਤਦਾ ਲਿਖਣਾ ਇਹ ਇਕ ਸੌਖਾ ਗੁਰ ਹੈ ਲਿਖਾਰੀ ਜੋਗ। ਗੁਰਬਖਸ਼ ਸਿੰਘ ਜੀ ਕੋਟਲੀ ਅਰੂੜੇ ਦੀ ਵਾਲੇ ਸੋਧੀ ਤੇ ਸਿਦਕੀ ਪ੍ਰੇਮੀ ਸਿੰਘ ੨੮ ਮਾਘ ਭੈਣੀ ਸਾਹਿਬ ਹੀ ਚੜ੍ਹੇ। ਇਨ੍ਹਾਂ ਵਿਚ ਸਾਧਾਂ ਦੇ ਪ੍ਰੇਮ ਦੀ ਐਸੀ ਲਗਨ ਸੀ ਕਿ ਕਈ ਰੋਜ਼ ਸਾਧਾਂ ਨੂੰ ਜਾਣ ਹੀ ਨਾ ਦੇਂਦੇ ਸੀ। ਕਈ ਮੇਰੇ ਜਿਹੇ ਇਨ੍ਹਾਂ ਦਾ ਨਗਰ ਵਲਾ ਕੇ ਲੰਘਦੇ। ਕਈ ਇਨ੍ਹਾਂ ਤੋਂ ਚੋਰੀ ਨੱਸ ਜਾਂਦੇ, ਕਈ ਕਪੜੇ ਛਡ ਜਾਂਦੇ। ਇਹ ਸਾਧਾਂ ਦੀਆਂ ਚੀਜ਼ਾਂ—ਗੜਵਾ, ਡੋਰੀ, ਕਛਹਿਰੇ ਛੁਪਾ ਛਡਦੇ ਤੇ ਸੰਤ ਮੰਡਲੀ ਨਾ ਖਿੰਡਰਨ ਦੇਂਦੇ ਸੀ। ਇਨ੍ਹਾਂ ਦੇ ਪੁਤਰ ਅਮਰ ਸਿੰਘ, ਤਰਲੋਕ ਸਿੰਘ ਤੇ ਦਲੀਪ ਸਿੰਘ ਹੁਣ ਮੰਡੀ ਸਕੇਤ ਰਹਿੰਦੇ ਹਨ, ਓਥੇ ਹੀ ਜ਼ਮੀਨ ਨੇ।

ਸਤਿਗੁਰੂ ਜੀ ਸ਼ੇਖੂਪੁਰੇ ਹੁਕਮ ਕੀਤਾ ਸੀ, ਅਨੰਦਾਂ ਵਾਲਿਆਂ ਜੋੜਿਆਂ ਦੇ ਬਸਤਰ ਸਾਦੇ ਹੋਣ, ਪਾਠ ਵੀ ਅਨੰਦਾਂ ਵਲੋਂ ਕੀਤੇ ਹੋਣ। ਹਰ ਜ਼ਿਲੇ ਵਿਚ ਸਫਾਜੰਗ, ਵੇਦੀ, ਖੰਡਾ, ਬਾਟਾ ਜਥੇਦਾਰਾਂ ਨੂੰ ਬਣਾ ਰਖਣਾ ਚਾਹੀਦਾ ਹੈ। ਲੋੜ ਵੇਲੇ ਦਿੱਕਤ ਨਾ ਹੋਵੇ ਤੇ ਹੁਕਮ ਕੀਤਾ, ਜਿਥੇ ਮੇਲਾ ਹੋਵੇ, ਓਥੋਂ ਦੇ ਅਨੰਦ ਨਾ ਹੋਣ। ਇਸ ਤਰ੍ਹਾਂ ਲੋਕ ਵਖਾਲਾ ਤੇ ਰਿਵਾਜ ਗੁਰਮੱਤ ਦੇ ਵਿਚ ਆ ਘੁਸਰਦੇ ਹਨ। ਮਾਤਾ ਜੀ ਦੀ ਦਵਾਈ ਤੇ ਸੇਵਾ ਸਤਿਗੁਰੂ ਜੀ ਆਪ ਹੱਥੀਂ ਕਰਦੇ। ਜੇ ਸਾਧ ਸੰਗਤ ਦੇ ਪਿਆਰ ਜਾਂ ਅਰਜ਼ ਕਰ ਕਿਤੇ ਜਾਂਦੇ ਤਾਂ ਰਾਤ ਨੂੰ ਜ਼ਰੂਰ ਭੈਣੀ ਸਾਹਿਬ ਆਉਂਦੇ। ਸ. ਤੇਜਾ ਸਿੰਘ ਜੀ ਦੇ ਲੜਕੇ ਸੁਰਜੀਤ ਸਿੰਘ ਦੇ ਭੋਗ ਤੇ ਚੰਦੋਵਾਲ ਦਰਸ਼ਨ ਦਿੱਤੇ। ਸਰਦਾਰ ਜੀ ਸਮੇਤ ਸੁਪੱਤਨੀਆਂ ਸਾਧ ਸੰਗਤ ਨੂੰ ਹੌਸਲੇ ਵਿਚ ਹੀ ਜਾਪੇ। ਅਗੇ ਇਕ ਬੱਚਾ ਚੜ੍ਹਿਆ ਸੀ। ਇਹ ਹੁਣ ਜਵਾਨ ਦਸਵੀਂ ਵਿਚ ਪੜ੍ਹਦਾ ਇਕੋ ਸੀ, ਸੋ ਚੜ੍ਹ ਗਿਆ। ਜੈਕਮਾਬਾਦ ਸਤਿਗੁਰੂ ਜੀ ਨੇ ਸਰਦਾਰ ਜੀ ਤੋਂ ਪ੍ਰੋਖੇ ਸਾਧ ਸੰਗਤ ਵਿਚ ਬਚਨ ਕੀਤੇ ਇਸ ਸਰਦਾਰ ਜਿਹਾ ਹੋਣਾ ਬੜਾ ਦੁਰਲਭ ਤੇ ਔਖਾ ਹੈ। ਏਡੇ ਅਫਸਰ ਹੁੰਦਿਆਂ ਨਿਰਲੋਭ, ਇਨਸਾਫ ਪਸੰਦ ਤੇ ਦਰਦਵੰਦ, ਭਗਤ ਪ੍ਰੇਮੀ ਹੋਣਾ

ਕਠਨ ਹੈ। ਸਰਕਾਰ ਨੇ ਸਰਦਾਰ ਜੀ ਨੂੰ ਉਚੇ ਇਖਲਾਕ ਵਾਲੇ ਮੰਨ ਸਮੁੰਦਰ ਆਰ ਪਾਰ ਹੋਣ ਵਾਲੇ ਮਾਲ ਤੇ ਲੋਕਾਂ ਦੀ ਨਿਗਰਾਨੀ, ਦੇਖ-ਭਾਲ ਤੇ ਬੰਬਈ ਲਾਇਆ ਹੈ। ਇਨ੍ਹਾਂ ਦਾ ਸਭ ਮਜ਼ਹਬਾਂ ਨਾਲ ਪ੍ਰੇਮ ਭਾਵ ਤੇ ਵਰਤਣ ਪਰਚਾਰ ਕਾਰਨ ਬੰਬਈ ਜੈਕਮਾਬਾਦ ਵਿਚ ਨਾਮਧਾਰੀ ਸਾਧ ਸੰਗਤ ਦਾਂ ਤੇ ਮੇਰਾ ਬੜਾ ਸਤਿਕਾਰ ਤੇ ਆਦਰ ਮਾਨ ਕਰਦੇ ਹਨ। ਕਈ ਤੇ ਇਨ੍ਹਾਂ ਨੂੰ ਰੱਬੀ ਸੁਨੇਹਾ ਦੇਣ ਵਾਲੇ ਪੈਗੰਬਰ ਹੀ ਮੰਨਦੇ ਤੇ ਕਹਿੰਦੇ ਹਨ "ਸ਼ਬਦ ਕੀਰਤਨ, ਰਾਗ, ਰੀਤਾਂ ਦਾ ਧੜੱਲੇਦਾਰ ਪਰਚਾਰ ਕਰਨ ਵਾਲਾ ਐਸਾ ਕੋਈ ਵਿਰਲਾ ਹੀ ਹੁੰਦਾ ਹੈ। ਸਰਦਾਰ ਜੀ ਦੀ ਰੱਬ ਵਾਂਗੂ ਰਾਗ, ਪ੍ਰੇਮ ਤੇ ਸਵਾ-ਦਿਲੀ ਖੁਰਾਕ ਹੈ। ਇਹਦਾ ਪੁਤਰ ਮਰਨ ਤੇ ਸ਼ਬਦ ਪੜ੍ਹਦਿਆਂ ਸਸਕਾਰ ਕਰਨਾ ਦੇਖ ਉਥੋਂ ਦੇ ਲੋਕ ਸਰਦਾਰ ਜੀ ਦੇ ਭਰੋਸੇ ਦੇ ਸਗੋਂ ਹੋਰ ਭੀ ਸ਼ਰਧਾਲੂ ਹੋ ਗਏ ਹਨ। ਸਾਨੂੰ ਤੇ ਇਹ ਸਰਦਾਰ ਭਿਖਾਰੀ ਹੀ ਜਾਪਦਾ ਹੈ। ਇਸ ਦੀ ਕੀ ਸਿਫਤ ਕਰੀਏ ਤੇ ਕੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਦੀ ਕਰੀਏ। ਲਧੇ ਪਰਉਪਕਾਰੀ ਲਾਹੌਰ ਵਾਲੇ ਵਾਂਗੂ ਦੇ ਕਈ ਬਾਬੇ ਜਵਾਹਰ ਸਿੰਘ ਜੀ ਵਰਗੇ ਹੋਏ ਹਨ। ਮੇਰੇ ਵੇਖਣ ਵੇਲੇ ਭੀ ਖੋਟਿਆਂ ਵਾਲੇ ਸਮੁੰਦ ਸਿੰਘ ਜੀ ਦਾ ਪੁਤਰ ਖਜ਼ਾਨ ਸਿੰਘ ਸਿੱਖਾਂ ਨੂੰ ਬਖਸ਼ਾਣ ਵੇਲੇ ਅੱਗੇ ਹੋ ਮੇਰੇ ਝਿੜਕਦਿਆਂ ਵੈਰਾਗੀ ਹੋ ਕਹਿੰਦਾ ਸੀ। ਹੋਰ ਦੱਸੋ, ਸਤਿਗੁਰੂ ਰਾਮ ਸਿੰਘ ਜੀ ਦੇ ਦਰ ਬਿਨਾ ਜਾਈਏ ਕਿੱਥੇ ? ਧੰਨ ਸਤਿਗੁਰੂ ਜੀ ਤੇ ਧੰਨ ਸਤਿਗੁਰੂ ਜੀ ਦੇ ਸਿੱਖ ਕਹਿੰਦਿਆਂ। ਸਤਿਗੁਰੂ ਜੀ ਕਿਹਾ, ਇਹ ਸਰਦਾਰ ਤੇ ਸਾਡਾ ਭਾਈ ਭਿਖਾਰੀ ਏ।

ਸਤਿਗੁਰੂ ਜੀ ਭੈਣੀ ਸਾਹਿਬ ਆਏ ਭੀ, ਦੌਰੇ ਸੰਗਤਾਂ ਵਿਚ ਭੀ, ਦੋ ਵਜੇ ਪਿੱਛਾ ਰਾਤ ਜੰਗਲ ਜਾ ਦਾਤਣ ਇਸ਼ਨਾਨ ਕਰ ਸੂਰਜ ਦੀ ਟਿਕੀ ਨਿਕਲਣ ਤੱਕ ਭਜਨ ਬਾਣੀ ਵਿਚ ਹੀ ਲੀਨ ਰਹਿੰਦੇ। ਚੰਡੀ ਦੀ ਵਾਰ ਦਾ ਅਰਦਾਸਾ ਕਰ ਹੀ ਬੋਲਦੇ। ਰਾਗੀ, ਸਬਦੀ, ਪਰਚਾਰਕ ਤੇ ਧਰਮ ਪੁਸਤਕ ਕੋਈ ਨਾ ਕੋਈ ਸਦਾ ਸਾਥ ਹੀ ਗੜਵਈ, ਲਾਂਗਰੀ ਤੇ ਬਸਤਰਾਂ ਦੇ ਸੇਵਕ ਤੋਂ ਇਲਾਵਾ ਰਖਦੇ। ਪਾਠ ਗੁਰਬਾਣੀ ਦੇ ਨੇਮ ਤੋਂ ਬਿਨਾ ਹੀ ਅਰੰਭੀ ਰਖਦੇ। ਮਾਲਾ ਹੱਥ ਵਿਚ ਹੀ ਰਖਦੇ। ਭੈਣੀ ਸਾਹਿਬ ਹੁੰਦੇ ਰੋਜ਼ ਹਰ ਜਗ੍ਹਾ ਫੇਰਾ ਕਰਦੇ। ਬਾਲਕਾਂ ਨੂੰ ਫਲ, ਬਦਾਮ ਬੁਲਾ ਬੁਲਾ ਹਥੀਂ ਵੰਡਦੇ। ਮਾਤਾ ਜੀ ਨੂੰ ਮੱਥਾ ਟੇਕਦੇ, ਲੋਹ ਨੂੰ ਭੀ ਜੋੜਾ ਉਤਾਰ ਖੜਾਵਾਂ ਪਹਿਰ ਜਾ ਮੱਥਾ ਟੇਕਦੇ। ਅੰਗਹੀਣ, ਬਿਰਧਾਂ, ਨੂੰ ਉਚੇਚਾ ਖਿਆਲ ਦੇ ਮਿਲਦੇ, ਦਿਲੋਂ ਹੋ ਸੁਖ-ਦੁਖ ਪੁਛਦੇ। ਅੰਗਹੀਣ ਪਸ਼ੂਆਂ ਦੀ ਸੰਭਾਲ ਦਾ ਭੀ ਪੂਰਾ ਖਿਆਲ ਰਖਦੇ। ਇਸ ਸਮੇਂ ਸਤਿਗੁਰੂ ਜੀ ਭੈਣੀ ਸਾਹਿਬ ਹੀ ਰਹਿੰਦੇ ਤੇ ਨਾਮ ਸਿਮਰਨ ਘੰਟਾ ਤੋਂ ਕਥਾ ਕੀਰਤਨ ਸੰਗਤ ਨਾਲ ਮਿਲਕੇ ਕਰਦੇ। ਰਾਜੂ ਢਾਡੀ ਰੋਜ਼ ਸੂਰਮਿਆਂ ਦੀਆਂ ਵਾਰਾਂ ਸੁਣਾਉਂਦਾ ਦੀਵਾਨ ਲਾ। ਮਾਤਾ ਜੀ ਦਾ ਸਰੀਰ ਢਿਲਾ ਤੇ ਸਤਿਗੁਰੂ ਜੀ ਦਾ ਟਿਕਣਾ ਭੈਣੀ ਸਾਹਿਬ ਸੁਣ ਬਹੁਤ ਸਾਧੂ, ਸੂਬੇ ਭੀ ਭੈਣੀ ਸਾਹਿਬ ਆਏ। ਕਈ ਹੋਲੇ ਨਮਿਤ ਉਗ੍ਰਾਹੀ ਭੀ ਜ਼ਿਲਿਆਂ ਚੋਂ ਲਿਆਉਂਦੇ। ਜੋ ਨਾ ਲਿਆਉਂਦੇ, ਉਨ੍ਹਾਂ ਨੂੰ ਸਤਿਗੁਰੂ ਜੀ ਕਹਿੰਦੇ, ਤਾਂ ਕੀ ਹੋਇਆ, ਇਹ ਪਦਾਰਥ ਭੀ ਸਾਧ ਸੰਗਤ ਦਾ ਹੀ ਹੈ। ਕਥਾ ਵਿਚ ਸਤਿਗੁਰੂ ਜੀ ਬਚਨ ਕੀਤਾ, ਅੰਮ੍ਰਿਤਸਰ ਸਤਿਗੁਰੂ ਰਾਮ ਸਿੰਘ ਜੀ ਪਾਸ ਗੋਰੇ ਨਾਲ ਆਏ ਸਿੱਖ ਨੇ ਮਸਤਾਨੇ ਲੇਟਦੇ ਤੇ ਅੱਗੋਂ ਤੋਂ ਨਾ ਝਕਦੇ ਦੇਖ ਗਿਲਾਨ ਕੀਤੀ ਤਾਂ ਸਤਿਗੁਰੂ ਜੀ ਕਿਹਾ, "ਤੂੰ ਮਸਤਾਨੇ ਨੂੰ ਤਲਵਾਰ ਮਾਰ ਜੇ ਸਿੱਖ ਮਰ ਗਿਆ ਅਸੀਂ ਲਿਖ ਦੇਂਦੇ ਹਾਂ, ਮਾਫਾਜ਼ੇ ਵਾਲ ਵਿੰਗਾ ਨਾ ਹੋਇਆ ਤਾਂ ਤੇਰਾ ਕਾਲਾਂ ਮੂੰਹ ਕਰ ਸਾਰੇ ਸ਼ਹਿਰ ਵਿਚ ਖੋਤੇ ਤੇ ਚਾੜ੍ਹ ਫੇਰਾਂਗੇ, ਤੂੰ ਲਿਖ ਦੇਹ।" ਇਹ ਸੁਣ ਉਸ ਸਿੱਖ ਹੱਥ ਜੋੜ ਕਿਹਾ, ਤੁਸੀਂ ਸੱਚੇ ਹੋ, ਮੈਂ ਭੁਲ ਕੀਤੀ ਹੈ, ਮਾਫ ਕਰਨਾ। ਕਹਿ ਚਲਾ ਗਿਆ। ਪਰਖਣ

ਆਏ ਸੀ, ਸਤਿਗੁਰੂ ਜੀ ਮਸਤੀ ਦੀ ਗਲ ਕਰਦਿਆਂ ਕਿਹਾ, ਮੈਂ ਭੀ ਕੁਝ ਮੁਸ਼ਕ ਮਸਤੀ ਦੀ ਦੇਖੀ ਹੈ। ਵੱਟੀਆਂ ਦੇ ਹੌਲੇ ਤੇ ਹਵਨ ਵਿਚ ਮਸਤਾਨਾ ਪੈ ਤੜਫਦਾ ਰਿਹਾ ਸੀ ਤੇ ਵਾਲ ਭੀ ਨਾ ਸੜੇ ਸੀ। ਮੈਂ ਭੀ ਕਈ ਘੰਟੇ ਚੌਂਕੜਾ ਲਾ ਲੈਂਦਾ ਹਾਂ।

ਹਿੰਦੂ ਸਿੱਖ ਮਿਲਾਪ ਕਾਨਫ੍ਰੰਸ ਦੇ ਇਸ਼ਤਿਹਾਰ ਕਈ ਅਖਬਾਰਾਂ ਤੇ ਛਪਾਏ ਤੇ ਸਤਿਜੁਗ ਤੇ ਭੀ ਸੱਦਾ ਦਿੱਤਾ। ਆਲਿਮ ਜੀ ਤੇ ਚਕ੍ਰਵਰਤੀ ਜੀ ਭੀ ਕਈ ਵਿਦਵਾਨਾਂ ਤੇ ਦੇਸ਼ ਦੇ ਮੁਖੀਆਂ ਪਾਸ ਭੇਜੇ। ਤੇ ਦਿੱਲੀ ਦੇ ਸੇਠ ਜੁਗਲ ਕਿਸ਼ੋਰ ਬਿਰਲਾ ਨੂੰ ਭੀ ਇਹ ਸੱਦਾ ਦਿੱਤਾ। ਬਿਰਲੇ ਦਾ ਆਉਣਾ ਤੇ ਐਡੀਟਰਾਂ ਦਾ ਆਉਣਾ ਮਿਲਾਪ ਲਈ ਸੁਣ ਬਹੁਤ ਇਸ਼ਤਿਹਾਰ ਫਿਰੇ। ਮਾਤਾ ਜਿਊਣ ਕੌਰ ਜੀ ਦਾ ਸਰੀਰ ਬੇਰੋਗ ਜਾਪਦਾ ਢਿਲਾ ਹੋਈ ਜਾਂਦਾ ਜਾਣ, ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਦਿਨ ਮਾਤਾ ਜੀ ਪਾਸ ਜਾ ਬੈਠ ਪਹਿਲਾਂ ਕੁਝ ਸੁਖ ਤੇ ਗੁਰੂ ਕੇ ਭਾਣੇ ਤੇ ਪੁਰਾਣੇ ਸਿੱਖਾਂ ਦੇ ਬਚਨ ਕਰ, ਹੱਥ ਜੋੜ ਮਾਤਾ ਜੀ ਦੇ ਸਾਹਵੇਂ ਖੜੋ ਅਰਜ਼ ਕੀਤੀ, ਮਾਤਾ ਜੀ ਆਪ ਨੇ ਮੇਰੇ ਤੇ ਬੜੇ ਉਪਕਾਰ ਕੀਤੇ ਹਨ, ਮੱਤਾਂ ਦਿੱਤੀਆਂ ਹਨ। ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਪੁਰਾਣੇ ਮੇਲੀ ਸਿੱਖਾਂ ਦੀਆਂ ਸਾਖੀਆਂ ਸੁਣਾ ਸਿੱਖੀ ਸਿਦਕ ਬਣਾਇਆ ਹੈ। ਇਕ ਰਸ ਲੰਗਰ ਚਲਾ ਤੇ ਵਰਤਾ ਜਾਚ ਸਿਖਾਈ ਹੈ। ਮੈਂ ਆਪ ਤੇ ਗਿਲਾਨ ਭੀ ਕਰਦਾ ਰਿਹਾ ਹਾਂ, ਜਦੋਂ ਤੁਸੀਂ ਸਜਣ ਦੁਸ਼ਮਣ ਨੂੰ ਇਕੋ ਜਿਹਾ ਦੇਖਦੇ ਸੌ। ਤੇ ਕਦੀ ਹੱਥ ਭੀ ਘੁਟ ਜਾਂਦਾ ਰਿਹਾ ਹਾਂ ਤੇ ਤੁਹਾਡੀ ਸਲਾਹ ਭੀ ਮੋੜ ਦਿੰਦਾ ਰਿਹਾ ਹਾਂ। ਇਸ ਤਰ੍ਹਾਂ ਦੀਆਂ ਮੇਰੀਆਂ ਸਭ ਭੁਲਾਂ ਬਖਸ਼ੋ। ਮਾਤਾ ਜੀ ਕਿਹਾ, "ਤੁਸਾਂ ਕਦੀ ਕੋਈ ਭੁਲ ਨਹੀਂ ਕੀਤੀ।" ਮੇਰੇ ਮਨ ਵਿਚ ਤੇ ਕਦੇ ਕਿਸੇ ਤੇ ਗਿਲਾ ਨਹੀਂ ਰਿਹਾ। ਜੇ ਆਵੇ ਭੀ ਤਾਂ ਤੁਰਤ ਭੁਲ ਜਾਂਦਾ ਹੈ। ਤੁਸੀਂ ਘਰ ਦੇ ਮਾਲਕ ਹੋ, ਬੈਠ ਜਾਓ। ਮੈਂ ਤੇ ਸਤਿਗੁਰੂ ਰਾਮ ਸਿੰਘ ਜੀ ਪਾਸ ਅਰਜ਼ ਕਰਦੀ ਹਾਂ, ਉਹ ਤੁਹਾਡੀਆਂ ਸਾਰੀਆਂ ਰੀਝਾਂ ਪੂਰੀਆਂ ਕਰਨ ਤੇ ਤੁਸੀਂ ਸੰਗਤ ਨੂੰ ਏਦੂੰ ਭੀ ਵੱਧ ਸੁਖੀ ਰਖੋ। ਸਤਿਗੁਰੂ ਜੀ ਨੇ ਰਤਨ ਸਿੰਘ ਜੀ ਨੂੰ ਕਿਹਾ, ਜਾਪਦਾ ਏ ਮਾਤਾ ਜੀ ਛੇਤੀ ਹੀ ਚੜ੍ਹ ਜਾਣਗੇ। ਤੂੰ ਜਾ ਕੇ ਅਰਜ਼ ਕਰ। ਕੋਈ ਸਿੱਖਮਤ ਪੁਛ, ਤੇਰੇ ਸਦਾ ਕੰਮ ਆਵੇਗੀ। ਸੰਤ ਰਤਨ ਸਿੰਘ ਜੀ ਜਾ ਮਾਤਾ ਜੀ ਦੇ ਚਰਨਾਂ ਤੇ ਨਮਸਕਾਰ ਕਰ ਹੱਥ ਜੋੜ ਕੇ ਅਰਜ਼ ਕੀਤੀ ਆਪ ਐਸੀ ਸਿੱਖਮਤ ਦੇਵੋ ਜੋ ਸਦਾ ਕੰਮ ਆਵੇ ਤੇ ਸੁਖੀ ਭੀ ਰਖੇ, ਮਾਤਾ ਜੀ ਕਿਹਾ, ਤੂੰ ਸਤਿਗੁਰੂ ਜੀ ਦਾ ਲਾਂਗਰੀ ਹੈਂ, ਪਦਾਰਥਾਂ ਦੀ ਕਮੀ ਨਹੀਂ, ਤੂੰ ਆਏ ਸਿੱਖ ਨੂੰ ਆਦਰ ਤੇ ਉਦਾਰਤਾ ਨਾਲ ਰੀਝਾਣਾ। ਓਮੀ ਤੇ ਬੁੜੇ ਝਿੜਕੇ ਨੂੰ ਸਗੋਂ ਵੱਧ ਆਦਰ ਕਰ ਜਲ ਪ੍ਰਸ਼ਾਦਿ ਛਕਾਣਾ। ਸਤਿਗੁਰੂ ਜੀ ਨੂੰ ਛਕਾਣ ਵਾਲੇ ਤੇ ਕਈ ਹਾਜ਼ਰ ਰਹਿੰਦੇ ਹਨ। ਤੂੰ ਸਤਿਗੁਰੂ ਜੀ ਦਾ, ਹਰ ਦਰ ਆਏ ਤੇ ਸਿੱਖਾਂ ਵਿਚੋਂ ਵਾਸਾ ਜਾਣ, ਸਭ ਦੀ ਸੇਵਾ ਕਰਨੀ। ਤੇ ਆਏ ਸਵਾਲੀ ਨੂੰ ਖਾਲੀ ਨਾ ਮੋੜਨਾ। ਜੇ ਸੌ ਦੇਣ ਦੀ ਸਮਰੱਥਾ ਨਾ ਹੋਵੇ ਦਸ ਵੀਹ ਦੇ ਟੋਰਿਆਂ ਭੀ ਆਇਆ ਆਪਣਾ ਹੀ ਹੋ ਜਾਂਦਾ ਹੈ, ਦੁਸ਼ਮਣ ਨਹੀਂ ਰਹਿੰਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ੩੦ ਫਗਣ ਮਾਤਾ ਜੀ ਦੇ ਪਿਛੇ ਬੈਠੇ, ਥੰਮ੍ਹ ਕੇ ਆਪ ਜਲ ਪਏ ਛਕਾਉਂਦੇ ਸੀ। ਇਸ ਤੋਂ ਪਹਿਲਾਂ ਕੁਝ ਦਿਨਾਂ ਦਾ ਗਊ ਦਾ ਦੁਧ ਜਾਂ ਫਲਾਂ ਦਾ ਰਸ ਹੀ ਮਾਤਾ ਜੀ ਨੂੰ ਛਕਾਉਂਦੇ ਸੀ। ਬਹੁਤ ਕਮਜ਼ੋਰ ਹੁੰਦੇ ਜਾਂਦੇ ਜਾਣ ਮਕਰਧੁਜ, ਸ਼ਹਿਦ ਤੇ ਮਣੱਕੇ ਵਿਚ ਮਿਲਾ ਛਕਾਇਆ। ਪਰ ਸਰੀਰ ਮਾਤਾ ਜੀ ਦਾ ਢਿਲਾ ਤੇ ਠੰਡਾ ਹੀ ਹੋਈ ਜਾਵੇ। ਕਿਸੇ ਨੂੰ ਕੋਲ ਬੈਠ ਸਵਾਏ ਭਜਨ ਕਰਨ ਤੇ ਬਾਣੀ ਪੜ੍ਹਨ ਦੇ ਹੋਰ ਹੁਕਮ ਨਾ ਸੀ, ਤੇ ਮਾਤਾ ਜੀ ਨੂੰ ਬੁਲਾਉਣ ਦਾ

ਭੀ ਹੁਕਮ ਨਾ ਸੀ ਸਤਿਗੁਰੂ ਜੀ ਵਲੋਂ। ਸਭ ਪਰਵਾਰ ਤੇ ਸੰਗਤ ਦਵਾਲੇ ਬੈਠੇ ਮਾਲਾ ਫੇਰਦੇ ਸੀ। ਜਾਂ ਗੁਰਬਾਣੀ ਪੜ੍ਹਦੇ ਸੀ। ਸਤਿਗੁਰੂ ਜੀ ਦੇ ਕਲਾਵੇ ਤੇ ਗੋਦ ਵਿਚ ਸਰੀਰ ਦੇ ਆਸਰੇ ਬੈਠਿਆਂ ਭਜਨ ਕਰਦਿਆਂ ਸਹਿਜੇ ਸੁਖ ਸਾਥ ਮਾਤਾ ਜੀਵਨ ਕੌਰ ਜੀ ੩੦ ਫਗਣ ੧੯੯੯ ਰਾਤ ਦੇ ੯ ਵਜੇ ਕੇ ੧੬ ਮਿੰਟਾਂ ਤੇ ਜੋਤੀ ਜੋਤਿ ਸਮਾ ਗਏ। ਸਤਿਗੁਰੂ ਜੀ ਸਵੇਰੇ ਆਸਾ ਦੀ ਵਾਰ ਦੇ ਭੋਗ ਬਾਅਦ ਸਭ ਹਵਨ ਸਮੱਗ੍ਰੀ ਸਮਧਾਂ ਬੇਰੀ ਤੇ ਪਲਾਸ ਦੀਆਂ ਕਹਿ ਸੁਕਾਈਆਂ ਤੇ ਇਕ ਚੇਤ੍ਰ ਸੋਹਣਾ ਬਬਾਣ ਦੋਨਾਂ ਬਾਬਿਆਂ ਤੇ ਮਹਾਰਾਜਾ ਨਿਹਾਲ ਸਿੰਘ ਜੀ ਦੇ ਬੱਚਿਆਂ ਠਾਕਰ ਜੀ ਤੇ ਬਲੋ ਜੀ ਚੁਕਿਆ। ਮਹਾਰਾਜ ਜੀ ਤੇ ਸਤਿਗੁਰੂ ਜੀ ਤੇ ਸਾਧ ਸੰਗਤ ਸ਼ਬਦ ਪੜ੍ਹਦੀ ਹਰਿਮੰਦਰ ਪਾਸ ਧਰ ਤਸਵੀਰ ਲਈ ਮਾਤਾ ਜੀ ਦੀ। ਸਤਿਗੁਰੂ ਜੀ ਸ਼ਬਦ ਪੜ੍ਹਿਆ, "ਦਿਓ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲ ॥" ਬਾਹਰਲੇ ਡੇਰੇ ਮਸਾਣੀਂ, ਘਿਓ ਸਮੱਗਰੀ ਉਪਰ ਪਾਇ ਲਕੜਾਂ ਦੇ ਅਰਦਾਸਾ ਕਰ ਲਾਂਬੂ ਲਾਇਆ। ਅਲਾਹਣੀ ਪੜ੍ਹਦਿਆਂ ਪਾਸ ਬਹਿ ਦਾਹ ਸਸਕਾਰ ਕੀਤਾ ਤੇ ਸੰਗਤ ਘਰ ਮੰਦਰ ਆਈ। ਇਸ਼ਨਾਨ ਕਰ, ਕੜਾਹ ਪ੍ਰਸ਼ਾਦਿ ਵਰਤਿਆ। ਮਾਤਾ ਜੀ ਦੇ ਚੜ੍ਹਨ ਤੇ ਘੁਮੰਡੇ ਕਾ ਟਬਰ ਗੁਰੂ ਘਰ ਨਾਲ ਖਾਰ ਰਖਣ ਵਾਲਾ* ਜ਼ਿਮੀਂਦਾਰਾਂ ਦਾ ਘਰ ਬੜਾ ਹੀ ਰੋਇਆ ਤੇ ਕਿਹਾ, ਲਓ ਮਾਤਾ ਜੀ ਹੁਣ ਅਸੀਂ ਭੀ ਗੁਰੂ ਘਰ ਵਲੋਂ ਉਕਾ ਗਏ, ਜੋ ਤੁਸੀਂ ਗਏ। ਨਹੀਂ ਤੇ ਅਸੀਂ ਭਾਵੇਂ ਬੁਰੇ ਸਾਂ ਪਰ ਦੁਖ-ਦਰਦ ਨੂੰ ਆਪ ਪਾਸ ਜਾ ਅਰਜ਼ ਕਰ ਹੀ ਗੁਰੂ ਘਰੋਂ ਲੈਂਦੇ ਸਾਂ। ਹਾਂ, ਮਾਤਾ ਭੂਪਿੰਦਰ ਕੌਰ ਜੀ ਜੇ ਜੀਉਂਦੇ ਹੁੰਦੇ ਤਾਂ ਭੀ ਅਸੀਂ ਕਦੇ ਕਿਸੇ ਲੋੜ ਨੂੰ ਚਲੇ ਹੀ ਜਾਂਦੇ ਕਿਉਂਕਿ ਉਨ੍ਹਾਂ ਨੂੰ ਭੀ ਆਪ ਦੀ ਸੰਗਤ ਕਰ ਆਏ ਨੂੰ ਖਾਲੀ ਮੋੜਨਾ ਔਖਾ ਬਣਿਆ ਹੋਇਆ ਸੀ। ਹੁਣ ਫਿਰ ਕਿਸੇ ਕਰਮਾਂ ਵਾਲੀ ਰੂਹ ਦੇ ਆਇਆਂ ਹੀ ਉਸ ਦੇ ਪਿਆਰ ਨੂੰ ਗੁਰੂ ਘਰ ਵਲ ਆਵਾਂਗੇ। ਮਾਤਾ ਜਿਊਣ ਕੌਰ ਜੀ ਸਾਰੀ ਉਮਰ ਬਦੇਸ਼ੀ ਨਹੀਂ ਪਹਿਰਿਆ। ਛਤਰੀ, ਜਰਾਬਾਂ, ਪੱਖਾਂ, ਕੁਰਸੀ, ਘੁਟਾਣਾ, ਮਾਤਾ ਜੀ ਦੇ ਪਿਤਾ ਬਾਬਾ ਖੁਸ਼ਹਾਲ ਸਿੰਘ ਜੀ ਨੇ ਮਨ੍ਹਾ ਕੀਤੇ ਹੋਏ ਸੀ, ਸੋ ਨੇੜੇ ਨਹੀਂ ਲਾਏ। ਖੜਾਵਾਂ ਨੂੰ ਮਾਤਾ ਜੀ ਸੁਚਾ ਨਾ ਸਮਝਦੇ ਸੀ। ਕਹਿੰਦੇ ਕਪੜਾ ਤੇ ਲੋਹਾ ਲਗਦਾ ਏ। ਜੋ ਮਾਂਜੇ ਤੇ ਸਾਬਣ ਬਿਨਾ ਸੁਚਾ ਨਹੀਂ ਹੁੰਦਾ। ਮਾਤਾ ਜੀ ਅਰਥ ਲੈ ਆਏ ਨੂੰ ਖਾਲੀ ਨਹੀਂ ਮੋੜਦੇ ਸੀ ਭਾਵੇਂ ਵਿਰੋਧੀ ਭੀ ਹੋਵੇ। ਸਹਿਜ ਦਾ ਸੁਭਾ ਨਿਭਾਇਆ ਭਾਵੇਂ ਕਿਹਾ ਸਮਾ ਭੀ ਆਇਆ।

ਸਤਿਗੁਰੂ ਜੀ ਮਾਤਾ ਜੀ ਨਮਿਤ ਹਰਿਮੰਦਰ ਵਿਚ ਪਾਠ ਅਰੰਭ ਕਰਾਏ ਭੈਣੀ ਸਾਹਿਬ, ਤਾਂ ਦੁਆਲੇ ਦੇ ਨਗਰਾਂ ਦੇ ਲੋਕੀ ਕਈ ਦਿਨ ਸਤਿਗੁਰੂ ਜੀ ਪਾਸ ਆਉਂਦੇ ਮਾਤਾ ਜੀ ਦੇ ਉਦਾਰ ਤੇ ਨਿਰਵੈਰ ਸੁਭਾ ਤੇ ਇਕ ਰਸ ਵਰਤਣ ਦੇ ਜੱਸ ਭਰੇ ਬਚਨ ਕਰਦੇ। ਸਤਿਗੁਰੂ ਜੀ ਕਹਿੰਦੇ, ਮਾਤਾ ਜੀ ਦੇ ਹੁੰਦਿਆਂ ਮੈਨੂੰ ਕਿਸੇ ਆਪਣੇ ਬਿਗਾਨੇ ਅਮੀਰ ਓਮੀ ਦਾ ਫਿਕਰ ਨਹੀਂ ਸੀ ਹੁੰਦਾ। ਸਤਿਜੁਗ ਤੇ ਛਪਿਆ, ਮਾਤਾ ਜੀ ਦਾ ਚੜ੍ਹਨਾ ਪੜ੍ਹ ਸਭ ਨਾਮਧਾਰੀ ਪੰਥ ਹਉਕਾ ਭਰਿਆ ਤੇ ਧਿਆਨ ਧਰਿਆ ਤੇ ਬਚਨ ਕਰਿਆ ਕਿ ਮਾਤਾ ਜੀ ਹਰ ਯਾਤਰੂ ਦਾ ਜਾਂਦਿਆਂ ਥਕੇਵਾਂ ਹਰਿਆ ਤੇ

---

*ਮਾਤਾ ਜੀ ਦਾ ਨੇਮ ਸੀ, ਸਵਾਲੀ ਨੂੰ ਖਾਲੀ ਨਾ ਮੋੜਨਾ; ਘੁਮੰਡੇ ਕੇ ਭੇਤੀ ਸੀ, ਕਈ ਵਾਰੀ ਗੁਰੂ ਘਰ ਦੇ ਵਿਰੁਧ ਭੀ ਵਰਤਣ ਲਈ ਮਾਇਆ ਘਰ ਨਾ ਹੁੰਦੀ ਜਾਣ ਮਾਤਾ ਜੀ ਤੋਂ ਹੀ ਮੰਗ ਲੈ ਜਾਂਦੇ ਸੀ ਤੇ ਪਰਤਾਉਂਦੇ ਭੀ ਮਰਜ਼ੀ ਨਾਲ ਸੀ ਜਾਂ ਕਦੇ ਮਾਤਾ ਜੀ ਚੇਤੇ ਆਏ ਮੰਗਦੇ ਸੀ।

ਬਚਨ ਕਰਿਆ ਕਿ ਮਾਤਾ ਜੀ ਹਰ ਯਾਤਰੂ ਦਾ ਜਾਂਦਿਆਂ ਥਕੇਵਾਂ ਹਰਿਆ ਤੇ ਆਉਂਦੇ ਦਾ ਪੰਧ ਖਰਚ ਪਾ ਪਲਾ ਭਰਿਆ। ਤੇ ਸਭ ਤੋਂ ਜਿੰਨਾ ਸਰਿਆ ਜ਼ਰੂਰ ਭੇਟਾ ਧਰਿਆ। ਮਾਤਾ ਜੀ ਦਾ ਜਿਸਮ ਤੇ ਭਾਵੇਂ ਮਰਿਆ, ਪਰ ਜੱਸ ਸਦਾ ਹਰਿਆ ਭਰਿਆ ਹੀ ਅਮਰਿਆ ਰਹੇ ਗਾ। ਸਭ ਆਏ ਭੈਣੀ ਸਾਹਿਬ ਬਚਨ ਕਰਦੇ ਕਿ ਮਾਤਾ ਜੀ ਅਨੰਦਪੁਰ ਸਾਹਿਬ ਨੂੰ ਜਾਣ ਵਾਲੀਆਂ ਸੰਗਤਾਂ ਦੀ ਆਦਰ ਤੇ ਜਲ ਪ੍ਰਸ਼ਾਦਿ ਦੀ ਖੁਸ਼ੀ ਲੈ ਓਮੀਆਂ ਦੇ ਖੀਸੇ ਚੋਂ ਭੀ ਮਾਇਆ ਖੱਸ ਲੈਂਦੇ ਸੀ। ਕਈ ਅਮੀਰ ਪੰਜ ਛਕ, ਪੰਜਾਹ ਮੱਥਾ ਟੇਕ ਕਹਿੰਦੇ ਸੀ, ਜੈਸੇ ਸੁਣਦੇ ਸਾਂ ਕਿ ਭੈਣੀ ਸਾਹਿਬ ਵਾਲੀ ਮਾਤਾ ਜਗਤ ਮਾਤਾ ਹੈ, ਤੈਸੀ ਹੀ ਦੇਖੀ ਹੈ। ਬੁਕ ਸ਼ਕਰ ਜਾ ਖੰਡ ਦਾ ਤੇ ਪਲਾ ਘਿਓ ਦਾ ਖਲਾ ਖਲਾ ਭੀ ਮੱਥੇ ਲਗ ਲੈ ਜਾਂਦਾ ਸੀ ਮਾਤਾ ਜੀ ਤੋਂ।

ਹੋਲੇ ਤੋਂ ਕਈ ਦਿਨ ਪਹਿਲਾਂ ਹੀ ਮੇਲਾ ਭਰ ਗਿਆ। ਸਤਿਗੁਰੂ ਜੀ ਸਿੱਖ ਮਿਲਾਪ ਕਾਨਫ੍ਰੰਸ ਤੇ ਪਸ਼ੂਆਂ ਦੀ ਪਰਖ ਦਾ ਮੇਲਾ ਤੇ ਸੂਤਰ ਦੀ ਪਰਖ ਸਤਿਜੁਗ ਤੇ ਛਪਵਾਇਆ, ਤੇ ਸਭ ਸੂਬੇ ਤੇ ਉਘੇ ਆਗੂ ਸੱਦੇ। ਤੇ ਕਿਹਾ ਤੁਹਾਡੇ ਘਰ ਦੇਸ਼ ਚੋਂ ਦੂਰ ਦੇ ਪਰਾਹੁਣਿਆਂ ਆਉਣਾ ਹੈ। ਤੁਸਾਂ ਸਭ ਦਾ ਬੋਲ ਕਬੋਲ ਸਹਿ ਆਦਰ ਕਰਨਾ। ਕਥਾ ਵਿਚ ਸਭ ਜੁਗਤ ਕਹਿ ਸਮਝਾਉਂਦੇ ਤੇ ਘੰਟਾ ਨਾਮ ਸਿਮਰਨ ਵਿਚ ਬਹਿ ਕੇ ਸ਼ਾਂਤ ਰਹਿਣ ਦੀ ਸਿਖਿਆ ਤੇ ਆਪਣੇ ਨਿਤ ਧਰਮ ਕਰਮ ਤੇ ਪੱਕਿਆਂ ਹੋਣ ਦਾ ਸੁਭਾ ਬਣਾਉਂਦੇ। ਸਤਿਗੁਰੂ ਜੀ ਤੀਜੇ ਦਿਨ ਸਭ ਰਾਖ ਅਸਥੀਆਂ ਮਾਤਾ ਜੀ ਦੀਆਂ ਕਾਰ ਤੇ ਲੈ ਜਾ ਨਹਿਰ ਰੋਪੜ ਵਾਲੀ ਵਿਚ ਪਰਵਾਹੀਆਂ। ਸਤਿਗੁਰੂ ਜੀ ਨਾਲ ਇਕ ਬਿਰਧ ਸਾਧ ਨੇੜੇ ਹੋ ਬੜੇ ਪਿਆਰ ਦੇ ਬਚਨ ਕਹੇ, ਪਰ ਚੌਰ ਵਾਲੇ ਜਾਂ ਹੋਰ ਸਾਧਾਂ ਨੂੰ ਭਾਸੇ ਬਾਬੇ ਦਾ ਸਰੀਰ ਬਾਣਾ ਸੁਥਰਾ ਨਹੀਂ, ਜਰਾ ਪਰੇ ਰਵ੍ਹੇ। ਸਤਿਗੁਰੂ ਜੀ ਕਿਹਾ ਨਹੀਂ, ਤੁਸੀਂ ਸ਼ੰਕਾ ਨਾ ਕਰੋ। ਮੇਰੇ ਨਾਲ ਇਨ੍ਹਾਂ ਦਾ ਪ੍ਰੇਮ ਹੈ, ਮੈਂ ਅਗਲੇ ਰੋਜ਼ ਪੁਛਿਆ, ਉਹ ਕਿਹੜੇ ਸਾਧੂ ਸੀ ? ਤਾਂ ਦੱਸਿਓ ਨੇ ਰਾਮ ਟਾਹਲੀ ਵਾਲੇ ਸੰਤ ਆਤਮਾ ਸਿੰਘ ਜੀ ਸਨ। ਇਹ ਰਾਮ ਟਾਹਲੀ ਵਾਲਿਆਂ ਦਾ ਡੇਰਾ ਕਕੜਾਂ ਤੋਂ ਦੁਗੈਚਾਂ ਨੂੰ ਜਾਣ ਵੇਲੇ ਬਾਹਰ ਆਉਂਦਾ ਹੈ, ਅੰਮ੍ਰਿਤਸਰ ਦੇ ਜ਼ਿਲੇ ਵਿਚ। ਇਨ੍ਹਾਂ ਨਾਲ ਸਮਾਧੀ ਲਗੀ ਸਮੇਂ ਸ਼ੇਰ ਆ ਘਸਰਦੇ ਸਨ ਤੇ ਇਨ੍ਹਾਂ ਨੂੰ ਸੁਥ੍ਰਾ ਸੇਵਕ ਦੱਸਦੇ। ਸ਼ੇਰਾਂ ਦੇ ਪੈੜ ਆਪ ਦੇ ਨੇੜੇ ਲਗੇ ਹਨ। ਪਹਾੜਾਂ ਵਲ ਹੁੰਦਿਆਂ ਦੇ ਸਮੇਂ) ਬੁਢਾ ਸਿੰਘ ਜੀ ਲਲਕਰੀ ਨੂੰ ਸ. ਦਯਾ ਸਿੰਘ ਜੀ ਧਕਾ ਮਾਰਿਆ, ੯ ਚੇਤਰ। ਸਤਿਗੁਰੂ ਜੀ ੧੦ ਚੇਤਰ ਕਥਾ ਵਿਚ ਕਿਹਾ, ਤਦੋਂ ਮੈਂ ਕੂਣਾ ਨਹੀਂ ਸੀ। 'ਉਹੋ' ਹੀ ਕੀਤਾ ਸੀ। ਉਹ ਧੱਕਾ ਮੈਨੂੰ ਵੱਜਾ ਸੀ। ਬੁਢਾ ਸਿੰਘ ਜੀ ਰਾਗੀਆਂ ਦੇ ਪਿਛੋਂ ਉਠ ਕੇ ਪਿਸ਼ਾਬ ਕਰਨ ਗਏ ਸੀ ਬੇਦੋਸ਼ਾਂ ਨੂੰ ਧਕਾ ਵੱਜਾ ਸੀ, ਇੰਜ ਨਹੀਂ ਕਰਨਾ ਚਾਹੀਦਾ। ਸੁਣ ਸਰਦਾਰ ਨੇ ਭੁਲ ਮੰਨੀ ਤੇ ਬੁਢਾ ਸਿੰਘ ਜੀ ਤੋਂ ਹੱਥ ਜੋੜ ਖਿਮਾ ਕਰਾਇਆ ਤੇ ਸੰਤ ਜੀ ਕਿਹਾ, ਮੈਨੂੰ ਤੇ ਚੇਤਾ ਹੀ ਨਹੀਂ ਗਿਲਾ ਕੀ ਹੁੰਦਾ ਹੈ।

## *ਹਿੰਦੂ ਸਿੱਖ ਮਿਲਾਪ ਕਾਨਫ੍ਰੰਸ ਤੇ ਬਿਰਲੇ ਨੂੰ ਉਤਰ*

ਭੈਣੀ ਸਾਹਿਬ ਹਿੰਦੂ ਸਿੱਖ ਮਿਲਾਪ ਕਾਨਫ੍ਰੰਸ ਤੇ ਸੇਠ ਬਿਰਲੇ ਦੇ ਆਉਣ ਕਰ ੧੧ ਚੇਤਰ ਬਹੁਤ ਹਿੰਦੂ ਸਿੱਖ ਅਖਬਾਰਾਂ ਦੇ ਐਡੀਟਰ ਵਿਦਵਾਨ ਲੀਡਰ ਫੋਟੋ ਲੈਣ ਵਾਲੇ, ਲੈਕਚਰ ਸੁਣਨ

ਵਾਲੇ ਆਏ, ਅਗੋਂ ਹੋ ਬਿਰਲੇ ਇਸ ਕਾਨਫ੍ਰੰਸ ਦੇ ਪ੍ਰਧਾਨ ਦਾ, ਸਾਧ ਸੰਗਤ ਬੜਾ ਸੁਆਗਤ ਆਦਰ ਕੀਤਾ। ਸਤਿਗੁਰੂ ਜੀ ਸਭ ਆਏ ਨੂੰ ਅਗੋਂ ਮਿਲ ਮੁਸਕ੍ਰਾਂਦੇ ਤੇ ਸਫੈਦ ਉਨ ਦੀ ਮਾਲਾ, ਜੀ ਆਇਆਂ ਕਹਿ ਗਲੇ ਪਹਿਰਾਂਦੇ। ਕਈ ਹਜ਼ਾਰ ਗਿਣਤੀ ਵਿਚ ਵਡੇ ਸੋਹਣੇ ਸਵਾਰੇ ਬਣੇ ਅਸਥਾਨ, ਸਾਇਬਾਨ ਦੇ ਹੇਠਾਂ ਸਭ ਆਏ, ਤੇ ਸਾਧ ਸੰਗਤ ਬੈਠੀ। ਪ੍ਰਧਾਨ ਜੀ ਦਾ ਧੰਨਵਾਦ ਕਰ ਆਲਿਮ ਜੀ ਹਿੰਦੂ ਸਿੱਖ ਮਿਲਾਪ ਦੀ ਲੋੜ ਤੇ ਮੁਢ ਤੋਂ ਜੋੜ ਦੱਸ ਅੰਗਰੇਜ਼ ਦੀ ਤੋੜ ਫੋੜ ਦੱਸ ਕਿਹਾ, ਸਤਿਗੁਰੂਆਂ ਦੀ ਇੱਛਾ ਹੈ ਕਿ ਅਸੀਂ ਆਪੋ ਵਿਚ ਇਕੋ ਜਿੰਦ ਜਾਨ ਜਿਵੇਂ ਹਾਂ ਤਿਵੇਂ ਰਹੀਏ। ਗੋਸਵਾਮੀ ਗਣੇਸ਼ ਦੱਤ, ਮਹਾਸ਼ਾ ਖੁਸ਼ਹਾਲ ਚੰਦ ਬਿਰਲਾ ਜੀ, ਆਲਿਮ ਜੀ ਤੇ ਚੱਕ੍ਰਵਰਤੀ ਜੀ ਆਦਿ ਸਭ ਨੇ ਹਿੰਦੂ ਸਿੱਖ ਮਿਲਾਪ ਤੇ ਹੀ ਤਕਰੀਰਾਂ ਕੀਤੀਆਂ ਤੇ ਮਤੇ ਪੇਸ਼ ਹੋ ਪਾਸ ਹੋਏ, ਹਿੰਦੂ ਸਿੱਖ ਮਿਲਾਪ, ਗਊ ਰਖਿਆ ਤੇ ਸਵਦੇਸ਼ੀ ਲਿਬਾਸ ਦੀ ਪ੍ਰੇਰਨਾ ਦਾ ਅਮਲ ਕਰਨਾ, ਤੇ ਕਿਹਾ ਗਿਆ ਕਿ ਇਸ ਭੈਣੀ ਸਾਹਿਬ ਤੋਂ ਹੀ ਇਹ ਤਿੰਨੇ ਸੰਦੇਸ਼ ਸਤਿਗੁਰੂ ਰਾਮ ਸਿੰਘ ਜੀ ਲੈ ਸੰਸਾਰ ਨੂੰ ਤਾਰਨ ਟੁਰੇ ਸੀ। ਹਿੰਦੂ ਸਿੱਖ ਮਿਲਾਪ ਦੀ ਬੜੀ ਸਤਿਗੁਰੂ ਜੀ ਨੇ ਹਵਨ ਤੇ ਅਹਿੰਸਾ ਨੂੰ ਮੁਖ ਰਖ ਤੋਰੀ ਤੇ ਗਊ ਰਖਿਆ ਹਿਤ ਸਿੱਖਾਂ ਨੇ ਸਰੀਰ ਦਿੱਤੇ। ਸਵਦੇਸ਼ੀ ਲਿਬਾਸ ਦੀ ਖਾਸ ਮਹਾਨ ਸੇਵਾ ਸੁਦੇਸ਼ੀ ਧਾਰ ਤੇ ਅੰਗਰੇਜ਼ੀ ਸਰਕਾਰ ਨਾਲ ਨਾ-ਮਿਲਵਰਤਣ ਚਲਾ ਕੀਤੀ ਹੈ। ਸੇਠ ਬਿਰਲੇ ਨੇ ਕਿਹਾ, ਕਿ ਮੈਂ ਕਦੀ ਕਿਸੇ ਸਮਾਗਮ ਵਿਚੋਂ ਦਾਨ ਦਿੱਤੇ ਬਿਨਾ ਨਹੀਂ ਆਉਂਦਾ। ਮੈਂ ੮੦ ਹਜ਼ਾਰ ਦਾਨ ਇਸ ਭੈਣੀ ਸਾਹਿਬ ਦੇ ਲੰਗਰ ਜੋਗ ਦਿੰਦਾ ਹਾਂ। ਸਤਿਗੁਰੂ ਜੀ ਉਸ ਵੇਲੇ ਉਤਰ ਦਿੱਤਾ, ਇਹ ਗੁਰੂ ਨਾਨਕ ਸਤਿਗੁਰੂ ਰਾਮ ਸਿੰਘ ਜੀ ਦਾ ਦਰ ਘਰ ਕਿਸੇ ਆਏ ਤੋਂ ਲੈਣ ਦੇ ਥਾਂ ਆਏ ਨੂੰ ਦੇਂਦਾ ਹੀ ਹੈ, ਭਾਵੇਂ ਉਹ ਕੈਸਾ ਹੋਵੇ। ਲੋਕ, ਬਿਰਲਾ ਜੀ ਤੁਹਾਨੂੰ ਸਦਦੇ ਹੀ ਲੈਣ ਲਈ ਹਨ। ਮੈਂ ਤਾਂ ਆਪ ਨੂੰ ਇਹ ਸਲਾਹ ਸਗੋਂ ਦੇਂਦਾ ਹਾਂ ਕਿ ਇਹ ਤਿੰਨੇ ਗਲਾਂ ਜੋ ਤੁਸਾਂ ਪਰਵਾਨ ਕੀਤੀਆਂ ਹਨ, ਇਥੋਂ ਪੱਕੇ ਤੌਰ ਲੈ ਕੇ ਜਾਓ ਕਿਉਂਕਿ ਇਸ ਗੁਰੂ ਘਰ ਵਿਚ ਤਾਂ ਇਹ ਤਿੰਨੇ ਹੀ ਪਰਪੱਕ ਹਨ।

ਸੰਤ ਇੰਦਰ ਸਿੰਘ ਜੀ ਚੱਕ੍ਰਵਰਤੀ ਨੇ ਸਤਿਗੁਰੂ ਜੀ ਨੂੰ ਨੇੜੇ ਹੋ ਨੀਵੀਂ ਜਿਹੀ ਸੁਰ ਵਿਚ ਕਿਹਾ, ਇਤਨਾ ਧਨ ਨਿਤ ਨਿਤ ਨਹੀਂ ਆਉਂਦਾ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਨਿਤ ਨਿਤ ਇਤਨਾ ਮੋੜਨ ਵਾਲਾ ਭੀ ਨਹੀਂ ਹੁੰਦਾਫੇਰ ਸੰਤ ਜੀ ਕਿਹਾ, ਜੇ ਲੰਗਰ ਵਿਚ ਨਹੀਂ ਵਰਤਣਾ, ਸੰਗਤ ਦੇ ਸੁਖ ਜੋਗ ਮੰਦਰ ਹੀ ਪਵਾ ਦੇਣੇ। ਸਤਿਗੁਰੂ ਜੀ ਉਤਰ ਦਿੱਤਾ, ਸੰਤ ਜੀ ਮੰਦਰ ਤੇ ਇਸ ਬਿਰਲੇ ਸੇਠ ਅਗੇ ਭੀ ਮੈਨੂੰ ਦਿਲੀ ਏਕ ਸਮੇਂ ਕਿਹਾ ਸੀ ਜੇ ਤੁਸੀਂ ਆਪ ਨਹੀਂ ਮੈਥੋਂ ਲੈਂਦੇ ਤਾਂ ਮੈਂ ਆਪ ਦੇ ਬਾਹਰ ਗਿਆ, ਭੈਣੀ ਸਾਹਿਬ ਮੰਦਰ ਸੰਗਤ ਦੇ ਸੁਖ ਜੋਗ ਪਵਾ ਦਿਆਂਗਾ ਤੇ ਮੈਂ ਕਿਹਾ ਸੀ, ਮੈਂ ਸੰਗਤ ਨੂੰ ਉਸ ਵਿਚ ਵੜਨੋਂ ਹੋੜ ਰਖਾਂਗਾ। ਤਾਂ ਇਹ ਮੁੜਿਆ ਸੀ। ਸੰਤ ਜੀ ਧਨ ਏਨਾ ਮਿਲਣਾ ਮੁਸ਼ਕਲ ਹੈ ਤਾਂ ਮੋੜਨਾ ਭੀ ਮੁਸ਼ਕਲ ਹੈ। ਸਾਨੂੰ ਪੱਕੇ ਮੰਦਰਾਂ ਨਾਲੋਂ ਇਹ ਕੱਖਾਂ ਦੀਆਂ ਛੰਨਾਂ ਕੁਲੀਆਂ ਹੀ ਠੀਕ ਨੇ। ਜਿਸ ਤੋਂ ਦਾਨ ਲਈਏ, ਕਰਜ਼ਾ ਚੁਕੀਏ, ਮਨ ਉਸ ਦਾ ਅਹਿਸਾਨ ਮੰਨ ਦਬਾ ਜ਼ਰੂਰ ਮੰਨਦਾ ਏ ਤੇ ਗੁਰੂ ਕਾ ਘਰ ਬੇਮੁਥਾਜ ਹੀ ਰਿਹਾ ਸੋਭਦਾ ਏ। ਬਾਬਰ ਕੇ, ਬਲ ਵਾਲੇ ਹੁੰਦਿਆਂ ਭੀ ਦੁਬੇਲ ਹੁੰਦੇ ਹਨ, ਤੇ ਬਾਬੇ ਕੇ, ਬਲ ਦਾ ਵਖਾਲਾ ਨਾ ਹੁੰਦਿਆਂ ਭੀ ਬੇਮੁਥਾਜ ਹਨ। ਤੁਸੀਂ ਇਹ ਗਲ ਮੈਨੂੰ ਨਾ ਕਹੋ। ਰਾਤ ਕਵੀ ਦਰਬਾਰ ਭੀ ਹਿੰਦੂ ਸਿੱਖ ਮਿਲਾਪ ਤੇ ਹੋਇਆ। ਜਸਵੰਤ ਰਾਏ, ਅਵਤਾਰ ਸਿੰਘ ਅਜ਼ਾਦ, ਵਹਿਮੀ ਆਦਿਕ ਬੋਲੇ। "ਹਿੰਦੂ ਅਤੇ ਸਿੱਖ ਦੋਵੇਂ ਇਕ ਜਿੰਦ ਜਾਨ ਨੇ" ਸਮੱਸਿਆ ਤੇ। ਇਸ ਕਾਨਫ੍ਰੰਸ ਤੋਂ ਵਿਹਲੇ ਹੋ ੧੧੦੦ ਭੋਗ ਮਾਤਾ ਜੀ

ਨਮਿਤ ਨਾਮਧਾਰੀ ਪੰਥ ਵਲੋਂ ਪੈਣਾ ਸੀ। ਤੇ ਹਨੇਰੀ ਕਰ ਮਸਾਂ ੨੨੫ ਹੀ ਹਵਨ ਕਰ ਭੋਗ ਪਏ ਤੇ ਪ੍ਰਸ਼ਾਦਿ ਵਰਤਿਆ, ਤੇ ਕਾਨਫ੍ਰੰਸ ਸੁਣਨ ਆਇਆ ਸਭ ਘਰਾਂ ਨੂੰ ਪਰਤਿਆਂ। ੧੧ ਚੇਤਰ ਹੀ ੧੩ ਜੋੜਿਆਂ ਦੇ ਅਨੰਦ ਹੋਏ ਤੇ ਥਰਾਜ ਵਾਲਿਆਂ ਤੇ ਹੋਰ ਮਾਲਵੇ ਦੀ ਸੰਗਤ ਵਲੋਂ ਸਤਿਗੁਰੂ ਜੀ ਨੂੰ ਦਸਤਾਰਾਂ ਭੇਟ ਕੀਤੀਆਂ ਗਈਆਂ। ਤਾਂ ਸਤਿਗੁਰੂ ਜੀ ਕਿਹਾ, ਪਿਤਾ ਚੜ੍ਹੇ ਦੀ ਪੱਗ ਪੁਤ ਨੂੰ ਮਿਲਦੀ ਹੈ, ਸੋ ਮੈਂ ਅਗੇ ਇਕ ਵਾਰ ਸੰਗਤ ਵਲੋਂ ਲੈ ਚੁਕਾ ਹਾਂ। ਹੁਣ ਇਹ ਰਿਵਾਜ ਤਾਂ ਤੁਸੀਂ ਜਗਤ ਜਣਾਉਣੀ ਕਰਦੇ ਹੋ। ਗੁਰੂ ਘਰ ਤੇ ਸੰਗਤ ਵਲੋਂ ਦਸਤਾਰ ਹੁੰਦੀ ਹੈ। ਸਹੁਰਿਆਂ ਵਲੋਂ ਸੰਸਾਰਕ ਰਿਵਾਜ ਹੈ, ਸੋ ਭੀ ਸੱਸ ਦਾ ਹੱਕ ਅਗੋਂ ਵਡੀ ਨੂੰਹ ਨੂੰ ਹੁੰਦਾ ਹੈ। ਸੋ ਹੁਣ ਨੂੰਹ ਭੀ ਹੈ ਨਹੀਂ, ਵਡੀ ਮਾਤਾ ਜੀ ਦੀ, ਇਸ ਸਮੇਂ ਆਪ ਇਹ ਉਲਟ ਰਿਵਾਜ ਨਾ ਕਰੋ, ਕਹਿ ਪਗਾਂ ਵਾਪਸ ਕੀਤੀਆਂ। ਸੱਦ ਦਾ ਪਾਠ ਇਕੋ ਵਾਰ ਕੀਤਾ ਤੇ ਕਿਹਾ, ਫੇਰ ਨਹੀਂ ਹੁਕਮ। ਸਾਧਾਂ ਬਿਹੰਗਮਾਂ ਨੂੰ ਬਸਤਰ, ਜੋੜੇ, ਗੜਵੇ, ਡੋਰੀਆਂ, ਪਊਏ, ਕੰਘੇ, ਕੜੇ ਆਦਿ ਸੁੰਦਰ ਬਣਾਇ ਭੀ ਬਹੁਤ ਬਖਸ਼ੇ।

ਬਲਵੰਤ ਸਿੰਘ ਮਸਤਾਨਾ ਫੁਲਕਾਰੀਆਂ ਵਾਲਾ ਮੁਤਹਿਰ ਮੋਢੇ ਤੇ ਧਰੀ ਸਿਆਲਕੋਟ ਦੇ ਜ਼ਿਲੇ ਦਾ ਲਾਹੌਰੋਂ ਕੁਝ ਸਾਥੀਆਂ ਸਮੇਤ ਗੱਡੀ ਚੜ੍ਹਨ ਲਗਾ। ਅਗੋਂ ਭੀੜ ਧੱਕੇ ਮਾਰੇ, ਮਸਤਾਨੇ ਪਰੇ ਹੋ ਹਉਕਾ ਭਰ ਕਿਹਾ, ਹੇ ਗੁਰੂ, ਭੈਣੀ ਸਾਹਿਬ ਮੇਲੇ ਤੇ ਸੁਖਾਲਾ ਪੁਚਾ। ਇਹ ਸੁਣ ਬਾਬੂ ਨੇ ਆ ਬਾਹੋਂ ਫੜ ਨਵੇਂ ਲਗੇ ਖਾਲੀ ਡੱਬੇ ਵਿਚ ਬਹਾਇਆ। ਭੈਣੀ ਸਾਹਿਬ ਪੁਜ ਮਸਤਾਨੇ ਕਿਹਾ, ਤੁਸੀਂ ਸੱਚੇ ਪਾਤਿਸ਼ਾਹੋ ਤੁਰਤ ਬਹੁੜ ਸੁਖਾਲਾ ਹੀ ਮੇਲੇ ਲਿਆਏ ਹੋ। ਤਾਂ ਸਤਿਗੁਰੂ ਜੀ ਅੱਗੋਂ ਮੁਸਕ੍ਰਾਉਂਦਿਆਂ ਕਿਹਾ ਤੁਸੀਂ ਭੀ ਇਹ ਕਮਰਕੱਸੇ ਜੋ ਲਾਈ ਫਿਰਦੇ ਹੋ ਤੇ ਮਤਹਿਰਾਂ ਚੁਕੀ ਫਿਰਦੇ ਹੋ, ਮੇਰੀ ਰਖਿਆ ਲਈ ਹੀ ਸਭ ਕਰੀ ਫਿਰਦੇ ਹੋ। ਇਕ ਦਿਨ ਮਸਤਾਨੇ ਅਜਿਹੀ ਘੁਟ ਕੇ ਜੱਫੀ ਮਾਰੀ, ਛਡੇ ਹੀ ਨਾ। ਸਿੱਖ ਪਹਿਰੂ ਛੁਡਾਉਣ ਲਈ ਆਇਆ ਤਾਂ ਕਿਹੋ ਨੇ ਤੁਸੀਂ ਕੋਈ ਫਿਕਰ ਨਾ ਕਰੋ, ਇਨ੍ਹਾਂ ਮੇਰਾ ਸਰੀਰ ਹੀ ਐਸਾ ਬਣਾ ਛਡਿਆ ਹੋਇਆ ਹੈ, ਮੈਨੂੰ ਕੋਈ ਔਖ ਨਹੀਂ ਹੁੰਦਾ।

੧੨ ਚੇਤ ਮਾਤਾ ਜਿਊਣ ਕੋਰ ਜੀ ਦੇ ਜੀਵਨ ਤੇ ਕੁਝ ਵਖਿਆਨ ਆਸਾ ਦੀ ਵਾਰ ਦੇ ਭੋਗ ਬਾਅਦ ਹੋਏ। ਪਸ਼ੂ ਪ੍ਰਦਰਸ਼ਨੀ ਹੋਈ, ਸੂਤਰ ਪ੍ਰਦਰਸ਼ਨੀ ਹੋਈ, ਦਰਜੇ ਵਾਰ ਸਭ ਨੂੰ ਸਤਿਗੁਰੂ ਜੀ ਵਲੋਂ ਇਨਾਮ ਦਿੱਤੇ ਗਏ, ਰਾਗ ਸਭਾ ਭੀ ਹੋਈ, ਹਰਿਮੰਦਰ ਵਿਚ, ਕਿਉਂਕਿ ਮੇਲੇ ਦੀ ਖੁਸ਼ੀ ਵਿਚ ਇੰਦਰ ਵਲੋਂ ਰਿਮ ਝਿਮ ਹੋ ਰਹੀ ਸੀ। ਸਤਿਗੁਰੂ ਜੀ ਘੰਟਾ ਨਾਮ ਸਿਮਰਨ ਤੇ ਅੰਮ੍ਰਿਤ ਕਥਾ, ਆਸਾ ਦੀ ਵਾਰ ਦੇ ਨੇਮ ਵਾਂਗੂ ਇਸ ਹਿੰਦੂ ਸਿੱਖ ਮਿਲਾਪ ਕਾਨਫ੍ਰੰਸ ਤੇ ਮਾਤਾ ਜੀ ਨਮਿਤ ਮੇਲੇ ਤੇ ਹੋਲੇ ਦੇ ਮੇਲੇ ਵਿਚ ਰੋਜ਼ ਦਾ ਜ਼ਰੂਰ ਰਖਿਆ। ਕੀਰਤਨ ਰਾਗੀ ਤੇ ਸ਼ਬਦੀ ਵਖ ਵਖ ਵੇਲੇ ਬੋਹੜ, ਪਿੱਪਲਾਂ, ਹਰਿਮੰਦਰ ਤੇ ਥੜੇ ਤੇ ਲਾਉਂਦੇ ਹੀ ਰਹਿੰਦੇ। ਇਹ ਮੇਲਾ ਕਈ ਰਸਾਂ ਗੁਣਾਂ, ਦਾ ਭਰਿਆ ਹੋਇਆ। ਇਸ ਮੇਲੇ ਵਿਚ ਸਤਿਗੁਰੂ ਜੀ ਹੁਕਮ ਕੀਤਾ, ਹਰ ਸਿੱਖ ਨੂੰ ਗਊ ਚੰਗੀ ਨਸਲ ਦੀ ਘਰ ਪ੍ਰਤੀ ਜ਼ਰੂਰੀ ਰਖਣੀ ਚਾਹੀਦੀ ਹੈ। ਮੇਰੇ ਪਿਤਾ ਜੀ ਦੇ ਸਮੇਂ ਇਕ ਵੇਰ ਸਾਡੇ ਸਾਰੇ ਪਸ਼ੂ ਹੀ ਮਰ ਗਏ। ਪਿਤਾ ਸੰਤ ਸਿੰਘ ਜੀ ਨੇ ਸੰਤ ਕੇਸਰ ਸਿੰਘ ਜੀ ਅਗੇ ਅਰਜ਼ ਕੀਤੀ, ਕੋਈ ਇਲਾਜ ਦੱਸੋ' ਅਗੋਂ ਐਸਾ ਨਾ ਹੋਵੇ। ਸੰਤਾਂ ਕਿਹਾ, ਗਊ ਜ਼ਰੂਰ ਰਖਿਆ ਕਰੋ। ਐਸੀ ਮਰੀ ਮਾਲ ਨੂੰ ਨਾ ਪਵੇਗੀ। ਪਿਤਾ ਜੀ ਨੇ ਉਚੇਚੀ ੫੫) ਰੁਪਏ ਨੂੰ ਲਵੇਰੀ ਗਊ ਸਹਿੰਸਰਿਓ ਆਂਦੀ ਤੇ ਮੈਨੂੰ ਕਿਹਾ, ਭੀ ਗਊ ਜ਼ਰੂਰ ਰਖਣੀ ਹੋਵੇਗੀ। ਭੈਣੀ ਸਾਹਿਬ ਮੈਂ ਸਤਿਗੁਰੂ ਜੀ ਅਗੇ ਅਰਜ਼ ਕੀਤੀ, ਆਪ ਗੀ ਗਊ

ਦਾ ਹੁਕਮ ਕੀਤਾ ਹੈ ਸੋ ਆਪ ਹੀ ਦਿਓ। ਸਤਿਗੁਰੂ ਜੀ ਹੁਕਮ ਕੀਤਾ, ਡਲ ਲਾਹੌਰ ਦੇ ਜ਼ਿਲੇ ਵਿਚ ਝੰਡਾ ਸਿੰਘ ਜੀ ਕੋਲ ਸਾਡੀ ਗਊ ਗਦਰੀ ਸੂਣ ਵਾਲੀ ਖੜੀ ਹੈ, ਲੈ ਜਾਵੀਂ। ਮਹਾਰਾਜ ਨਿਹਾਲ ਸਿੰਘ ਕੋਲ ਲਾਹੌਰ ਰਹੀ ਹੈ, ਚੰਗਾ ਦੁਧ ਦੇਣ ਵਾਲੀ ਏ। ਮੈਂ ਜਾ ਲੈ ਆਂਦੀ ਹਿੰਦੂ ਚੱਕ, ਤੇ ਫੇਰ ਜਦ ਦਰਸ਼ਨ ਹੋਏ, ੫੦੦) ਰੁਪਏ ਧਰਿਆ ਤਾਂ ੨੫੦) ਰਖਿਓ ਨੇ। ਉਹ ਗਊ ਬੀਮਾਰ ਹੋਈ ਤੇ ਮੈਨੂੰ ਪਸ਼ੂਆਂ ਦੇ ਇਲਾਜ ਕਰਨ ਦਾ ਸ਼ੌਕ ਲਗਾ ਤੇ ਡੰਗਰਾਂ ਦੇ ਸਿਆਣਿਆਂ ਨੂੰ ਦਵਾਈਆਂ ਪੁਛੀਆਂ ਤੇ ਸਤਿਗੁਰੂ ਜੀ ਨੂੰ ਭੀ ਦਸਿਆ ਤਾਂ ਕਿਹੋ ਨੇ ਲਿਖ ਲਿਆ ਕਰ। ਜੋ ਗੁਰੂ ਸਾਹਿਬ ਲਿਖਿਆ ਹੈ, "ਲਿਖੇ ਬਾਝੌਂ ਸੁਰਤ ਨਹੀਂ" ਉਹ ਵਰਤਿਆਂ ਹੀ ਵਿਦਿਆ ਵਧਦੀ ਹੈ। ਹੁਣ ਤੇ ਮੇਰਾ ਪਸ਼ੂਆਂ ਦੀਆਂ ਦਵਾਈਆਂ ਦਾ ਅਭਿਆਸ ਘਟ ਗਿਆ ਹੈ ਪਰ ਸਤਿਗੁਰੂ ਜੀ ਮੇਰੇ ਵਲ ਭੇਜ ਏਧਰ ਆਇਆਂ ਕਈ ਪਸ਼ੂ ਆਪਣੇ ਹੁਕਮ ਨਾਲ ਹੀ ਰਾਜ਼ੀ ਕਰਾਉਂਦੇ ਰਹੇ ਹਨ। ਮੈਂ ਗੁਰੂ ਕਾ ਹੁਕਮ ਸੁਣ ਜੋ ਦਵਾ ਦਸ ਦੇਂਦਾ, ਸੋ ਹੀ ਪਸ਼ੂ ਨੂੰ ਰਾਜ਼ੀ ਕਰਦੀ ਸੀ।

ਇਸ ਮੇਲੇ ਸਮੇਂ ਕਥਾ ਵਿਚ ਸੰਤ ਗੰਡਾ ਸਿੰਘ ਜੀ ਮਸਤਾਨੇ ਫੁਲਾਂ ਪੱਤਿਆਂ ਦੇ ਹਾਰ ਪਰੋ ਤੇ ਸੁਗੰਧੀ ਭਰਿਆ ਸੁਚਾ ਕੌਰੀ ਵਿਚ ਜਲ ਭਰ ਰੂਹ, ਸਭ ਸੰਗਤ ਤੇ ਛਿੜਕਦੇ, ਕੜਛੇ, ਤੇ ਧੂਫ ਧੁਖਾ ਸਭ ਦੀਵਾਨ ਵਿਚ ਫੇਰਦੇ ਤੇ ਸਤਿਗੁਰੂ ਜੀ ਤੇ ਬਾਬਿਆਂ ਨੂੰ ਹਾਰ ਪਹਿਰਾਉਂਦੇ। ਸਤਿਗੁਰੂ ਜੀ ਬਚਨ ਕੀਤਾ, ਗ੍ਰਹਿਸਤ ਧਰਮ ਵਡਾ ਤੇ ਮੁਢ ਸਭ ਧਰਮਾਂ ਦਾ ਤਾਂ ਹੈ, ਜੇ ਧਰਮ ਨਿਭਾਏ ਜਾਣ, ਨਹੀਂ ਤੇ ਹਵਾਨਾਂ ਜਾਨਵਰਾਂ ਤਰ੍ਹਾਂ ਹੀ ਹੈ। ਕਾਮ ਤੇ ਚਾਮ ਦਾ ਸਾਕ ਪਾਕ ਤਦ ਹੀ ਏ ਜੇ ਪਾਪ ਰਹਿਤ ਜੁਗਤ ਵੀ ਵਰਤੇ। ਕਿਹਾ ਕਿ ਲਿਖਿਆ ਹੈ :

"ਅਲਪ ਸੁਖ ਛਾਡਿ ਪਰਮ ਸੁਖ ਪਾਵਾ ॥
ਤਬ ਇਹ ਤ੍ਰੀਅ ਉਹੁ ਕੰਤੁ ਕਹਾਵਾ ॥"

ਅਰਥਾਤ ਗ੍ਰਹਿਸਤ ਨੂੰ ਸ਼ੁਗਲ, ਖੇਡ ਸਮਝ ਨਾ ਕਰਨ। ਉਲਾਦ ਉਤਪਤੀ ਦੇ ਖਿਆਲ ਨੂੰ ਮੁਖ ਰਖਣ, ਜਿਵੇਂ ਲਿਖਿਆ ਹੈ :

"ਗ੍ਰਿਹੀ ਦੇ ਬਨਿਤਾ ਰਿਤੂ ਦਾਨ, ਭੁਲ ਨ ਗਵਨ ਕਰੇ ਦਿਨ ਆਨ।"

ਖੁਰਾਕ, ਪੁਸ਼ਾਕ ਤੇ ਸਰੀਰ ਪਾਕ ਰਖਣ ਦਾ ਖਿਆਲ ਰਖ ਸੰਤਾਨ ਪੈਦਾ ਕਰਨ।

"ਘਾਲਿ ਖਾਇ ਕਿਛੁ ਹਥਹੁ ਦੇਇ। ਤੇ

"ਪੁੰਨ ਦਾਨ ਕਾ ਕਰੇ ਸਰੀਰੁ ॥
ਸੋ ਗਿਰਹੀ ਗੰਗਾ ਕਾ ਨੀਰੁ ॥"

ਵਾਲਾ ਧਰਮ ਹੋਵੇ। ਤਾਂ ਗ੍ਰਹਿਸਤ ਸਭ ਧਰਮਾਂ ਤੋਂ ਵਡਾ ਹੈ ਨਹੀਂ ਤੇ ਇਹ ਭੀ ਗੁਰੂ ਜੀ ਲਿਖਿਆ ਹੈ,

"ਜੋਰੂ ਪੁਰਖ ਜੋਊ ਨਿਸੁ ਮੇਲਾ ਓਥੈ ਮੰਧੁ* ਕਮਾਹੀ ॥"

---

*ਮੰਧੁ ਕਸਾਹੀ ਅਰਥਾਤ ਬੁਲ੍ਹਾ ਨੂੰ ਚੂਸਣਾ ਗੁਰੂ ਜੀ ਕਿਹਾ ਹੈ, ਜੋ ਰਸ ਹਿਤ ਇਸਤ੍ਰੀ ਦੇ ਬੁਲ੍ਹਾਂ ਨੂੰ ਵਿਚ ਪਾਣਾ ਹੈ, ਇਹ ਭੀ ਮਾਸ ਹੀ ਖਾਣਾ ਹੈ।

ਕਈਆਂ ਦਾ ਖਿਆਲ ਹੈ, ਆਪਣੇ ਘਰ ਭਾਵੇਂ ਕਦੋਂ ਵਰਤੋ। ਨਹੀਂ, "ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥" ਆਪਣੇ ਘਰ ਭੀ ਦਿਨੇ ਗ੍ਰਿਸਤ ਕਰਨਾ ਤੇ ਬਹੁਤਾ ਕਰਨਾ ਗਰਭ ਹੋਏ ਬਾਅਦ ਕਰਨਾ ਦੋਸ਼ ਹੈ। ਜਿਵੇਂ,

"ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥"

ਦੇ ਦਿਨਾਂ ਵਿਚ ਗ੍ਰਿਸਤ ਵਿਗਿਆਨ ਹਿਕਮਤ ਦੇ ਹਿਸਾਬ ਭੀ ਦੋਸ਼ ਹੈ, ਰੋਗ ਲਗਦੇ ਹਨ, ਤਿਵੇਂ ਹੀ ਹਰ ਤਰ੍ਹਾਂ ਦੇ ਅਯੋਗ ਭੋਗ ਵਿਚ ਦੋਸ਼ ਹੈ। ਤੇ ਕਿਹਾ, "ਮੈਂ ਬੱਚੇ ਬੱਚੀਆਂ ਸਭ ਸਿੱਖਾਂ ਸਿੱਖਣੀਆਂ ਨੂੰ ਸਮਝ ਤੁਹਾਡੇ ਭਲੇ ਦੀ ਸਿਖਿਆ ਦਿੰਦਾ ਹਾਂ ਤੇ ਇਸੇ ਲਈ ਸਤਿਗੁਰੂ ਰਾਮ ਸਿੰਘ ਜੀ ਬਦੇਸ਼ੋਂ ਭੇਜੇ ਹੁਕਮਨਾਮਿਆਂ ਵਿਚ ਪੱਕੀ ਕੀਤੀ ਹੈ, ੧੯-੨੦ ਬਰਸਾਂ ਤੋਂ ਘੱਟ ਲੜਕਾ, ੧੫-੧੬ ਬਰਸਾਂ ਤੋਂ ਘਟ ਲੜਕੀ ਕੋਈ ਨਾ ਵਿਆਹੇ, ਤੇ ਲਿਖਿਆ ਹੈ, ਸਭ ਹੀ ਲੜਕੇ ਲੜਕੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਣੇ, ਜਿਸ ਦਾ ਅਰਥ ਹੈ ਲੜਕੇ ਲੜਕੀਆਂ ਪੜ੍ਹੇ ਹੋਏ ਤੇ ਸਿਆਣੇ ਹੋਣ। ਐਵੇਂ ਨਾ "ਭੋਗਹੁ ਰੋਗ ਸੁ ਅੰਤਿ ਵਿਗੋਵੈ ॥" ਹੀ ਹੋਏ ਰਹਿਣ। ਤੇ ਜਦ ਇਹ ਕੁਝ ਜਾਣ ਲੈਣ ਤੇ ਸਰੀਰ ਚੰਗੇ ਬਣ ਜਾਣ ਤਦੋਂ ਵਿਆਹੋ। 'ਸਤਿਗੁਰੂ ਰਾਮ ਸਿੰਘ ਜੀ ਤੋਂ ਬਲਿਹਾਰੇ ਜਿਨ੍ਹਾਂ ੧੪ ਲੋਕ ਤਾਰੇ। ਦੁਨੀਆਂ ਵਿਚੋਂ ਕੱਢ ਕੇ ਕਰ ਲਏ ਨਿਆਰੇ।' ਸੁਣਾ ਕਹਿੰਦੇ, ਹੁਣ ਕੂਕੇ ਦੁਨੀਆਂ ਨਾਲ ਰਲ ਕੇ ਹੀ ਰਾਜੀ ਹਨ। ਮੈਂ ਚਾਹੁੰਦਾ ਹਾਂ ਜਿਵੇਂ ਦੇ ਨਾਮਧਾਰੀ ਪ੍ਰਗਟੇ ਸੀ, ਤਿਵੇਂ ਦੇ ਹੋਣ। ਜਿਵੇਂ ਦੇ ਸਮੇਂ ਦੀ ਗਰਦਸ਼ ਕਰ ਹੋ ਗਏ ਹਨ ਨਾ ਰਹਿਣ, ਪਰ ਇਹ ਮੋੜਦਿਆਂ ਮੁੜ ਮੁੜ ਮੰਦੇ ਰੋੜ੍ਹ ਵਿਚ ਹੀ ਰੁੜ੍ਹਦੇ ਹਨ। ਰਾਮ ਦੇ ਬਾਣੇ ਦੀ ਸਿਫਤ ਸੁਣਾ ਕਹਿੰਦੇ, ਕੂਕੇ ਦਾ ਬਾਣਾ ਰਾਮ ਦਾ ਬਾਣਾ ਹੈ। ਇਹ ਕਿਸੇ ਦੇ ਹੱਕ ਵਲ ਹੱਥ ਪਾਉਣ ਤੇ ਤੱਕਣ ਦੀ ਛੁਟੀ ਕੀ, ਫੁਰਨਾ ਹੀ ਨਹੀਂ ਹੋਣ ਦਿੰਦਾ। ਪਰ ਕੋਈ ਰਾਮ ਦਾ ਬਾਣਾ ਸਮਝ ਕੇ ਤਾਂ ਪਹਿਰੇ। ਜਦ ਕੂਕੇ ਰਾਮ ਦਾ ਬਾਣਾ ਪਹਿਰ ਨਾਮ ਵਲ ਲਗੇ ਸੀ, ਇਨ੍ਹਾਂ ਨੂੰ ਕਾਮ ਤੇ ਦੁਨੀਆਂ ਦੇ ਕਾਮ ਨਹੀਂ ਸੀ ਗਿਰਾਂਦੇ, ਕੂਕ ਪੁਣੇ ਵਲੋਂ। ਹੁਣ ਕੂਕਾ, ਕੂਕਾ ਨਹੀਂ ਰਿਹਾ। ਸੰਤ ਲਾਲ ਸਿੰਘ ਜੀ ਭੂਰੇ ਗਿਲਾਂ ਵਾਲਿਆਂ ਦੀ ਧਾਰਨਾ ਯਾਦ ਕਰ, "ਕਾਜੀ ਕਿਤਾਬਾਂ ਛੋੜਦੇ, ਕੋਈ ਯਾਰ ਦੀ ਗਲ ਤੋਰ ਦੇ।" ਤੇ ਕਿਹਾ, "ਸ਼ਰ੍ਹਾ ਤੇ ਪ੍ਰੇਮ ਇਹ ਦੋਵੇਂ ਇਕ ਥਾਂ ਰਹਿਣ ਨ ਕੱਠੇ। ਜਿਥੇ ਇਕ ਹੈ ਆਂਵਦਾ ਦੂਜਾ ਓਥੋਂ ਨੱਠੇ।" ਸੁਣਾ ਕਿਹਾ, ਹੀਰ ਰਾਂਝੇ ਗੰਦ ਨਹੀਂ ਸੀ ਕੀਤਾ ਮਹਿਰ ਚੂਚਕ ਵਹਿਦਾ ਕੀਤਾ ਸੀ, ਜੇ ਬਾਰਾਂ ਸਾਲ ਨਿਭਾ ਗਿਓਂ ਤਾਂ ਹੀਰ ਤੈਨੂੰ ਦੇ ਦੇਵਾਂਗਾ। ਤਦੋਂ ਆਦਿ ਧਰਮ ਹਿੰਦੂਆਂ ਵਾਂਗੂ ਵਡੇ ਲੋਕਾਂ ਮੁਸਲਮਾਨਾਂ ਵਿਚ ਭੀ ਰਿਵਾਜ ਸੀ, ਜੋ ਸ਼ਰਤ ਪੂਰੀ ਕਰੇ, ਸੋ ਨਾਤਾ ਲਵੇ ਅਜੇ ਭੀ ਕਿਤੇ ਕਿਤੇ ਰਿਵਾਜ ਹੈ ਪਰ ਚੂਚਕ ਮੁਕਰ ਗਿਆ, ਜੋੜੀ ਵਿਚ ਭੰਗ ਪਾਈ, ਚੰਗੇ ਖੇੜੇ ਸਹੇੜੇ, ਜਿਵੇਂ ਹੁਣ ਕਈ ਕਰਦੇ ਹਨ। ਯੋਗ ਜੋੜ ਨਹੀਂ ਜੋੜਦੇ। ਹੋਰ ਵਜ੍ਹਾ ਲੋੜ ਉਲਾਦ ਦਾ ਬੇੜਾ ਰੋੜ੍ਹਦੇ ਹਨ। ਸੰਤ ਕੇਸਰ ਸਿੰਘ ਜੀ ਰਵਿੰਡੇ ਵਾਲਿਆਂ ਤੇ ਕੇਸਰ ਸਿੰਘ ਜੀ ਚੁਪ ਹੋਰਾਂ, ਕੇਸਰ ਕਿੱਲੀ ਜੀ ਦੀ ਸਿਫਤ ਕਰ ਕਿਹਾ, ਅਸਾਂ ਭੀ ਉਨ੍ਹਾਂ ਦਾ ਦਰਸ਼ਨ ਕਰ ਮਸਤੀ ਦੀ ਸੁਗੰਧੀ ਸੁੰਘੀ ਹੈ। ਜਿਵੇਂ ਬਾਗ ਦੇ ਕੋਲੋਂ ਲੰਘਿਆਂ ਭੀ ਸੁਗੰਧੀ ਆਉਂਦੀ ਹੈ, ਤਿਵੇਂ ਟਕ ਟਕ ਰਸਨਾ ਅਠੇ ਪਹਿਰ ਚਲਦੀ ਤੇ ਨਿਸਰੀਆਂ ਕਰ ਕਦੇ ਨਾ ਸਾਉਣਾ। ਤੇ ਮੈਂ ਹਾਂ ਰਾਮ ਸਿੰਘ, ਮੈਂ ਹਾਂ ਕੇਸਰ ਕਹਿਣਾ ਤੇ ਮਸਤ ਰਹਿਣਾ। ਮਸੀਤਾਂ ਵਿਚ, ਗੁਰਦੁਆਰੇ ਤੇ ਇਕੱਲਿਆਂ ਇਕ ਰਸ ਰਹਿਣਾ ਉਨ੍ਹਾਂ ਦਾ ਦੇਖ, ਸੋ ਸੁਗੰਧੀ ਭੀ ਲਈ ਹੈ, ਦੁਨੀਆਂ ਦੇ ਲੋਕਾਂ ਦੇ ਬਚਨ ਵਰਤਾਓ ਦਸ ਕਿਹਾ, ਅਕਾਲ ਤਖਤ ਵਾਲਿਆਂ ਗੁਰੂ ਤੇਗ ਬਹਾਦਰ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਨਹੀਂ ਸੀ

ਮੱਥਾ ਟੇਕਣ ਦਿਤਾ। ਅਸੀਂ ਕਿਦ੍ਹੇ ਵਿਚਾਰੇ ਹਾਂ। ਅਸੀਂ ਤਾਂ ਬੁਲ੍ਹੇ ਵਾਂਗ ਕਹਿੰਦੇ ਹਾਂ, ਬੁਲਿਆ ਲੋਕ ਤੈਨੂੰ ਕਾਫਰ ਕਾਫਰ ਕਹਿਣ ਤੂੰ ਆਹੋ ਆਹੋ ਆਖ। ਸਤਿਗੁਰੂ ਰਾਮ ਸਿੰਘ ਜੀ ਦੇ ਆਉਣ ਬਾਬਤ ਕਿਹਾ, ਕੂਕਿਓ, ਤੁਸਾਂ ਸੁਹਾਗਾ ਮੋਢੇ ਤੇ ਚੁਕਿਆ ਹੈ ਸੋਨਾ ਬਨਾਉਣ ਲਈ, ਮੱਤ ਅੱਕ ਥੱਕ ਸੁਟ ਕਹੋ ਲੋਹਾ ਹੀ ਜਾਹ। ਸਤਿਗੁਰੂ ਜੀ ਦੇ ਦੇਹ "ਪੰਚ ਪੰਚਾਸ ਦੇਹ ਰਹੇ ਸੰਧਾ" ਹੈ ਅਸੀਂ ਸਿਆਮ ਗਿਆਂ ੧੧੧ ਸਾਲ ਦੇ ਬਿਰਧ ਨੂੰ ਮਿਲ ਪੁਛਿਆ, ਸਤਿਗੁਰੂ ਰਾਮ ਸਿੰਘ ਜੀ ਬਾਬਤ। ਉਸ ਕਿਹਾ, ਗੋਰਿਆਂ ਮਜੂਲੇ ਨੂੰ ਅਗ ਲਾ ਕਿਹਾ ਸੀ, ਉਹ ਚੜ੍ਹ ਗਏ ਹਨ। ਉਹ ਤੇ ਇਨ੍ਹਾਂ ਤੋਂ ਅਲੋਪ ਹੋ ਗਏ ਸੀ ਤੇ ਸੇਵਕ ਰੋਂਦਾ ਟੁਰ ਗਿਆ ਸੀ।

ਸਤਿਗੁਰੂ ਜੀ ਕਿਹਾ, ਕੂਕਿਓ ਤੁਸੀਂ ਸਿਦਕ ਤੇ ਰਹੋ, ਸਭ ਕੁਝ ਸਿਦਕੋਂ ਉਰੇ ਹੈ। ਮੇਰੇ ਵਾਸਤੇ ਭੀ ਸਤਿਗੁਰੂ ਅਗੇ ਅਰਜ਼ ਕਰੋ, ਮੈਨੂੰ ਭੀ ਸਿਦਕ ਬਖਸ਼ੇ ਆਪਣੇ ਬਚਨਾਂ ਤੇ। ਜਿਵੇਂ ਦਸਮ ਜੀ ਦੇ ਕੰਮ ਰਹਿੰਦੇ ਗੁਰ-ਮਰਯਾਦਾ ਅਨੰਦ ਤੇ ਮਾਈਆਂ ਨੂੰ ਅੰਮ੍ਰਿਤ ਕਛਹਿਰੇ ਸਤਿਗੁਰੂ ਜੀ ਬਖਸ਼ੇ ਹਨ, ਤਿਵੇਂ ਆਪਣੇ ਰਹਿੰਦੇ ਕੰਮ ਆ ਕਰਨਗੇ। ਮੰਦਰ ਸੁਧਾਰ ਤੇ ਗੁਰਦਵਾਰਾ ਸੁਧਾਰ ਬਾਬਤ ਕਿਹਾ। ਪੁਜਾਰੀ ਸੁਧਾਰ ਕਹਿਣਾ ਚਾਹੀਦਾ ਹੈ ਪਰ ਕੌਣ ਕਹੇ। ਜੋ ਮੂੰਹ ਆਇਆ ਕਹਿ ਚਲਾਇਆ। ਕੂਕੇ ਸੰਖ ਨੂੰ ਮੂੰਹ ਨਹੀਂ ਲਾਉਂਦੇ ਇਸ ਲਈ ਕਿ ਕੋਈ ਮਾਂਜਦਾ ਨਹੀਂ। ਗੁਰੂ ਨਾਨਕ ਜੀ ਤੇ ਦਸਮ ਜੀ ਦੇ ਭਵਿਖਤ ਵਾਕਾਂ ਬਾਬਤ ਕਿਹਾ, ਭਾਵੇਂ ਵਿਗਾੜੇ ਗਏ ਹਨ, ਪਰ ਜੋ ਮੈਂ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮਿਆਂ ਵਿਚ ਤੇ ਬਿਰਧਾਂ ਸਾਧਾਂ ਦੀ ਜ਼ਬਾਨੀ ਸੁਣਿਆ ਹੈ, ਸੋ ਕੋਈ ਫਰਕ ਨਹੀਂ ਪੈਣ ਦਿੰਦਾ। ਇਕ ਅੰਗਰੇਜ਼ਾਂ ਵਲੋਂ ਗਿਆਨੀ ਪ੍ਰਤਾਪ ਸਿੰਘ ਪਟਿਆਲੇ ਦਾ, ਜੋ ਐਸੇ ਵਾਕਾਂ ਨੂੰ ਵਿਗਾੜਨ ਤੇ ਲਾਈ ਰਖਿਆ ਸੀ, ਮੈਨੂੰ ਭਾਈ ਕਾਨ੍ਹ ਸਿੰਘ ਜੀ ਦੇ ਪੁਤਰ ਭਗਵੰਤ ਸਿੰਘ ਹਰੀ ਜੀ ਏਕ ਸਮੇਂ ਉਸ ਨੂੰ ਮਿਲਾਇਆ। ਉਹ ਅੰਮ੍ਰਿਤਸਰ ਰਹਿੰਦਾ ਤੇ ਹਰੀ ਜੀ ਦਾ ਸਾਕ ਸੀ। ਉਸ ਕਿਹਾ ਮੈਨੂੰ ਭੀ ਪਤਾ ਨਹੀਂ ਰਿਹਾ, ਕੋਈ ਚੇਤਾ ਨਹੀਂ ਕਿ ਅਸਲ ਵਾਕ ਕੀ ਸਨ ? ਤੇ ਕਿਹਾ, ਮੈਂ ਝੁਰਦਾ ਹਾਂ, ਮੈਂ ਪੈਸਿਆਂ ਪਿਛੇ ਕੀ ਕੀਤਾ। ਸਤਿਗੁਰੂ ਜੀ ਕਿਹਾ, ਸਾਨੂੰ ਮੌਤ ਨੇ ਇਸ ਸਾਲ ਬੜੀ ਘਾਟ ਪਾਈ ਹੈ। ਸੰਤ ਹਾਕਮ ਸਿੰਘ ਜੀ ਕਾਲੋਕੇ ਵਾਲਿਆਂ, ਸੰਤ ਸੁੰਦਰ ਸਿੰਘ ਜੀ ਪਾਜੀਆਂਵਾਲੇ, ਗੁਰਬਖਸ਼ ਸਿੰਘ ਜੀ ਕੋਟਲੀ ਅਰੂੜਾ ਜਿਹੇ ਸਾਧੂ ਸਾਥੋਂ ਖੁਸੇ ਹਨ, ਜਿਨ੍ਹਾਂ ਨੇ ਮੈਨੂੰ ਉਦਮ ਤੇ ਦਲੇਰੀ ਦੇ ਸਵਾ ਲੱਖ ਪਾਠ ਦਾ ਆਰੰਭ ਕਰਵਾਇਆ ਸੀ। ਭਾਗ ਪਰਿਵਾਰ ਬਣੇ ਨੂੰ ਕਿਹੋ ਨੇ ਜਾਂ ਮੌਤ ਕਸਰ ਲਾਂਦੀ ਏ ਜਾਂ ਬੇਇਤਫਾਕੀ, ਪਰ ਮੌਤ ਦਾ ਕੋਈ ਦਾਰੂ ਨਹੀਂ। ਸਲੂਕ ਰਖਣਾ ਆਪਣੇ ਵੱਸ ਹੁੰਦਾ ਹੈ। ਨਰਮਾਈ ਤੇ ਖਿਮਾਂ ਨਾਲ ਵਰਤਿਆਂ ਰਹਿ ਜਾਂਦਾ ਹੈ। ਸਤਿਗੁਰੂ ਜੀ ਹਰਿਮੰਦਰ ਵਿਚ ਇਕ ਦਿਨ ਸਭ ਜਥੇਦਾਰ ਸਬਦੀ ਸੱਦ ਕਿਹਾ, ਪਿਛਲੇ ਕਈ ਚੜ੍ਹ ਗਏ ਹਨ ਤੇ ਕਈ ਬਿਰਧ ਹੋ ਗਏ ਹਨ। ਨੌਜਵਾਨ ਨਵੇਂ ਭੀ ਨਾਮਧਾਰੀ ਪੰਥ ਦਾ ਪਰਚਾਰ ਕਰਨ ਲਈ ਪੈਦਾ ਕਰੋ। ਹਰ ਪਿੰਡ ਵਿਚ ਇਕ ਦੋ ਘਰ ਭੀ ਜੇ ਹੋਣ ਤਾਂ ਬਹੁਤ ਸੁਖ ਤੇ ਵਾਧਾ ਹੋਵੇ। ਹੋ ਸਕੇ ਤਾਂ ਜੱਟ ਸਿੱਖ ਜ਼ਰੂਰ ਸਜਾਉ, ਕਿਉਂਕਿ ਜਿਸ ਨੱਗਰ ਵਿਚ ਜੱਟ ਸਿੱਖ ਹੋਵੇ, ਸੋ ਸਾਰਾ ਪਿੰਡ ਹੀ ਆਪਣਾ ਹੁੰਦਾ ਹੈ। ਉਂਜ ਤਾਂ ਗੁਜ਼ਾਰਾ ਸਾਰੇ ਹੀ ਕਰਦੇ ਹਨ। ਸਤਿਗੁਰੂ ਜੀ ਸੰਗਤ ਦੀ ਸਿਫਤ ਕਰਦਿਆਂ ਕਿਹਾ, ਇਹ ਸਵਾ ਲੱਖ ਪਾਠ ਤੁਹਾਡੀ ਦਇਆ ਨਾਲ ਸਿਰੇ ਚੜ੍ਹਿਆ ਹੈ, ਮੈਂ ਇਕੱਲਾ ਕੀ ਕਰ ਸਕਦਾ ਹਾਂ, ਤੁਹਾਡੀ ਬਹਾਦਰੀ ਏ ਜੋ ਬੋਲ ਕਬੋਲ ਤੇ ਵਧੀਕੀਆਂ ਸਹਿ ਕੇ ਪਾਠ ਸਿਰੇ ਚਾੜ੍ਹੇ ਹਨ, ਮੈਂ ਜਦੋਂ ਭੀ ਤੁਸਾਂ ਤੋਂ ਕੋਈ ਮੰਗ ਕੀਤੀ ਹੈ, ਤੁਸਾਂ ਮੰਗ ਤੋਂ ਵਧ ਮਦਦ ਕੀਤੀ ਹੈ। ਤੁਸਾਂ ਵਡੇ ਹਵਨ ਯੱਗ ਵੇਲੇ

ਦੋ ਸੌ ਪੀਪਾ ਘਿਉ ਦਾ ਆਪੇ ਲਿਆ ਹਾਜ਼ਰ ਕੀਤਾ, ਜੋ ਵਰਤਿਆ। ਸਾਧ ਸੰਗਤ ਐਸੀ ਸਮਰੱਥ ਹੈ ਜੋ ਮੈਂ ਕਹਾਂ ਪੁਜਦਾ ਅਣਪੁਜਦਾ ਹਿੱਸਾ ਪਾਣੋਂ ਫਰਕ ਨਹੀਂ ਰਖਦੀ। ਮੇਰੀ ਭਾਵੇਂ ਆਸ਼ਕੀ ਇਸ ਨਾਲ ਤੇ ਇਨ੍ਹਾਂ ਸਾਧਾਂ ਨਾਲ ਘਟ ਹੋਵੇ, ਇਹ ਕੂਕੇ ਮੇਰੇ ਨਾਲ ਪੂਰੀ ਕਰ ਵਖਾਉਂਦੇ ਨੇ, ਧੰਨ ਹੈ ਸਾਧ ਸੰਗਤ ਧੰਨ ਹੈ ਸਾਧ ਸੰਗਤ, ਧੰਨ ਹੈ ਸਾਧ ਸੰਗਤ। ਸਤਿਗੁਰੂ ਜੀ ਕਿਹਾ। ਤਾਂ ਹਰੀ ਸਿੰਘ* ਮਸਤਾਨਾ ਕੁਹਾੜੀ ਫੇਰਦਾ ਪਊਏ ਪੈਰੀਂ ਪਾਈ ਨੱਸਣ ਲਗ ਪਿਆ। ਸਤਿਗੁਰੂ ਜੀ ਤੇ ਸੰਗਤ ਦੇ ਦੁਆਲੇ ਭਜੇ ਤੇ ਕਵ੍ਹੇ, ਸੱਚਿਆ ਪਾਤਿਸ਼ਾਹ, ਤੂੰ ਸਾਡੀ ਏਨੀ ਸਿਫਤ ਕਰਨਾ ਏਂ ਜੋ ਗ੍ਰੰਥ ਸਾਹਿਬ ਵਿਚ ਲਿਖਿਆ ਹੈ, "ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥" ਉਹ ਵਾਕ ਹੀ ਸੱਤ ਏ ਬਲੇ ਬਲੇ ਜਾਗ ਓਏ ਲਾਹੌਰੀਆ ਮੁੰਡਿਆ ਤੇ ਆਖੇ "ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥" ਕਹਿੰਦੇ ਮਸਤਾਨੇ ਕਈ ਗੇੜੇ ਸੰਗਤ ਦੇ ਦਵਾਲੇ ਲਾਏ ਤੇ ਆਪਣੇ ਥਾਂ 'ਤੇ ਫੇਰ ਆ ਬੈਠਾ ਸਤਿਗੁਰੂ ਜੀ ਮਸਤਾਨੇ ਦੇ ਸ਼ਬਦ ਸੁਣ ਕਿਹਾ, ਮਸਤਾਨੇ ਇਸ ਲਈ ਇਹ ਤੁਕ ਕਹੀ ਹੈ ਕਿ ਮਤੇ ਤੁਸੀਂ ਫੁਲ ਜਾਵੋ ਸਾਰੀ ਕਾਰ ਉਸ ਰਾਮ ਰਚਨਾ ਰਚਨ ਵਾਲੇ ਦੀ ਨ ਸਮਝੋ ਮਤੇ ਕਿਸੇ ਵੇਲੇ ਭੁਲੋ।

ਸਤਿਗੁਰੂ ਜੀ ਇਕ ਦਿਨ ਉਚੇਚਾ ਦੁਬਾਰਾ ਕਥਾ ਸਮੇਂ ਕਿਹਾ, ਹਰ ਘਰ ਨਾਮਧਾਰੀ ਨੂੰ, ਚੰਗੀ ਨਸਲ ਦੀ ਗਊ ਰਖਣੀ ਚਾਹੀਦੀ ਏ। ਤੇ ਕਿਹਾ, ਨਿਰੀ ਦੁਧਾਲੂ ਹੀ ਨਾ, ਹਰ ਨਸਲ ਦੀ ਗਊ ਲੋੜੀਂਦੀ ਹੈ, ਜੋ ਵਗਣ ਵਾਲੇ ਵਛੇ ਭੀ ਦੇਵੇ। ਭੈੜੀਆਂ ਨਸਲਾਂ ਨੇ ਹੀ ਗਊ ਦੀ ਇਜ਼ਤ ਕਦਰ ਲੋਕਾਂ ਦੇ ਦਿਲਾਂ ਵਿਚ ਘਟਾਈ ਏ। ਜਿਸ ਦਾ ਦੁਧ ਭੀ ਘਟ ਹੋਵੇ ਤੇ ਛੜਾਂ ਮਾਰੇ ਉਹ ਸਾਈਂ ਕਿਉਂ ਰਖਦਾ ਏ। ਚੰਗੇ ਦੁਧ ਵਾਲੀ ਤੇ ਅਸੀਲ ਤੇ ਚੰਗੇ ਵਛੇ ਦੇਣ ਵਾਲੀ ਨੂੰ ਕੋਈ ਮੰਦਭਾਗਾ ਤੇ ਬੇਬੁਧਾ ਹੀ ਵੇਚਦਾ ਹੈ ਭੈੜੇ ਕੋਲ। ਤੇ ਕਿਹਾ ਹੁਣ ਮੈਂ ਭੀ ਕੁਝ ਚਿਰ ਦਾ ਮਨ ਬਣਾਇਆ ਹੈ, ਨਿਰੀ ਦੁਧਾਲੂ ਨਸਲ ਹੀ ਨਾ ਹੋਵੇ, ਬੈਲਾਂ ਵਾਲੀ ਭੀ ਨਸਲ ਰਖੀ ਜਾਵੇ ਗਊਆਂ ਦੀ। ਜਿਸ ਕਰਕੇ ਖੇਤੀ ਅੰਨ ਦਾ ਧਨ ਬਹੁਤਾ ਹੋਵੇ।

ਮੇਲੇ ਦੇ ਅਖੀਰੀ ਦਿਨ ਸਤਿਗੁਰੂ ਜੀ ਏਤਨਾ ਖੁਲ੍ਹਾ ਕੜਾਹ ਪ੍ਰਸ਼ਾਦਿ ਵਰਤਾਇਆ ਕਿ ਸਾਰੇ ਭੈਣੀ ਸਾਹਿਬ ਨਗਰ ਨੂੰ, ਰਾਹੀਆਂ ਨੂੰ ਰਜਾ ਛਕਾਇਆ ਤੇ ਆਪ ਨੇ ਕਿਹਾ, ਅੱਜ ਮਾਤਾ ਜੀਊਣ ਕੋਰ ਜੀ ਦੇ ਨਮਿਤ ਲੰਗਰ ਕੀਤਾ ਕਰ ਹੀ ਬਹੁਤੀ ਬਰਕਤ ਕੜਾਹ ਪ੍ਰਸ਼ਾਦਿ ਵਿਚ ਪਈ ਹੈ ਤੇ ਕਿਹਾ, ਅਸੀਂ ਸਦਾ ਮੇਲਿਆਂ ਸਮੇਂ ਮਾਤਾ ਜੀ ਨੂੰ ਲੰਗਰ ਪੱਕੇ ਸਮੇਂ ਉਚੇਚਾ ਸੱਦ ਅਰਦਾਸੇ ਵਿਚ ਖਲ੍ਹਾਰਦੇ ਸਾਂ ਤੇ ਮਾਤਾ ਜੀ ਦੀ ਨਿਗਾਹ ਪੱਕੇ ਲੰਗਰ ਤੇ ਪਵਾਉਂਦੇ ਸਾਂ ਤੇ ਅਜ਼ਮਾਇਆ ਸੀ, ਕਦੇ ਤੋਟ ਨਹੀਂ ਸੀ ਆਉਂਦੀ ਤੇ ਕਿਹਾ, ਮਹਾਂਪੁਰਖਾਂ ਦੇ ਚਰਨਾਂ, ਨੇਤਰਾਂ, ਰਿਦੇ, ਰਸਨਾ ਤੇ ਰਾਮ ਵਸਦਾ ਏ। ਗੁਰੂ ਹਰੀ ਸਿੰਘ ਜੀ ਪਣ ਦੇ ਕਾਲ ਸਮੇਂ ਇਕ ਮੱਕੀ ਦੀ ਭਰੀ ਨੂੰ ਚਰਨ ਲਾ ਕਿਹਾ

---

*ਇਹ ਮਸਤਾਨਾ ਹਾਫਜ਼ਾਬਾਦੀ ਸੰਗਤ ਵਿਚ ਸਦਾ ਮਸਤ ਹੋ ਕੁਹਾੜੀ ਫੇਰਦਾ ਦੋੜਦਾ ਕਹਿੰਦਾ ਹੈ ਜਿਵੇਂ ਤਿਵੇਂ ਹੀ ਅੰਮ੍ਰਿਤਸਰ ਘਿਓ ਦੀ ਦੁਕਾਨ ਕਰਦਾ ਅੰਮ੍ਰਿਤ ਵੇਲੇ ਸਕੇਸ ਨਹਾ ਦਰਬਾਰ ਸਾਹਿਬ ਦੋੜਦਾ ਗੇੜੇ ਲਾਉਂਦਾ ਤੇ ਕਹਿੰਦਾ, ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲਪੁਰਖ। ਤੇ ਕਹਿੰਦਾ ਜਾਗ ਓਏ ਅੰਮ੍ਰਿਤਸਰੀਆ ਮੁੰਡਿਆ। ਤੇ ਸਭ ਨੂੰ ਜਗਾਉਂਦੇ ਤੇ ਦਸਦੇ, ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਹੈ, ਪਰ ਕੋਈ ਅਕਾਲੀ ਕਦੇ ਇਸਨੂੰ ਨਾ ਰੋਕਦਾ ਸਗੋਂ ਕਹਿੰਦੇ ਮਸਤਾਨਾ ਰੌਣਕੀ ਹੈ ਇਸ ਲਾਹੌਰ ਭੀ ਦੁਕਾਨ ਘਿਓ ਦੀ ਪਾਈ ਸੀ।

ਸੀ, ਇਸ ਵਿਚੋਂ ਅਰਦਾਸ ਕਰ ਤਲਿਉਂ ਅੰਨ ਕਢੀ ਜਾਓ, ਤੋਟ ਨਹੀਂ ਆਉਂਦੀ। ਸੋ ਸਾਲ ਭਰ ਵਰਤੀ ਤੇ ਅੰਤ ਵਧੀ ਵੇਚੀ ਸੀ, ਕਿਉਂਕਿ ਗੁਰੂ ਜੀ ਦੀ ਨਿਗਾਹ, ਚਰਨਾਂ ਤੇ ਰਸਨਾ ਦਾ ਉਸ ਉਤੇ ਅਸਰ ਹੋ ਗਿਆ ਹੋਇਆ ਸੀ। ਸਤਿਗੁਰੂ ਜੀ ਦੱਸਿਆ, ਨਹਿਰ ਦੇ ਡੇਰੇ ਭਾਂਡਿਆਂ ਵਿਚ ਇਕ ਸੱਪ ਰਹਿੰਦਾ ਸੀ। ਲੋੜ ਵੇਲੇ ਕਿਹਾਂ, ਉਸ ਭਾਂਡੇ ਵਿਚੋਂ ਨਿਕਲ ਦੂਜੇ ਵਿਚ ਚਲਾ ਜਾਂਦਾ ਸੀ ਤੇ ਘੂਰਨ ਵਾਲੇ ਨੂੰ ਘੂਰਦਾ ਭੀ ਸੀ। ਜੋ ਸੱਪ, ਮੌਤ ਸਮਾਨ ਜਿਹੇ ਕਿਹਾ ਸਾਧਾਂ ਦਾ ਮੰਨਦੇ ਹਨ, ਤਾਂ ਕਾਲ ਕੀ ਹੋਇਆ, ਕਿਉਂ ਨਾ ਕਿਹਾ ਮੰਨੇ, ਕਿਵੇਂ ਖੁੜ ਪਵੇ ਤੇ ਕਿਹਾ, ਪ੍ਰੇਮ ਐਸੀ ਚੀਜ਼ ਏ ਜ਼ਹਿਰੀਆਂ ਨੂੰ ਆਖੇ ਲਾ ਲੈਂਦਾ ਏ।

ਸਤਿਗੁਰੂ ਜੀ ੧੨ ਚੇਤਰ ਵਾਲੇ ਦਿਨ ਸ਼ਹੀਦੀ ਬੁੰਗੇ ਸੰਗਤ ਦੇ ਆਉਣ ਕਰ ਵਰਨੀ ਟੋਰੀ, ਭਗਉਤੀਆਂ ਦੀ ਮਾਲਾ ਦਾ ਭੀ ਭੋਗ ਪਾਇਆ ਆਪ ਅਰਦਾਸੇ ਸਮੇਂ ਵਿਚ ਆ ਖੜੇ। ੬੫੦ ਮਾਲਾ ਦਾ ਅਰਦਾਸਾ ਹੋਇਆ, ਪ੍ਰਸ਼ਾਦਿ ਵਰਤਿਆ, ੨੦੦ ਪਾਠਾਂ ਦੇ ਭੋਗ ਭੀ ਮਾਤਾ ਜੀ ਨਮਿਤ ਹੋਰ ਪਾਏ, ਸੰਗਤ ਵਲੋਂ ਆਏ ਤੇ ਕਿਹਾ, "ਮਾਤਾ ਜੀ ਦੀ ਮੱਤ ਜੇ ਵਰਤੀਏ ਤਾਂ ਸਦਾ ਸਾਡੇ ਸਾਥ ਹੈ ਪਰ ਸਰੀਰ ਦਾ ਸੰਬੰਧ ਰਾਖ ਦੀ ਮੁਠ ਤੇ ਪਾਠ ਕਰਾਉਣ ਤੱਕ ਹੀ ਹੈ। ੧੯੯੯ ਸੰਮਤ ਦੇ ਹੋਲੇ ਮੇਲੇ ਤੇ ਮਾਤਾ ਜੀਉਣ ਕੌਰ ਜੀ ਦੇ ਨਮਿਤ ਹੋਏ ਮੇਲੇ ਦਾ ਭੋਗ ਪਿਆ ਤੇ ਹਿੰਦੂ-ਸਿੱਖ ਮਿਲਾਪ ਕਾਨਫ੍ਰੰਸ ਹੋਈ। ੧੦,੧੧, ੧੨ ਚੇਤਰ ਸ੍ਰੀ ਭੈਣੀ ਸਾਹਿਬ ੧੯੯੯ ਬਿਕ੍ਰਮੀ, ੧੯੪੩ ਈ:।

## ੨੦੦੦ ਬਿਕਰਮੀ ਸਾਲ ਸ਼ੁਰੂ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।
੨੦੦੦ ਬਿਕਰਮੀ

ਸੁਖਮਨੀ ਸਾਹਿਬ ਵਿਚ ਸ਼ਬਦ ਹੈ :–

ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥
ਸਗਲ ਸੰਸਾਰੁ ਉਧਰੈ ਤਿਨ ਮੰਤ ॥
ਪ੍ਰਭ ਕੇ ਸੇਵਕ ਸਗਲ ਉਧਾਰਨ ॥
ਪ੍ਰਭ ਕੇ ਸੇਵਕ ਦੂਖ ਬਿਸਾਰਨ ॥

ਆਪੇ ਮੇਲਿ ਲਏ ਕਿਪਾਲ, ਗੁਰ ਕਾ ਸਬਦੁ ਜਪਿ ਭਏ ਨਿਹਾਲ ॥
ਉਨ ਕੀ ਸੇਵਾ ਸੋਈ ਲਾਗੈ ॥ ਜਿਸ ਨੋ ਕ੍ਰਿਪਾ ਕਰਹਿ ਬਡ ਭਾਗੈ ॥
ਨਾਮੁ ਜਪਤ ਪਾਵਹਿ ਬਿਸ੍ਰਾਮ ॥ ਨਾਨਕ ਤਿਨ ਪੁਰਖ ਕਉ ਊਤਮ ਕਰਿ ਮਾਨੁ ॥

ਥਿਤੀ ਗਉੜੀ ਮ: ੫ ਸਲੋਕ

ਸੰਤ ਮੰਡਲ ਹਰਿ ਜਸੁ ਕਥਹਿ ਬੋਲਹਿ ਸਤਿ ਸੁਭਾਇ ॥
ਨਾਨਕ ਮਨੁ ਸੰਤੋਖੀਐ ਏਕਸੁ ਸਿਉ ਲਿਵ ਲਾਇ ॥

ਜੋ ਗੁਰਵਾਕ ਹਨ, ਮੈਂ ਇਨ੍ਹਾਂ ਗੁਰਵਾਕਾਂ ਦਾ ਭਾਵ ਮਨ ਵਿਚ ਵਸਾ ਤੇ ਇਸ ਗੁਰਬਾਣੀ ਨੂੰ ਹੀ ਮੰਗਲ ਦੇ ਰੂਪ ਵਿਚ ਲਿਖ ੨੦੦੦ ਬਿਕ੍ਰਮੀ ਸਾਲ ਅਗਲੇ ਦਾ ਆਰੰਭ ਕਰਦਾ ਹਾਂ ਤੇ ਸੰਤ ਮੰਡਲ ਹਰਿ ਜਸੁ ਕਥਾ ਦਾ ਸਤਿ ਸੁਭਾਇ ਉਚਾਰਨ ਕਰਦਾ ਹਾਂ ਤੇ ਆਪ ਨੂੰ ਵਡੇ ਭਾਗਾਂ ਵਾਲਾ ਸਮਝਦਾ ਹਾਂ ਕਿ ਮੈਨੂੰ ਸਤਿਗੁਰੂ ਜੀ ਨੇ ਇਸ ਸੇਵਾ ਤੇ ਲਾਇਆ ਹੈ। ਮੈਂ ਸਤਿਗੁਰੂ ਜੀ ਤੇ ਨਾਮ ਜਪਣ ਵਾਲਿਆਂ ਦਾ ਜੱਸ ਗੁਰੂ ਜੱਸ ਜਾਣ ਹੀ ਲਿਖਦਾ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ੧੫ ਚੇਤਰ ਜਾਜੋਕੀ ਜ਼ਿਲਾ ਗੁਜਰਾਂਵਾਲੇ ਵਿਚ ਦਰਸ਼ਨ ਦਿੱਤੇ। ਕੇਹਰ ਸਿੰਘ ਨੇ ਨਵੇਂ ਮਕਾਨ ਛਤੇ ਵਿਚ ਲੰਗਰ ਕਰਨ ਦੀ ਅਰਜ਼ ਕੀਤੀ ਸੀ। ਗੁਜਰਾਂ ਵਾਲਿਓਂ ਆਸਾ ਦੀ ਵਾਰ ਸੁਣ ਕਾਰ ਤੇ ਆ ਲੰਗਰ ਛਕਿਆ। ਹੋਰ ਨਗਰੀਂ ਸਿੱਖਾਂ ਨੂੰ ਦਰਸ਼ਨ ਦੇਂਦੇ, ਚਰਨ ਪਾਉਂਦੇ ਆਏ ਸੀ। ਦੀਵਾਨ ਲਗਾ ਰਾਤ ਰਹੇ, ਦੁਆਲੇ ਦੇ ਨਗਰਾਂ ਦੀ ਸੰਗਤ ਬਹੁਤ ਆਈ, ਲੰਗਰ ਤੇ ਚਰਨ ਪਾਉਣ ਦੀਆਂ ਅਰਜ਼ਾਂ ਹੋਈਆਂ, ੧੯ ਲਾਲੇ ਪੁਰ ਬਉਰੀਂ ਚਰਨ ਪਾ ਨੁਸ਼ਹਿਰੇ ਮਘਰ ਸਿੰਘ ਵਲ ਦਰਸ਼ਨ ਦਿੱਤੇ। ਇਸ ਘੁਮਿਆਰ ਸਿੰਘ ਦੀ ਸੰਗਤ ਨਾਲ ਅਰੂੜ ਸਿੰਘ, ਵਿਰਸਾ ਸਿੰਘ ਨਾਮਧਾਰੀ ਸਜੇ ਹਨ। ਉਨ੍ਹਾਂ ਦੀ ਘਰੀਂ ਵੀ ਚਰਨ ਪਾਏ ਸਤਿਗੁਰੂ ਜੀ। ਮਘਰ ਸਿੰਘ ਨੇ ਲੋਕਾਂ ਦੀਆਂ ਮੰਦੀਆਂ ਗਲਾਂ ਸਹਿ, ਸਿਦਕ ਤੇ ਰਹਿ ਜਟ ਸਿੱਖ ਸਾਥੀ ਸਜਾਏ ਹਨ। ਰਾਤ ਰਹਿ ਸਵੇਰੇ ਵਾਰ ਦੇ ਭੋਗ ਬਾਅਦ ਹਾਜਰੀ ਥੋੜਾ ਜਿਹਾ ਪ੍ਰਸ਼ਾਦਿ ਛਕ ਸਟਵੀਂ ਬਾਬੇ ਦੇਵਾ ਸਿੰਘ ਜੀ ਦੀ ਸੁਪਤਨੀ ਦਿਆਲ ਕੌਰ ਦੇ ਘਰ ਚਰਨ ਪਾਏ, ਪ੍ਰਤਾਪ ਸਿੰਘ ਮਟੂ ਨੇ ਭੀ ਘਰ ਚਰਨ ਪਾਉਣ ਦੀ ਅਰਜ਼ ਕੀਤੀ। ਉਸ ਦੀ ਸੁਪਤਨੀ ਕਰਤਾਰ ਕੌਰ ਦੀ ਸਲਵਾਰ ਲੁਹਾ ਅਗੋਂ ਸੁਥਣ ਰਖਣ ਦਾ ਨੇਮ ਲੈ ਤੇ ਪੁਤਰ ਅਨੂਪ ਸਿੰਘ ਦੀ ਦਾੜ੍ਹੀ ਬੱਧੀ ਖੁਲਾ ਉਸ ਦੇ ਘਰ ਗਏ। ਰਾਤ ਥਾਬਲੀਂ ਪੁਜੇ। ਸਵੇਰੇ ਜਲ੍ਹਣ,ਲਧੇ,ਤਰਗੇ, ਮੁਸਾਇਕੇ ਵਾਲੀਉਂ ਹੋ ਰਾਤ ਗੁਜਰਾਂਵਾਲੇ ਗੁਰਦੁਆਰੇ ਆਏ ਬਿਰਾਜੇ। ਥਾਬਲੀਂ ਇਕ ਸਿੱਖ ਨੂੰ ਦਰਸ਼ਨ ਕਰਦਿਆਂ ਹੀ ਸੂਤਰ ਹੋ ਗਿਆ ਤੇ ਉਸ ਨੇ ਹਥ ਜੋੜ ਭੁਲ ਬਖਸ਼ਾਈ ਕਿ ਮੈਂ ਸੂਤਰੀਆਂ ਤੇ ਜੋ ਗਿਲਾਨ ਕਰਦਾ ਸਾਂ, ਜੋ ਆਪ ਕਿਰਪਾ ਨਾ ਕਰਦਿਉ ਤਾਂ ਇਹ ਬਾਣ ਹੀ ਲੈ ਮੈਂ ਮਸਾਣੀਂ ਜਾਣਾ ਸੀ।

ਗੁਜਰਾਂਵਾਲੇ ਗੁਰਮਤ ਤੋਂ ਉਲਟ ਚਲਣ ਵਾਲੇ ਕਈ ਸਿੱਖਾਂ ਨੂੰ ਤਾੜਨਾ ਕੀਤੀ ਸਤਿਗੁਰੂ ਜੀ ਤੇ ਕਿਹਾ, ਜੇ ਤੁਸੀਂ ਹੀ ਢਿਲੇ ਹੋਵੋ, ਤਾਂ ਜੋ ਤੁਹਾਡੇ ਦਰਸ਼ਨ ਦੁਆਲੇ ਦੇ ਨਗਰਾਂ ਦੇ ਸਿੱਖ ਮੇਰੇ ਆਉਣ ਕਰ ਆ ਕਰਦੇ ਹਨ, ਉਹ ਕੀ ਸਿੱਖਣਗੇ। ਸਿੱਖ ਨੂੰ ਚਾਹੀਦਾ ਹੈ, ਸੋ ਕਰਮ ਕਰੇ ਜੋ ਵੇਖ ਸੁਣ ਹੋਰ ਦੀ ਸ਼ਰਧਾ ਬਣੇ। ਦੁਨੀਆਂ ਤੇ ਸਾਧਾਂ ਨੂੰ ਵੇਖਦੀ ਰਹਿੰਦੀ ਏ। ਜੇ ਜੱਸ-ਕਾਰੀ ਕਰਤਬ ਹੋਣ ਤਾਂ ਨੇੜੇ ਆਉਂਦੀ ਤੇ ਸੇਵਾ ਕਰਦੀ ਹੈ, ਜੇ ਮੰਦ ਹੋਣ ਤਾਂ ਦੁਹਾਈ ਦੇਂਦੀ ਹੈ। ਇਨ੍ਹਾਂ ਵਿਹਲਿਆਂ ਦੇ ਨੇੜੇ ਨਾ ਕੋਈ ਜਾਵੇ, ਇਹ ਅੰਦਰੋਂ ਹੋਰ ਜੇ ਤੇ ਬਾਹਰੋਂ ਹੋਰ ਜੇ। ਇਕ ਸਿੱਖ ਅਰਜ਼ ਕੀਤੀ ਰੋਗ ਹੈ। ਕੋਈ ਦਵਾਈ ਕਾਟ ਨਹੀਂ ਕਰਦੀ। ਸਤਿਗੁਰੂ ਜੀ ਬਚਨ ਕੀਤਾ, ਚੌਖੀ ਰਾਤ ਰਹਿੰਦੀ ਉਠ ਇਸ਼ਨਾਨ ਕਰ ਭਜਨ ਕਰਿਆ ਕਰ। ਜੇ ਨਾ ਨਹਾ ਸਕੇਂ ਕੋਲ ਜਲ ਦਾ ਗੜਵਾ ਰਖਣਾ। ਇਕ ਹੋਰ ਸਿੱਖ ਅਰਜ਼ ਕੀਤੀ, ਰੋਗ ਖਹਿੜਾ ਨਹੀਂ ਛਡਦਾ। ਬਚਨ ਕੀਤੋ ਨੇ, ਅੰਮ੍ਰਿਤ ਵੇਲੇ ਮਾਲਾ ਫੇਰ ਸਤਿਗੁਰੂ ਜੀ ਤੋਂ ਬਖਸ਼ ਮੰਗਿਆ ਕਰ ਆਰਾਮ ਹੋਵੇਗਾ। ਕੋਲੋਂ ਇਕ ਸਿੱਖ ਕਿਹਾ, ਆਪ ਨੇ ਅਡੋ ਅੱਡ ਹੁਕਮ ਕੀਤਾ ਹੈ। ਤਾਂ ਕਿਹੋ ਨੇ ਸਾਰੇ ਰੋਗ ਭੀ ਇਕ ਤਰ੍ਹਾਂ ਦੇ ਨਹੀਂ ਹੁੰਦੇ। ਸਤਿਗੁਰੂ ਜੀ ਬਚਨ ਕੀਤਾ, ਜੋ ਸਾਦਾ ਖਾਏ, ਹਥੀਂ ਕਿਰਤ ਕਰੇ, ਕਾਮ ਕ੍ਰੋਧ ਤੋਂ ਬਚ ਕੇ ਰਹੇ ਸੋ ਸੁਖੀ ਤੇ ਅਰੋਗ ਰਹਿੰਦਾ

ਹੈ। ਇਕ ਮੌਲਵੀ ਆਇਆ ਤੇ ਅਰਜ਼ ਕੀਤੀਓ ਸੂ, ਗੁਰੂ ਨਾਨਕ ਜੀ ਦੇ ਮੱਕਾ ਫੇਰਨ ਵਾਲੀ ਸਾਖੀ ਸੁੱਚੀ ਨਹੀਂ। ਮੱਕਾ ਕਿਵੇਂ ਫਿਰ ਸਕਦਾ ਏ ? ਆਲਿਮ ਜੀ ਨੂੰ ਸਤਿਗੁਰੂ ਜੀ ਕਿਹਾ, ਉਤਰ ਦਿਓ। ਆਲਿਮ ਜੀ ਕਿਹਾ, ਜੇ ਚੰਦ ਦੇ ਦੋ ਟੁਕੜੇ ਹੋ ਸਕਦੇ ਹਨ ਤੇ ਰਾਤ ਵਿਚ ਕਈ ਅਸ਼ਮਾਨਾਂ ਤੋਂ ਹੋ ਰਬ ਨੂੰ ਮਿਲ ਧਰਤੀ ਤੇ ਆ ਸਕੀਦਾ ਏ ਤਾਂ ਮੱਕਾ ਭੀ ਫਿਰ ਸਕਦਾ ਏ। ਇਹ ਸੁਣ ਮੌਲਵੀ ਖੂਬ ਹੈ ਖੂਬ ਹੈ ਕਰਦਾ ਚਲਾ ਗਿਆ। ਸਤਿਗੁਰੂ ਜੀ ਬਚਨ ਕੀਤਾ, ਇਸੇ ਵਾਸਤੇ ਪ੍ਰਚਾਰਕ ਨੂੰ ਆਪਣੇ ਤੇ ਹੋਰ ਮਜ਼੍ਹਬਾਂ ਦੀਆਂ ਪੁਸਤਕਾਂ ਭੀ ਪੜ੍ਹਨੀਆਂ ਚਾਹੀਦੀਆਂ ਹਨ। ਇਹ ਮੁਹੰਮਦ ਸਾਹਿਬ ਦੀਆਂ ਕਰਾਮਾਤਾਂ ਜੇ ਆਲਿਮ ਜੀ ਨਾ ਜਾਣਦੇ ਹੁੰਦੇ, ਤਾਂ ਮੌਲਵੀ ਨਿਰੁਤਰ ਨਾ ਹੁੰਦਾ। ਸਤਿਗੁਰੂ ਜੀ ਭੈਣੀ ਸਾਹਿਬ ਆਏ, ਘੋੜਿਆਂ ਵਾਲੇ ਸਿੱਖ ਕੁਝ ਵੇਸਰੇ ਭਾਰੇ ਜਾਪੇ ਤਾਂ ਕਿਹੋ ਨੇ ਸਭ ਘੋੜਿਆਂ ਦੇ ਰਸੇ ਵਢ ਦਿਓ ਤੇ ਤੁਸੀਂ ਸਭ ਘਰਾਂ ਨੂੰ ਚਲੇ ਜਾਓ। ਜਿਸ ਦੇ ਹੈਣ ਆਪੇ ਸਾਂਭ ਲਊ। ਅਸੀਂ ਕੋਈ ਘੋੜਿਆਂ ਵਿਚ ਹੀ ਨਹੀਂ ਅੜੇ ਹੋਏ। ਇਕ ਸਿੱਖ ਜਵਾਨ ਤੇ ਸ਼ੌਕੀਨ ਜਿਹੇ ਨੂੰ ਕਿਹੋ ਨੇ, ਹੁਣ ਹੀ ਤੂੰ ਦਰਿਦਰ ਦੇ ਵਸ ਹੋ ਉਸ ਵਾਂਗੂ ਰਹਿ ਗਿਆ ਹੈਂ, ਕੁਝ ਹੱਥੀਂ ਕਰਿਆਂ ਦੇਹ ਚੰਗੀ ਰਹੇਗੀ। ਨਹੀਂ ਤੇ ਇਨ੍ਹਾਂ ਸੇਵਕਾਂ ਦਾ ਕੀ ਭਰੋਸਾ ਹੈ, ਵੇਰ ਝੂਰੇਂਗਾ। ਮੈਂ ਦੋਹਾਂ ਦੇ ਨਾਮ ਜਾਣ ਕੇ ਨਹੀਂ ਲਿਖੇ, ਸਾਰ ਲਿਖਿਆ ਹੈ।

"ਸੁਨਿ ਮੀਤਾ ਨਾਨਕੁ ਬਿਨਵੰਤਾ ਸਾਧ ਜਨਾ ਕੀ ਅਚਰਜ ਕਥਾ ॥"

ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਸੇਵਾ, ਆਦਰ ਤੇ ਸਮਾਈ ਭੀ ਇਕ ਭਾਰੇ ਵਸੀਕਰਨ ਹਨ। ਇਕ ਰਾਖ ਦਾ ਸਰਦਾਰ ਕੇਹਰ ਸਿੰਘ ਦਾ ਨੇੜਿਓਂ ਲਗਦਾ ਸ: ਸਵਰਨ ਸਿੰਘ ਹਾਕਮਾਂ ਦਾ ਬੜਾ ਮੇਲੀ ਸੀ। ਇਸ ਕੋਲ ਆ ਆ ਅਫਸਰ ਸੂਰਾਂ ਦਾ ਸ਼ਿਕਾਰ ਖੇਡਦੇ ਸੀ। ਬਾਰ ਬਟਨ ਅੰਗਰੇਜ਼ ਜੋ ਦੋਗਲਾ ਸੀ, ਇੰਡੀਅਨ ਐਂਗਲੋ ਪਟਿਆਲੇ ਰਹਿੰਦਾ। ਇਸ ਨਾਲ ਪ੍ਰੇਮ ਪਿਆ ਤੇ ਕਈ ਵਾਰ ਰਾਤ ਭੀ ਰਾਖ ਹੀ ਰਹਿ ਪੈਂਦਾ। ਸਵਰਨ ਸਿੰਘ ਚਾਹਿਆ, ਕੁਝ ਭੈਣੀ ਸਾਹਿਬ ਦੇ ਲੰਗਰ ਬਾਲਣ, ਪਸ਼ੂਆਂ ਦੇ ਪਠੇ ਘਾਹ ਜੋਗ ਮਦਦ ਦੇਵੇਗਾ। ਇਕ ਦਿਨ ਸਵਰਨ ਸਿੰਘ ਕਿਹਾ, ਮੈਂ ਭਾਵੇਂ ਕਿਹਾ ਹਾਂ, ਪਰ ਭੈਣੀ ਸਾਹਿਬ ਦੇ ਡੇਰੇ ਨੂੰ ਚੰਗਾ ਮੰਨਦਾ ਹਾਂ। ਓਥੋਂ ਰਾਹੀ, ਪਾਂਧੀ ਨੂੰ ਜਲ ਪ੍ਰਸ਼ਾਦਾ ਵੇਲੇ ਕੁਵੇਲੇ ਮਿਲਦਾ ਹੈ, ਤੂੰ ਭੀ ਉਸ ਦੀ ਕੁਝ ਮਦਦ ਕਰ। ਬਾਰਬਟਨ ਨੇ ਕਿਹਾ, ਭੈਣੀ ਤਾਂ ਸਾਡੇ ਜਿਗਰ ਦਾ ਫੋੜਾ ਏ। ਹੋਰ ਥੋੜਾ ਏ ਮੁਲਕ ਮਦਦ ਕਰਨ ਨੂੰ। ਤੂੰ ਮੈਨੂੰ ਕੂਕਿਆਂ ਦੀ ਮਦਦ ਨਾ ਕਹੁ। ਸਵਰਨ ਸਿੰਘ ਮੈਂ ਹੀ ਤੈਨੂੰ ਕਹਿ ਦਿੱਤਾ ਹੈ, ਕੀ ਪਤਾ ਏ ਉਹ ਤੇਰੀ ਮਦਦ ਦਿੱਤੀ ਮੰਨਦੇ ਭੀ ਕਿ ਨਾ। ਬਾਰਬਟਨ ਬੜਾ ਚਾਲਾਕ ਸੀ, ਉਸ ਚਾਹਿਆ, ਲੰਗਰ ਚਲਦਾ ਭੀ ਦੇਖਾਂ। ਕੂਕਿਆਂ ਦੀ ਬੇਪ੍ਰਵਾਹੀ ਭੀ ਦੇਖਾਂ ਤਾਂ ਭਾਵੇਂ ਕੁਝ ਦੇਣ ਨੂੰ ਜ਼ੀਅ ਬਣੇ। ਇਹ ਇਕ ਦੋ ਵਾਰ ਬਾਣਾ ਬਦਲ ਰਾਤ ਇਕ ਦੋ ਵਜੇ ਆ ਪ੍ਰਸ਼ਾਦਾ ਮੰਗੇ। ਪਰ ਸਾਧ ਤੁਰਤ ਪ੍ਰਸ਼ਾਦਾ, ਦਾਲਾ, ਜਲ ਦੇਣ। ਇਸ ਚਾਹਿਆ ਹੁਣ ਗੁਰੂ ਜੀ ਦਾ ਮਤਾ ਭੀ ਦੇਖਾਂ। ਸਾਧੂ ਭਗਵੇ ਭੇਸ ਦਾ ਬਣ ਗਲ ਮਾਲਾ ਪੈਰੀਂ ਪਊਏ ਹਥ ਚਿਮਟਾ ਤੇ ਕਰਮੰਡਲ ਲੈ ਭੈਣੀ ਸਾਹਿਬ ਡਿਓਢੀ ਲੰਘ ਸਵੇਰੇ ਹੀ ਗੱਦੀ ਵਾਲੇ ਚੁਬਾਰੇ ਸਾਹਵੇਂ ਫਟੇ ਤੇ ਬਹਿ ਪੜ੍ਹਨ ਲਗ ਪਿਆ 'ਸੱਚ ਖੰਡ ਨੂੰ ਪਉੜੀਆਂ ਲਾਈਆਂ ਬਾਬੇ ਨਾਨਕ ਨੇ, ਪਿਆਰਿਆ। ਸਤਿਗੁਰੂ ਰਾਮ ਸਿੰਘ ਨੇ ਜਗ ਤਾਰਿਆ।' ਮਾਤਾ ਜੀਉਣ ਕੌਰ ਜੀ ਗੁਰੂ ਹਰੀ ਸਿੰਘ ਜੀ ਨੂੰ ਜਲ ਛਕਾ ਰਹੇ ਸੀ। ਗੁਰੂ ਜੀ ਨੇ ਮਾਤਾ ਜੀਉਣ ਕੌਰ ਜੀ ਨੂੰ ਕਿਹਾ, ਜੀਉਣ ਕੌਰੇ ਬਟਨ ਜਾਪਦਾ ਏ, ਸਾਧੂ ਭੇਸ ਬਣ ਆਇਆ। ਸਿੱਖਾਂ ਤੋਂ ਸੁਣੀ ਧਾਰਨਾ ਪੜ੍ਹਦਾ ਏ। ਤੂੰ ਤੁਰਤ ਜਾ ਤੇ ਇਸ ਨੂੰ ਜਲ

ਪ੍ਰਸ਼ਾਦਾਂ ਛਕਾ ਪ੍ਰਸੰਨ ਕਰ ਤੇ ਮਾਲਾ, ਪਊਏ, ਗੜਵਾ ਜ਼ਰੂਰ ਦੇਣੇ ਤੇ ਰਸਦ ਦਾ ਕੰਰ ਉਹਦਾ ਭੀ ਭੰਰ ਦੇਣਾ। ਮਾਤਾ ਜੀ ਚੁਬਾਰਿਉਂ ਉਤਰੇ। ਬਾਰਬਟਨ ਸਾਧੂ ਭੇਖ ਬਣਿਆ ਮਾਤਾ ਜੀ ਦੀ ਚਰਨੀਂ ਲਗਾ, ਮਾਤਾ ਜੀ ਜਲ ਪ੍ਰਸ਼ਾਦਿ ਛਕਾ ਮਾਲਾ, ਪਊਏ ਤੇ ਪਿਤਲ ਦਾ ਗੜਵਾ ਦਿੱਤਾ। ਬਟਨ ਕਿਹਾ, ਮੈਨੂੰ ਲੋੜ ਨਹੀਂ, ਕੋਲ ਹੈਣ। ਮਾਤਾ ਜੀ ਕਿਹਾ, ਹੋਰ ਸਾਧੂ ਨੂੰ ਦੇ ਦੇਵੀਂ। ਮੈਨੂੰ ਪਿਤਾ ਜੀ ਮੱਤ ਦਿੱਤੀ ਹੋਈ ਏ ਜੋ ਪ੍ਰਸੰਨ ਹੋ ਛਕ ਕੁਛ ਲੈ ਜਾਵੇ ਉਹ ਵਿਰੋਧੀ ਨਹੀਂ ਰਹਿੰਦਾ। ਬਟਨ ਸਭ ਕੁਛ ਲੈ ਰੀਪੋਰਟ ਕੀਤੀ ਕਿ ਸਾਡੀਆਂ ਤੋਪਾਂ ਤੋਂ ਭੈਣੀ ਸਾਹਿਬ ਦੀ ਲੋਹ ਤਪੀ ਦਾ ਆਵਾਜ਼ ਕਹਾਂ ਦੂਰ ਜਾਂਦਾ ਹੈ। ਜੋ ਕਿਸੇ ਦਾ ਰੋਹ ਰਹਿਣ ਨਹੀਂ ਦਿੰਦਾ। ਜੇ ਮੇਰੀ ਕੋਈ ਮੰਨੇ ਤਾਂ ਜ਼ਰੂਰ ਇਸ ਦੁਆਰੇ ਦੇ ਨਾਮ ਜਗੀਰ, ਮੁਰੱਬੇ ਲਗਣੇ ਚਾਹੀਦੇ ਹਨ। ਜੰਗ ਸਾਹਿਬ ਗੋਰਾ ਮੁਰੱਬੇ ਵੰਡਦਾ ਸਮਰਾਲੇ ਤੋਂ ਭੈਣੀ ਸਾਹਿਬ ਆਇਆ ਤੇ ਗੁਰੂ ਹਰੀ ਸਿੰਘ ਜੀ ਨੂੰ ਬਾਗੜ ਦੇ ਭੁਖੇ ਲੋਕਾਂ ਨੂੰ ਡਿਉੜੀ ਬੂਹੇ ਅਗੇ ਜਲ ਪ੍ਰਸ਼ਾਦਿ ਵਰਤਦਾ ਦੇਖ ਕਿਹਾ, ਇਹ ਭੁਖੇ ਤੁਹਾਨੂੰ ਉਕਾ ਉਜਾੜ ਦੇਣਗੇ, ਇਨ੍ਹਾਂ ਨੂੰ ਅੰਨ ਪਾਣੀ ਨਾ ਦਿਆ ਕਰੋ। ਜੇ ਤੁਸਾਂ ਕੋਲ ਕੁਝ ਨਾ ਰਿਹਾ ਫੇਰ ਕੀ ਕਰੋਗੇ ? ਗੁਰੂ ਜੀ ਕਿਹਾ, ਜਿਧਰ ਇਹ ਜਾਣਗੇ, ਨਾਲ ਅਸੀਂ ਵੀ ਟੁਰ ਜਾਵਾਂਗੇ, ਪਰ ਦਰ ਆਇਆਂ ਨੂੰ ਜਵਾਬ ਨਹੀਂ ਦਿੰਦੇ। ਉਸ ਕਿਹਾ, ਕੁਝ ਮੁਰੱਬੇ ਹੀ ਲੈ ਲਵੋ ਆਬਾਦ ਹੋਈ ਬਾਰ ਦੇ। ਤਾਂ ਗੁਰੂ ਜੀ ਕਿਹਾ, ਇਹ ਧਰਤੀ ਤੇ ਦੇਸ਼ ਸਾਰਾ ਹੀ ਸਾਡਾ ਹੈ, ਤੇਰੇ ਤੋਂ ਕੁਝ ਨਹੀਂ ਲੈਂਦੇ। ਇਹ ਲੰਗਰ ਜਿਸ ਰਾਮ ਦਾ ਏ, ਉਸ ਨੂੰ ਇਹਦਾ ਫਿਕਰ ਏ। ਇਹ ਸਾਰੀ ਵਾਰਤਾ ਸੁਣਾ ਸਤਿਗੁਰੂ ਜੀ ਕਿਹਾ, ਸੇਵਾ ਇਕ ਐਸੀ ਚੀਜ਼ ਏ ਜੋ ਵਿਰੋਧੀਆਂ ਨੂੰ ਆਪਣੇ ਵਲ ਦਾ ਬਣਾ ਲੈਂਦੀ ਹੈ।

ਏਕ ਸਮੇਂ ਸ਼ੇਖੂਪੁਰੇ ਜ਼ਿਲੇ ਵਿਚ ਸੰਤ ਹਾਕਮ ਸਿੰਘ ਜੀ ਕਾਲੋਕਿਆਂ ਵਾਲੇ ਕੁਝ ਸਿੱਖਾਂ ਨੂੰ ਸੰਥਾ ਨਾਲ ਸੁਧ ਗ੍ਰੰਥ ਸਾਹਿਬ ਦਾ ਪਾਠ ਕਰਾਂਦੇ ਸੀ। ਭੋਗ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦਿੱਤੇ ਤੇ ਸੰਤ ਜੀ ਤੇ ਸਿੱਖਾਂ ਦਾ ਪੜ੍ਹਨਾ ਪੜ੍ਹਾਉਣਾ ਦੇਖ ਕਿਹਾ, ਜੇ ਇਸ ਤਰ੍ਹਾਂ ਪੜ੍ਹਾਉਣ ਵਾਲੇ ਗੁਰਸਿੱਖੀ ਦੇ ਪਿਆਰ ਕਰ ਪੜ੍ਹਾਨ ਤੇ ਇਸ ਤਰ੍ਹਾਂ ਗੁਰਸਿੱਖੀ ਦੀ ਰੀਝ ਨੂੰ ਸਿੱਖ ਪੜ੍ਹਨ ਤਾਂ ਕੋਈ ਅਨਪੜ੍ਹ ਨਾ ਰਹੇ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਇਸ ਤਰ੍ਹਾਂ ਦਾ ਪ੍ਰਬੰਧ ਪਿੰਡ ਪਿੰਡ ਗੁਰਬਾਣੀ ਦੇ ਪੜ੍ਹਾਉਣ ਜੋਗ ਕੀਤਾ ਗਿਆ ਸੀ। ਜੋ ਸਿੱਖ ਸਤਿਗੁਰੂ ਜੀ ਦੇ ਬਦੇਸ਼ ਜਾਣ ਕਰ ਛੱਡ ਗਏ ਸੀ, ਤੇ ਸਤਿਗੁਰੂ ਜੀ ਹੁਕਮਨਾਮਿਆਂ ਵਿਚ ਲਿਖਿਆ ਸੀ, "ਗੁਰਮੁਖੀ ਅੱਖਰ ਸਭ ਲੜਕੇ ਲੜਕੀਆਂ ਨੂੰ ਪੜ੍ਹਾਉਣੇ, ਬਾਣੀ ਕੰਠ ਕਰਾਉਣੀ।"

ਏਕ ਸਮੇਂ ਸਤਿਗੁਰੂ ਜੀ ਦੌਰੇ ਗਿਆਂ ਬਾੜੀਆਂ ਵਾਲੇ ਦਰਸ਼ਨ ਦਿੱਤੇ ਸਾਥ ਰਾਗੀ ਸਿਰਫ ਮੌਲੀ ਮੀ ਤੂਸ਼ ਵਾਲਾ। ਸੰਗਤ ਬਹੁਤ ਜੁੜੀ ਸੀ। ਸਤਿਗੁਰੂ ਜੀ ਫਰੀਦ ਜੀ ਨੂੰ ਕਿਹਾ, ਤੂੰ ਘੜਾ ਫੜ ਤੇ ਦੌਲਤ ਸਿੰਘ ਮਦਾਰ ਦੇ ਨੂੰ ਕਿਹਾ, ਤੂੰ ਬਾਲਟੀ ਵਜਾ। ਤਿੰਨੇ ਸਾਜ਼ ਇਕ ਸੁਰ ਹੋ ਵੱਜੇ ਤਾਂ ਆਪ ਨੇ ਸਬਦ ਲਿਆ, "ਸਹਜੇ ਹੋਤਾ ਜਾਇ ਸੁ ਹੋਇ ॥" ਬੜਾ ਰਸ ਬਣਿਆ ਬੜੇ ਪ੍ਰਮਾਣ ਸਤਿਗੁਰੂ ਜੀ ਭੀ ਲਾਣ ਤੇ ਸਾਧੂ ਭੀ ਆਣ ਆਣ ਪ੍ਰਮਾਣ ਦੇ, ਰਸ ਵਧਾਉਣ। ਕੁਝ ਚਿਰ ਬਾਅਦ ਢੋਲਕੀ ਲੈ ਇਕ ਸਿੱਖ ਕਿਹਾ, ਹੁਕਮ ਹੋਵੇ ਤਾਂ ਮੈਂ ਢੋਲਕੀ ਵਜਾਵਾਂ। ਤਾਂ ਕਿਹੋ ਨੇ, ਨਾ। ਕੀ ਜਾਣੀਏ ਇਹ ਸਵਾਦ ਜਾਂਦਾ ਹੋਵੇ। ਸਤਿਗੁਰੂ ਜੀ ਕਈ ਨਗਰੀਂ ਸਿੱਖਾਂ ਦੇ ਘਰਾਂ ਮੂਹਰਿਉਂ ਬੀਬੀਆਂ ਦੇ ਥਾਣੇ ਸਲਵਾਰਾਂ, ਨੰਗੇ ਗਲ ਵਾਲੇ ਕੁੜਤੇ, ਤੇ ਡਿੰਗੇ ਚੀਰ ਵੇਖ ਅੱਗੇ ਚਲੇ ਜਾਂਦੇ। ਸਿੱਖਾਂ ਨੂੰ

ਪਤਾ ਲਗਦਾ ਤੇ ਅਰਜ਼ ਕਰਦੇ ਤਾਂ ਸਤਿਗੁਰੂ ਜੀ ਕਹਿੰਦੇ, ਜਿਨ੍ਹਾਂ ਨੂੰ ਗੁਰੂ ਕੇ ਬਾਣੇ ਨਾਲ ਸਨੇਹ ਨਹੀਂ ਉਹ ਭਾਣੇ ਨੂੰ ਤੇ ਉਕਾ ਹੀ ਨਹੀਂ ਮੰਨਦੇ। ਜੇ ਸਿੱਖ ਕਹਿੰਦੇ ਆਪ ਤੇ ਦੁਰਮਤ ਦੇਖ ਦਿਆਲ ਹੋਣ ਵਾਲੇ ਹੋ, ਤਾਂ ਉੱਤਰ ਦਿੰਦੇ, "ਭਗਤਿ ਭਾਇ ਸਦਾ ਨਿਸਤਾਰਾ॥" ਆਦਿ ਜੁਗਾਦਿ ਹੋਇਆ ਹੈ। ਜੋ ਮੁਨਕਰ ਹੋਇਆ ਹੈ, ਉਹੋ ਹੀ ਗੁਰੂ ਘਰ ਵਲੋਂ ਪਰੇ ਧਿਕਾਰਿਆ ਗਿਆ ਹੈ ਭਾਵੇਂ ਆਪਣੇ ਆਪ ਵਿਚ ਕੁਝ ਬਣੇ।

ਸਤਿਗੁਰੂ ਜੀ ਨੇ ਜਗਜੀਤ ਸਿੰਘ ਜੀ ਤੇ ਬੀਰ ਸਿੰਘ ਜੀ ਨੂੰ ਉਚੇਚਾ ਲੰਗਰ ਕਰਨਾ, ਬਸਤਰ ਧੋਣੇ, ਭਾਂਡੇ ਮਾਂਜਣੇ, ਪਰਸ਼ਾਦਾ, ਦਾਲਾ, ਭਾਜਾ ਬਨਾਉਣਾ ਸਿਖਾਇਆ ਤੇ ਕਿਹਾ, ਮੈਂ ਨਹਿਰ ਤੇ ਬੀੜ ਵਿਚ ਕਹੀ ਮਾਰ ਤੇ ਹਥਿਆਰ ਫੜ ਲੱਕੜਾਂ ਕੱਟ ਗੱਡਿਆਂ ਤੇ ਚੁਕ ਸੁੱਟ ਲੰਗਰ ਲਈ ਭੇਜੀਆਂ ਹਨ। ਹਥੀਂ ਮਿਹਨਤ ਕੀਤੀ ਹੈ, ਹਲ ਵਾਹਿਆ ਹੈ ਤੇ ਉਸਾਰੀ ਇੱਟਾਂ ਉਚੀਆਂ ਸੁਟ ਕਰਾਈ ਹੈ ਕੋਠਿਆਂ ਦੀ, ਹਰ ਕਸਰਤ ਕਰ ਸਰੀਰ ਕਮਾਇਆ ਹੈ। ਦੇਖੋ ਮੈਂ ਤਦੇ ਨਹੀਂ ਹੁਣ ਕਿਸੇ ਕਾਰੋਂ ਅੱਕਦਾ ਤੇ ਕਿਹਾ, ਜੋ ਸਰੀਰ ਨੂੰ ਕਮਾਂਦਾ ਹੈ, ਉਹ ਹੀ ਰੱਜ, ਤੇ ਚੱਜ ਦਾ ਖਾਂਦਾ ਤੇ ਪਚਾਂਦਾ ਹੈ ਤੇ ਦੱਸਿਆ, ਮੈਂ ਏਕ ਸਮੇਂ ਲਾਇਲਪੁਰ ਦੇ ਗੁਰਦੁਆਰੇ ਤੇਲ ਲਾ ਬੈਠਕਾਂ ਕੱਢ ਡੰਡ ਕਢਣ ਲਗਾ ਤੇ ਸਰਦਾਰ ਅਰਬੇਲ ਸਿੰਘ ਨੂੰ ਕਿਹਾ ਤੂੰ ਗਿਣੀ ਚਲ। ਜਦ ਹਜ਼ਾਰ ਤੋਂ ਵਧ ਟੁਰਿਆ ਤਾਂ ਸਰਦਾਰ ਨੇ ਮੈਨੂੰ ਦੱਸ ਹਟਾਇਆ ਤੇ ਕਿਹਾ, ਮੈਨੂੰ ਗਿਣਦੇ ਨੂੰ ਦਮ ਚੜ੍ਹ ਗਿਆ, ਤੂੰ ਡੰਡ ਕਢਦਾ ਨਹੀਂ ਥਕਿਆ। ਇਹ ਕਰਾਮਾਤ ਹੈ। ਮੈਂ ਡੰਡ ਤੇ ਛੱਡ ਦਿੱਤੇ ਤੇ ਕਿਹਾ, ਇਹ ਕਰਾਮਾਤ ਨਹੀਂ, ਕਸਰਤ ਦੀ ਬਾਤ ਏ। ਮੈਂ ਨਹਿਰ ਵਿਚ ਤਰਦਾ ਤੇ ਟੁਭੀ ਮਾਰ ਨਹਿਰ ਪਾਰ ਕਰਦਾ ਸਾਂ। ਦੋਨਾਂ ਬਾਬਿਆਂ ਨੂੰ ਕਿਹੋ ਨੇ, ਤੁਸੀਂ ਭੀ ਤਰਨਾ ਸਿੱਖੋ, ਇਹ ਭੀ ਇਕ ਵਿਦਿਆ ਹੈ।

ਏਕ ਸਮੇਂ ਸਤਿਗੁਰੂ ਜੀ ਦਾ ਗੁਰਦਾਸਪੁਰ ਦੇ ਜ਼ਿਲੇ ਵਿਚ ਘੋੜਿਆਂ ਸਮੇਤ ਦੌਰਾ ਸੀ। ਸਤਿਗੁਰੂ ਜੀ ਬਿਜਲੀ ਵਾਲਿਓਂ ਕੰਗੀ ਬਾਬੇ ਝੰਡਾ ਸਿੰਘ ਵਲ, ਭਗਤ ਸਿੰਘ ਨਿਰਵੈਰ ਨੁਸ਼ਹਿਰਾ ਮੱਜਾ ਸਿੰਘ ਦੇ ਨੂੰ ਕੰਗੀਂ ਭੇਜਿਆ। ਬਾਬੇ ਤੋਂ ਪੁਛ ਆ, ਜੇ ਛੋਲੇ ਹਰੇ ਦਾਣਿਆਂ ਭਰੇ ਹਨ ਤਾਂ ਦੌਰਾ ਆਵੇਗਾ, ਜੇ ਕਣਕ ਹੈ ਤਾਂ ਨਹੀਂ। ਬਾਬੇ ਨੂੰ ਸੁਣਦਿਆਂ ਚਾਅ ਚੜ੍ਹ ਗਿਆ ਤੇ ਕਿਹਾ, "ਮਸਰਾਂ ਵਿਚ ਦਾਣਾ ਭਰਿਆ ਹੈ, ਗੁਰੂ ਕੇ ਘੋੜੇ ਜ਼ਰੂਰ ਆਉਣ, ਵਿਚ ਖੁਲ੍ਹੇ ਛੱਡ ਚਾਰਾਂਗੇ। ਭਗਤ ਸਿੰਘ ਜਲ-ਪ੍ਰਸ਼ਾਦਿ ਛਕਣ ਗਿਆ ਤਾਂ ਬਾਬੇ ਦੀ ਨੂੰਹ, ਬਾਬੇ ਦਾ ਸੱਦਾ, ਤੇ ਘੋੜਿਆਂ ਦਾ ਦੌਰਾ ਆਉਣਾ ਸੁਣ ਕਿਹਾ, ਅਗੇ ਏਤਨਾ ਖਰਚ ਹੋਲੇ ਵਿਚ ਕੀਤਾ ਹੈ, ਗ੍ਰਿਹਸਤੀਆਂ ਨੂੰ ਪਤਾ ਹੈ ਕਿਵੇਂ ਝੱਟ ਲੰਘਦਾ ਹੈ. ਗਿਲੇ ਦੇ ਬਚਨ ਕੀਤੇ, ਇਤਨੇ ਨੂੰ ਸਤਿਗੁਰੂ ਜੀ, ਬੁਢਾ ਸਿੰਘ ਖਾਰੇ ਦਾ ਭੇਜਿਆ ਕਿ ਜਾ ਕੇ ਕਹੋ ਦੌਰਾ ਨਹੀਂ ਆਉਣਾ। ਭਗਤ ਸਿੰਘ, ਬਾਬੇ ਨੂੰ ਨੂੰਹ ਦਾ ਗਿਲਾ, ਬੁਢਾ ਸਿੰਘ ਦਾ ਆਉਣਾ ਤੇ ਦੌਰਾ ਨਹੀਂ ਆਉਣਾ ਦਸਿਆ। ਤਾਂ ਬਾਬਾ ਜੀ ਧਾਹੀਂ ਮਾਰ ਰੋਣ ਲਗ ਪਏ। ਤੇ ਕਹਿਣ, ਮੇਰਾ ਕੁਝ ਨਹੀਂ ਰਿਹਾ। ਮੈਂ ਮਾਰਿਆ ਗਿਆ, ਕੁੜੀ ਕੀ ਕੀਤਾ। ਮਨੁਖ ਕਰ ਜਾਣਿਆ ਸੂ, ਸਤਿਗੁਰੂ ਜੀ ਨੂੰ। ਜਦ ਗੁਰਬਾਣੀ ਵਿਚ ਲਿਖਿਆ ਹੈ, ਮਾਨੁਖ ਕਾ ਕਰਿ ਰੂਪੁ ਨ ਜਾਨੁ॥ ਮਿਲੀ ਨਿਮਾਨੇ ਮਾਨੁ॥" ਮੈਨੂੰ ਨਿਮਾਣੇ ਨੂੰ ਗੁਰੂ-ਸੇਵਾ ਦਾ ਮਾਣ ਮਿਲਣਾ ਸੀ। ਕੁੜੀ ਕੀ ਕੀਤਾ, ਸਤਿਗੁਰੂ ਜੀ ਅੰਤਰਜਾਮੀ ਨਹੀਂ ਨਾ ਜਾਣਿਆ, ਬਾਬੇ ਝੰਡਾ ਸਿੰਘ ਨੇ ਭਗਤ ਸਿੰਘ ਅਗੇ ਤਰਲਾ ਕੀਤਾ ਕਿ ਸੱਚੇ ਪਾਤਿਸ਼ਾਹ, ਮੈਨੂੰ ਦਰਸ਼ਨ ਦੇਣ। ਭਗਤ ਸਿੰਘ ਸਭ ਵਾਰਤਾ ਆ ਸਤਿਗੁਰੂ ਜੀ ਨੂੰ ਸੁਣਾਈ ਤੇ ਬਾਬੇ ਦਾ ਤਰਲਾ ਭੀ

ਦੱਸਿਆ। ਤਾਂ ਸਤਿਗੁਰੂ ਜੀ ਕਿਹਾ, ਹੁਣ ਵਸਾਖੀ ਤੋਂ ਹੋ ਕਲੇ ਹੀ ਜਾ ਬਾਬੇ ਨੂੰ ਮਿਲ ਆਵਾਂਗੇ। ਸੋ ਸਤਿਗੁਰੂ ਜੀ ਅੰਮ੍ਰਿਤਸਰੋਂ ਵਸਾਖੀ ਤੋਂ ਹੋ ਉਚੇਚਾ ਕੰਗੀਂ ਜਾ ਕਲਿਆਂ ਹੀ ਦਰਸ਼ਨ ਦਿੱਤੇ। ਬਾਬਾ ਚਰਨਾਂ ਤੇ ਡਿਗ ਬੜਾ ਰੋਇਆ ਤੇ ਕਿਹਾ,ਸਹੁਰੀ ਕੁੜੀ ਸਰਫਾ ਤੇ ਗਿਲਾ ਕਰਕੇ ਮੇਰਾ ਨੁਕਸਾਨ ਕੀਤਾ ਹੈ। ਸਤਿਗੁਰੂ ਜੀ ਕੰਡ ਤੇ ਹੱਥ ਫੇਰ ਬੜੇ ਪਿਆਰ ਨਾਲ ਕਿਹਾ, ਬਾਬਾ ਜੀ ਤੁਸੀਂ ਧਰਵਾਸ ਰਖੋ, ਤੁਹਾਡਾ ਤੇ ਮੇਰਾ ਪਿਆਰ ਰਿਵਾਜ ਵਿਖਾਲੇ ਦਾ ਤੇ ਨਹੀਂ, ਜੋ ਕਿਸੇ ਦੇ ਵਿਥ ਵਾਲੇ ਬਚਨ ਕੀਤਿਆਂ ਹੀ ਕੋਝਰਾ ਹੋਵੇ ਤੇ ਘਟੇ। ਅਸਾਂ ਕਿਸੇ ਦੇ ਕਹੇ, ਆਪਣੇ ਸੁਖ-ਸੁਆਦ ਵਿਚ ਕਿਉਂ ਫਰਕ ਪਾਉਣਾ ਏ। ਕਹਿ ਹੋਰੀ ਨਗਰ ਦੀ ਸੰਗਤ ਨੂੰ ਜਾ ਦਰਸ਼ਨ ਦਿੱਤੇ। ਇਹ ਵਾਰਤਾ ਮੈਨੂੰ ਸੰਤ ਭਗਤ ਸਿੰਘ ਜੀ ਨਿਰਵੈਰ ਨੇ ਦੱਸੀ ਹੈ, ਜੋ ਹੁਣ ਸੰਤ ਭੂਰੀ ਵਾਲਿਆਂ ਦੇ ਡੇਰੇ ਦੇ ਆਗੂ ਹਨ, ਲੁਧਿਆਣੇ।

ਭੈਣੀ ਸਾਹਿਬ ਦੇ ਮੁਖਤਿਆਰ ਭਗਤ ਸਿੰਘ ਸਭ ਥਾਲੇ ਸਾਂਭ ਅੰਦਰ ਧਰਾਏ ਤੇ ਹੱਥ ਤੇ ਪ੍ਰਸ਼ਾਦਿ ਸਭ ਨੂੰ ਛਕਣ ਦਾ ਹੁਕਮ ਦਿੱਤਾ। ਕਿਉਂਕਿ ਥਾਲੇ ਘਟ ਗਏ ਸਨ। ਸਭ ਸਾਧੂ ਔਖੇ ਤੇ ਹੋਏ, ਪਰ ਕੋਈ ਕੁਸਕ ਨਾ ਸਕਿਆ। ਇਹ ਸੁਣ ਸਤਿਗੁਰੂ ਜੀ ਵੀ ਹਥ ਤੇ ਪ੍ਰਸ਼ਾਦੇ ਉਪਰ ਦਾਲਾ ਪੁਆ ਲਿਆ ਤੇ ਬੁਕ ਨਾਲ ਜਲ ਛਕਿਆ, ਵਡੇ ਲੰਗਰੋਂ। ਭਾਈ ਰਤਨ ਸਿੰਘ ਜੀ ਤੇ ਨਾ ਬੋਲੇ ਪਰ ਭਗਤ ਸਿੰਘ ਨੇ ਕਾਲੂ ਨਾਲ ਅੰਦਰੋਂ ਥਾਲਾ ਮੰਗਾ ਕਿਹਾ, ਆਹ ਲਵੋ ਸੱਚੇ ਪਾਤਿਸ਼ਾਹੋ, ਸਤਿਗੁਰੂ ਜੀ ਕਿਹਾ, ਉਹ ਸੋ ਥਾਲਾ ਕਿਉਂ ਅੰਦਰ ਸਾਂਭ ਰਖਿਆ ਈ। ਭਗਤ ਸਿੰਘ ਕਿਹਾ, ਘਟਦੇ ਜਾਂਦੇ ਸੀ। ਸਤਿਗੁਰੂ ਜੀ ਕਿਹਾ, ਕੋਈ ਲੋੜਵੰਦ ਹੀ ਲਿਜਾਂਦਾ ਹੋਵੇਗਾ, ਤੂੰ ਏਡਾ ਗੁਰੂ ਘਰ ਦਾ ਸਾਂਭੂ ਬਣਿਆ ਫਿਰਦਾ ਏਂ, ਤੈਨੂੰ ਉਦਾਰਚਿਤਾਂ ਦੇ ਬਿਤ ਦਾ ਕੀ ਪਤਾ ਏ। ਮਾਤਾ ਜੀ ਬਚਨ ਸੁਣਾਇਆ ਕਰਦੇ ਸੀ, ਹੁਕਮ ਸਿੰਘ ਸ਼ਾਹ ਸੁਖਾਣਿਆਂ ਦੇ ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਵਰ ਸੀ, ਤੇਰਾ ਲੱਖ ਚੋਂ ਧੇਲਾ ਨਹੀਂ ਘਟਦਾ, ਤੂੰ ਖੁਲ੍ਹਾ ਵਰਤ ਕੇ ਪਰਤਾ ਲਈਂ। ਹੁਕਮ ਸਿੰਘ ਲੰਗਰ ਭੈਣੀ ਸਾਹਿਬ ਦੇ ਵਾਂਗੂ ਅੱਠੇ ਪਹਿਰ ਖੁਲ੍ਹਾ ਰਖਦਾ ਤੇ ਜਨੌਰ ਭੀ ਫਾਹੀਗੀਰਾਂ ਤੋਂ ਛੁਡਾਉਂਦਾ। ਉਹ ਰੋਜ਼ ਸਵੇਰੇ ਹੋਰ ਫੜ ਲਿਆਉਂਦੇ। ਕਿਸੇ ਕਿਹਾ ਸ਼ਾਹ ਜੀ, ਇਹ ਜਨੌਰ ਫੜਨੋ ਨਹੀਂ ਮੁੜਦੇ, ਤੁਸੀਂ ਛੁਡਾਉਣੋ ਨਹੀਂ ਮੁੜਦੇ। ਹੁਕਮ ਸਿੰਘ ਕਿਹਾ, ਜੋ ਜਨੌਰ ਇਕ ਵਾਰ ਫਸ ਛੁਟੇ, ਉਹ ਫੇਰ ਫਾਹੀ ਵਿਚ ਨਹੀਂ ਫਸਦਾ। ਮੈਂ ਗੁਰੂ ਲੇਖੇ ਦੇਣਾ ਹੁੰਦਾ ਹੈ, ਜਾਨਵਰ ਮਰਨੋ ਤੇ ਫਾਹੀਗੀਰ ਪਾਪ ਕਰਨੋ ਬਚ ਰਹਿੰਦੇ ਹਨ ਤੇ ਭਾਵੇਂ ਕਿੰਨਾ ਖੁਲ੍ਹਾ ਵਰਤਾਂ ਮੇਰਾ ਲੇਖਾ ਤੇ ਲਖੋਂ ਘਟਣਾ ਹੀ ਨਹੀਂ ਕਿਉਂਕਿ ਸਤਿਗੁਰੂ ਜੀ ਦਾ ਬਚਨ ਹੈ, ਉਸੇ ਸ਼ਾਹ ਹੁਕਮ ਸਿੰਘ ਦੇ ਦਾਣੇ ਬਾਹਰੋਂ ਪਿੰਡਾਂ ਤੋਂ ਆਉਂਦੇ ਖੋਤੇ ਲੱਦੇ ਕਈ ਗਲੀ ਚੋਂ ਵਿਹੜ ਆਪਣੇ ਘਰ ਛਟਾਂ ਲੁੱਦ ਲੈਂਦੇ ਸੀ। ਜੇ ਕੋਈ ਸ਼ਾਹ ਨੂੰ ਕਹਿੰਦਾ, ਤੁਸੀਂ ਪੜਤਾਲ ਨਹੀਂ ਕਰਦੇ, ਲੋਕ ਇਸ ਤਰ੍ਹਾਂ ਤੁਹਾਡੇ ਦਾਣੇ ਚੁਰਾਂਦੇ ਹਨ ਤਾਂ ਸ਼ਾਹ ਕਹਿੰਦਾ, ਮੈਂ ਜਿਨ੍ਹਾਂ ਦੀ ਸੁਰਤ ਨਹੀਂ ਲੈਂਦਾ ਉਹ ਜੇ ਆਪੇ ਉਦਮ ਕਰ ਲੈਂਦੇ ਹਨ ਤਾਂ ਮੇਰਾ ਕੀ ਘਟਦਾ ਹੈ। ਭਾਵੇਂ ਕੋਈ ਕੀ ਪਿਆ ਕਰੇ, ਮੇਰਾ ਲੇਖਾ ਲਖੋਂ ਤੇ ਘਟਣਾ ਹੀ ਨਹੀਂ, ਸੋ ਭਗਤ ਸਿੰਘਾ, ਤੂੰ ਇਸ ਗੁਰੂ ਘਰ ਦਾ ਇਸ ਤਰ੍ਹਾਂ ਕਰਕੇ ਰਾਖਾ ਨਾ ਬਣ। ਇਸ ਗੁਰੂ ਘਰ ਦੀ ਜੋ ਚੋਰੀ ਕਰ ਸੂਈ ਛਿਪਾਏਗਾ, ਅਹਿਰਨ ਦੇ ਛੁਟੇਗਾ। ਤੇ ਜੋ ਸੇਵਾ ਕਰਦਾ ਬਿਨ ਵਿਤਕਰੇ ਤੇ ਲਖੋਂ ਸੈਂਕੜੇ ਪਿਆ ਵਰਤੇ ਇਸ ਗੁਰੂ ਘਰ ਦਾ ਕੁਝ ਨਹੀਂ ਘਟਦਾ। ਜੋ ਭਗਤ ਸਿੰਘ ਦੇ ਮੂੰਹ ਪਿਛੇ ਬੁੜ ਬੁੜ ਕਰਦੇ

ਸੀ, ਸਭ ਨੇ ਸਤਿਗੁਰੂ ਜੀ ਨੂੰ ਸੁਮੱਤ ਦਾਤਾ ਤੇ ਅੰਤਰਜਾਮੀ ਜਾਣਿਆਂ ਤੇ ਭਗਤ ਸਿੰਘ ਭੀ ਸਤਿਬਚਨ ਕੀਤਾ। ਇਕ ਸ਼ਬਦੀ ਅਰਜ਼ ਕੀਤੀ, ਦੇਹ ਮੋਟੀ ਹੁੰਦੀ ਜਾਂਦੀ ਹੈ ਤੇ ਤਾਕਤ ਘਟਦੀ ਜਾਂਦੀ ਹੈ। ਕਿਹੋ ਨੇ ਦੋ ਚਾਰ ਸ਼ਬਦ ਕੰਠ ਕਰ ਜਥੇਦਾਰ ਬਣ ਸੇਵਾ ਕਰਾਣ ਲਗ ਪੈਂਦੇ ਹੋ, ਹੱਡ ਭੰਨ ਕੇ ਕਾਰ ਸੇਵਾ ਕਰਕੇ ਹਥੀਂ ਇਸ਼ਨਾਨ ਲੰਗਰ ਕਰਿਆ ਕਰੋ ਤੇ ਥੋੜਾ ਛਕਿਆ ਕਰੋ।

ਤਾਰਾ ਸਿੰਘ ਨੰਬਰਦਾਰ ਦੀ ਅਰਜ਼ ਤੇ ਦੋ ਹਾੜ ੨੦੦੦ ਬਿਕ੍ਰਮੀ ਗੁਰਦਾਸਪੁਰ ਦੇ ਜ਼ਿਲੇ ਘਣੀਏਕੇ ਮੇਲੇ ਤੇ ਸਤਿਗੁਰੂ ਪਰਤਾਪ ਸਿੰਘ ਜੀ ਪੰਥ ਦੇ ਮੁਖੀ ਤੇ ਜਥੇਦਾਰ ਸਾਦੇ। ਤੇ ਆਪ ਭੀ ਹਜ਼ੂਰੀ ਜਥੇ ਸਮੇਤ ਦਰਸ਼ਨ ਦਿੱਤੇ, ਮੈਂ ਭੀ ਜਸਰ ਦੇ ਟੇਸ਼ਨੋਂ ਉਤਰ ਕੇ ਕੋਹ ਕੁ ਪੰਧ ਕਰ, ਗਿਆ ਸਾਂ। ਪਿੰਡੋਂ ਚੜ੍ਹਦੇ ਰੁਖਾਂ ਤਲੇ ਦੁਪਹਿਰੇ ਬੈਠੇ। ਤੇ ਗੁਰਬਖਸ਼ ਸਿੰਘ ਬਰੇਲੀ ਵਾਲੇ ਨੂੰ ਕਿਹੋ ਨੇ, ਤੂੰ ਸਾਨੂੰ ਦਾਬਾ ਮਾਰਿਆ ਹੈ, ਜੇ ਮੇਰੀ ਮੰਗ ਪੂਰੀ ਨਾ ਹੋਈ ਤਾਂ ਮੈਂ ਸਿਰੇ ਚੜ੍ਹ ਮਰ ਜਾਵਾਂਗਾ ਤੇ ਅਖਬਾਰਾਂ ਤੇ ਭੀ ਛਪਵਾਵਾਂਗਾ। ਸੋ ਆਪੇ ਜਿਹੜਾ ਪਿਆ ਮਰੇ, ਮੈਨੂੰ ਉਹਦਾ ਕੀ ਦੋਸ਼ ਲਗਦਾ ਏ। ਤੇ ਅਖਬਾਰਾਂ ਵਾਲੇ ਅਗੇ ਕਿਹੜੇ ਸਾਡੇ ਹੱਕ ਵਿਚ ਲਿਖਦੇ ਹਨ, ਅਸੀਂ ਨਾਮਧਾਰੀ, ਸਤਿਗੁਰੂ ਦੇ ਆਸਰੇ ਤੇ ਨਾਮ ਦੇ ਅਧਾਰ ਤੇ ਹਾਂ। ਹੁਣ ਜੇ ਸਿੱਖਾਂ ਆਪਣਿਆਂ ਵਲੋਂ ਭੀ ਜੋ ਕਸਰ ਰਹਿੰਦੀ ਹੈ, ਕੱਢੀ ਜਾਵੇ, ਸੋ ਭੀ ਸਹਿ ਲਵਾਂਗੇ। ਪਰ ਸ਼ਿਬਲੀ ਦੇ ਫੂਲ ਮਾਰਨ ਵਾਂਗੂ ਮਹਿਰਮਾਂ ਤੇ ਅਫਸੋਸ ਆਉਂਦਾ ਹੈ। ਇਹ ਸੁਣ ਉਸ ਨੇ ਭੁਲ ਮੰਨੀ ਤੇ ਕਿਹਾ, ਤੁਸੀਂ ਵੇਲੇ ਦੇ ਮਾਲਕ ਹੋ, ਮੈਂ ਮਨੁੱਖੀ ਸਮਝ ਦੇ ਨਫੇ ਨੁਕਸਾਨ ਦੇ ਦੁਖੋਂ ਚਾਹੁੰਦਾ ਸਾਂ, ਨਾਮਧਾਰੀਆਂ ਜੋਗ ਰੁਜ਼ਗਾਰ ਖੁਲ੍ਹਣ, ਕੋਈ ਵਡਾ ਕਾਰਖਾਨਾ ਇਹ ਖੁਲ੍ਹਾਉਣਾ ਚਾਹੁੰਦਾ ਸੀ, ਸਤਿਗੁਰੂ ਜੀ ਆਪਣੀ ਰਜ਼ਾ ਵਾਲੇ ਸੀ, ਸਤਿਗੁਰੂ ਜੀ ਖੱਦਰ, ਤੇ ਹੱਥੀਂ ਦਵਾਈਆਂ ਬਨਾਉਣ ਦੀ ਛੁਟੀ ਦਿੱਤੀ ਇਸ ਨੂੰ, ਇਹ ਗੁਰਬਖਸ਼ ਸਿੰਘ ਬੜਾ ਕੁਝ ਚਾਹੁੰਦਾ ਸੀ ਪੰਥ ਜੋਗ, ਪਰ ਲੋਕ ਤੇ ਸਿੱਖ ਸਾਥ ਨਾ ਦੇਂਦੇ ਕਰ ਸਤਿਗੁਰੂ ਜੀ ਰੋਕਿਆ ਸੀ ਤੇ ਆਪ ਭੀ ਨਾ ਕਾਰਖਾਨਾ ਨਵਾਂ ਅਰੰਭਦੇ ਸੀ।

ਘਣੀਏਕੇ ਹੀ ੩ ਹਾੜ ਬਿਹੰਗਮਾਂ ਤੇ ਸ਼ਬਦੀ ਜਥੇਦਾਰਾਂ ਨੂੰ ਸਤਿਗੁਰੂ ਜੀ ਹੁਕਮ ਕੀਤਾ ਸਾਲ ਭਰ ਨਾਮਧਾਰੀ ਪੰਥ ਦੇ ਪਰਚਾਰ ਲਈ ਟੁਰੋ, ਸੋਧਾਂ ਰਖੋ, ਡੇਰੇ ਨਗਰਾਂ ਤੋਂ ਬਾਹਰ ਲਾਓ, ਜਿਥੇ ਜਾਓ ਤਿੰਨ ਦੀਵਾਨ ਲਾਓ। ਸਵਾਲ ਕੋਈ ਨਾ ਕਰੋ। ਜੋ ਮੁੰਡਾ ਜਥੇ ਨਾਲ ਰਲੇ, ਉਸ ਦੇ ਮਾਪਿਆਂ ਦੀ ਰਜ਼ਾ ਲਵੋ। ਜਿਹੜਾ ਇਕ ਮੁੰਡਾ ਜਥੇ ਵਿਚੋਂ ਨਿਖੜੇ, ਜਥੇਦਾਰ ਤੋਂ ਖੁਸ਼ੀ ਤੇ ਛੁਟੀ ਲੈ ਦੂਜੇ ਜਥੇ ਵਿਚ ਰਲੇ। ਕੋਈ ਗੁਣ, ਗੁਰਮੁਖੀ ਅੱਖਰ, ਵਾਜਾ, ਢੋਲਕ, ਭਜਨ ਬਾਣੀ ਸੇਵਾ ਸਿਖਣ ਵਾਲਾ ਹੀ ਮੁੰਡਾ ਨਾਲ ਲਵੋ। ਆਪ ਪਿਛਲੀ ਰਾਤ ਉਠ ਨਹਾਵੋ, ਬੰਦਗੀ ਕਰੋ ਤੇ ਸੰਗੀਆਂ ਸਾਥੀਆਂ ਨੂੰ ਭੀ ਚੰਗੀ ਰੰਗਣ ਚਾੜ੍ਹੋ। ਇਕ ਸ਼ਬਦੀ ਨੂੰ ਤਾੜਨਾ ਕੀਤੀ, ਤੂੰ ਰਾਤ ਬੈਲਾਂ ਦੇ ਘੁੰਗਰੂ ਬੰਨ੍ਹ ਨਚਦਾ ਰਿਹਾ ਹੈਂ, ਲੋਕਾਂ ਨੂੰ ਜਿਵੇਂ ਵਾਦੀ ਪੈ ਗਈ ਏ ਅੰਦਰੋਂ ਤੇ ਖੁਰਾਕ ਖਾਧੀ ਦਾ ਰੰਗ ਚਿਹਰੇ ਤੇ ਹੁੰਦਾ ਨਹੀਂ, ਉਤੋਂ ਗੱਲਾਂ ਤੇ ਰੰਗ ਮਲਦੇ ਹਨ। ਤੁਹਾਨੂੰ ਕਮਾਈ ਕਰ ਅੰਦਰੋਂ ਰਸ ਪ੍ਰਾਪਤ ਕਰਨਾ ਚਾਹੀਦਾ ਹੈ। ਇਹ ਵਖਾਲਾ ਮੁਕਾਲਾ ਹੀ ਹੈ। ਮੈਂ ਜਾਣ ਕੇ ਐਸੇ ਸਿੱਖਾਂ ਦੇ ਨਾਮ ਨਹੀਂ ਲਿਖਦਾ, ਲਿਖਤੀ ਟਿੱਕਾ ਲਗ ਜਾਂਦਾ ਏ। ਸਾਰ ਲਿਖ ਦੇਂਦਾ ਹਾਂ।

ਸਤਿਗੁਰੂ ਜੀ ਸੰਤ ਧਿਆਨ ਸਿੰਘ ਆਲਿਮ ਹੋਰਾਂ ਨੂੰ ੫੦੦) ਰੁਪਏ ਇਨਾਮ, ਗੁਰੂ ਪਦ ਪ੍ਰਬੰਧ ਹਿੱਸੇ ਤੀਜੇ ਦਾ ਇਸ ਮੇਲੇ ਤੇ ਘਣੀਏ ਕੀ ਦਿੱਤਾ। ੨੦) ਸੂਬਾ ਹਰੀ ਸਿੰਘ ਜੀ ੧੦) ਸੰਤ

ਟਹਿਲ ਸਿੰਘ ਜੀ ਸੱਦੋਵਾਲੀਆ, ੧੦) ਮਾਸਟਰ ਬਲਵੰਤ ਸਿੰਘ ਜੀ ਸਤਿਜੁਗ ਦੇ ਐਡੀਟਰ ਨੇ (ਇਨ੍ਹਾਂ ਮਾਸਟਰ ਜੀ ਦਾ ਦਿਮਾਗ ਵਡੇ ਹਵਨ ਜਗ ਸਮੇਂ ਹਲ ਜਾਣ ਦੇ ਸਮੇਂ ਤੋਂ ਗੁਰਦਿਆਲ ਸਿੰਘ ਝਾਟੂ ਵਿਦਿਆਲੇ ਦੇ ਲਾਇਕ ਲੜਕੇ ਨੂੰ ਕਾਗਤੀਂ ਐਡੀਟਰ ਲਿਖਾਇਆ, ਜੋ ਹੁਣ ਤਕ ਹੈ, ਪਰ ਕੰਮ ਹੋਸ਼ ਠੀਕ ਹੋਣ ਤੇ ਬਲਵੰਤ ਸਿੰਘ ਜੀ ਸਤਿਜੁਗ ਦਾ ਕਰਦੇ ਸੀ, ਇਨ੍ਹੀਂ ਦਿਨੀਂ। ਹੁਣ ਇਹ ਗੁਰਦਿਆਲ ਸਿੰਘ ਸਰਸੇ ਆਪਣਾ ਟੁਕਾਂ ਦਾ ਚੰਗਾ ਵਿਹਾਰ ਕਰਦਾ ਏ।) ਸੇਠ ਦਿਆਲ ਸਿੰਘ ਜੀ ੨੦) ਆਲਿਮ ਜੀ ਨੂੰ ਦਿੱਤੇ ਤੇ ਸਭ ਨੇ ਵਧਾਈ ਦਿੱਤੀ। ਦੋ ਗੁਰੂ ਪਦ ਪ੍ਰਕਾਸ਼ ਆਲਿਮ ਜੀ ਲਿੱਖ ਛਾਪੇ ਤੇ ਦੋ ਗੁਰੂ ਪਦ ਨਿਰਣੇ ਸਮਾਚਾਰੀਆਂ ਸੇਵਾ ਸਿੰਘ ਤੇ ਭਾਈ ਵੀਰ ਸਿੰਘ ਜੀ ਛਾਪੇ। ਪਰ ਇਸ ਗੁਰੂ ਪਦ ਪ੍ਰਕਾਸ਼ ਹਿੱਸੇ ਤੀਜੇ ਦਾ ਉਤਰ ਹੁਣ ਤਕ ਉਹ ਨਹੀਂ ਦੇ ਸਕੇ। ਤੇ ਅਗੋਂ ਭੀ ਜਾਪਦਾ ਏ ਨਹੀਂ ਦੇ ਸਕਣਗੇ। ਸਤਿਗੁਰੂ ਜੀ ਕਿਹਾ, ਸਗੋਂ ਜੋ ਇਸ ਵਿਚ ਸਾਰ ਆਲਿਮ ਜੀ ਭਰੇ ਹਨ, ਇਹ ਵਿਸਥਾਰ ਕਰ ਸਮੇਂ ਸਮੇਂ ਸਮਾਚਾਰੀਆਂ ਨੂੰ ਲਾ-ਜਵਾਬ ਹੀ ਕਰੀ ਰਖਣਗੇ।

(੧) ਜਿਸ ਗ੍ਰੰਥ ਸਾਹਿਬ ਨੂੰ ਗੁਰਗੱਦੀ ਮਿਲੀ ਦਸਦੇ ਹੋ, ਉਹ ਕਿਹੜਾ ਹੈ? (੨) ਗੁਰੂ ਜੀ ਨੂੰ ਆਤਮਘਾਤ ਕਰਨ ਦੀ ਕੀ ਲੋੜ ਸੀ। (੩) ਕਨਾਤਾਂ ਤਾਣ ਰਾਤ ਸਮੇਂ ਚਿਖਾ ਵਲ ਕੰਡਾਂ ਕਰਾਣਾ ਤੇ ਅੰਗੀਠਾ ਨਾ ਫੋਲਣਾ ਕਿਉਂ ਇਹ ਕੁਝ ਕੀਤਾ। (੪) ਘੋੜਾ ਤੇ ਬਾਜ਼ ਕੌਣ ਲੈ ਗਿਆ? ਗੁਰੂ ਜੀ ਜੇ ਆਪ ਨਹੀਂ ਸੀ ਲੈ ਗਏ, (੫) ਬਾਲਣ ਲਿਆਉਣ ਵਾਲੇ ਨੂੰ ਤੇ ਸਾਧਾਂ ਨੂੰ ਕਉਣ ਮਿਲਿਆ। ਤੇ ਰੁਸਤਮ ਰਾਓ ਤੇ ਬਾਲਾ ਰਾਓ ਨੂੰ ਸਤਾਰੇ ਦੇ ਕਿਲੇ ਵਿਚੋਂ ਕਿਸ ਕੱਢਿਆ? (੬) ਇਤਿਹਾਸ ਦੇ ਅਣਲਿਖੇ ਪਤਰੇ ਭਾਈ ਵੀਰ ਸਿੰਘ ਜੀ ਕਿਉਂ ਲਿਖਾਏ? ਪੰਜਾਬੀ ਭੈਣ ਰਸਾਲੇ ਤੇ ਫੁਲਵਾੜੀ ਵਿਚ। (੭) ਸਰੂਪ ਸਿੰਘ ਜੀ ਨੂੰ ਕਹਿਣ ਵਾਲਾ ਨਾਭੇ, ਇਹ ਉਹ ਘਾਓ ਹੈ ਜੋ ਦੱਖਣ ਵਿਚ ਪਠਾਣ ਨੇ ਲਾਇਆ ਸੀ। (੮) ਉਹ ਵਖੀ ਦੇ ਤੋਪੇ ਟੁਟਣ ਤੇ ਚੜ੍ਹਨ ਵਾਲਾ ਅਜਾਪਾਲ ਸਿੰਘ ਜੋ ਗੁਰੂ ਗੋਬਿੰਦ ਸਿੰਘ ਜੀ ਨਹੀਂ ਸੀ ਤਾਂ ਹੋਰ ਕੌਣ, ਕਿਥੋਂ ਦਾ ਜੰਮ, ਕਿਦ੍ਹਾ ਪੁਤਰ ਸੀ ਤੇ ਕਿਦ੍ਹਾ ਸੇਵਕ ਸੀ? ਇਹ ਸਭ ਵਿਸਥਾਰ ਪੜ੍ਹਨ ਲਈ ਮੇਰਾ ਲਿਖਿਆ ਗੁਰੂ ਗੋਬਿੰਦ ਸਿੰਘ ਜੀ ਦਾ ਨਦੇੜੋਂ ਬਾਅਦ ਦਾ ਜੀਵਨ ਪੜ੍ਹੋ।

ਘਣੀਏਕਿਆਂ ਦੇ ਇਕ ਸਿੱਖ ਦੂਜੇ ਪਾਸੇ ਜਿਸ ਦਾ ਘਰ ਸੀ, ਉਸ ਭੀ ਮੇਲੇ ਵਿਚ ਰਸਦ ਦਿੱਤੀ ਤੇ ੩ ਹਾੜ ਹਵਨ ਹੋ ਵੇਦੀ ਵਿਚ ਤਿੰਨ ਜੋੜਿਆਂ ਦੇ ਅਨੰਦ ਹੋਏ। ਇਕ ਬੀਬੀ ਦੇ ਬਸਤਰ ਮੁਲ ਖਰੀਦੇ ਲਿਸ਼ਕਣੇ ਸੀ। ਸਤਿਗੁਰੂ ਜੀ੫) ਡੰਨ ਲਾਇਆ ਤੇ ਕਿਹਾ, ਰਿਆਇਤ ਕੀਤੀ ਹੈ। ਘਰ ਦਾ ਸਾਦਾ ਖੱਦਰ ਹੋਵੇ ਤੇ ਸਾਦਗੀ ਹੋਵੇ, ਤੁਹਾਨੂੰ ਸੁਖ ਵਲ ਤੋਰਦੇ ਹਾਂ, ਤੁਸੀਂ ਔਖ ਵਲ ਜਾਂਦੇ ਹੋ। ਏਦਾਂ ਨਾ ਕਰੋ। ਸਰਦਾਰ ਦਯਾ ਸਿੰਘ ਜੀ, ਨਾਹਰ ਸਿੰਘ ਕਾਰ ਦੇ ਡਰਾਈਵਰ ਤੇ ਸੁਦਾਗਰ ਸਿੰਘ ਕਿਆਮਪੁਰ ਦੇ ਅਰਜ਼ ਸਿੱਧੀ ਪਗ ਕਰਨ ਦੀ ਕੀਤੀ। ਸਤਿਗੁਰੂ ਜੀ ਸਰਦਾਰ ਨੂੰ ਕਿਹਾ, ਹੁਣ ਤਕ ਤੇਰਾ ਲਿਹਾਜ਼ ਕੀਤਾ ਏ, ਅਗੋਂ ਨਹੀਂ ਹੋਣਾ। ਸਰਦਾਰ ਮੰਨ ਤੇ ਗਿਆ ਪਰ ਔਖਾ ਕੁਝ ਹੋ ਗਿਆ ਤੇ ਕਿਹਾ, ਏਤਨਾ ਚਿਰ ਸੰਗਤ ਦੀ ਸੇਵਾ ਕਰ ਹੁਣ ਹਟ ਜਾਵਾਂ ਪਰੇ, ਇਹ ਦਾਤ ਤਾਂ ਨਹੀਂ ਮਿਲਣੀ ਚਾਹੀਦੀ। ਸਤਿਗੁਰੂ ਜੀ ਕਿਹਾ, ਸੇਵਾ ਕੀਤੀ ਦਾ ਫਲ ਹੀ ਭਲੀ ਮਤ ਦੇਂਦੇ ਹਾਂ। ਦੋ ਭੋਗ ਪਏ, ਅਗੋਂ ਇਸੇ ਤਰ੍ਹਾਂ ਸਭ ਜ਼ਿਲੀਂ ਮੇਲੇ ਕਰਨ ਦੀ ਸਲਾਹ ਬਣਾਏ, ਭੈਣੀ ਸਾਹਿਬ ਆਏ ਸਤਿਗੁਰੂ ਜੀ।

ਸਤਿਗੁਰੂ ਜੀ ੯-੧੦ ਹਾੜ ਬਸਰਾ ਤੇ ੧੧ ਦਾਉਦ ਮੇਲੇ ਤੇ ਦਰਸ਼ਨ ਦਿੱਤੇ। ਪੰਜ

ਅਨੰਦ ਭੀ ਹੋਏ। ਚਕੜਾਲੀ ਖੂਹ ਤੇ ਮੇਲਾ ਹੋਇਆ ਸਤਿਗੁਰੂ ਜੀ ਸਭ ਜਥੇਦਾਰ ਸੱਦੇ ਤੇ ਹੁਕਮ ਕੀਤਾ, ਸੋਧਾਂ ਰੱਖੋ, ਤੇ ਮੁੰਡੇ ਸੋ ਨਾਲ ਰੱਖੋ ਜੋ ਮਾਪਿਆਂ ਦੀ ਰਜ਼ਾ ਨਾਲ ਟੁਰਨ। ਚੋਖੀ ਰਾਤ ਰਹਿੰਦੀ ਨਹਾਵੋ, ਭਜਨ ਬਾਣੀ ਕਰੋ, ਕਿਸੇ ਤੋਂ ਕਦੇ ਨਾ ਕੁਝ ਮੰਗੋ ਨਾ ਚਾਹੋ। ਵਰਨੀ, ਸਮਸੇ, ਠੱਟੇ, ਮਾਣਕ ਮੇਲੇ ਹੋਏ ਤੇ ਇਹੋ ਉਪਦੇਸ਼ ਸਤਿਗੁਰੂ ਜੀ ਨੇ ਸਬਦੀਆਂ, ਜਥੇਦਾਰਾਂ ਨੂੰ ਕੀਤਾ ਤੇ ਗੁਜਰਾਂਵਾਲੇ ਆਏ। ਏਕ ਸਮੇਂ ਗੁਰੂ ਕੇ ਉਗ੍ਰਾਹੀਏ, ਕੌਲਾ ਸਿੰਘ ਮੌਲੀ, ਦੇਵਾ ਸਿੰਘ ਬਲਾੜੀ ਜ਼ਿਲਾ ਅੰਬਾਲਾ ਤੇ ਵਸਾਖਾ ਸਿੰਘ ਸ਼ੇਰਪੁਰ ਜ਼ਿਲਾ ਪਟਿਆਲੇ ਦੇ ਰੁੜਕੇ ਦੇ ਕੋਲ ਦੀ ਜਾ ਰਹੇ ਸੀ। (ਰੁੜਕਾ ਉਸ ਰੁੜਕੀ ਦੇ ਕੋਲ ਏ ਜਿਥੋਂ ਦੇ ਭਾਈ ਨਾਨੂੰ ਸਿੰਘ ਜੀ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਗੜਵਈ ਰੰਗੂਨ ਮਰਗੋਈ ਰਹੇ ਸੀ)। ਗੁਰਦਿਆਲ ਸਿੰਘ ਰੁੜਕੇ ਜ਼ਿਲਾ ਅੰਬਾਲਾ ਦਾ ਸਿੰਘ ਸਭੀਆ ਬੜੀਆਂ ਗਲਾਂ ਕਰਨ ਵਾਲਾ ਮਿਲਿਆ ਤੇ ਕਿਹੋ ਸੂ ਐਵੇਂ ਖੁਆਰ ਹੁੰਦੇ ਫਿਰਦੇ ਹੋ, ਦਸਵੇਂ ਗੁਰਾਂ ਤੋਂ ਬਾਅਦ ਤੇ ਗੁਰੂ ਕੋਈ ਹੋਇਆ ਹੀ ਨਹੀਂ। ਵਸਾਖਾ ਸਿੰਘ ਕਿਹਾ, ਮੈਂ ਜਾਣਦਾ ਹਾਂ ਤੂੰ ਬੜੀਆਂ ਗਲਾਂ ਕਰਨ ਵਾਲਾ ਹੈਂ। ਪਰ ਭਜਨ ਪੁਛ ਕੇ ਵੇਖ, ਜੇ ਮਸਤ ਨਾ ਹੋਇਉਂ ਤਾਂ ਫੇਰ ਜੋ ਜੀਅ ਆਵੇ ਕਹੀਂ। ਗੁਰਦਿਆਲ ਸਿੰਘ ਅਗੇ ਹੋ ਬੈਠ ਕਿਹਾ, ਤੂੰ ਭਜਨ ਭੀ ਦੱਸ ਲੈ, ਵਸਾਖਾ ਸਿੰਘ ਨੇ ਜੋੜਾ ਉਤਾਰ ਹੱਥ ਜੋੜ ਅਰਦਾਸਾ ਕੀਤਾ, ਹੇ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ, ਸੱਚੇ ਪਾਤਸ਼ਾਹ ਆਪ ਦਾ ਬਚਨ ਹੈ, ਜੇ ਹਲ ਵਾਹ ਭੀ ਭਜਨ ਦਸੇਗਾ ਤਾਂ ਮੇਰੇ ਜਿਹਾ ਹੀ ਅਸਰ ਹੋਵੇਗਾ। ਆਪ ਲਜਿਆ ਰਖਣੀ ਮੈਂ ਆਪ ਦੇ ਆਸਰੇ ਕਿਹਾ ਹੈ। ਭਜਨ ਪੁਛ ਕੇ ਵੇਖ, ਜੇ ਮਸਤ ਨਾ ਹੋਇਉਂ ਤਾਂ ਫਿਰ ਜੋ ਜੀ ਆਵੀ ਕਹੀਂ। ਗੁਪਤ ਅਰਦਾਸ ਕਰ ਭਜਨ ਦਸ ਕਿਹਾ, ਤੂੰ ਗੁਰਦਿਆਲ ਸਿੰਘਾ ਹੁਣ ਚੌਂਕੜਾ ਲਾ। ਪਲ ਭਰ ਹੀ ਭਜਨ ਕਰ ਤੇ ਅਸੀਂ ਜਾਂਦੇ ਹਾਂ। ਉਗ੍ਰਾਹੀਏ ਤੇ ਚਲੇ ਗਏ। ਗੁਰਦਿਆਲ ਸਿੰਘ ਨੂੰ ਸਵਾਦ ਆਇਆ ਤਾਂ ਪਲ ਦੀ ਥਾਂ ਪਹਿਰ ਬੈਠਾ ਰਿਹਾ। ਵਾਪਸ ਰਾਹੋਂ ਹੀ ਘਰ ਮੁੜ ਆ ਕਿਸ਼ਨ ਕੌਰ ਘਰ ਵਾਲੀ ਨੂੰ ਕਿਹੋ ਸੂ, ਚਲ ਭੂਆ ਕੋਲ, ਵਡੀ ਚੂੰਨ੍ਹੀ ਚਲੀਏ। ਮੈਥੋਂ ਹੁਣ ਏਥੇ ਨਹੀਂ ਰਿਹਾ ਜਾਂਦਾ, ਉਹ ਨਾਮਧਾਰਨ ਹੈ। ਜੇ ਮੈਨੂੰ ਭੀ ਗੁਰਾਂ ਦਾ ਦਰਸ਼ਨ ਕਰਾਵੇ ਦੋਹਾਂ ਜੀਆਂ ਭੂਆ ਹਰਨਾਮ ਕੌਰ ਨੂੰ ਆ ਕਿਹਾ, ਸਾਨੂੰ ਸਤਿਗੁਰਾਂ ਦੇ ਕੋਲ ਲੈ ਚਲ, ਸਾਡਾ ਦਰਸ਼ਨ ਕੀਤੇ ਬਿਨਾ ਦਿਲ ਨਹੀਂ ਲਗਦਾ ਉਸ ਕਿਹਾ, ਤੂੰ ਟਿਕ ਭਜਨ ਕਰ, ਉਹ ਆਪੇ ਆ ਦਰਸ਼ਨ ਦੇਣਗੇ।

ਸਤਿਗੁਰੂ ਜੀ ਛੋਟੀ ਚੂੰਨ੍ਹੀ ਆਏ ਸੁਣ, ਇਹ ਭੂਆ ਨਾਲ ਦਰਸ਼ਨ ਕਰਨ ਗਏ। ਸਤਿਗੁਰੂ ਜੀ ਗੁਰਦਿਆਲ ਸਿੰਘ ਨੂੰ ਪੁਛਿਆ, ਰੁੜਕੇ ਕੋਲ ਜੋ ਰੁੜਕੀ ਹੈ, ਉਥੋਂ ਦੇ ਨਾਨੂੰ ਸਿੰਘ ਦੇ ਭਰਾ ਦਯਾ ਸਿੰਘ, ਮਿਹਰ ਸਿੰਘ ਦੀ ਅੰਸ 'ਚੋਂ ਸਿੱਖ ਹੈ। ਗੁਰਦਿਆਲ ਸਿੰਘ ਕਿਹਾ, ਢਿਲਾ ਹੀ ਕੰਮ ਹੈ, ਇਸ ਵਲ ਨਿਗਾਹ ਭਰ ਦੇਖ ਕਿਹੋ ਨੇ, ਓਏ ਤੂੰ ਏਨਾ ਚਿਰ ਕਿਥੇ ਰਿਹਾ ਹੈਂ ? ਗੁਰਦਿਆਲ ਸਿੰਘ ਮਸਤ ਹੋ ਲੇਟਣ ਲਗ ਪਿਆ। ਝਟ ਬਾਅਦ ਉਠ ਅਰਜ਼ ਕੀਤੀ, ਸਵੇਰੇ ਮੇਰੇ ਵਲ ਲੰਗਰ ਹੋਵੇ। ਸਤਿਗੁਰੂ ਜੀ ਅਗਲੇ ਰੋਜ਼ ਹਰਨਾਮ ਕੌਰ ਦੇ ਘਰ ਵਡੀ ਚੂੰਨ੍ਹੀ ਆਏ। ਪ੍ਰਸ਼ਾਦਿ ਛਕਿਆ, ਇਨ੍ਹਾਂ ਦੀ ਰਸਦ ਦਾ। ਗੁਰਦਿਆਲ ਸਿੰਘ ਮਸਤ ਵੈਰਾਗੀ ਹੀ ਰਹੇ ਤੇ ਵਿਹਾਰ ਦੇ ਬੜੇ ਆਹਰੀ ਉਦਮੀ ਰਹੇ, ਕਿਰਤ ਕਮਾਈ ਕਰ ਬਹੁਤ ਕਮਾਏ ਤੇ ਜਿਸ ਸਾਕ ਵਲ ਜਾਏ ਆਪਣੇ ਪ੍ਰਭਾਵ ਨਾਲ ਗੁਰੂ ਮੇਹਰ ਕਰ੍ਹੇ, ਸਿੱਖ ਸਜਾਏ। ਆਪਣੀ ਭੂਆ ਦੀਆਂ ਧੀਆਂ ਗੰਗੋ ਤੇ ਛੋਟੋ ਨੂੰ ਵਜੀਦਪੁਰ ਜਾ, ਉਨ੍ਹਾਂ ਦੇ ਪਤੀ ਸੁੰਦਰ ਸਿੰਘ ਤੇ ਲਹਿਣਾ ਸਿੰਘ ਸਮੇਤ ਕੂਕੇ ਸਿੱਖ ਸਜਾਇਆ। ਮੈਂ ਭੀ ਭੈਣੀ ਸਾਹਿਬ ਇਨ੍ਹਾਂ ਸੰਤਾਂ

ਦਾ ਉਚੇਚਾ ਦਰਸ਼ਨ ਕੀਤਾ ਹੈ। ਬੜੇ ਰੀਝ ਵਾਲੇ ਵੈਰਾਗੀ ਮਸਤ ਭਜਨ ਬਾਣੀ ਦੇ ਰਸੀਏ ਸੀ। ਸਾਧਾਂ ਦਸਿਆ, ਇਨ੍ਹਾਂ ਸੰਤਾਂ ਏਕ ਸਮੇਂ ਭੈਣੀ ਸਾਹਿਬ ਘਰ ਦੀ ਪਾਲੀ ਮੱਝ ਸਮੇਤ ਦੋ ਕੱਟੀਆਂ, ਤੇਰਾਂ ਸੇਰ ਦੁਧ ਦੇਂਦੀ ਅਰਦਾਸ ਭੇਟਾ ਕੀਤੀ। ਉਹ ਨਾ ਪੀਵੇ ਨਾ ਖਾਵੇ, ਰੱਜ, ਲਿਸੀ ਹੋ ਗਈ। ਸਤਿਗੁਰੂ ਜੀ ਇਨ੍ਹਾਂ ਨੂੰ ਪੁਛਿਆ ਕੀ ਖੁਆ ਪਿਆ ਪਾਲੀ ਜੇ? ਸੰਤਾਂ ਦਸਿਆ, ਦਾਣੇ ਸੁਥਰੇ ਭਾਂਡੇ ਵਿਚ ਸੁਥਰੇ ਕਰ ਦਲਣੇ, ਭਿਆਉਣੇ, ਕਾੜ੍ਹਨੇ, ਪਾਣੀ ਭਾਂਡਾ ਮਾਂਜ ਸੁਚਾ ਜਲ ਪਾਉਣਾ ਤਾਂ ਖਾਂਦੀ ਪੀਂਦੀ ਏ। ਕਿਸੇ ਸਿੱਖ ਸੁਣ ਕਿਹਾ, ਸੋਧੀਆਂ ਦੇ ਪਸੂ ਭੀ ਸੋਧੀ ਹੋਏ ਫਿਰ। ਸਤਿਗੁਰੂ ਜੀ ਕਿਹਾ, ਇਹ ਨਹੀਂ ਗਲ, ਜਾਤ ਮਲੂਕ ਕੋਈ ਨਹੀਂ, ਰਹਿਤ ਮਲੂਕ ਹੁੰਦੀ ਏ। ਤੇ ਰੂਹ ਭੀ ਜੰਮ ਤੋਂ ਵਖੋ ਵਖ ਕਰਤੇ ਬਣਾਏ ਹਨ। ਸੁਥਰਾ ਪਸ਼ੂ ਨੂੰ ਰਖਣਾ ਤੇ ਸੁਥਰਾ ਹੀ ਖੁਆਉਣਾ ਪਿਆਉਣਾ ਹੱਕ ਹੈ, ਪਰ ਅੱਤ ਦੀ ਹਰ ਹੇਲੜ ਸੋਧ ਸ਼ੱਕ ਹੀ ਸ਼ਕ ਹੈ। ਸਾਧਾਂ ਦਸਿਆ, ਇਨ੍ਹਾਂ ਸੰਤਾਂ ਨੇ ਬੈਲ ਮੁਲ ਲੈ ਬੜੀ ਰੀਝ ਨਾਲ ਪਾਲੇ ਉਸ ਮੱਝ ਵਾਂਗੂ। ਬਹੁਤ ਸੁਥਰੇ ਜਾਪੇ ਤਾਂ ਅਠਾਰਾਂ ਸੌ ਮਿਲਦਾ ਨਾ ਲਿਆ। ਤੇ ਭੈਣੀ ਸਾਹਿਬ ਲਿਆ ਸਤਿਗੁਰੂ ਜੀ ਨੂੰ ਮੱਥਾ ਟੇਕੇ ਤਾਂ ਸਤਿਗੁਰੂ ਜੀ ਕਿਹਾ, ਸੰਤ ਜੀ ਤੁਸੀਂ ਚੰਗੀ ਚੀਜ਼ ਘਰ ਕਿਉਂ ਨਹੀਂ ਰਖਦੇ, ਤਾਂ ਸੰਤ ਜੀ ਕਿਹਾ ਸਚੇ ਪਾਤਸ਼ਾਹ, ਮੇਰਾ ਮੋਹ ਹੀ ਇਨ੍ਹਾਂ ਨੂੰ ਏਥੇ ਲਿਆਉਣ ਲਈ ਤਿਆਰ ਕਰਦਾ ਏ। ਮੈਂ ਸਮਝਦਾ ਹਾਂ, ਇਹ ਸਦਾ ਸੁਖੀ ਸਤਿਗੁਰੂ ਜੀ ਦੇ ਘਰ ਹੀ ਰਹਿ ਸਕਣਗੇ ਤੇ ਇਹ ਉਨ੍ਹਾਂ ਦੇ ਹੀ ਜੋਗ ਹਨ। ਜਿਥੇ ਪਿਆਰ ਹੋਵੇ, ਓਥੇ ਪਾਲਣਾ ਹੁੰਦੀ ਏ। ਆਪ ਨੂੰ ਸ਼ਨਾਸ ਭੀ ਹੈ ਤੇ ਤੌਫੀਕ ਭੀ। ਮੈਨੂੰ ਗੁਰੂ ਘਰ ਵਧੀਆ ਵਸਤਾਂ ਵੇਖ ਆਪਣੇ ਘਰ ਨਾਲੋਂ ਬਹੁਤੀ ਖੁਸ਼ੀ ਹੁੰਦੀ ਏ। ਸੰਤ ਗੁਰਦਿਆਲ ਸਿੰਘ ਜੀ ਦੀ ਗੋਤ ਬੰਸਰਾਜ ਹੈ, ਮੁਢ ਬਸਰਾ ਪਿੰਡ ਹੈ ਰਾਜਬੰਸ ਤੋਂ ਵਿਗੜ ਨਾਮ ਬਸਰਾ ਬਣਿਆ ਹੈ।

ਸਤਿਗੁਰੂ ਜੀ ੧੮-੧੯ ਸਉਣ ਤੋਂ ਦੌਰਾ ਕਾਲੂ, ਵਾਹਰ, ਰਣੀਆਂ ਸਿਆੜ੍ਹ ਲੌਟਬਦੀ ਆਦਿ ਨਗਰਾਂ ਵਿਚੋਂ ਕਰਦੇ ੨੭ ਨੂੰ ਬਰਨਾਲੇ ਹਿੰਦੂਆਂ ਦੀ ਸ਼ਰਧਾ-ਭਗਤੀ ਕਰ ਮੇਲਾ ਹੋਇਆ। ਚਕਰਵਰਤੀ ਜੀ ਹਿੰਦੂ-ਸਿੱਖ ਮਿਲਾਪ ਤੇ ਵਿਖਿਆਣ ਕੀਤਾ।੨੮ਸਉਣ ਸਕਰਉਦੀ ਸ੍ਰ: ਹੀਰਾ ਸਿੰਘ ਸ਼ਹੀਦ ਜੀ ਦੇ ਨਗਰ ਮੇਲੇ ਤੇ ਦਰਸ਼ਨ ਦਿੱਤੇ। ਸੰਤ ਅਤਰ ਸਿੰਘ ਜੀ ਤੇ ਜਥੇਦਾਰ ਮੇਹਰ ਸਿੰਘ ਜੀ ਸਿਆੜ੍ਹ ਵਾਲਿਆਂ ਦੀਵਾਨ ਲਾਏ। ਬਹੁਤ ਸਰੀਰਾਂ ਭਜਨ ਪੁਛਿਆ, ਅੰਮ੍ਰਿਤ ਛਕਿਆ, ੨੯ ਨੂੰ ਹੰਡਿਆਏ ਸਨਾਤਨੀਆਂ ਦੇ ਮੰਦਰ ਵਿਚ ਦੀਵਾਨ ਲਗਾ। ਉਨ੍ਹਾਂ ਉਰਦੂ ਵਿਚ ਮਾਨਪੱਤ੍ਰ ਭੇਟ ਕੀਤਾ। ਸਤਿਗੁਰੂ ਜੀ ਨੇ ਸੰਤ ਇੰਦਰ ਸਿੰਘ ਜੀ ਤੋਂ ਪਰਚਾਰ ਕਰਾਇਆ, ਹਿੰਦੂ-ਸਿੱਖ ਮਿਲਾਪ ਤੇ ਕਹਾਇਆ। ਮਾਨਪੱਤਰ ਹਿੰਦੀ ਜਾਂ ਗੁਰਮੁਖੀ ਵਿਚ ਹੋਣਾ ਚਾਹੀਦਾ ਹੈ ਕਿਉਂਕਿ ਇਹ ਬੋਲੀਆਂ ਸਾਡੀਆਂ ਧਾਰਮਕ ਭੀ ਤੇ ਮਾਦਰੀ ਭੀ ਹਨ। ਉਰਦੂ ਤੇ ਥੋੜੇ ਦਿਨਾਂ ਦਾ ਪ੍ਰਾਹੁਣਾ ਹੈ ਤੇ ਗੈਰ-ਮੁਲਕੀ ਹੈ। ਸਨਾਤਨ ਧਰਮੀਆਂ ਅਗੋਂ ਲਈ ਸਤਿਬਚਨ ਕੀਤਾ। ੩੦, ੩੧, ੩੨ ਸਉਣ ਤਕ ਦੌਰਾ ਮਾਈ ਸਰਖਾਣੇ ਤੇ ਬਿਰਕੀ ਮੇਲਿਆਂ ਵਲ ਹੀ ਰਿਹਾ। ਬਿਰਕਾਂ ਜ਼ਿਲਾ ਜਲੰਧਰ ਦੇ ਠੇਕੇਦਾਰ ਕਰਮ ਸਿੰਘ ਦੀ ਚੜ੍ਹਾਈ ਦਾ ਭੋਗ ਤੇ ਮੇਲਾ ਸੀ। ਇਸ ਸਰਦਾਰ ਜੀ ਦੀ ਘਰ-ਵਾਲੀ ੧੯੦੦) ਦੀ ਹਵੇਲੀ ਸਤਿਗੁਰੂ ਜੀ ਦੇ ਹਜ਼ੂਰ ਅਰਦਾਸ ਕਰਾਈ। ੧ ਭਾਦਰੋਂ ਮੁਕਤਸਰ ਦੀਵਾਨ ਹੋਇਆ ਤੇ ਮਾਤਾ ਜੀਉਣ ਕੌਰ ਜੀ ਨਮਿਤ ਕੁਝ ਪਾਠਾਂ ਦੇ ਭੋਗ ਹਵਨ ਕਰ ਪਏ। ਸਤਿਗੁਰੂ ਜੀ ਰਾਤ ਮੰਡੀ ਡਬ ਵਾਲੀ ਆ ਬਿਰਾਜੇ। ੨ ਭਾਦਰੋਂ ਟਿਬੀ ਦਰਸ਼ਨ ਦਿੱਤੇ ਸਾਧ ਸੰਗਤ ਟਿਬੀ ਟੇਸ਼ਨ ਤੇ

ਸਵਾਗਤ ਲਈ ਬਹੁਤ ਆਈ ਹੋਈ ਸੀ। ਦੋ ਦਿਨ ਟਿਬੀ, ਸ਼ੇਖੂਪੁਰੇ,ਲਾਹੌਰ. ਮੰਡੀ, ਸੰਗਰੂਰ ਆਦਿ ਦੇ ਸਿੱਖਾਂ ਏਥੇ ਰਹਿੰਦਿਆਂ੩੦-੩੫ਘਰਾਂ ਦੇ ਪ੍ਰੇਮ ਕਰ ਸਤਿਸੰਗ ਹੋਇਆ।ਊਧਮ ਸਿੰਘ ਕੰਬੋ ਦਾ ਖਰਾਸ ਲੰਗਰ ਜੋਗ ਚਲਦਾ ਹੀ ਰਿਹਾ।ਇਹ ਊਧਮ ਸਿੰਘ ਹੁਣ ਜੀਵਨ ਨਗਰ ਤੇ ਸੰਤਾਂਵਾਲੀ ਦੇ ਵਿਚਾਲੇ ਖੂਹ ਲਾ ਵਸਦਾ ਏ।ਸੰਗਤ ਦੀ ਥੁੜ ਨੂੰ ਸੰਤ ਆਲਾ ਸਿੰਘ ਜੀ ਇਸਨੂੰ ਉਦਮ ਦੇਨਹੁਰੋਂ ਖਰਾਸ ਲਿਆ ਲਾਉਣ ਦੀ ਸਲਾਹ ਦਿਤੀ ਸੀ। ਇਸ ਕਿਹਾ, ਮੈਂ ਕਾਰੀਗਰ ਨਹੀਂ ਖਰਾਬ ਕਿਵੇਂ ਚਲੇਗਾ। ਸੰਤਾਂ ਕਿਹਾ, ਤੂੰ ਲਿਆ, ਅਸੀਂ ਸਾਰੇ ਉਸ ਸਭ ਦੇ ਸਿਰਮੌਰ ਕਾਰੀਗਰ ਦੇ ਹੀ ਚੇਲੇ ਚਾਟੜੇ ਹਾਂ, ਤੇਰਾ ਖਰਾਸ ਕਿਵੇਂ ਨਾ ਚਲੇਗਾ। ਇਕ ਕਾਰੀਗਰ ਤੋਂ ਖਰਾਸ ਗਡਵਾਇਆ ਤੇ ਊਧਮ ਸਿੰਘ ਨੂੰ ਅੰਦਰੋਂ ਕਾਰੀਗਰਾਂ ਵਾਲਾ ਸਭ ਚੱਜ ਆਇਆ। ਹੁਣ ਇਹ ਸਭ ਉਸਾਰੀ ਆਦਿ ਕੰਮ ਜਤਰਾਂ ਕਾਰੀਗਰਾਂ ਦੀਆਂ ਆਪੇ ਕਰ ਲੈਂਦਾ ਹੈ।

ਸਤਿਗੁਰੂ ਜੀ ਟਿਬੀ ਸੰਤ ਆਲਾ ਸਿੰਘ ਜੀ ਨੂੰ ਕਿਹਾ, ਮੈਂ ਸੁਣਿਆ ਹੈ, ਤੁਸਾਂ ਸਾਹਿਬ ਕੌਰ ਨੂੰ ਅਖੰਡ ਪਾਠ ਵਿਚ ਪਾਠੀ ਦੇ ਥਾਂ ਲਾਏ ਭੋਗ ਪਾਇਆ ਹੈ। ਸੰਤ ਜੀ ਉਤਰ ਦਿੱਤਾ, ਜਦ ਜ਼ਿਮੀਂਦਾਰ ਦਾ ਵੱਤਰ ਜਾਂਦਾ ਹੋਵੇ, ਉਹ ਮੰਗ ਪਾ ਸਾਧਦਾ ਹੈ। ਤਿਵੇਂ ਪਾਠੀ ਵਿਚਾਲੇ ਪੁਜੇ ਪਾਠ ਸਮੇਂ ਬੀਮਾਰ ਪੈਣ ਕਰ ਉਸ ਨੂੰ ਪੁਛ ਤੇ ਮਰਯਾਦਾ ਸਮਝਾ ਪਾਠ ਸਿਰੇ ਚਾੜ੍ਹਿਆ ਹੈ। ਮਾਤਾ ਭੂਪਿੰਦਰ ਕੌਰ ਜੀ ਨੇ ਜਦ ਤੋਂ ਆਪ ਪਾਸੋਂ ਆਗਿਆ ਲੈ, ਸਿੱਖਾਂ ਸਮਾਨ ਮਾਈਆਂ ਨੂੰ ਭਜਨ, ਪਾਠ, ਵਰਨੀ ਵਾਸਤੇ ਮਰਯਾਦਾ ਦੱਸ ਲਾਇਆ ਹੈ, ਤਦ ਤੋਂ ਮਾਈਆਂ ਵਰਨੀ ਪਾਠ ਮੇਲਿਆਂ ਸਮੇਂ ਕਰਦੀਆਂ ਹਨ। ਸਤਿਗੁਰੂ ਜੀ ਕਿਹਾ, ਮਾਈਆਂ ਅਲੱਗ ਸਿੱਖਾਂ ਤੋਂ ਕਰ ਸਕਦੀਆਂ ਹਨ ਵਰਨੀ, ਪਾਠ। ਕਿਉਂਕਿ ਰਾਤ ਜਾਗਣਾ ਜਗਾਣਾ ਪੈਂਦਾ ਹੈ। ਸੰਤ ਜੀ ਕਿਹਾ, ਮੈਂ ਇਹ ਡਿਊਟੀ ਆਪ ਦਿੱਤੀ ਹੈ, ਕਿਸੇ ਤੇ ਕੋਈ ਪਹਿਰਾ ਨਹੀਂ ਪੈਣ ਦਿੱਤਾ। ਹੋਰ ਸੁਚ ਸੰਜਮ ਦੀ ਜੁਗਤ ਪੁਛੀ ਤੇ ਸਮਝਾ ਭੀ ਲਈ ਦਿਤੀ ਰਖੀ ਹੈ। ਪਰ ਆਪ ਮਾਲਕ ਹੋ, ਤੇ ਸਿੱਖ ਦਾਸ ਭੁਲੇ ਹੀ ਹਾਂ, ਜਿਵੇਂ ਆਪ ਕਹੋ, ਸਤਿ ਬਚਨ ਕਰਦਾ ਹਾਂ। ਜਿਵੇਂ ਜੱਟਾਂ ਨੂੰ ਤਾੜ ਵਿਚ ਮਾੜ ਮੋਟ ਨਹੀਂ ਸੁਝਦਾ, ਤਿਵੇਂ ਹੋਇਆ ਹੈ। ਸਤਿਗੁਰੂ ਜੀ ਕਿਹਾ, ਸੰਤ ਜੀ ਤੁਸਾਂ ਜੋ ਕੀਤਾ ਹੈ, ਠੀਕ ਕੀਤਾ ਹੈ, ਪਰ ਛੋਟੀ ਨਿਗਾਹ ਵਾਲੇ, ਸੰਤਾਂ ਦੇ ਸਾਰ ਨੂੰ ਨਹੀਂ ਜਾਣਦੇ। ਉਪਰਲੇ ਵਿਚਾਰ ਨੂੰ ਲੈ ਸੰਸਾਰ ਮਤ ਨਾਲ ਚਰਚਾ ਕਰਨੀ ਚੁਕ ਆਹਰ ਬਣਾਦੇ ਹਨ। ਆਪਣਾ ਜਿਵੇਂ "ਨਿੰਦਾ ਤੇ ਜਗਤ ਦਾ ਅਹਾਰ ਹੀ ਹੈ।" ਸਤਿਗੁਰੂ ਜੀ ਦਾ ਬਚਨ ਹੈ। ਏਦੂੰ ਅਗੇ ਕੋਈ ਬੀਬੀ ਸਿੱਖਾਂ ਵਿਚ ਲਗ ਅਖੰਡ ਪਾਠ ਨਾ ਕਰੇ, ਵਖਰਾ ਬੀਬੀਆਂ ਕਰਨ।

ਟਿਬੀ ਦੋ ਅਨੰਦ ਭੀ ਹੋਏ। ਸਤਿਗੁਰੂ ਜੀ ਬਚਨ ਕੀਤਾ, ਜਿਥੋਂ ਦਾ ਜੋੜੇ ਵਿਚੋਂ ਇਕ ਭੀ ਹੋਵੇ ਓਥੇ ਅਸੀਂ ਅਨੰਦ ਨਹੀਂ ਕਰਦੇ ਕਿ ਸਿੱਖ ਜਗਤ-ਅਡੰਬਰ ਵਿਚ ਲੈਂਦੇ ਹਨ। ਤੁਹਾਡੇ ਲਈ ਤਾਂ ਨਹੀਂ ਰੋਕ ਕੀਤੀ, ਤੁਸੀਂ ਹੋਰ ਵਜ੍ਹੋਂ ਏਥੇ ਕਰ ਰਹੇ ਹੋ ਕਿ ਕਿਤੇ ਗਿਆਂ ਔਖ ਹੁੰਦਾ ਏ। ਟਿਬੀਉਂ ਆਉਂਦੇ ਅਬੋਹਰ, ਮਲੋਟ, ਜੰਡਿਆਲੇ ਆ ਦਰਸ਼ਨ ਦਿੱਤੇ। ਮਾਤਾ ਜੀ ਨਮਿਤ ਭੋਗ ਭੀ ਪਾਏ ਤੇ ਰੋੜਿਆਂ ਤੋਂ ਹੋ ਕੁਝ ਸਰੀਰ ਦੀ ਢਿਲਾਈ ਕਰ ਦੌਰਾ ਬੰਦ ਕਰ ਭੈਣੀ ਸਾਹਿਬ ਆਏ ਸਤਿਗੁਰੂ ਜੀ। ੫ ਭਾਦਰੋਂ ੨੦੦੦ ਬਿਕ੍ਰਮੀ। ਸਤਿਗੁਰੂ ਜੀ ੧੨ ਭਾਦਰੋਂ ਗੁਜਰਾਂਵਾਲੇ ਆਸਾ

ਦੀ ਵਾਰ ਸੁਣ ਰਾਵਲਪਿੰਡੀ ਸ੍ਰ: ਆਤਮਾ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦੇਣ ਗਏ। ਤੇ ੧੪ ਵਾਪਸ ਆਏ ਗੁਜਰਾਂਵਾਲੇ। ਦੁਪਹਿਰੇ ਮਿਸਤਰੀ ਗੰਡਾ ਸਿੰਘ ਜੀ ਦੇ ਘਰ ਗੁਰੂ ਨਾਨਕਪੁਰੇ ੬ ਨੰਬਰ ਗਲੀ ਵਿਚ ਪ੍ਰਸ਼ਾਦਿ ਛਕ ਬਿਰਾਜੇ ਘੰਟਾ। ਸਤਿਗੁਰੂ ਜੀ ਸਾਧ ਸੰਗਤ ਨੂੰ ਦਰਸ਼ਨ ਦੇ ਬਚਨ ਬਲਾਸ ਕਰ ਨਿਹਾਲ ਕਰ ਰਹੇ ਸੀ। ਮੈਂ ਭੀ ਕੁਝ ਆਪ ਦੇ ਨੱਗਰ ਦੇ ਸਿੱਖਾਂ ਸਮੇਤ ਜਾ ਦਰਸ਼ਨ ਕੀਤਾ। ਦਵਾਲੇ ਦੇ ਨੱਗਰਾਂ ਮੁਸਾਇਕੇ ਵਾਲੀ, ਗੜ੍ਹੀ ਡੋਗਰਾਂ ਵਾਲਾ, ਖੋਖਰ ਕੇ, ਸਹਿੰਸਰੇ, ਵਰਪਾਲਾਂ ਆਦਿ ਤੋਂ ਭੀ ਬਹੁਤ ਸਾਧ ਸੰਗਤ ਆਈ ਹੋਈ ਸੀ। ਮੈਂ ਜਾ ਚਰਨੀਂ ਸਿਰ ਧਰਿਆ ਤਾਂ ਸਤਿਗੁਰੂ ਜੀ ਕਿਹਾ, ਸਵੇਰੇ ਦੇ ਤੈਨੂੰ ਯਾਦ ਕਰਦੇ ਸਾਂ। ਮੈਂ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ-ਪੁਰਖ ਕਹਿ ਕਿਹਾ, ਸੱਚੇ ਪਾਤਸ਼ਾਹੋ ਆਪ ਦੀ ਯਾਦ ਹੀ ਮੇਰੇ ਜਹਿਆਂ ਨੂੰ ਅਬਾਦ ਰਖਦੀ ਹੈ। ਮੇਰੇ ਹੱਥ ਵਿਚ ਕਾਗਜ਼ ਦਾ ਪੁਰਜ਼ਾ ਵੇਖ ਪੁਛਿਉ ਨੇ, ਇਹ ਕਿਹਾ ਕਾਗਜ਼ ਈ? ਮੈਂ ਅਰਜ਼ ਕੀਤੀ, ਕੁਝ ਬਚਨ ਪੁਛਣੇ ਹਨ। ਮੈਂ ਪਹਿਲਾਂ ਪਹਿਲਾਂ ਤਾਂ ਸਤਿਗੁਰੂ ਜੀ ਦਾ ਦਰਸ਼ਨ ਕਰਨ ਜਦ ਕਿਸੇ ਮਲੇ ਤੇ ਜਾਂਦਾ, ਕੋਈ ਕਵਿਤਾ ਭੇਟਾ ਕਰਦਾ ਸਾਂ, ਪਰ ਹੁਣ ਕੁਝ ਅਰਸੇ ਤੋਂ ਜੋ ਨਿਰਨਾ ਕਰਨਾ ਹੋਵੇ, ਜਾਂ ਇਤਿਹਾਸਕ ਬਚਨ ਪੁਛਣਾ ਹੋਵੇ, ਸੋ ਲਿਖ ਪੁਛਦਾ ਹਾਂ। ਮੈਂ ਹਰ ਵਿਦਵਾਨ ਮਿਲੇ ਤੋਂ ਕੁਝ ਅਰਜ਼ ਕਰ ਖੋਜ ਭਰੀ ਵਾਰਤਾ ਪੁਛਦਾ ਹਾਂ। ਕਈਆਂ ਮੇਰੇ ਇਸ ਵਹਿਮ ਨੂੰ ਨਿੰਦਿਆ ਭੀ ਪਰ ਸਤਿਗੁਰੂ ਜੀ ਕਿਹਾ, ਮੈਂ ਤੇ ਕਹਿੰਨਾ ਤੇਰਾ ਇਹ ਵਹਿਮ ਹੋਰ ਵਧੇ ਤੇ ਕਿਹਾ, ਜੋ ਕੁਝ ਪੜ੍ਹਦਾ ਨਹੀਂ, ਕਿਸੇ ਤੋਂ ਪੁਛਦਾ ਨਹੀਂ, ਉਹ ਬਣਦਾ ਭੀ ਨਹੀਂ, ਏਦਾਂ ਪੁਛ ਪੁਛ ਹੀ ਕੁਝ ਬਣੀਦਾ ਏ। ਮੈਂ ਅਰਜ਼ ਕੀਤੀ, ਜੋ ਗੁਰਮਤ ਦੇ ਬਚਨ ਕੀਤਿਆਂ ਸਿੱਧ ਹੋ ਜਾਵੇ ਤੇ ਕਵ੍ਹੇ ਮੈਨੂੰ ਭਜਨ ਦੱਸ, ਮੈਂ ਕੀ ਕਰਾਂ। ਤਾਂ ਕਿਹੋ ਨੇ, ਤੂੰ ਦੱਸ ਦਿਆ ਕਰ। ਕੀ ਪਤਾ ਉਸ ਦਾ ਇਹ ਗੁਰਮੱਤ ਵਾਲਾ ਵੱਤਰ ਫੇਰ ਤੇ ਪਾਇਆਂ ਜਾਂਦਾ ਹੋਵੇ। ਜਿਸ ਨੂੰ ਹੁਕਮ ਹੋਵੇ, ਉਹ ਤੇ ਸਭ ਨੂੰ ਭਜਨ ਦੇਵੇ ਤੇ ਜਿਸ ਤੋਂ ਕੋਈ ਰੀਝ ਸੀਝ ਪੁਛੇ ਉਹ ਭੀ ਬੇਸ਼ਕ ਦੇਵੇ, ਪਰ ਸ਼ਬਦ ਦਾ ਤੇ ਸਿੱਖ ਦਾ ਮਾਲਕ ਸਤਿਗੁਰੂ ਨੂੰ ਹੀ ਸਮਝੇ। ਭਜਨ ਦੇਣ ਵਾਲਾ। ਮੈਂ ਆਪਣੇ ਖੂਹ ਤੇ ਧਰਮਸਾਲਾ ਪਾਈ ਹੋਈ ਸੀ ਤੇ ਕਈ ਸਿੱਖ ਸਾਧ ਆ ਰਹਿੰਦੇ ਸੀ। ਸੰਤ ਅਮਰ ਸਿੰਘ ਜੀ ਤ੍ਰਿਘੜੀ ਵਾਲੇ ਟਿਕੇ ਹੋਏ ਸੀ ਤੇ ਉਨ੍ਹਾਂ ਕੋਲ ਹਰ ਤਰ੍ਹਾਂ ਦੇ ਮੇਲੀ ਗੁਰਮੁਖ ਆਉਂਦੇ ਸੀ। ਮੈਂ ਅਰਜ਼ ਕੀਤੀ, ਕਿਸੇ ਨੂੰ ਕੁਝ ਕਵ੍ਹਾਂ ਕਿ ਨਾ ? ਜੋ ਆਪ ਤੋਂ ਮੁਨਕਰ ਹੋਏ ਭੀ ਕਈ ਉਨ੍ਹਾਂ ਕੋਲ ਹਨ। ਤਾਂ ਕਿਹੋ ਨੇ ਆਪਣੇ ਵਲੋਂ ਵੇਖੀਏ ਤਾਂ ਕਿਸੇ ਨੂੰ ਕੀ ਕਹਿਣਾ ਹੋਇਆ। ਪਰ ਮਰਯਾਦਾ ਕਾਇਮ ਰਖਣ ਲਈ ਕੁਝ ਕਹਿਣਾ ਹੀ ਪੈਂਦਾ ਹੈ। ਤੁਸੀਂ ਪ੍ਰਸ਼ਾਦਾ ਤੇ ਸਭ ਨੂੰ ਦਿਓ, ਨਿੰਦਕ ਦੀ ਸੰਗਤ ਬਿੰਦ ਭੀ ਨਾ ਕਰੋ।

ਮੈਂ ਅਰਜ਼ ਕੀਤੀ, ਦਿਆਲ ਜੀਉ ਆਪ ਐਤਕੀਂ ਮੰਡੀ ਕੁਝ ਦਿਨ ਸੰਜਮ ਨੇਮ ਕੀਤਾ ਹੈ, ਤਾਂ ਕਿਹੋ ਨੇ ਕਿਤੇ ਟਿਕਣਾ ਹੀ ਨਹੀਂ ਮਿਲਦਾ। ਗੁਰੂ ਦੀ ਮਿਹਰ ਨਾਲ ਰਾਵਲਪਿੰਡੀਓਂ ਹੋ ਆਇਆਂ। ਜੋ ਓਥੇ ਦੇਖਿਆ ਹੈ ਤੈਨੂੰ ਦੱਸਦਾ ਹਾਂ। ਸ੍ਰ: ਆਤਮਾ ਸਿੰਘ ਜੀ ਨੇ ਆਪਣੀ ਮਾਤਾ ਦੀ ਯਾਦ ਵਿਚ ੫੦੦੦੦) ਦੀ ਕੀਮਤ ਦਾ ਅਹਾਤਾ ਜਿਸ ਵਿਚ ਖੂਹ ਤੇ ਬਾਗ ਲਗਾ ਹੋਇਆ ਹੈ, ਤੇ ਲਗ ਭੀ ਰਿਹਾ ਹੈ, ਸਭ ਮਜ਼੍ਹਬਾਂ ਹਿੰਦੂਆਂ, ਮੁਸਲਮਾਨਾਂ, ਈਸਾਈਆਂ, ਸਿੱਖਾਂ ਲਈ ਸਾਂਝਾ ਦਿੱਤਾ ਤੇ ਕੀਤਾ ਹੈ। ਤੇ ਕਿਹਾ ਹੈ, ਸਭਨਾਂ ਦੇ ਰੱਬ ਨੂੰ ਯਾਦ ਕਰਨ ਵਾਲੇ ਥਾਂ ਮੰਦਰ, ਗਿਰਜਾ, ਮਸੀਤ, ਗੁਰਦੁਆਰਾ ਇਕੱਠੇ ਕੋਲੋ ਕੋਲ ਪੈਣ। ਉਸ ਦੀ ਮਾਤਾ ਨਮਿਤ ਈਸਾਈਆਂ ਦਵਾ ਮੰਗੀ ਹੈ,

ਮੁਸਲਮਾਨਾਂ ਕਲਮਾ ਪੜ੍ਹ ਦਰੂਦ ਸ਼ਰੀਫ ਬਖਸ਼ਿਆ ਹੈ। ਹਿੰਦੂਆਂ ਆਰਤੀ ਕਰ ਪ੍ਰਾਰਥਨਾ ਕੀਤੀ ਹੈ ਤੇ ਸਿੱਖਾਂ ਕੀਰਤਨ ਕਰ ਗੁਰਬਾਣੀ ਦਾ ਅਰਦਾਸਾ ਕੀਤਾ ਹੈ, ਬਖਸ਼ਿਸ਼ ਦਾ, ਤੇ ਭੋਗ ਪਾਇਆ ਹੈ। ਇਹ ਸੁਣ ਇਕ ਸਿੱਖ ਕਿਹਾ, ਗੁਰਦੁਆਰਾ ਵਿਚਕਾਰ ਹੋਣਾ ਚਾਹੀਏ ਤਾਂ ਕਿਹੋ ਨੇ ਕਿਉਂ, ਗੁਰਦੁਆਰਾ ਸੱਜੇ ਪੱਟੋਂ ਹੈ ਜਿਥੇ ਹੋ ਕੇ ਦਾਨ ਦਿੱਤਾ ਗਿਆ ਏ ਉਥੇ ਸਭ ਇਕੋ ਜਿਹੇ ਹਨ। ਸਤਿਗੁਰੂ ਜੀ ਸੇਠ ਦਿਆਲ ਸਿੰਘ ਜੀ ਨੂੰ ਤੇ ਮੈਨੂੰ ਨੇੜੇ ਕਰ ਕਿਹਾ, ਬੀਬੀ ਰਖੋ ਦੀ ਕਣਕ ਜਾਪਦਾ ਮੁਕੀ ਹੋਈ ਏ, ਦੋ ਬੋਰੀਆਂ ਕਣਕ ਉਸ ਵਲ ਪੁਚਾਓ, ਸਾਡੀ ਕਣਕ ਪਈ ਹੋਵੇਗੀ। ਮੈਂ ਅਰਜ਼ ਕੀਤੀ, ਉਸ ਨੂੰ ਪੁਛ ਕੇ ਕਿ ਆਪੇ ਹੀ ? ਤਾਂ ਕਿਹੋ ਨੇ, ਉਹ ਪੁਛਿਆਂ ਭੀ ਸੱਚ ਦੱਸ ਦੇਵੇਗੀ। ਮੈਂ ਅਰਜ਼ ਕੀਤੀ, ਫੇਰ ਕਦੋਂ ਦਰਸ਼ਨ ਹੋਣਗੇ ? ਕਿਹੋ ਨੇ, ਜਾਂ ਦਸਾਂ ਦਿਨਾਂ ਨੂੰ ਜਾਂ ਚਿਰਕੇ, ਕਿਉਂਕਿ ਸਾਡੀ ਦਸਮ ਗ੍ਰੰਥ ਦੇ ਪਾਠ ਕਰਨ ਦੀ ਮਰਜ਼ੀ ਏ, ਤੂੰ ਭੀ ਅਮਰ ਸਿੰਘ ਜੀ ਸਮੇਤ ਭੈਣੀ ਸਾਹਿਬ ਆਵੀਂ, ਇਸ ਸਮੇਂ ਸਤਿਗੁਰੂ ਜੀ ਦੇ ਸਾਥ ਭਾਈ ਜੀ, ਰਤਨ ਸਿੰਘ ਜੀ ਤੇ ਮੁਹਕਮ ਸਿੰਘ ਜੀ ਪੁਰਾਣੇ ਸੇਵਕ ਸੀ ਤੇ ਸੰਤ ਪ੍ਰੀਤਮ ਸਿੰਘ ਚੇਲੇਕਿਆਂ ਵਾਲੇ ਸਤਿਗੁਰੂ ਜੀ ਪਾਸ ਹੁਣੇ ਹੁਣੇ ਆਏ ਸੀ। ਮੈਂ ਕਣਕ ਦੋ ਬੋਰੀਆਂ ਬੀਬੀ ਰਖੋ ਨੂੰ ਦੇਣ ਗਿਆ। ਉਸ ਕਿਹਾ, ਮੈਨੂੰ ਏਕ ਸਮੇਂ ਸਤਿਗੁਰੂ ਜੀ ਅੰਬ ਦਿੱਤਾ ਸੀ, ਮੈਂ ਕਿਹਾ ਅੰਦਰੋਂ ਹੀ ਰਸ ਪਦਾਰਥ ਦਿਓ। ਸੰਤ ਆਲਾ ਸਿੰਘ ਜੀ ਗੁਸੇ ਹੋਏ ਤੇ ਮੈਨੂੰ ਕਿਹਾ, ਤੂੰ ਕਿਉਂ ਨਾ ਲਿਆ। ਖੌਰੇ ਕੀ ਪਦਾਰਥ ਦੇਂਦੇ ਸੀ। ਹੁਣ ਮੈਂ ਕਣਕ ਨਹੀਂ ਮੋੜਦੀ, ਉਨ੍ਹਾਂ ਨੂੰ ਕਹੋ, ਇਹ ਜੋ ਮੁੰਡਾ ਘਰ ਗੁੰਮ ਹੋ ਪਿਆ ਹੈ, ਇਸ ਨੂੰ ਵਿਹਾਰ ਦੀ ਸੋਝੀ ਆਵੇ। ਬੀਬੀ ਕਿਹਾ, ਤਦੋਂ ਅੰਦਰਲਾ ਰਸ ਤੇ ਵਧ ਗਿਆ ਸੀ ਪਰ ਉਤੋਂ ਬੜੀ ਤੰਗੀ ਹੋਈ ਸੀ। ਮੈਂ ਭੁਲ ਦੀ ਮਾਫੀ ਮੰਗ ਮੰਗ ਡੰਗ ਲੰਘਾਏ। ਹੁਣ ਡਰਦੀ ਹਾਂ, ਇਹ ਕਣਕ ਨਹੀਂ ਮੋੜਦੀ, ਸਭ ਕੁਝ ਉਹ ਹੀ ਦਿੰਦੇ ਹਨ, ਕਹਿ ਚੁਪ ਕਰ ਗਈ। ਥੋੜੇ ਦਿਨਾਂ ਬਾਅਦ ਮੁੰਡੇ ਨੂੰ ਹੋਸ਼ ਆਈ ਤੇ ਵਿਹਾਰ ਕਰਨ ਲਗ ਪਿਆ। ਬੀਬੀ ਰਖੋ ਮਸਤਾਨੀ ਦਾ ਪਤੀ ਬਿਹਾਰੀ ਲਾਲ ਜਿਸ ਨੂੰ ਸੰਤ ਕੇਸਰ ਸਿੰਘ ਜੀ ਚੁਪ ਹੋਰੀਂ ਬਿਹਾਰਾ ਸਿੰਘ ਕਿਹਾ ਕਰਦੇ ਸੀ, ਬਜ਼ਾਰ ਵਿਚ ਰਸਦ ਮਿਠੇ ਦੀ ਦੁਕਾਨ ਕਰਦਾ ਸੀ।

ਦੋਵੇਂ ਜੀ ਬੜੇ ਭਜਨ ਬਾਣੀ ਕਰਨ ਵਾਲੇ ਸੰਤ ਸੇਵੀ ਸੀ। ਹੁਣ ਇਹ ਬੀਬੀ ਰਖੋ ਦਿੱਲੀ ਜਮਨਾ ਨਗਰ ਰਹਿੰਦੀ ਹੈ। ਹੋਰ ਬਚਨ ਇਸ ਬੀਬੀ ਦੇ ਸਮੇਂ ਸਮੇਂ ਆਉਣਗੇ। ਸੰਤ ਪ੍ਰੀਤਮ ਸਿੰਘ ਜੀ ਚੇਲੇਕਿਆਂ ਵਾਲੇ ਬਾਬੇ ਬਘੇਲ ਸਿੰਘ ਜੀ ਨਾਰਲੀ ਵਾਲਿਆਂ ਦੇ ਦੋਹਤਰੇ ਹਨ। ਗੁਰੂ ਹਰੀ ਸਿੰਘ ਜੀ ਨਾਰਲੀ ਗਏ ਸੀ, ਬਘੇਲ ਸਿੰਘ ਜੀ ਦੀ ਧੀ ਭਾਵਾਂ ਸਾਧ ਸੰਗਤ ਦੀ ਸੇਵਾ ਕਰਦੀ ਆ ਚਰਨੀਂ ਮੱਥਾ ਟੇਕਿਆ। ਤਾਂ ਗੁਰੂ ਜੀ ਕਿਹਾ, ਆ ਅਠ ਭਰਾਵੀਏ ਅਠ ਪੁਤਰੀਏ। ਬਾਵਾ ਬਗੇਲ ਸਿੰਘ ਜੀ ਅਰਜ਼ ਕੀਤੀ, ਭਰਾ ਇਸ ਦੇ ਝੰਡਾ ਸਿੰਘ, ਚੰਦਾ ਸਿੰਘ, ਸ਼ਾਮ ਸਿੰਘ, ਹਰਨਾਮ ਸਿੰਘ, ਸਾਧੂ ਸਿੰਘ, ਮਸਤਾਨ ਸਿੰਘ ਆਦਿ ਹਾਲੇ ਚੰਗੇ ਹਨ। ਮੇਰੇ ਬਾਅਦ ਪਤਾ ਨਹੀਂ। ਲੋਕ ਆਖਦੇ ਹਨ, "ਬਹੁ ਪੁਤੀ ਬਹੁ ਮੇਹਣਾ ਬਹੁ ਮੀਂਹ ਕਣ ਘਟੇ।" ਭਾਵੇਂ ਬਹੁਤੇ ਪੁਤਾਂ ਚੋਂ ਕਈ ਨਰਮ ਹੋ ਪੈਂਦੇ ਹਨ, ਜੋ ਇਸ ਨੂੰ ਆਪ ਨੇ ਅੱਠ ਪੁਤਰੀ ਕਿਹਾ ਹੈ, ਇਹ ਵਾਕ ਤੇ ਸਤ ਹੋਣਾ ਹੀ ਹੈ ਪਰ ਕੀ ਪਤਾ ਕੈਸੇ ਹੋਣ। ਗੁਰੂ ਜੀ ਕਿਹਾ, ਜੋ ਇਸ ਦੇ ਪੁਤਰ ਅੱਠ ਹੋਣਗੇ ਉਹ ਕੁਦਰਤੋਂ ਪੜ੍ਹੇ ਹੋਏ ਤੇ ਸੁਲੱਗ ਹੋਣਗੇ। ਤੇਰੇ ਪੁਤਾਂ ਦਾ ਤੈਨੂੰ ਪਤਾ ਹੋਵੇ ਬਘੇਲ ਸਿੰਘ ਜੀ ਕਿਹਾ, ਮੇਰਿਆਂ ਵਿਚੋਂ ਜੋ ਗੁਰੂ ਕੀ ਰਹਿਣੀ ਵਿਚ ਰਹੇਗਾ ਸੋ ਸੁਖੀ ਰਹੇਗਾ ਤੇ ਜੱਸ ਲਏਗਾ। ਸੋ ਬਾਬਾ ਜੀ ਦੇ ਚੰਦਾ ਸਿੰਘ ਜੀ

ਤਸੀਲਦਾਰ ਬੜੇ ਚੰਗੇ ਨਾਮਣੇ ਵਾਲੇ ਸਿਖ ਹੋਏ ਹਨ। ਉਹ ਜਿਥੇ ਜਾਂਦੇ ਸੀ ਇਸ਼ਨਾਨ ਸਕੇਸ ਕਰ ਭਜਨ ਬਾਣੀ ਕਰਦੇ ਤੇ ਗੁਰਸਿੱਖਾਂ ਤੇ ਸਾਧਾਂ ਦੀ ਮਦਦ ਭੀ ਕਰਦੇ ਸੀ। ਇਨ੍ਹਾਂ ਚੰਦਾ ਸਿੰਘ ਜੀ ਨੇ ਹੀ ਸਣਖਤਰੇ ਵਾਲੇ ਆਤਮਾ ਸਿੰਘ ਦੇ ਪਿਤਾ ਦੇ ਨਾਮ ਪਿੰਡ ਦੇ ਜਠੇਰੇ ਦੀ ਮਾਲਕੀ ਲਾਈ ਸੀ। ਜੋ ਆਤਮਾ ਸਿੰਘ ਜੀ ਪਾਸ ਹੁਣ ਅਹੀਆਪੁਰ ਏ ਤੇ ਸੰਤ ਗਿਆਨ ਸਿੰਘ ਜੀ ਵੀਰੋਕਿਆਂ ਵਾਲੇ ਜੋ ਹੁਣ ਬਾਦਰਸੈਣ ਹਨ, ਇਨ੍ਹਾਂ ਦੇ ਨਾਮ ਭੀ ਪਿਤਾ ਦੇ ਮਰਨ ਬਾਅਦ ਸਕਿਆਂ ਦੇ ਵਿਰੋਧ ਕਰਦਿਆਂ ਕੂਕੇ ਦਾ ਪੁਤਰ ਜਾਣ ਮਦਦ ਕੀਤੀ ਸੀ। ਇਹ ਹਾਲ ਮੈਂ ਪਿਛੇ ਲਿਖ ਆਇਆ ਹਾਂ। ਹਰਨਾਮ ਸਿੰਘ ਦੇ ਪੁਤਰ ਨਾਰਲੀ ਹੀ ਹਨ, ਜੋ ਸੁਖੀ ਤੇ ਸੰਤ ਸੇਵੀ ਭੀ ਹਨ। ਸ਼ਾਮ ਸਿੰਘ ਜੀ ਦੇ ਬਬੇਕਾ ਸਿੰਘ ਜੀ ਬੜੇ ਪ੍ਰਸਿੱਧ ਜਿਦਕ੍ਰੀ ਸਿੱਖ ਸੀ। ਪਰ ਉਹ ਛੇਤੀ ਚੜ੍ਹ ਗਏ ਸੀ ਤੇ ਉਨ੍ਹਾਂ ਦੇ ਪੁਤਰ ਮੇਰੇ ਪਿੰਡੋਂ ਨੇੜੇ ਮਮੇਰੀ ਹਨ। ਸਿਖੀ ਭੀ ਨਰਮ ਜੇਹੀ ਹੈ ਤੇ ਕੰਮ ਭੀ ਨਰਮ ਜਿਹਾ ਹੀ ਹੈ ਤੇ ਸ਼ਾਮ ਸਿੰਘ ਜੀ ਦਾ ਛੋਟਾ ਪੁਤਰ ਕਿਰਪਾਲ ਸਿੰਘ ਹੁਣ ਜੀਵਨ ਨਗਰ ਚੰਗੇ ਗੁਜ਼ਾਰੇ ਵਾਲਾ ਤੇ ਸਾਧ ਸੰਗਤ ਦਾ ਮੇਲੀ ਹੈ। ਦੂਜੇ ਬਾਤਾ ਜੀ ਦੇ ਬਾਅਦ ਵਿਲੇ ਹੋ ਗਏ ਤੇ ਪਤਾ ਨਹੀਂ ਕਿਥੇ ਹੈ ਉਨ੍ਹਾਂ ਦੀ ਅੰਸ।

ਭਾਵਾਂ ਚੇਲੇਕੇ ਨਾਥ ਸਿੰਘ ਨਾਲ ਵਿਆਹੀ। ਜੋ ਕੇਸਰ ਮਹਾਵੇ ਵਾਲਿਆਂ ਦਾ ਸੇਵਕ ਸੀ। ਚੰਗਾ ਸਾਧੂ ਸੀ, ਉਸ ਦੇ ਪੁਤਰ ਹੋਏ, ਮਿਹਰ ਸਿੰਘ,ਕਿਹਰ ਸਿੰਘ, ਅਮਰ ਸਿੰਘ,ਰਾਏ ਸਿੰਘ, ਦਿਆਲ ਸਿੰਘ, ਪ੍ਰੀਤਮ ਸਿੰਘ, ਕਰਤਾਰ ਸਿੰਘ, ਨਾਨੂੰ ਸਿੰਘ, ਸਭ ਹੀ ਸਿੱਖ ਹੋਏ ਸੁਥਰੇ, ਤੇ ਕੁਦਰਤੋਂ ਸੋਝੀ ਵਾਲੇ ਪੜ੍ਹੇ ਥੋੜ੍ਹਾ, ਵੇਖਣ ਪੁਛਣ ਤੋਂ ਹੀ ਸਭ ਪੜ੍ਹ ਗਏ ਸੀ। ਕੇਹਰ ਸਿੰਘ ਫੌਜ ਵਿਚ ਹੋਤੀ ਮਰਦਾਨ ਨੌਕਰ ਸੀ। ਸੌ ਸਾਖੀ ਦਇਆ ਸਿੰਘ ਚੇਲੇਕਿਆਂ ਦੇ ਤੇ ਜਵਾਹਰ ਸਿੰਘ ਖਿਆਲੇ ਦੇ ਛਪਾਈ ਸੀ ਤੇ ਕੇਹਰ ਸਿੰਘ ਫੌਜਾਂ ਵਿਚ ਵੰਡਣ ਦੀ ਡਿਊਟੀ ਚੁਕੀ ਸੀ। ਅੰਗਰੇਜ਼ ਨੂੰ ਪਤਾ ਲਗਾ ਇਹ ਕੂਕਾ ਹੈ, ਉਸ ਸੌ ਸਾਖੀ ਜ਼ਬਤ ਕੀਤੀ ਤੇ ਕੇਹਰ ਸਿੰਘ ਦਾ ਨਾਵਾਂ ਕੱਟ ਦਿੱਤਾ ਸੀ। ਸੰਤ ਪ੍ਰੀਤਮ ਸਿੰਘ ਜੀ ਵੀਹ ਬਰਸਾਂ ਦੇ ੨੫ ਕੋਹਾਂ ਤੇ ਪਿੰਡੋਂ ਪਲੋਈਂ ਜਾ ਲਾਹੌਰ ਦੇ ਜ਼ਿਲੇ ਵਿਚ ਇਕ ਧਰਮਸਾਲੇ ਝਾੜੂ ਦੇ ਬੈਠੇ। ਉਥੋਂ ਦੇ ਬਿਰਧ ਕੂਕੇ ਸੁਹੇਲ ਸਿੰਘ ਵੈਰਾਗੀ ਜਾਣ ਸਾਬਣ, ਬਸਤਰ ਧੋਣ ਹਿਤ ਦਿੱਤਾ। ਸੰਤਾਂ ਤਾਸ਼ ਪੱਜੋਂ ਮੁੰਡੇ ਮੇਲੀ ਬਣਾਏ, ਫੇਰ ਪੜ੍ਹਾਏ, ਗੁਰਬਾਣੀ ਕੰਠ ਕਰਨ ਲਾਏ। ਬੜਾ ਜੱਸ ਟੁਰਿਆ। ੧੦੧ ਪਾਠ ਦਾ ਅਰੰਭ ਕੀਤਾ, ਸੰਖ ਵਜਾਂਦੇ, ਮਾਈਆਂ ਰਸਤਾਂ ਲੈ ਆਪ ਆਉਂਦੀਆਂ, ਸਤਿਗੁਰੂ ਜੀ ਮੇਲੇ ਤੇ ਗਏ ਤੇ ਉਥੋਂ ਦੇ ਸਿੱਖਾਂ ਕਿਹਾ, ਸਾਨੂੰ ਇਹ ਭਲ ਪਚੇਗੀ, ਲੋਕ ਤੇ ਕਹਿੰਦੇ ਸੀ ਇਹ ਕਿਸੇ ਦੀ ਕੁੜੀ ਕੱਢ ਲੈ ਜਾਏਗਾ, ਪਰ ਇਸ ਸੰਤ ਨੇ ਤਾਂ ਸਾਰਾ ਪਿੰਡ ਹੀ ਕਿਤੇ ਕੱਢ ਕੇ ਲੈ ਜਾਣ ਵਾਲਾ ਬਣਾ ਲਿਆ ਏ, ਭਾਵ ਸਭ ਇਸ ਦੇ ਕਹੇ ਚਲਦੇ ਹਨ। ਸਤਿਗੁਰੂ ਜੀ ਸੰਤ ਪ੍ਰੀਤਮ ਸਿੰਘ ਜੀ ਦੀ ਸੋਹਣੀ ਸੂਰਤ ਤੇ ਜਵਾਨੀ ਜੋਬਨ ਜਾਚ ਤੇ ਜੱਸ ਸੁਣ ਸੰਤ ਜੀ ਨੂੰ ਕਿਹਾ, ਭੈਣੀ ਸਾਹਿਬ ਅਸਾਂ ਅਖੰਡ ਪਾਠ ਤੋਰੇ ਹਨ, ਓਥੇ ਚਲੋ। ਸੰਤਾਂ ਕਿਹਾ ਮੇਰੇ ਸਿਰ ਕੁਝ ਕਰਜ਼ਾ ਹੈ ਤੇ ਨੇਮ ੧੦੧ ਪਾਠ ਦਾ ਕੀਤਾ ਹੈ। ਸਤਿਗੁਰੂ ਜੀ ਸਭ ਕਰਜ਼ਾ ਤੁਰਤ ਲਾਹਿਆ ਤੇ ਕਿਹਾ,

ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥

ਦਾ ਅਰਥ ਸੋਚੋ। ਅਸਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਜੋ ਪਾਠ ਅਰੰਭੇ ਹਨ, ਉਹ ਵਡਾ ਕੰਮ ਹੈ ਕਿ ਇਹ ਅੱਡ ਵਿਢਣਾ ਵਡਾ ਹੈ। ਜੇ ਮੇਰੀ ਮੰਨੋ ਤਾਂ ਤੁਰਤ ਭੈਣੀ ਸਾਹਿਬ ਚਲੋ

"ਹਉ ਸਭਿ ਵੇਸ ਕਰੀ ਪਿਰ ਕਾਰਣਿ" ਉਸੇ ਵਾਸਤੇ ਏਥੇ ਕਰਦੇ ਹੋ, ਉਸੇ ਵਾਸਤੇ ਉਥੇ ਅਰੰਭੇ ਹਨ। ਕਹਿ ਸਤਿਗੁਰੂ ਜੀ ਇਕਾਂਤ ਕਰ ਸੰਤ ਜੀ ਨੂੰ ਸਮਝਾਇਆ

ਦੀਦ ਸਨਾਖਤ ਸਿਫਤ ਜਹਿ ਸਾਧੂ ਠਹਿਰੇ ਨਾਹਿ।
ਹਿਤ ਮਾਨਾਦਿਕ ਵਿਘਨ ਤੇ ਸੋ ਮਨ ਮਹਿ ਡਰ ਪਾਹਿ।

ਜੋ ਵਿਦਵਾਨਾਂ ਨੇ ਕਿਹਾ ਹੈ, ਆਪ ਨੂੰ ਏਥੇ ਰਹਿਣੋ ਕਹਿੰਦਾ ਹਾਂ। ਸੰਗਤ ਵਿਚ ਮਿਲ ਕੇ ਨੀਵੇਂ ਹੋ ਵਰਤੋ। ਮਤ ਏਥੇ ਕੋਈ ਵਿਘਨ ਪਵੇ। ਹਾਂ, ਜਾਂ ਗ੍ਰਿਸਤੀ ਹੋਵੇ ਤਾਂ ਭੀ ਵਾੜ ਹੁੰਦੀ ਹੈ ਗ੍ਰਿਸਤ ਸਾਧੂ ਦੀ। ਮੈਨੂੰ ਜਾਪਦਾ ਏ ਆਪ ਅਜੇ ਸਭ ਸੁਰਾਂ ਚੁੰਗਾਂ ਤੋਂ ਬਚੇ ਹੋਏ ਹੋ। ਇਹ ਵਿਰਕਤ ਪੁਣਾ ਹੁਣੇ ਹੀ ਛਡੋ ਤੇ ਸਾਫ ਸਿਫਤ ਗੁਰਦੁਆਰੇ ਜਾਇ ਪਾਠਾਂ ਵਿਚ ਜੁਟੋ। ਸੰਤ ਪ੍ਰੀਤਮ ਸਿੰਘ ਜੀ ਸਤਿਬਚਨ ਕੀਤਾ ਤੇ ਭੈਣੀ ਸਾਹਿਬ ਪਾਠਾਂ ਵਿਚ ਆਇ ਜੁਟੇ। ਇਨ੍ਹਾਂ ਸੰਤਾਂ ਪ੍ਰੀਤਮ ਸਿੰਘ ਜੀ ਦੇ ਗੁਣਾਂ ਦੇ ਬਚਨ ਸਮੇਂ ਸਮੇਂ ਆਉਣਗੇ। ਤੇ ਇਨ੍ਹਾਂ ਦੇ ਭਰਾਵਾਂ ਦੇ ਭੀ ਜੋ ਗੁਰੂ ਜੀ ਕਿਹਾ ਸੀ, ਕੁਦਰਤੋਂ ਪੜ੍ਹੇ ਹੋਣਗੇ।

ਸਤਿਜੁਗ ਫੇਰ ਚਾਲੂ ਹੋਇਆ। ਪਿਛਲੀ ਪੰਜ ਪੰਜ ਸੌ ਦੀ ਜ਼ਮਾਨਤ ਜ਼ਬਤ ਕਰ, ਤੇ ਦੋ ਦੋ ਹਜ਼ਾਰ ਦੀ ਅਗਾਊਂ ਪ੍ਰੈਸ ਤੇ ਸਤਿਜੁਗ ਦੀ ਧਰਾ ਅੰਗਰੇਜ਼ ਹਕੂਮਤ ਚਲਣ ਦਿੱਤਾ, ਭਾਵੇਂ ਕਈਆਂ ਦਾਨੀਆਂ ਭੀ ਸਰਦੀ ਮਾਇਆ ਦੀ ਮਦਦ ਕੀਤੀ। ਜੋ ਆਖਦੇ ਹਨ ਹੁਣ ਭੀ ਤੇ ਤਦੋਂ ਭੀ ਕਹਿੰਦੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇਸ਼-ਭਗਤੀ ਵਿਚ ਥੋੜਾ ਹਿੱਸਾ ਪਾਇਆ ਹੈ, ਉਹ ਸਤਿਜੁਗ ਮਹਾਰਾਜਾ ਗੁਰਦਿਆਲ ਸਿੰਘ ਜੀ ਸਮੇਂ ਲਾਹੌਰੋਂ ਨਿਕਲਦਾ ਤੇ ਭੈਣੀ ਸਾਹਿਬ ਤੋਂ ਨਿਕਲਦਾ ਸਤਿਜੁਗ ਪੜ੍ਹ ਸੰਤ ਇੰਦਰ ਸਿੰਘ ਜੀ ਆਲਿਮ ਜੀ, ਸ੍ਰ: ਆਤਮਾ ਸਿੰਘ ਜੀ ਤੇ ਸ੍ਰ: ਆਸਾ ਸਿੰਘ ਜੀ ਬੁਆਇਲ ਇੰਨਸਪੈਕਟਰ ਲਾਹੌਰ ਤੇ ਪੰਡਿਤ ਮਨਸ਼ਾ ਸਿੰਘ ਜੀ ਕੌਮੀ ਆਦਿ ਦੇ ਲੇਖ ਸਤਿਜੁਗ ਦੀ ਫਾਈਲ ਫੋਲ ਪੜ੍ਹ ਵੇਖਣ, ਕਿ ਕੂਕੇ ਕੈਦ ਹੋਣ ਵਾਲਿਆਂ ਬਾਰੇ, ਜੋ ਕਾਂਗਰਸ ਨਾਲ ਕੰਮ ਕਰਦੇ ਸੀ, ਸੰਤ ਮੰਗਲ ਸਿੰਘ ਜੀ ਤੇ ਆਲਿਮ ਜੀ ਜਹੇ ਉਨ੍ਹਾਂ ਦੇ ਲੇਖ ਤੇ ਚਕ੍ਰਵਰਤੀ ਜੀ ਦੇ ਲੇਖ ਦੇਸ਼-ਸੇਵਾ ਕਰਨ ਵਾਲਿਆਂ ਨੂੰ ਉਭਾਰਨ ਵਾਲੇ ਪੜ੍ਹ ਤਸੱਲਾ ਕਰ ਸਕਦੇ ਹਨ ਤੇ ਸਤਿਜੁਗ ਤੇ ਸਤਿਗੁਰੂ ਜੀ ਜਿੰਨਾ ਕੁ ਨਾਮਧਾਰੀ ਇਤਿਹਾਸ ਲਿਖ ਲੋਕਾਂ ਨੂੰ ਉਭਾਰਿਆ ਹੈ ਤੇ ਸਤਿਗੁਰੂ ਜੀ ਦੇਸ਼-ਭਗਤਾਂ ਨੂੰ ਮਿਲ ਦਿਲੋਂ ਹੋ ਆਦਰ ਦੇ ਸਤਿਗੁਰੂ ਰਾਮ ਸਿੰਘ ਜੀ ਦਾ ਤੇ ਨਾਮਧਾਰੀ ਪੰਥ ਦਾ ਇਤਿਹਾਸ ਸੁਣਾਇਆ ਤੇ ਇਤਿਹਾਸ ਲਿਖਾਇਆ। ਏਥੋਂ ਤੱਕ ਕਿ ਹਰ ਦੇਸ਼-ਭਗਤ ਨੂੰ ਭੈਣੀ ਸਾਹਿਬ ਸੱਦ ਇਤਿਹਾਸਕ ਅਸਥਾਨਾਂ ਦੇ ਦਰਸ਼ਨ ਕਰਾਏ ਤੇ ਵਾਰਤਾ ਦਸੀ। ਜਵਾਹਰ ਲਾਲ ਜੀ ਭੀ ਭੈਣੀ ਸਾਹਿਬ ਗਏ ਤੇ ਸਤਿਗੁਰੂ ਜੀ ਤੋਂ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀ ਪੰਥ ਦੇ ਧਰਮ ਅਸਥਾਨ ਨਾਲ ਸਖਤੀ ਬੀਤੀ ਸੁਣ ਹਉਕਾ ਭਰ ਛਮ ਛਮ ਨੇਤਰਾਂ ਤੋਂ ਦਰਦ, ਪਿਆਰ ਭਰੇ ਬੇਮੁਲੇ ਮੋਤੀ ਬਖੇਰਨ ਲਗ ਪਏ ਸੀ। ਤੇ ਨਾਮਧਾਰੀਆਂ ਨੂੰ ਦੇਸੀ ਖਾਣੇ, ਬਾਣੇ ਦੀ ਪ੍ਰੇਰਨਾ ਦੇ, ਅੰਗਰੇਜ਼ ਸਰਕਾਰ ਦੇ ਸਨੇਹ ਵਲੋਂ ਬਚਾਈ ਰਖਿਆ ਤੇ ਨਾਮਧਾਰੀਆਂ ਨੂੰ ਕਾਂਗਰਸ ਨਾਲ ਮਿਲ ਕੰਮ ਕਰਨ ਤੇ ਚੰਗਾ ਜਾਣਦੇ ਰਹੇ। ਪਹਿਲੀ ਜੰਗ ੧੯ ਸੌ ੧੪ ਤੋਂ ੧੮ ਤੱਕ ਦੀ ਤੇ ਦੂਜੀ ੧੯੩੯ ਤੋਂ ੪੫ ਤਕ ਦੀ ਵਿਚ ਜਦ ਭੀ ਕੋਈ ਸਰਕਾਰੀ ਬੰਦਾ ਅੰਗਰੇਜ਼ ਦੀ ਕਿਸੇ

ਰਤਾ ਜਿੰਨੀ ਮਦਦ ਲਈ ਆਇਆ ਤਾਂ ਸਤਿਗੁਰੂ ਜੀ ਉਤਰ ਦਿੱਤਾ ਮਦਦ ਕੇਹੀ, ਇਹ ਹੀ ਸ਼ੁਕਰ ਕਰੋ ਜੋ ਮੈਂ ਗੋਰੀ ਗੈਰ-ਮੁਲਕੀ ਸਰਕਾਰ ਦੇ ਖਿਲਾਫ ਐਲਾਨ ਨਹੀਂ ਕਰਦਾ ਤੇ ਸੰਗਤ ਵਿਚ ਕਹਿੰਦੇ, ਗੁਰੂ ਹਰੀ ਸਿੰਘ ਜੀ ਤਰ੍ਹਾਂ ਮੈਂ ਕੰਮ ਭੀ ਕਰਦਾਂ ਤੇ ਅੜਿਕੇ ਭੀ ਨਹੀਂ ਆਉਂਦਾ। ਇਥੋਂ ਤੱਕ ਕਿ ਕਿਸੇ ਅੰਗਰੇਜ਼ ਤੋਂ ਕਦੀ ਅਹਿਸਾਨ ਸਹਿ ਕੰਮ ਨਹੀਂ ਲਿਆ, ਭਾਵੇਂ ਰਾਈਆਂ ਦੇ ਮੁਕਦਮੇ ਵਿਚ ਕਿੰਨਾ ਔਖਾ ਹੋਇਆਂ, ਤੇ ਬੀੜ ਬਾਬਤ ਭੀ।

ਸ਼ੇਖੂਪੁਰਾ ਬੇਦਾਦ ਸੇਠਾਂ ਜਿਨ੍ਹਾਂ ਤੋਂ ਖਰੀਦਿਆ ਸੀ, ਉਨ੍ਹਾਂ ਇਸਤਕਰਾਰੀ ਹੱਕ ਕਰ ਮੁਕਦਮਾ ਜਿਤ ਲਿਆ। ਸੇਠਾਂ ਸਤਿਗੁਰੂ ਜੀ ਅਗੇ ਅਪੀਲ ਕੀਤੀ ਤੇ ਦੱਸਿਆ, ਲਾਹੌਰ ਜਿਸ ਜੱਜ ਕੋਲ ਅਪੀਲ ਕੀਤੀ ਹੈ, ਅੰਗਰੇਜ਼ ਹੈ। ਸਤਿਗੁਰੂ ਜੀ ਕਿਹਾ, ਜੇ ਸਮਾਂ ਬਣਿਆਂ ਤਾਂ ਉਸ ਨੂੰ ਨਿਵਾ ਕੰਮ ਤੁਹਾਡਾ ਕਰਵਾਂਗਾ, ਕਿਉਂਕਿ ਭਾਵੇਂ ਅੰਗਰੇਜ਼ ਮੈਨੂੰ ਬਾਬਾ ਜੀ ਕਹਿ ਲਿਹਾਜ਼ ਕਰਦੇ ਹਨ। ਮੈਂ ਉਨ੍ਹਾਂ ਨੂੰ ਗੈਰ ਤੇ ਦੁਸ਼ਮਣ ਹੀ ਸਮਝਦਾ ਹਾਂ। ਉਹ ਅੰਗਰੇਜ਼ ਰੇਸਾਂ ਵਿਚ ਦਾ ਸਤਿਗੁਰੂ ਜੀ ਦਾ ਜਾਣੂ ਸੀ, ਉਸ ਦੀ ਘੋੜੀ ਸਦਾ ਰੇਸ ਵਿਚ ਹਰਦੀ ਸੀ, ਉਸ ਸਤਿਗੁਰੂ ਜੀ ਪਾਸ ਬਹੁਤ ਨਿਮਰ ਹੋ ਅਰਜ਼ ਕੀਤੀ ਮੇਰੀ ਘੋੜੀ ਆਪਣੇ ਸਿੱਖਾਂ ਨੂੰ ਕਹਿ ਆਪਣੇ ਘੋੜਿਆਂ ਵਿਚ ਲਾਓ ਤੇ ਸਾਂਭ ਭੀ ਉਹ ਕਰਾਉਣ ਤੇ ਦੁੜਾਉਣ ਭੀ। ਮੇਰੇ ਨੌਕਰ ਕਾਰ ਦੇਣ, ਸਾਂਭਣ ਵਿਚ ਬੇਈਮਾਨੀ ਕਰ ਹਰਾਂਦੇ ਹਨ. ਮੇਰਾ ਹਰਜਾ ਭੀ ਹੁੰਦਾ ਹੈ ਤੇ ਹਾਣਤ ਭੀ ਹੁੰਦੀ ਹੈ। ਸਤਿਗੁਰੂ ਜੀ ਉਤਰ ਦਿਤਾ, ਤੁਸੀਂ ਅੰਗਰੇਜ਼ ਉਕਾ ਮਤਲਬ ਦੇ ਯਾਰ ਤੇ ਮੂੰਹ ਦੇ ਮਿਠੇ ਹੁੰਦੇ ਹੋ। ਉਸ ਕਿਹਾ, ਪੰਜੇ ਉਂਗਲਾਂ ਇਕੋ ਜਿਹੀਆਂ ਨਹੀਂ, ਤੁਸੀਂ ਅਜ਼ਮਾ ਯਕੀਨ ਕਰੋ। ਸਤਿਗੁਰੂ ਜੀ ਆਪਣੇ ਘੋੜਿਆਂ ਵਿਚ ਉਸ ਦੀ ਘੋੜੀ ਕਾਰ ਦੇ ਦੁੜਵਾਈ ਤੇ ਘੋੜੀ ਜਿੱਤੀ ਰੇਸ ਵਿਚ। ਇਨਾਮ ਭੀ ਹਾਸਲ ਹੋਇਆ ਤੇ ਉਸ ਅੰਗਰੇਜ਼ ਨੂੰ ਹੌਸਲਾ ਭੀ ਹੋਇਆ। ਬਾਅਦ ਅੰਗਰੇਜ਼ ਉਹ ਰੇਸ ਵਿਚ ਮਿਲਿਆ ਤੇ ਕਿਹੋ ਸੂ ਆਪ ਕੋਈ ਹੁਕਮ ਸੇਵਾ ਬਖਸ਼ੋ। ਸਤਿਗੁਰੂ ਜੀ ਕਿਹਾ, ਤੁਸੀਂ ਅੰਗਰੇਜ਼ ਹੁੰਦੇ ਤੇ ਮਤਲਬੀ ਯਾਰ ਓ ਤੇ ਮੂੰਹ ਦੇ ਮਿਠੇ ਓ। ਜੇ ਸੇਵਾ ਚਾਹੁੰਦਾ ਹੈਂ, ਤਾਂ ਤੇਰੇ ਕੋਲ ਜੋ ਸ਼ੇਖੂਪੁਰੇ ਬੇਦਾਦ ਜ਼ਿਲਾ ਗੁਜਰਾਂਵਾਲੇ ਦਾ ਜ਼ਿਮੀਂ ਦਾ ਮੁਕਦਮਾ ਹੈ, ਉਸ ਵਿਚ ਸੇਠਾਂ ਸਾਡੇ ਸਿੱਖਾਂ ਦੀ ਮਦਦ ਕਰ ਅਗੇ ਉਹ ਹਰ ਗਏ ਹਨ, ਗੈਰ ਕਾਸ਼ਤਕਾਰ ਹੋਣ ਕਰ ਅੰਗਰੇਜ਼ ਕਿਹਾ, ਉਨ੍ਹਾਂ ਨੂੰ ਮੇਰੇ ਕੋਲ ਘਲੋ। ਸੇਠਾਂ ਗਿਆਂ ਨੂੰ ਉਸ ਅੰਗਰੇਜ਼ ਵਜ੍ਹਾ ਦੱਸੀ, ਤੁਸੀਂ ਕਸ਼ਮੀਰ ਵਿਚੋਂ ਹੱਕ ਕਰਨ ਵਾਲੇ ਨੂੰ ਭੀ ਗੈਰ-ਕਾਸ਼ਤ ਕਾਰ ਸਾਬਤ ਕਰੋ, ਮੈਂ ਉਸ ਦਾ ਦਾਅਵਾ ਖਾਰਜ ਕਰਾਂਗਾ। ਕਿਉਂਕਿ ਉਹ ਭੀ ਗੈਰ-ਕਾਸ਼ਤਕਾਰ ਏ। ਸੇਠਾਂ ਪਿਛਲਾ ਕਾਗਜ਼ ਲਿਆਂਦਾ, ਉਹ ਭੀ ਮਾਛੀ ਲਿਖਿਆ ਸਾਬਤ ਹੋਇਆ। ਗੈਰ-ਕਾਸ਼ਤਕਾਰ ਸੀ, ਪਠਾਣ ਸੀ। ਤਾਂ ਅੰਗਰੇਜ਼ ਉਸ ਅਫਸਰ ਨੇ ਮੁਦਈ ਦੇ ਖਿਲਾਫ ਤੇ ਸੇਠਾਂ ਦੇ ਹੱਕ ਵਿਚ ਸ਼ੇਖੂਪੁਰਾ ਬੇਦਾਦ ਬਹਾਲ ਕੀਤਾ। ਇਹ ਵਾਰਤਾ ਤੇ ੨੦੦੦ ਤੋਂ ਪਹਿਲਾਂ ਦੀ ਹੈ। ਪਰ ਇਕ ਹੋਰ ਵਾਰਤਾ ਸਤਿਗੁਰੂ ਜੀ ਦੇ ਅੰਗਰੇਜ਼ਾਂ ਨੂੰ ਨਾ ਚੰਗਿਆਂ ਸਮਝਣ ਦੀ ਇਸ ਤੋਂ ਬਾਅਦ ਦੇ ਸਮੇਂ ਦੀ ਏਥੇ ਲਿਖਦਾ ਹਾਂ।

ਅੰਗਰੇਜ਼ ਸਰਕਾਰ ਵਲੋਂ ਹੁਕਮ ਹੋਇਆ, ਸੌ ਦੇ ਨੋਟ ਸਭ ਜਮ੍ਹਾ ਕਰਾਓ। ਤਰੀਕ ਛਪਾਈ, ਜੋ ਨਾ ਜਮ੍ਹਾ ਕਰਾਏ, ਐਵੇਂ ਨੋਟ ਜਾਣਗੇ। ਪੇਂਡੂ ਲੋਕਾਂ ਨੇ ਸਸਤੇ ਨੋਟ ਵੇਚੇ, ਵੈਦ ਹਰਿਦਾਸ ਕਟਾਣੀ ਵਾਲੇ ਤੇ ਬਾਬੇ ਜਗਤ ਸਿੰਘ ਜੀ ਭੀ ਨੋਟ ਖਰੀਦੇ। ਲੁਧਿਆਣੇ ਸੌ ਦੇ ਨੋਟ ਦੇ ਰਕਮ ਲੈਣ ਆਏ। ਇਸ ਕੰਮ ਤੇ ਲਗੇ ਅੰਗਰੇਜ਼ ਕਿਹਾ, ਹੁਣ ਤਰੀਕ ਲੰਘ ਗਈ ਹੈ, ਇਨ੍ਹਾਂ ਨੋਟਾਂ

ਵਿਚ ਦਵਾਈਆਂ ਦੀਆਂ ਪੁੜੀਆਂ ਬੰਨ੍ਹੋ। ਇਹ ਹੈਰਾਨ ਹੋਏ। ਸਬੱਬੀਂ ਸਤਿਗੁਰੂ ਜੀ ਉਸੇ ਦਿਨ ਦਿਲੀ ਜਾ ਰਹੇ ਸੀ। ਦੋਇ ਟੇਸ਼ਨ ਤੇ ਜਾ ਚਰਨੀਂ ਲਗੇ ਹਰਿਦਾਸ ਨੂੰ ਹੈਰਾਨਗੀ ਹੋਈ ਤੇ ਨੋਟਾਂ ਖਰੀਦਿਆਂ ਦੀ ਵਾਰਤਾ ਦਸੀ ਤੇ ਅਰਜ਼ ਕੀਤੀ, ਕੋਈ ਮਦਦ ਕਰੋ। ਸਤਿਗੁਰੂ ਜੀ ਤੇਜ਼ ਹੋ ਕਿਹਾ ਮੈਂ ਤੁਹਾਡੇ ਲਈ ਕਿਸੇ ਅੰਗਰੇਜ਼ ਦੇ ਮੁਹਤਾਜ ਨਹੀਂ ਹੋਣਾ। ਤੁਸੀਂ ਐਸਾ ਵਣਜ ਕੀਤਾ ਹੀ ਕਿਉਂ। ਇਹ ਸੁਣ ਬਾਬਾ ਜਗਜੀਤ ਸਿੰਘ ਜੀ ਪਰੇ ਖੜਿਆਂ ਅੰਦਰੇ ਅੰਦਰ ਕਿਹਾ,

ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥

ਅੰਤਰਜਾਮੀ ਇਹ ਗੁਪਤ ਅਰਜ਼ ਸੁਣ ਰੇਲ ਵਿਚੋਂ ਉਤਰ ਟੈਕਸੀ ਮੰਗਾ ਕਚਹਿਰੀ ਤੁਰਤ ਇਨ੍ਹਾਂ ਦੋਨਾਂ ਨੂੰ ਨਾਲ ਲੈ ਗਏ ਤੇ ਉਸ ਅੰਗਰੇਜ਼ ਦੇ ਕਮਰੇ ਅਗੋਂ ਲੰਘ ਦੂਜੇ ਕਮਰੇ ਵਿਚਲੇ ਸਿੱਖ ਸਰਦਾਰ ਨੂੰ ਜਾ ਮਿਲੇ। ਉਹ ਸਰਦਾਰ ਸਤਿਗੁਰੂ ਜੀ ਦਾ ਸ਼ਰਧਾਲੂ ਸੀ। ਭੱਜ ਚਰਨੀਂ ਲਗਾ। ਉਸ ਅੰਗਰੇਜ਼ ਭੀ ਆਇ ਸਲਾਮ ਕੀਤੀ ਪਰ ਸਤਿਗੁਰੂ ਜੀ ਉਸ ਵਲ ਤਕਿਆ ਹੀ ਨਾ, ਅਗੇ ਮੁਸਕਰਾ ਕੇ ਮਿਲਦੇ ਸੀ। ਸਤਿਗੁਰੂ ਜੀ ਵਾਪਸ ਮੁੜੇ ਤੇ ਉਸ ਅੰਗਰੇਜ਼ ਫੇਰ ਅਰਜ਼ ਕੀਤੀ, ਕੀ ਵਜ੍ਹਾ ਹੈ ਆਪ। ਮੇਰੇ ਵਲ ਤਕਦੇ ਹੀ ਨਹੀਂ ? ਸਤਿਗੁਰੂ ਜੀ ਕਿਹਾ, ਵਜ੍ਹਾ ਜੇ ਪੁਛਣੀ ਈ ਤਾਂ ਉਨ੍ਹਾਂ ਨੂੰ ਪੁਛ ਅਰਥਾਤ ਜਗਜੀਤ ਸਿੰਘ ਜੀ ਵਲ ਇਸ਼ਾਰਾ ਕਰ ਕਿਹਾ।

ਸਤਿਗੁਰੂ ਜੀ ਤੇ ਟੇਸ਼ਨ ਤੋਂ ਰੇਲ ਦੂਜੇ ਟੈਮ ਦੀ ਤੇ ਸਵਾਰ ਹੋ ਦਿੱਲੀ ਚਲੇ ਗਏ ਤੇ ਬਾਬੇ ਜਗਜੀਤ ਸਿੰਘ ਤੇ ਹਰਿਦਾਸ ਜੀ ਵੈਦ ਦਾ ਕੰਮ ਭੀ ਸਵਾਰ ਗਏ। ਜੋ ਕਹਿੰਦਾ ਸੀ ਤਰੀਕ ਲੰਘ ਗਈ ਹੈ, ਉਸ ਇਨ੍ਹਾਂ ਦੋਨਾਂ ਨੂੰ ਆਪ ਅੰਦਰ ਸੱਦ ਕਿਹਾ, ਅਜੇ ਅਠ ਦਿਨ ਤ੍ਰੀਕ ਹੈ ਸੌ ਦੇ ਨੋਟ ਜਮ੍ਹਾਂ ਕਰਾਉਣ ਦੀ। ਇਸ ਵਾਰਤਾ ਤੋਂ "ਬੇਮੁਹਤਾਜ ਬਾਪਾ" ਭੀ ਸਿੱਧ ਹੁੰਦਾ ਹੈ।

ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ॥

ਭੀ ਵਰਤਿਆ ਦਿਸਦਾ ਹੈ। ਤੇ ਦਿਸਦਾ ਹੈ ਜੇ ਬੱਚਾ ਕੋਈ ਉਕ ਭੀ ਕਰੇ ਪਿਤਾ ਉਸ ਦੀ ਲੱਜ ਪਾਲਦਾ ਹੈ। ਇਸ ਵਾਰਤਾ ਵਿਚ ਉਸ ਅੰਗਰੇਜ਼ ਨੂੰ ਕੀ ਭੈ ਸੋਚ ਪਈ ਮਾਲਕ ਦਿਲਾਂ ਦੇ ਅੰਦਰੋਂ ਖਿਚ ਫੜ ਪ੍ਰੇਰਨਾ ਕੀਤੀ, ਜਾਂ ਜੋ ਸਤਿਗੁਰੂ ਜੀ ਕਿਹਾ ਕਰਦੇ ਸੀ ਕਿ ਜਦ ਸਾਨੂੰ ਕੋਈ ਵਡਾ ਨਿਊਂਆ ਮਿਲਦਾ ਹੈ ਤਾਂ ਨਿੱਕਿਆਂ ਦੇ ਵੇਖ ਹੀ, ਐਵੇਂ ਪਏ ਪਦ ਨਿਕਲਦੇ ਹਨ। ਉਸ ਨੂੰ ਪਾਜ, ਭੁਲ ਕੀਤੀ, ਝੂਠ ਬੋਲੇ ਦਾ ਡਰ ਪਿਆ ਕਿ ਮਤੇ ਮੇਰੇ ਤੇ ਨੁਕਤਾ ਆਵੇ। ਸਤਿਗੁਰੂ ਜੀ ੨੫ ਭਾਦਰੋਂ ਸਹਾਰੀ ਦੇ ਸਰਦਾਰ ਤੇ ਸੰਤ ਦਲੀਪ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਦਰਸ਼ਨ ਦਿੱਤੇ। ਤੇ ਕਿਹਾ, ਇਸ ਦੂਲ੍ਹੇ ਬਿਨਾ ਭੀ ਇਹ ਪਾਸਾ ਸੁੰਝਾ ਹੋ ਗਿਆ ਹੈ ਤੇ ਸੂਬੇ ਲਾਭ ਸਿੰਘ ਦੀ ਸੱਜੀ ਬਾਂਹ ਭੱਜ ਗਈ ਏ। ਇਹ ਦਲੀਪ ਸਿੰਘ ਜੀ ਬੜੇ ਪੰਥ ਦਰਦੀ ਤੇ ਉਤਸ਼ਾਹੀ ਸੱਜਣ ਸੀ। ਸੋਹਣੇ ਮੁਖ ਮਸਤਕ ਵਾਲੇ।

ਸਤਿਗੁਰੂ ਜੀ ਅੰਮ੍ਰਿਤਸਰ ਸੰਤ ਜਿਊਣ ਸਿੰਘ ਜੀ ਦੀ ਚੜ੍ਹਾਈ ਦੇ ਭੋਗ ਤੇ ਨਾਮਧਾਰੀ ਧਰਮਸਾਲਾ ਦਰਸ਼ਨ ਦਿੱਤੇ। ੨੫-੨੭ ਭਾਦੋਂ ਸੰਤ ਜੀ ਦੇ ਵਡੇ ਪੁਤ੍ਰ ਅਤਰ ਸਿੰਘ ਜੀ ਨੂੰ ਦਸਤਾਰ ਬੰਧਾਈ ਤੇ ਡੇਰੇ ਦੀ ਮਹੰਤੀ ਸੰਤ ਜੀ ਵਾਲੀ ਸੌਂਪੀ। ਇਹ ਸੰਤ ਜਿਊਣ ਸਿੰਘ ਜੀ ਬੜੇ ਸਹਿਜ ਸੁਭਾਵੀ ਤੇ ਉਦਾਰਚਿਤ ਧੀਰਜਧਾਰੀ ਸੀ। ਕੁਝ ਚਿਰ ਇਹਨਾਂ ਨੇ ਸਤਿਗੁਰੂ ਜੀ ਦੀ ਪ੍ਰਸ਼ਾਦ ਛਕਾਣ

ਦੀ ਭੀ ਸੇਵਾ ਕੀਤੀ ਸੀ। ਆਲਿਮ ਜੀ ਦਸਤਾਰ ਸਮੇਂ ਕਿਹਾ ਜੇ ਮਹੰਤੀ ਦਿਤੀ ਹੈ ਤਾਂ ਲਾਜ ਭੀ ਆਪ ਹੀ ਰਖਣੀ ਹੈ ਤਾਂ ਉਤਰ ਦਿੱਤੋ ਨੇ ਹਜ਼ੂਰ ਸੰਗਤੋਂ ਲਾਂਭੇ ਤੇ ਨਹੀਂ। ਇਹ ਸੰਗਤ ਦੇ ਗਿਲਿਉਂ ਜੇ ਬਚਿਆ ਰਿਹਾ।

ਬੰਗਾਲ ਦੇ ਕਾਲ ਨੂੰ ਮੁਖ ਰਖ ਸਤਿਗੁਰੂ ਜੀ ਜਵਾਹਰ ਲਾਲ ਨੂੰ ਇਕ ਜਲਸੇ ਸਮੇਂ ਮਿਲੇ ਤੇ ੨੫੦੦) ਨਗਦ ਮਦਦ ਵਜੋਂ ਤੇ ਸੌ ਸਰੀਰ ਨੂੰ ਸਾਲ ਭਰ ਭੈਣੀ ਸਾਹਿਬ ਦੇ ਲੰਗਰੋਂ ਜਲ ਪ੍ਰਸ਼ਾਦਾ ਦੇਣ ਦਾ ਬਚਨ ਕੀਤਾ। ਬਾਦ ਸਭ ਲੇਖੇ ਦੀ ਰਕਮ ਗਿਣ ਦਿੱਤੀ। ਜਵਾਹਰ ਲਾਲ ਜੀ ਇਸ ਸਮੇਂ ਬੰਗਾਲ ਦੇ ਕਾਲ ਮਾਰਿਆਂ ਦੀ ਮਦਦ ਵਿਚ ਫਿਰਦੇ ਸੀ।

ਸਤਿਗੁਰੂ ਜੀ ਪਹਿਲੀ ਅੱਸੂ ਭੈਣੀ ਸਾਹਿਬ ੧੦੧ ਪਾਠ ਦਸਮ ਗ੍ਰੰਥ ਸਾਹਿਬ ਜੀ ਦੇ ਕਰਨੇ ਅਰੰਭੇ। ੮੦ ਪਾਠੀ ਪੰਥ ਵਿਚੋਂ ਚੰਗੇ ਚੁਗ ਸੱਦੇ ਗਏ। ਪਿਛਲੀ ਰਾਤ ਸਭ ਜਾਗ ਇਸ਼ਨਾਨ ਕਰ ਆਸਾ ਦੀ ਵਾਰ ਵਿਚ ਬੈਠ ਗੁਰਬਾਣੀ ਸੁਣਦੇ ਭਜਨ ਕਰਦੇ। ਰਾਗੀ ਗੁਰਬਖਸ਼ ਸਿੰਘ ਜੀ ਲੁਧਿਆਣੇ ਵਾਲੇ ਕਿਸੇ ਦਿਨ ਹਰਿਮੰਦਰ ਵਿਚ ਕਿਸੇ ਦਿਨ ਥੜੇ ਤੇ ਵਾਰ ਲਾਉਂਦੇ। ਸੂਰਜ ਦੀ ਟਿਕੀ ਨਿਕਲਣ ਤੋਂ ਪਹਿਲਾਂ ਆਸਾ ਜੀ ਦੀ ਵਾਰ ਦਾ ਭੋਗ ਪੈ ਜਾਂਦਾ। ਸਭ ਚੰਡੀ ਦੀ ਵਾਰ ਦਾ ਪਾਠ ਕਰ ਬੋਲਦੇ।

ਲੰਗਰ ਵਡਾ ਅਠੇ ਪਹਿਰ ਖੁਲ੍ਹਾ ਰਹਿੰਦਾ। ਪਾਠੀਆਂ ਨੇਮ ਵਿਚ ਲਗਿਆਂ ਨੂੰ ਦੋ ਵੇਲੇ ਕੋਠੀ ਹੀ ਪ੍ਰਸ਼ਾਦਾ ਮਿਲਦਾ। ਘੰਟਾ ਨਾਮ ਸਿਮਰਨ, ਕਥਾ, ਕੀਰਤਨ, ਦੀਵਾਨ ਰਾਤ ਦੇ ੮ ਵਜੇ ਤੱਕ ਜਾਰੀ ਰਹਿੰਦੇ। ਭੈਣੀ ਸਾਹਿਬ ਮੰਦਰਾਂ ਤੇ ਦੀਵਾਨ ਲਗਦਾ।

੩ ਅੱਸੂ ਚੀਫ ਮੰਤਰੀ ਸਟੇਟ, ਸਮੇਤ ਸੁਪਤਨੀ ਤੇ ਕੰਵਰ ਦੇ ਆਏ ਭੈਣੀ ਸਾਹਿਬ। ਸਤਿਗੁਰੂ ਜੀ ਦੀ ਚਰਨੀਂ ਲਗ ੨੨੫) ਭੇਟਾ ਕੀਤੇ ਲੰਗਰ ਦੀ। ਸਤਿਗੁਰੂ ਜੀ ਆਦਰ ਦੇ ਸਾਥ ਹੋ ਸਭ ਇਤਿਹਾਸਕ ਅਸਥਾਨ ਦਿਖਾਏ। ਜਲ ਪ੍ਰਸ਼ਾਦਿ ਛਕਾਇਆ। ੩ ਅੱਸੂ ਸ਼ਾਮ ਚੁਰਾਸੀ ਜ਼ਿਲਾ ਹੁਸ਼ਿਆਰ ਪੁਰ ਦੇ ਖਾਂ ਸਾਹਿਬ ਕਰੀਮ ਬਖਸ਼ ਦੇ ਘਰਾਣੇ ਚੋਂ ਕਾਕਾ ਸਲਾਮਤ ਖਾਂ ਨੇ ਗੀਤ ਸੁਣਾਇਆ ੧੨ ਸਾਲ ਦੇ। ਦੂਜਾ ਨਜ਼ਾਕਤ ਅਲੀ ਵਲਾਇਤ ਖਾਂ ਦੇ ਪੁਤਰ ਨੇ ਭੀ ਗੀਤ ਸੁਣਾਇਆ। ਪਰ ਸਤਿਗੁਰੂ ਜੀ ਨਿੱਕੇ ਕਾਕੇ ਤੇ ਹੀ ਪ੍ਰਸੰਨ ਹੋਏ ਤੇ ਕਿਹਾ, ਇਹ ਕੁਦਰਤੀ ਦਾਤ ਹੈ, ਵਡੇ ਬਾਬਾ ਜੀ ਹਥੀਂ ਉਸ ਨੂੰ ੫) ਦੇ ਬਸਤਰ ਸਿਰੋਪਾ ਦਿਵਾਇਆ। ੬ ਅੱਸੂ ਸਤਿਗੁਰੂ ਜੀ ਕਰਤਾਰਪੁਰ ਗੁਰੂ ਨਾਨਕ ਪੁਰਬ ਤੇ ਦਰਸ਼ਨ ਦੇ, ਆਇ ਕਿਹਾ, ਸ਼ਹੀਦ ਗੰਜ ਦੇ ਹੋਏ ਮੁਕਦਮੇ ਸਮੇਂ ਤੋਂ ਅਕਾਲੀਆਂ ਕਬਰ ਢਾਹ ਦਿਤੀ ਹੈ। ਅਗੇ ਤਾਂ ਪੀਰ ਸ਼ਾਹ ਸਵਾਰ ਸੱਯਦ ਨੇੜੇ ਦਾ ਆ ਇਸ ਦਿਨ ਤੇ ਮੁਰੀਦਾਂ ਸਣੇ ਦਰੂਦ ਪੜ੍ਹਦਾ ਸੀ। ਤੇ ਕਿਹਾ, ਕਰਤਾਰਪੁਰ ਦਵਾਲੇ ਦੀ ਸੰਗਤ ਬਹੁਤ ਜੁੜੀ ਸੀ। ਅਸੀਂ ਜਥੇਬੰਦੀ ਕਰੋ ਕਹਿ ਆਏ ਹਾਂ, ਸਮੇਂ ਦੀ ਵੀਚਾਰੋਂ। ਸਤਿਗੁਰੂ ਜੀ ਹਰਿਮੰਦਰ ਵਿਚ, ਸਭ ਜਥੇਦਾਰਾਂ, ਨਾਮਧਾਰੀ ਦਰਬਾਰ ਦੇ ਮੈਂਬਰਾਂ ਦੀ ਇਕੱਤਰਤਾ ਕੀਤੀ ਤੇ ਚੜ੍ਹ ਗਏ ਸਾਧਾਂ ਦੀ ਘਾਟ ਪਈ ਮਹਿਸੂਸ ਕਰ ਸਮੇਂ ਦੀ ਲੋੜ ਸੋਚ, ਸਭ ਨੂੰ ਹੁਕਮ ਕੀਤਾ ਜਥੇਬੰਦੀ ਕਰੋ ਪਰ ਉਸ ਨੂੰ ਭਰਤੀ ਕਰੋ ਜੋ ਲੋੜ ਪਏ ਤੇ ਨਾਹ ਨਾ ਕਰੇ। ੨੬ ਅੱਸੂ ਇਕ ਸੌ ਚਾਰ ਪਾਠਾਂ ਦਸਮ ਗ੍ਰੰਥ ਸਾਹਿਬ ਦਾ ਭੋਗ ਆਪ ਆਲਿਮ ਜੀ ਸਾਥ ਉਚੀ ਸੁਰ ਵਿਚ ਹਕਾਇਤ ਪੜ੍ਹ ਪਾਇਆ। ਹਵਨ ਹੋਇਆ, ੫੦੦ ਪਾਠ ਆਦਿ ਗ੍ਰੰਥ ਸਾਹਿਬ ਦਾ ਮਾਤਾ ਜੀ ਨਮਿਤ ਸੰਗਤ ਵਲੋਂ ਤੇ ਆਪ ਕਰਾਇ ਪਾਠਾਂ ਦਾ

ਭੋਗ ਪਾਇਆ ਤੇ ਬਚਨ ਕੀਤਾ, ਜੋ ਦਸਮ ਗ੍ਰੰਥ ਨਹੀਂ ਪੜ੍ਹਦਾ, ਉਸ ਨੂੰ ਆਦਿ ਗ੍ਰੰਥ ਸਾਹਿਬ ਦੀ ਸਮਝ ਨਹੀਂ ਪੂਰੀ ਪੈਂਦੀ। ਸੰਤ ਪ੍ਰੀਤਮ ਸਿੰਘ ਜੀ ਨੂੰ ਅਰਦਾਸੇ ਵਿਚ ਆਪਣਾ ਨਾਮ ਲੈਣ ਤੋਂ ਤਾੜਨਾ ਕੀਤੀ ਕਿ ਖਬਰਦਾਰ ਐਸਾ ਕਰੇਂ। ੧ ਕੱਤਕ ਸਤਿਗੁਰੂ ਜੀ ਗੁਜਰਾਂਵਾਲੇ ਦੁਸਹਿਰੇ ਦਾ ਮੇਲਾ ਜਾਣ ਦਰਸ਼ਨ ਦਿੱਤੇ, ੨ ਨੂੰ ਭੋਗ ਪਾਇਆ ਹੈ, ਤੇ ਇਹ ਦਿਹਾਰ ੨੨ ਅੱਸੂ ਸੀ। ਪਰ ਭੈਣੀ ਸਾਹਿਬ ਦੇ ਭੋਗਾਂ ਨੂੰ ਪੂਰਾ ਕਰਨ ਲਈ ਇਹ ਅਗੇ ਪਾਇਆ ਸੀ। ਸਤਿਜੁਗ ਤੇ ਸਭ ਮੇਲੇ ਤੇ ਦੌਰੇ ਦਾ ਪਤਾ ਸੰਗਤਾਂ ਨੂੰ ਸਦਾ ਦਿੱਤਾ ਜਾਂਦਾ ਸੀ। ਸਹਾਰਨ ਚਠਿਆਂ ਦੇ ਅਖੰਡਪਾਠ ਦਾ ਭੋਗ ਸੀ। ਦਰਸ਼ਨ ਦੇਣ ਟੁਰੇ, ਰਾਹੇ ਲਧੇਵਾਲੇ ਇਕ ਮਸਤ ਮਾਈ ਤੇ ਵਜੀਰਕੀ ਇਕ ਸੋਧੀ ਨੂੰ ਉਨ੍ਹਾਂ ਦੇ ਨੱਗਰ ਦੇਖ ਯਾਦ ਕੀਤਾ ਤੇ ਕਿਹਾ, ਮੈਂ ਗੁਰੂ ਹਰੀ ਸਿੰਘ ਜੀ ਸਮੇਂ ਇਨ੍ਹੀਂ ਨਗਰੀਂ ਭੀ ਉਨ੍ਹਾਂ ਦੀ ਘਰੀਂ ਆਇਆ ਸਾਂ।

ਸਤਿਗੁਰੂ ਜੀ ਦੇ ਸਾਥ ਇਸ ਦੌਰੇ ਵਿਚ ਆਲਿਮ ਜੀ ਆਪਣੇ ਰਾਗੀ ਜਥੇ ਸਮੇਤ ਸੀ। ਵਰਪਾਲੀਂ ਭੀ ਅਖੰਡ ਪਾਠ ਸਿੱਖਾਂ ਰਖਾਇਆ ਸੀ। ਦੋਹਾਂ ਨਗਰਾਂ ਦੀਆਂ ਅਰਜ਼ਾਂ ਗੁਜਰਾਂਵਾਲੇ ਹੀ ਮਨਜ਼ੂਰ ਹੋਈਆਂ ਸੀ। ਪਾਠੀ ਹਮਾਤੜ ਸਾਥੀ ਗੁਜਰਾਂਵਾਲਿਉਂ ਹੀ ਲਏ ਸੀ। ੩ਕੱਤਕ ਪਿਛਲੇ ਪਹਿਰ ਵਰਪਾਲੀਂ ਚਲੇ ਗਏ ਤੇ ਉਥੋਂ ਜਾ ਤਿੱਖੇ ਪਾਠੀ ਭੇਜ ਸਹਾਰਨ ਦੇ ਪਾਠ ਦਾ ਭੋਗ ਚਾਰ ਨੂੰ ਧਮੀਵੇਲੇ ਹੀ ਪਵਾਇਆ ਤੇ ਵਰਪਾਲਾਂ ਵਾਲੇ ਪਾਠ ਦਾ ਸ਼ਾਹ ਵੇਲੇ ਭੋਗ ਪਿਆ। ਆਲਿਮ ਜੀ ਸਹਾਰਨ ਅਰਜ਼ ਕੀਤੀ, ਕੁਝ ਸਿੱਖਾਂ ਗ੍ਰਿਸਤੀਆਂ ਕੁਝ ਜਥੇਦਾਰਾਂ, ਰਾਗੀਆਂ ਤੇ ਕੁਝ ਆਪਣੇ ਮਨੋਭਾਵ ਨੂੰ ਮੁਖ ਰਖ ਸਤਿਗੁਰੂ ਜੀ ਪਾਸ ਕਿ ਜੋ ਅਨੰਦ ਆਪ ਨੇ ਮੇਲਿਆਂ ਤੇ ਆਪਣੇ ਹਜ਼ੂਰ ਹੀ ਕਰਨੇ ਤੋਰੇ ਹਨ. ਇਹ ਮਰਯਾਦਾ ਕਰੜੀ ਹੈ, ਕੁਝ ਨਰਮ ਕਰੋ। ਸਤਿਗੁਰੂ ਜੀ ਬੜੇ ਤੇਜ਼ ਹੋਏ ਤੇ ਕਿਹਾ, ਤੁਸੀਂ ਆਲਿਮ ਜੀ ਨਹੀਂ ਜਾਣਦੇ, ਜੋ ਇਸ ਅਨੰਦ ਮਰਯਾਦਾ ਦਾ ਸਾਰ ਹੈ। ਦੇਖੋਗੇ ਸਤਿਗੁਰੂ ਰਾਮ ਸਿੰਘ ਜੀ ਦੀ ਇਸ ਮਰਯਾਦਾ ਦਾ ਕਿਤਨਾ ਦੇਸ ਪ੍ਰਦੇਸਾਂ ਵਿਚ ਚਰਚਾ ਤੇ ਜੱਸ ਹੁੰਦਾ ਹੈ। ਤੁਸੀਂ ਕੁਝ ਜਗਤ ਕਰਤੂਤੀ ਰਿਵਾਜੀ ਸਿੱਖਾਂ ਦੇ ਕਹੇ ਜੋ ਮਾੜਿਆਂ ਦੀ ਸਹੂਲਤ ਨਹੀਂ ਲੋਚਦੇ ਸੋਚਦੇ ਤੇ ਜਥੇਦਾਰਾਂ, ਰਾਗੀਆਂ ਦੀਆਂ ਰਕਮਾਂ ਰਸਮਾਂ ਦੀ ਆਮਦਨ ਘਟੀ ਵਲ ਵੇਖਦੇ ਹੋ. ਮਾੜੇ ਸਿੱਖਾਂ ਦੀ ਮਰਜ਼ੀ ਤੇ ਪੱਤ ਨਹੀਂ ਸੋਚਦੇ, ਮੈਨੂੰ ਆਪਦੀ ਇਸ ਸਲਾਹ ਤੇ ਅਰਜ਼ ਦਾ ਖੇਦ, ਉਸ ਭੇਤੀ ਸ਼ਿਬਲੀ ਦੇ ਫੁਲ ਮਾਰਨ ਵਾਂਗੂ ਲੋਕਾਂ ਬੇਸਮਝਾਂ ਦੀਆਂ ਕੌੜੀਆਂ ਗੱਲਾਂ ਤੋਂ ਬਹੁਤ ਹੋਇਆ ਹੈ ਕਹਿ ਚੁਪ ਕਰ ਗਏ, ਤੇ ਕਿਹਾ ਸੀ, ਭਾਵੇਂ ਮੇਰੇ ਵਲ ਦੇ ਭਾਈ ਵਜੀਰ ਸਿੰਘ ਤੇ ਰਤਨ ਸਿੰਘ ਭੀ ਨਾ ਰਹਿਣ, ਮੈਂ ਇਸ ਮਰਯਾਦਾ ਨੂੰ ਕਾਇਮ ਰੱਖਣਾ ਹੈ। ਸਿੱਖ ਤੇ ਮੋੜਦਿਆਂ ਭੀ ਰੁੜ੍ਹਦੇ ਜਾਂਦੇ ਹਨ। ਇਸ ਆਸਰੇ ਜੋ ਬਚਣਾ ਚਾਹੇ ਸੋ ਤੇ ਬਚ ਸਕੇਗਾ ਤੇ ਸਮਾਜ ਦੀਆਂ ਲੀਹਾਂ ਬਦਲਣੀਆਂ ਪੈਣ ਤਾਂ ਔਖ ਹੁੰਦਾ ਹੀ ਹੈ ਸਮਝ ਮੈਂ ਸੌਖਾ ਹੀ ਰਹਾਂਗਾ ਤਾਂ ਭੀ। ਤੇ ਮੁਖ ਹੋਰ ਪਾਸੇ ਕਰ ਲਿਆ। ਆਲਿਮ ਜੀ ਪਛਤਾਵਾ ਕੀਤਾ, ਮੈਂ ਅਰਜ਼ ਕਰ ਕੀ ਲਿਆ, ਸਗੋਂ ਉਨ੍ਹਾਂ ਨੂੰ ਔਖਾ ਕੀਤਾ ਹੈ। ਇਸ ਸਮੇਂ ਆਲਿਮ ਜੀ ਸਾਥ ਗਣੇਸ਼ਾ ਸਿੰਘ ਜੀ ਕਿਲੇ ਵਾਲੇ ਵਾਜੇ ਵਾਲੇ, ਸੂਰਮੇ ਰਾਗੀ ਪੰਜ ਨੇਤਰੇ, ਤਾਰਾ ਸਿੰਘ ਜੋੜੀਵਾਲਾ, ਜ਼ਿਲਾ ਅੰਮ੍ਰਿਤਸਰ ਦਾ ਤੇ ਪ੍ਰੇਮ ਸਿੰਘ ਬਾਠਾਂ ਦਾ ਰਾਗੀ, ਸਾਧੂ ਸਿੰਘ ਅਟਾਰੀ ਦਾ ਇਕ ਨੇਤ੍ਰਾ, ਕੁੰਦਨ ਸਿੰਘ ਕੱਕੜ, ਜੋ ਹੁਣ ਮਹਾਰਾਜ ਬੀਰ ਸਿੰਘ ਦੇ ਬੱਚੇ ਠਾਕਰਾਂ ਦੇ ਸੇਵਕ ਹਨ ਤੇ ਲਾਭ ਸਿੰਘ ਗਦਾਂ ਵਾਲੀਆ ਇਕ ਨੇਤ੍ਰਾ ਆਦਿ ਸੀ, ਟਾਂਗੇ ਤੇ ਸਤਿਗੁਰੂ ਜੀ ਹਾਸ ਬਿਲਾਸ

ਵਿਚ ਇਸ ਜਥੇ ਨੂੰ ਅੰਨ੍ਹਿਆਂ, ਕਾਣਿਆਂ ਦਾ ਜੱਥਾ ਕਹਿੰਦੇ ਸੀ। ਇਸ ਜਥੇ ਨੂੰ ਛੁਟੀ ਦਿਤੀ ਕਿ ਅਜਾਂ ਸਿੱਖਾਂ ਦੇ ਹੋਰ ਨੱਗਰਾਂ ਤੋਂ ਹੋ ਆਉਣਾ ਹੈ। ਵਰਪਾਲੀਂ ਰਾਮਲਾਲ ਨੇ ਭੋਗ ਬਾਅਦ ਸਤਿਗੁਰੂ ਜੀ ਅਗੇ ਖੜੇ ਹੋ ਅਰਜ਼ ਕੀਤੀ ਮੈਂ ਭੇਖੀਆਂ ਸਾਧਾਂ ਤੋਂ ਸੁਣ, ਪੋਥੀਆਂ ਤੋਂ ਪੜ੍ਹ ਬੜੇ ਯਤਨ ਕੀਤੇ ਹਨ, ਪਰ ਮਨ ਨੂੰ ਸ਼ਾਂਤ ਨਹੀਂ ਪ੍ਰਾਪਤ ਹੋਈ, ਕੋਈ ਇਲਾਜ ਦਸੋ। ਸਤਿਗੁਰੂ ਜੀ ਬਚਨ ਕੀਤਾ, ਤੁਸਾਂ ਰਾਤ ਆਲਿਮ ਜੀ ਬੋਲਦੇ ਨਹੀਂ ਸੁਣੇ ? ਬਖ਼ੁਦ ਸਿਖਿਆ ਨਹੀਂ ਦੇਤੇ ਧਰਮ ਪੁਸਤਕ ਹਮਾਰੇ ਜੋ। ਜ਼ਰੂਰਤ ਸਤਿਗੁਰੂ ਕੀ ਹੈ ਬਤਾ ਦੇ ਭੇਦ ਸਾਰੇ ਜੋ।' ਸੋ ਤੁਸੀਂ ਸਭ ਝਾਕਾਂ ਛੱਡ ਇਕ ਤੇ ਸਿਦਕ ਜਮਾ ਇਕੋ ਨਿਸ਼ਾਨਾ ਰਖ ਮਿਹਨਤ ਕਰੋ। ਮੁਰਾਦ ਪੂਰੀ ਹੋ ਜਾਵੇਗੀ। ਕਿਉਂਕਿ ਨਿਸ਼ਾਨੇ ਤੇ ਨਿਸਚੇ ਬਿਨਾਂ ਚੋਟ ਨਹੀਂ ਵਜਦੀ।

ਸਤਿਗੁਰੂ ਜੀ ਅਕਾਲ ਗੜ੍ਹੋਂ ਗਡੀ ਤੇ ਚੜ੍ਹ ਹਾਫਜ਼ਾਬਾਦ ਦਰਸ਼ਨ ਦਿੱਤੇ ਮੇਲੇ ਤੇ। ਇਨ੍ਹਾਂ ਸਭ ਪਾਠਾਂ ਮੇਲਿਆਂ ਤੇ ਸਤਿਗੁਰੂ ਜੀ ਜਥੇਬੰਦ ਹੋ ਰਹਿਣ ਤੇ ਹਿੰਦੂ-ਸਿੱਖ ਮਿਲਾਪ ਤੇ ਭਜਨ ਬਾਣੀ ਕਰਨ ਦਾ ਉਪਦੇਸ਼ ਸੰਗਤਾਂ ਨੂੰ ਦ੍ਰਿੜਾਇਆ। ਸਤਿਗੁਰੂ ਜੀ ੧੩ ਕੱਤਕ ਅੰਮ੍ਰਿਤਸਰ ਦੀਪਮਾਲਾ ਤੇ ਦਰਸ਼ਨ ਦੇ ਫਗਵਾੜਿਓਂ ਹੋ ਪੱਦੀ, ਸੰਤ ਪ੍ਰੀਤਮ ਸਿੰਘ ਜੀ, ਸੰਤ ਰਤਨ ਸਿੰਘ ਜੀ ਦੇ ਭਰਾ ਨੂੰ ਦਰਸ਼ਨ ਦਿੱਤੇ। ਇਨ੍ਹੀਂ ਦਿਨੀਂ ਇਹ ਸੰਤ ਜੀ ਬੜੇ ਬੈਰਾਗ ਬਿਰਤੀ ਭਜਨ ਵਿਚ ਮਘਨ ਰਹਿੰਦੇ ਸੀ। ਤੇ ਜਦ ਅੰਦਰੋਂ ਹੋ ਸਤਿਗੁਰੂ ਜੀ ਦਾ ਦਰਸ਼ਨ ਲੋਚਦੇ ਸੀ, ਤੁਰਤ ਹੀ ਸਤਿਗੁਰੂ ਜੀ ਦਰਸ਼ਨ ਦੇਣ ਦੀ ਦਇਆ ਕਰਦੇ ਸੀ। ਇਸ ਸਮੇਂ ਬਾਅਦ ਸੰਤ ਜੀ ਫਗਵਾੜੇ ਆ ਕਾਰਖਾਨਾ ਖੋਲ੍ਹਿਆ ਤੇ ਅੰਦਰੋਂ ਅਰਜ਼ ਕੀਤੀ, ਸੱਚੇ ਪਾਤਿਸਾਹੋ, ਆਪ ਨੂੰ ਆਉਣਾ ਪੈਂਦਾ ਹੈ ਐਸੀ ਕਿਰਪਾ ਕਰੋ ਮੈਨੂੰ ਤੜਪ ਤੰਗ ਨਾ ਕਰੇ। ਤੇ ਆਪ ਦਾ ਦਰਸ਼ਨ ਭੀ ਹੋਇਆ ਕਰੇ। ਸਤਿਗੁਰੂ ਜੀ ਰਾਤ ਹੀ ਦੱਸ ਦੇਂਦੇ ਸੀ, ਅਸਾਂ ਸਵੇਰੇ ਏਸ ਤਰਵੋਂ ਏਧਰ ਨੂੰ ਜਾਣਾ ਹੈ। ਤੂੰ ਸੜਕ ਤੇ ਆ ਖੜੋਵੀਂ। ਸੰਤ ਜੀ ਚੁਪ ਕੀਤੇ। ਸੜਕ ਤੇ ਸਵੇਰੇ ਹੀ ਨੇਤ੍ਰ ਨੀਵੇਂ ਕਰ ਮਾਲਾ ਫੜ ਆ ਖੜਦੇ। ਤੇ ਸਤਿਗੁਰੂ ਜੀ ਕੋਲ ਆ ਕਾਰ ਖਲ੍ਹਾਰ ਬਾਹੋਂ ਫੜਦੇ ਸੀ, ਕਈ ਵਾਰ ਹੀ। ਇਹ ਸੰਤ ਜੀ ਸ਼ਬਦ ਪੜ੍ਹਦੇ, ਆਸਾ ਦੀ ਵਾਰ ਲਾਉਂਦੇ, ਬੜੀ ਸੋਹਣੀ ਸੁਰ ਸਵਾਦ ਭਰੀ ਸੁਣ ਸਤਿਗੁਰੂ ਜੀ ਇਨ੍ਹਾਂ ਨੂੰ ਇਕ ਸਮੇਂ ਕਿਹਾ, ਜੇ ਇਹ ਰਸ ਚੋਖਾ ਚਿਰ ਮਾਨਣਾ ਜੇ ਤਾਂ ਬਹੁਤੀ ਨਿਕੰਮੀ ਔਲਾਦ ਦੇ ਧੰਦਿਉਂ ਬਚੇ ਰਹਿਣਾ। ਜੇ ਤਾਂ ਗ੍ਰਿਹਸਤ ਔਲਾਦ ਦੀ ਆਸ਼ਾ ਨੂੰ ਹੀ ਕਦੀ ਰੁਤ ਰਿਤੂ ਸਮੇਂ ਪਿਛਾ ਰਾਤ ਹੀ ਕਰਨੀ। ਸੰਤ ਜੀ ਸਤਿ ਬਚਨ ਕੀਤਾ। ਮੈਂ ਦੇਖਿਆ ਹੈ ਇਨ੍ਹਾਂ ਦੀ ਸੰਤਾਨ ਸੋਹਣੀ ਤੇ ਸੁਮੱਤੀ ਹੈ ਤੇ ਸੰਤ ਜੀ ਦਾ ਰਸ ਹੁਣ ਤਕ ਦੇਹ ਦੇ ਸਵਾਦੋਂ ਉਪਰ ਹੋ ਉਸੇ ਤਰ੍ਹਾਂ ਦਾ ਵੈਰਾਗ ਭਰਿਆ ਹੈ।

ਸਤਿਗੁਰੂ ਜੀ ਨਾਨਕਆਣੇ ਪੂਰਨਮਾਸ਼ੀ ਕੱਤਕ ਤੇ ਸੰਗਤਾਂ ਨੂੰ ਪੈਦਲ ਹੀ ਪਰਚਾਰ ਕਰਦਿਆਂ ਪੁਜਣ ਦਾ ਹੁਕਮ ਦਿੱਤਾ ਕਿਉਂਕਿ ਟਿਕਟਾਂ ਬੰਦ ਸਨ। ਸਰਕਾਰ ਨੂੰ ਤੌਖਲਾ ਸੀ ਮੱਤ ਬਹੁਤੇ ਲੋਕ ਜੁੜਨ ਤੇ ਇਤਫਾਕ ਕਰ ਸਾਡਾ ਹਰਜ ਨਾ ਕਰਨ ਸਿੱਖ। ਸਤਿਗੁਰੂ ਜੀ ੧੨-੧੩ ਮੱਘਰ ਛਨੀ ਤੇ ਐਤਵਾਰ ਸਰਬ ਹਿੰਦ ਭਗਤੀ ਕਾਨਫ੍ਰੰਸ ਤੇ ਲਾਹੌਰ ਮਿੰਟੋ ਪਾਰਕ ਦੇ ਮੈਦਾਨ ਵਿਚ ਸਾਧ ਸੰਗਤ ਤੇ ਹਜ਼ੂਰੀ ਜਥੇ ਸਮੇਤ ਦਰਸ਼ਨ ਦਿੱਤੇ। ਇਹ ਸਰਬ ਹਿੰਦ ਭਗਤੀ ਦੀ ਕਾਨਫ੍ਰੰਸ ਗੁਰੂ ਸਵਾਰੇ ਸ੍ਰ: ਆਤਮਾ ਸਿੰਘ ਦੀ ਨੀਂਵ ਰਖੀ ਦੀ ਦੂਸਰੀ ਮਜਲਸ ਸੀ, ਸਭ ਮਜ਼ਹਬਾਂ ਦੀ ਸਾਂਝੀ। ਸਭ ਮਜ਼ਹਬਾਂ ਨੇ ਆਪੋ ਆਪਣੇ ਤਰੀਕੇ ਨਾਲ ਪ੍ਰਾਰਥਨਾ, ਦੁਆ, ਦਰੂਦ, ਅਰਦਾਸਾ ਕੀਤਾ। ਤੇ

ਸਾਂਝਾ ਹੀ ਪਰਚਾਰ ਕੀਤਾ। ਅਰਦਾਸਾਂ ਕਰ ਮੰਗਿਆ ਪਰਮੇਸ਼ਰ ਪਾਸੋਂ, ਹੇ ਰੱਬ ਜੀਉ ਭਾਰਤ ਅਜ਼ਾਦ ਹੋਵੇ, ਗਊ ਗਰੀਬ ਦੀ ਰਖਿਆ ਹੋਵੇ, ਇਸ ਕਾਨਫ੍ਰੰਸ ਦੇ ਪ੍ਰਧਾਨ ਪਾਦਰੀ, ਰਾਈਟਰ ਪਰੇਡ ਜੀ. ਡੀ. ਬੈਰਨ ਸੀ। ਸਵਾਗਤਕਾਰਨੀ ਸਭਾ ਦੇ ਚੇਅਰਮੈਨ ਸ੍ਰ: ਆਤਮਾ ਸਿੰਘ ਜੀ ਸੀ। ਨਾਮ-ਧਾਰੀਆਂ ਵਲੋਂ ਆਲਿਮ ਜੀ ਅਰਦਾਸ ਕਰ ਬਖਸ਼ਿਸ਼ ਮੰਗੀ ਸੀ। ਇਨ੍ਹੀਂ ਦਿਨੀਂ ੧੦ ਤੋਂ ੧੩ ਤੱਕ ਹਿੰਦੂ ਮਹਾਂ ਸਭਾ ਲਾਹੌਰ ਹੋਈ। ਹਿੰਦੂਆਂ ਦੇ ਮੁਰਦੇ ਨਿਕਲੇ ਜਲੂਸ ਸਮੇਂ। ਬਰਦੀ ਦੇ ਇਤਰਾਜ਼ ਤੇ ਸਰਕਾਰ ਨੇ ਜਲੂਸ ਰੋਕ ਦਿੱਤਾ। ਪੁਲਸ ਲਾਠੀਆਂ ਚਲਾ ਜਲੂਸ ਖਿੰਡਾ ਦਿੱਤਾ। ਰਈਅਤ ਤੇ ਸਰਕਾਰ ਵਿਚ ਬੇਸਵਾਦੀ ਸੀ।

ਸਤਿਗੁਰੂ ਜੀ ਸ਼ੇਖੂਪੁਰੇ ਜ਼ਿਲੇ ਕਿਲੇ ਵਿਚ, ਸੰਗਤ ਵਲੋਂ ਕੀਤੇ ਮੇਲੇ ਤੇ ਦਰਸ਼ਨ ਦਿੱਤੇ। ਸੰਤ ਆਲਾ ਸਿੰਘ ਜੀ, ਵਰਿਆਮ ਸਿੰਘ ਸੂਬਾ ਤੇ ਹਾਤਿਆਂ ਵਾਲੇ ਸੰਤ ਗਿਆਨ ਸਿੰਘ ਰਜਾਦੇ ਵਾਲਿਆਂ ਆਦਿ ਬੜੀ ਰੀਝ ਚਾਅ ਦੀ ਸੇਵਾ ਲੰਗਰ ਕੀਤਾ ਦੀਵਾਨ ਲਾਏ। ਸਤਿਗੁਰੂ ਜੀ ਸੰਗਤ ਨੂੰ ਭੋਗ ਸਮੇਂ ਕਿਹਾ, ਸਮਾਂ ਡਾਵਾਂ ਡੋਲ ਜਿਹਾ ਹੈ। ਅਸੀਂ ਉਚੇਚਾ ਸੰਤ ਆਲਾ ਸਿੰਘ ਜੀ ਨੂੰ ਟਿਬੀਉਂ ਇਸੇ ਲਈ ਬੁਲਾਇਆ ਹੈ। ਸਭ ਨੇ ਭਜਨ ਬਾਣੀ ਤਕੜੇ ਹੋ ਕੇ ਕਰਨਾ। ਹਰ ਸਿੱਖ ਨੇ ਆਪਣਾ ਕੰਠ ਕੀਤਾ ਪੱਤਰਾ ਕਦੇ ਨਾ ਭੁਲਾਣਾ, ਸੁਚ ਰਖਣੀ, ਅੰਦਰਲੀ ਭੀ ਤੇ ਬਾਹਰਲੀ ਭੀ। ਹਿੰਦੂ ਧਰਮ ਤੇ ਸਿੱਖ ਇਕੋ ਹਨ, ਅੰਗਰੇਜ਼ ਨੇ ਵਿਥ ਪਾਉਣ ਦੀਆਂ ਲਿਖਤਾਂ ਲਿਖਾ ਸਿੱਖਾਂ ਨੂੰ ਵਖਰੇਵਾਂ ਸਿਖਾਇਆ ਹੈ। ਤੁਸਾਂ ਜਥੇਬੰਦ ਹੋ ਰਹਿਣਾ ਤੇ ਸੰਤਾਂ ਦਾ ਕਹਿਣਾ ਮੰਨਣਾ। ਸੰਤ ਆਲਾ ਸਿੰਘ ਜੀ ਨੂੰ ਕੁਝ ਦਿਨ ਸ਼ੇਖੂਪੁਰੇ ਦੇ ਜ਼ਿਲੇ ਵਿਚ ਇਸ ਪਰਚਾਰ ਲਈ ਦੌਰਾ ਕਰਨ ਦਾ ਹੁਕਮ ਲਾਇਆ ਤੇ ਆਪ ਸਤਿਗੁਰੂ ਜੀ ਬਸੰਤ ਦੇ ਮੇਲੇ ਤੇ ਬੈਂਕੀ ਚੀਮੇ ਪੁਜੇ। ਸਤਿਗੁਰੂ ਜੀ ੧੬-੧੭ ਮਾਘ ਬਸੰਤ ਦੇ ਮੇਲੇ ਤੋਂ ੧੮-੧੯ ਚਵਿੰਡੇ ਬਾਜਵਿਆਂ ਦੇ ਦਰਸ਼ਨ ਦਿੱਤੇ। ਆਲਿਮ ਜੀ ਤੇ ਸੰਤ ਅਤਰ ਸਿੰਘ ਜੀ ਬਹੁਤ ਪ੍ਰੇਮ ਭਰਪੂਰ ਤੇ ਵਿਦਿਆ ਭਰਪੂਰ ਦੀਵਾਨ ਲਾਏ। ਭੋਗ ਸਮੇਂ ਹਵਨ ਹੋ ੭ ਜੋੜਿਆਂ ਦੇ ਅਨੰਦ ਹੋਏ। ਇਸ ਨਗਰ ਦੇ ਇਕ ਬੇਦੀ ਸਰਦਾਰ ਨੇ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਕੁਝ ਪ੍ਰਸ਼ਨਾਂ ਦੇ ਮੈਂ ਉਤਰ ਚਾਹੁੰਦਾ ਹਾਂ। ਸਤਿਗੁਰੂ ਜੀ ਕਿਹਾ ਸ਼ੁਕਰ ਹੈ, ਕੋਈ ਪੁਛਣ ਵਾਲਾ ਹੋਵੇ। ਉਸ ਕਿਹਾ ਆਲਿਮ ਜੀ, ਵੇਦੀ ਹਵਨ ਦੀ ਜੋ ਵਿਆਖਿਆ ਕੀਤੀ ਹੈ, ਭਾਵੇਂ ਮੈਂ ਕੂਕਾ ਨਹੀਂ, ਮੇਰੀ ਕੋਈ ਸ਼ੰਕਾ ਨਹੀਂ ਰਹੀ।ਪਰ ਕਿਰਪਾਨ ਤੁਸੀਂ ਕਿਉਂ ਨਹੀਂ ਰਖਦੇ ਗਾਤਰੇ ਵਿਚ। ਸਤਿਗੁਰੂ ਜੀ ਉਤਰ ਦਿੱਤਾ, ਜੁਧ ਤਲਵਾਰ ਦੇ ਦੀ ਲੋੜ ਨਹੀਂ। ਕ੍ਰਿਪਾਨ ਰਖਣਾ ਛਤ੍ਰੀ ਦਾ ਧਰਮ ਹੈ ਤੇ ਧਰਮ ਹੈ ਗਊ ਗਰੀਬ ਦੀ ਰਖਿਆ ਹਿਤ ਚੁਕੇ ਸੋ ਚੁਕਦਾ ਕੋਈ ਨਹੀਂ। ਅਸਾਂ ਇਸੇ ਲਈ ਮਾਲਾ ਪਹਿਰੀ ਹੈ। ਹੁਣ ਮਾਲਾ ਦਾ ਸਮਾਂ ਹੈ। ਕੰਘੇ ਨਾਲ ਰਖਦੇ ਹਾਂ। ਗੁਰੂ ਕਾ ਚਿੰਨ੍ਹ ਨਿਸ਼ਾਨ ਹੁਕਮ ਜਾਣ ਤਾਂ ਉਸ ਕਿਹਾ, ਕੰਘੇ ਨਾਲ ਰਖਣ ਦਾ ਕੀ ਅਰਥ ? ਕਿਹੋ ਨੇ, ਤਾ ਕਿ ਚੇਤਾ ਰਹੇ ਕਿਸ ਲਈ ਹੈ। ਹਾਂ ਲੋੜ ਪਈ ਤੇ ਕਿਰਪਾਨ ਵਰਤਣ ਦੀ ਭੀ ਸਪਿਰਟ ਰਹੇ। ਤੇ ਕਿਹਾ ਵਰਤਾਂਗੇ, ਤਾਂ ਉਸ ਕਿਹਾ ਸਫਾਜੰਗ ਕਿਉਂ ਰਖਦੇ ਹੋ ਗਾਤਰੇ ਵਿਚ। ਅੰਮ੍ਰਿਤ ਛਕਣ ਛਕਾਣ ਸਮੇਂ ਡਾਂਗ ਹੀ ਰਖੋ ਤਾਂ ਕਿਹੋ ਨੇ, ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਹੈ ਸਫਾਜੰਗ ਰਖਣ ਦਾ, ਡਾਂਗ ਮਨਮਤ ਹੈ।

ਚਵਿੰਡੇ ਦਾ ਕਿਰਪਾ ਰਾਮ ਪੰਡਤ ਚੰਗਾ ਵਿਦਵਾਨ, ਕਹੇ ਕੂਕਿਆਂ ਦਾ ਗੁਰੂ ਅਨਪੜ੍ਹ ਹੈ। ਪਰ ਸਤਿਗੁਰੂ ਜੀ ਦੇ ਗਿਆਂ ਨਿਮਰ ਹੋ ਸੀਸ ਨਿਵਾ ਕੋਲ ਭੀ ਬੈਠਦਾ। ਇਸ ਵਾਰ ਸਤਿਗੁਰੂ

ਜੀ ਇਸ ਦੇ ਘਰ ਆਪ ਚਲੇ ਗਏ। ਪੰਡਿਤ ਆਦਰ ਕੀਤਾ। ਸੋਹਣੇ ਪਲੰਘ ਤੇ ਸਫੈਦ ਚਾਦਰਾ ਵਿਛਾ ਭੇਟਾ ਧਰੀ ਤੇ ਕਿਹਾ, ਧੰਨ ਭਾਗ ਅੱਜ ਏਡੀ ਮਿਹਰ ਕੀਤੀ ਜੇ। ਸਤਿਗੁਰੂ ਜੀ ਕਿਹਾ, ਆਪ ਪੰਡਿਤ ਹੋ, ਮੈਂ ਅਨਪੜ੍ਹ ਹਾਂ। ਚਿਤ ਕੀਤਾ ਪੰਡਿਤ ਜੀ ਤੋਂ ਕੁਝ ਅਰਥ ਹੀ ਤੁਕਾਂ ਗੁਰਬਾਣੀ ਦੀਆਂ ਦੇ ਪੁਛੀਏ। ਤੇ ਪੁਰਾਤਨ ਸਨਾਤਨ ਮਰਯਾਦਾ ਪੁਛੀਏ। ਕਿਉਂਕਿ ਸਾਡਾ ਸਿੱਖਾਂ ਦਾ ਤੇ ਹਿੰਦੂਆਂ ਦਾ ਆਦਿ ਧਰਮ ਇਕੋ ਹੈ। ਇਹ ਵਖੇਵੇਂ ਬਾਅਦ ਜੋ ਬਣੇ ਹਨ, ਇਹ ਪੁਛੀਏ ਕਿਵੇਂ ਬਣੇ ਹਨ। ਪੰਡਿਤ ਜੀ ਕਿਹਾ, ਮੈਂ ਜੋ ਕੁਝ ਜਾਣਦਾ ਹਾਂ, ਆਪ ਦੇ ਸਾਹਵੇਂ ਝੂਠ ਨਹੀਂ ਬੋਲ ਸਕਦਾ। ਸਤਿਗੁਰੂ ਜੀ ਬਚਨ ਕੀਤਾ, ਆਪ ਦਸੋ ਕਿ ਹਿੰਦੂ ਧਰਮ ਵਿਚ ਮੁੰਡਨ ਮੁਸਲਮਾਨੀ ਸ਼ਰ੍ਹਾ ਵਾਂਗੂ ਡੰਨ ਤੋਂ ਤੁਰਿਆ ਹੈ ਕਿ ਗੁਣ ਤੋਂ ? ਇਹ ਮੈਂ ਜਾਣਦਾ ਹਾਂ ਕਿ ਇਬਰਾਹੀਮ ਨੇ ਆਪ ਡੰਨ ਸਹੇ, ਇਸਤ੍ਰੀ ਦਾ ਅਗੋਂ ਉਮੱਤ ਤੇ ਲਾਗੂ ਕੀਤਾ ਹੈ। ਤੁਸੀਂ ਹਿੰਦੂ ਧਰਮ ਦਾ ਆਦਿ ਧਰਮ ਦਸੋ ? ਤਾਂ ਪੰਡਿਤ ਕਿਰਪਾ ਰਾਮ ਨੇ ਕਿਹਾ, ਰਾਮਾਇਣ, ਹਨੂੰ ਨਾਟਕ ਤੇ ਮਹਾਂਭਾਰਤ ਤਾਂ ਦਸਦੇ ਹਨ ਜੂੜਾ, ਕੇਸ ਰਖਣੇ ਧਰਮ ਹੈ ਤੇ ਮੁੰਡਣੇ ਡੰਨ ਹੈ, ਕਿਉਂਕਿ ਲਛਮਣ ਨੇ ਰਾਮ ਜੀ ਤੋਂ ਪਰਸ ਰਾਮ ਦਾ ਜੂੜਾ ਕੱਟਣ ਦੀ ਆਗਿਆ ਮੰਗੀ ਸੀ ਤੇ ਰੁਕਮੀ ਦੇ ਕ੍ਰਿਸ਼ਨ ਜੀ ਕੇਸ ਕੱਟ ਕੇ ਅਪਮਾਨ ਕੀਤਾ ਸੀ। ਜੈਦ-ਰਥ ਦੇ ਭੀ ਕੇਸ ਕੱਟਣ ਤੇ ਪੰਡਿਤ ਜੀ ਕਿਹਾ, ਗੁਰਬਾਣੀ ਤੇ ਕੇਸ, ਸਿੰਙ, ਕੰਨ, ਕੱਟਣ ਦੇ ਉਲਟ ਆਖਦੀ ਹੈ।

ਹੋਵਹਿ ਲਿੰਙ ਝਿੰਙ ਨਹ ਹੋਵਹਿ, ਐਸੀ ਕਹੀਐ ਸੂਰਤਿ ॥

ਦਾ ਪ੍ਰਸੰਗ ਆਉਂਦਾ ਹੈ। ਅਰਥਾਤ ਜਿਵੇਂ ਦਾ ਜਨਮੇ ਬਾਅਦ ਕੋਈ ਅੰਗ ਭੰਗ ਨਾ ਕਰੇ ਕਰਾਵੇ, ਇਹੋ ਜਿਹੀ ਸਹੀ ਸੂਰਤ ਹੈ। ਇਹ ਸੁਣ ਸਤਿਗੁਰੂ ਜੀ ਕਿਹਾ ਤਾਂ ਤੁਸੀਂ ਕਿਉਂ ਨਹੀਂ ਕੇਸ ਰਖਦੇ, ਰਿਖੀਆਂ ਦੀ ਰੀਤੀ। ਪੰਡਿਤ ਜੀ ਕਿਹਾ, ਸਤਿ ਬਚਨ। ਸਤਿਗੁਰੂ ਜੀ ਕਿਹਾ, ਸਾਡਾ ਆਉਣਾ ਲੇਖੇ ਲਗਾ। ਪੰਡਿਤ ਜੀ ਕਿਹਾ, ਮੇਰਾ ਭੀ ਭਲਾ ਹੋਇਆ ਜੋ ਗੁਰੂ ਦੇ ਹੁਕਮ ਨਾਲ ਕਸਰ ਨਿਕਲੀ ਹੈ। ਸਤਿਗੁਰੂ ਜੀ ਸਾਥ ਗਏ, ਸਾਧੂ ਤੋਂ ਪੰਡਿਤ ਜੀ ਦਾ ਪ੍ਰਸ਼ਾਦਿ ਸੰਗਤ ਨੂੰ ਵਰਤਵਾਇ ਧਰਮਸਾਲਾ ਆਏ। ਮੇਰੀ ਚਵਿੰਡੇ ਵਡੀ ਭੈਣ ਤਾਬਣ ਵਿਆਹੀ ਹੋਈ ਸੀ। ਮੈਂ ਉਸ ਮੇਲੇ ਤੇ ਭੀ ਗਿਆ ਹੋਇਆਂ। ਪੰਡਿਤ ਜੀ ਨੇ ਇਸ ਦਿਨ ਤੋਂ ਬਾਅਦ ਕੇਸ ਰਖ ਲਏ, ਤੇ ਕਿਰਪਾ ਸਿੰਘ ਹੋ ਗਿਆ, ਤੇ ਜੋ ਕਿਹਾ ਕਰਦਾ ਸੀ ਕੂਕਿਓ ਤੁਹਾਡਾ ਗੁਰੂ ਅਨਪੜ੍ਹ ਹੈ, ਉਸ ਬਾਅਦ ਭੂਲ ਮਨ ਦੀ ਤਿਆਗ ਦਿਤੀ ਤੇ ਸਕੇਸ ਨਹਾਉਣ ਲਗਾ। ਜਦ ਸਤਿਗੁਰੂ ਜੀ ਚਵਿੰਡੇ ਜਾਂਦੇ ਸੰਗਤ ਵਿਚ ਆ ਮੱਥਾ ਟੇਕਦਾ ਤੇ ਸਤਿਗੁਰੂ ਜੀ ਭੀ ਆਓ ਪੰਡਿਤ ਜੀ ਕਹਿ ਆਦਰ ਦੇ ਬਹਾਂਦੇ।

ਸਤਿਗੁਰੂ ਜੀ ੨੦-੨੧ ਮਾਘ ਮਿੰਟਗੁਮਰੀ ਮਿਥੇ ਮੇਲੇ ਤੇ ਦਰਸ਼ਨ ਦਿੱਤੇ। ਸੂ: ਭਗਤ ਸਿੰਘ ਜੀ ਚੱਕੀ ਵਾਲਿਆਂ ਦੀ ਤੇ ਕਰਤਾਰ ਸਿੰਘ ਦੀ ਚੱਕੀ ਟਰੱਕ ਵਾਲਿਆਂ ਦੀ, ਤੇ ਤਾਰਾ ਸਿੰਘ ੧੦੬ ਚੱਕ ਮੁਲਤਾਨ ਵਾਲਿਆਂ ਦੀ ਅਰਜ਼ ਦਾ ਦੌਰਾ ਸੀ। ਸਤਿਗੁਰੂ ਜੀ ਦੇ ਸਾਥ ਸੁੰਦਰ, ਸੰਦਲ, ਸੋਹਣਾ ਰਾਗੀ ਤੇ ਆਲਿਮ ਜੀ, ਗਣੇਸ਼ਾ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ, ਸੰਤ ਮੋਹਕਮ ਸਿੰਘ ਜੀ, ਸੰਤ ਪ੍ਰੀਤਮ ਸਿੰਘ ਜੀ, ਹਰਨਾਮ ਸਿੰਘ ਜੀ ਰੋੜਸ, ਦੀਵਾਨ ਸਿੰਘ ਮਸਤਾਨਾ ਕੰਗਾਂ ਵਾਲਾ ਸੀ, ਆਲਿਮ ਜੀ ਹਿੰਦੂ-ਸਿੱਖ ਮਿਲਾਪ ਤੇ ਵਖਿਆਨ ਲੈਕਚਰ ਕਰਦੇ। ੧੦੬ ਚਕੋਂ ਖਾਨੇਵਾਲ ਨੂੰ ਜਾਂਦਿਆਂ ਰਾਹੇ ਕਾਰ ਵਿਗੜੀ ਕਰ ਕੁਝ ਊਠਾਂ ਤੇ ਪੁਜੇ। ਤਾਰਾ ਸਿੰਘ ਜੀ ੧੦੬ ਚੱਕ ਵਾਲੇ ਤੇ ਬੂਟਾ ਸਿੰਘ ਜੀ, ਸੰਤ ਹਰਨਾਮ ਸਿੰਘ ਜੀ ਰਾਹੀ ਹੋਰਾਂ ਦੇ ਲੜਕੇ ੭ ਮੀਲ

ਦੌੜ ਪੁਜੇ। ਬਾਕੀ ੧੨ ਸਰੀਰ ਦਿਨ ਢਲੇ ਪੁਜੇ। ਇਥੇ ਆਲਿਮ ਜੀ ਅਕਾਲ ਪੁਰਖ ਦੇ ਦਰਸ਼ਨ ਤੇ ਵਿਆਖਿਆ ਕੀਤੀ। ਧਰਮਸਾਲ ਦੇ ਥੜੇ ਤੇ ਹੀ ਹਵਨ ਹੋ ਮੇਲੇ ਦਾ ਭੋਗ ਪਿਆ। ਭੋਗ ਸਮੇਂ ਵਰਖਾ ਹੋਈ। ਮੋਹਣ ਸਿੰਘ, ਸਾਧੂ ਸਿੰਘ, ਰਵੇਲ ਸਿੰਘ, ਮੰਗਲ ਸਿੰਘ ਨਾਮਧਾਰੀਆਂ ਤੇ ਨਾਜ਼ਰ ਸਿੰਘ, ਭਗਤ ਸਿੰਘ, ਫੌਜਾ ਸਿੰਘ ਤੇ ਹਕੀਕਤ ਸਿੰਘ, ਸੁਰੈਣ ਸਿੰਘ ਆਦਿ ਸਰਦਾਰਾਂ ਨੇ ਸੇਵਾ ਭਾਵ ਬਹੁਤ ਕੀਤਾ।

ਮੰਡੀ ਆਰਫ ਵਾਲੇ ਗੱਡਿਆਂ ਤੇ ਚੜ੍ਹ ਪੁਜੇ। ਪੁਲ ਤੇ ਕਿਸੇ ਪ੍ਰੇਮੀ ਘਾਸ ਫੂਸ ਦੀ ਕੁਟੀਆ ਪਾਈ ਹੋਈ ਸੀ। ਸੱਚੇ ਪਾਤਿਸ਼ਾਹ ਜੀ ਦਾ ਓਥੇ ਆਸਣ ਲਗਾ ਤੇ ਰਾਗੀਆਂ ਓਥੇ ਹੀ ਆਸਾ ਦੀ ਵਾਰ ਲਾਈ। ਉਸ ਦਿਨ ਇਸ ਜੰਗਲ ਵਿਚ ਮੰਗਲ ਲਗਾ। ਕਰਤਾਰ ਸਿੰਘ ਜੀ ਚੱਕੀ ਵਾਲੇ ਸਦਾ ਦੌਰੇ ਨਾਲ ਰਹਿੰਦੇ। ਜਦੋਂ ਸਤਿਗੁਰੂ ਜੀ ਮਿੰਟਗੁਮਰੀ ਵਲ ਜਾਂਦੇ। ਪਹਿਲੋਂ ਤਾਂ ਇਨ੍ਹਾਂ ਦਾ ਦਿਲ ਕੁਝ ਮਾਇਆ ਵਲੋਂ ਨਰਮ ਸੀ,ਪਤਾ ਨਹੀਂ ਕਿਵੇਂ ਤੇਲ ਲਾਰੀ ਦੇ ਦਾ,ਕੰਮ ਟੋਰਦੇ। ਸਤਿਗੁਰੂ ਜੀ ਇਨ੍ਹਾਂ ਦੀ ਸੇਵਾ ਤੇ ਰੀਝ, ਏਕ ਸਮੇਂ ਬਚਨ ਕੀਤਾ ਸੀ ਚੰਗੀ ਸੇਵਾ ਨੂੰ ਫਲ ਭੀ ਚੰਗਾ ਹੀ ਲਗਦਾ ਹੈ। ਇਹ ਕਰਤਾਰ ਸਿੰਘ ਜੀ ਬਟਵਾਰੇ ਬਾਅਦ ਦਿੱਲੀ ਆ ਮੋਟਰਾਂ, ਟਰੱਕਾਂ ਦਾ ਕੰਮ ਕਰਦੇ, ਚੰਗੇ ਧਨਾਢ ਤੇ ਉਘੇ ਪੁਰਸ਼ ਹੋ ਜਵਾਹਰ ਲਾਲ ਜੀ ਦੇ ਸਲਾਹੀਆਂ ਵਿਚੋਂ ਹੋ ਚੜ੍ਹੇ। ਤਾਰਾ ਸਿੰਘ ਜੀ ਮੁਲਤਾਨੀ ਹੁਣ ਮੇਰੇ ਪਿੰਡੋਂ ਰਾਮਪੁਰੇ ਤੋਂ ਨੇੜੇ ਪਟੀ ਕ੍ਰਿਪਾਲ ਰਹਿੰਦੇ ਹਨ, ਪਰ ਸਿੱਖੀ ਵਲੋਂ ਢਿਲੇ ਹਨ। ਸਤਿਗੁਰੂ ਜੀ ਇਸ ਦੌਰੇ ਤੇ ੨੦ ਮਾਘ ਤੋਂ ਲੈ ਸਾਰਾ ਮਾਘ ਰਹਿ, ਭੈਣੀ ਸਾਹਿਬ ਆਏ। ਇਕ ਬਿਰਧ ਸਿੱਖ ਅਰਜ਼ ਕੀਤੀ, ਸਤਿਗੁਰੂ ਰਾਮ ਸਿੰਘ ਜੀ ਸੱਚੇ ਪਾਤਿਸ਼ਾਹ ਏਤਨੀ ਦੇਰ ਕਿਉਂ ਲਾਈ ਹੈ। ਕਈ ਇਕਰਾਰ ਲੰਘ ਗਏ ਹਨ, ਮੈਂ ਬਹੁਤ ਝੁਰਦਾ ਰਹਿੰਦਾ ਸਾਂ ਇਹ ਸੋਚ। ਤਾਂ ਸਤਿਗੁਰੂ ਜੀ ਦਰਸ਼ਨ ਦੇ ਕਿਹਾ ਹੈ, ਤੂੰ ਇਸ ਝੋਰੇ ਵਿਚ ਨਾ ਰਿਹਾ ਕਰ। ਮੈਂ ਅਰਜ਼ ਕੀਤੀ, ਆਪ ਪੂਰਾ ਉਤਰ ਦੇਵੋਂ, ਕਦੋਂ ਦਰਸ਼ਨ ਦੇਵੋਗੇ। ਤਾਂ ਕਿਹੋ ਨੇ, ਇਸ ਗਲ ਦਾ ਉਤਰ ਤੂੰ ਭੈਣੀ ਸਾਹਿਬੋਂ ਜਾ ਕੇ ਪੁਛ। ਆਪ ਦਇਆ ਕਰ ਦੱਸੋ ਸੱਚੇ ਪਾਤਿਸ਼ਾਹੋ, ਸਤਿਗੁਰੂ ਰਾਮ ਸਿੰਘ ਜੀ ਕਦੋਂ ਦਰਸ਼ਨ ਦੇਣਗੇ ? ਤਾਂ ਹਉਕਾ ਲੈ ਜੱਲ ਨਾਲ ਭਰੀ ਨੇਤ੍ਰੀਂ ਬਚਨ ਕੀਤੋ ਨੇ, ਉਹ ਸੱਚਾ ਪਾਤਸ਼ਾਹ ਸਭ ਨੇਮ ਘੜਨ ਭਜਣਹਾਰ ਹੈ। ਸਭ ਪ੍ਰੋਗਰਾਮ ਉਸ ਦੇ ਵੱਸ ਹਨ। ਬਨਾਉਣੇ ਭੀ ਬਦਲਣੇ ਭੀ।

ਬੀਓ ਪੂਛਿ ਨ ਮਸਲਤਿ ਧਰੈ ॥
ਜੋ ਕਿਛੁ ਕਰੈ ਸੁ ਆਪਹਿ ਕਰੈ ॥

ਨਿਹਕਲੰਕ ਹੈ। ਬੇਪ੍ਰਵਾਹ ਹੈ, ਖੁਦਮੁਖਤਾਰ ਹੈ। ਉਸ ਦੀਆਂ ਉਹ ਜਾਣੇ। ਪਰ ਜੋ ਉਸ ਦਾ ਧਿਆਨ ਧਰੇ, ਜੀਵੇ ਭਾਵੇਂ ਚੜ੍ਹੇ, ਸੋ ਸੁਖੀ ਅਤੇ ਉਸ ਦਾ ਦਰਸੀ ਹੈ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਕਿ ਇਸ ਹੋਲੇ ਮੇਲੇ ਤੇ ਜੋ ਪੱਤਰਾ ਕਿਸੇ ਪਾਠ ਸਵਾ ਲੱਖ ਵਿਚ ਕੰਠ ਕਰ ਪਾਠ ਕੀਤਾ ਸੀ, ਉਸ ਦਾ ਪਾਠ ਸੁਧ ਸੁਣਾਵੇਗਾ, ਇਨਾਮ ਵਿਚ ਆਵੇਗਾ। ਸੂਤਰ ਪਰਖ ਭੀ ਹੋਵੇਗੀ। ਪਸੂਆਂ ਦੀ ਪਰਖ ਭੀ ਹੋਵੇਗੀ। ਤੇ ਜੋ ਜਥੇਦਾਰ ਹੁਕਮ ਮੰਨ ਪਰਚਾਰ ਕਰਦੇ ਰਹੇ ਹਨ, ਸਿਰੋਪਾ ਦੇਵਾਂਗੇ। ਨਾਮਧਾਰੀ ਬੇਰੁਜ਼ਗਾਰਿਆਂ ਲਈ ਵਿਹਾਰ ਤੇ ਮਾੜਿਆਂ ਦੀ ਮਦਦ ਲਈ ਭੀ ਸੋਚ ਕੀਤੀ ਜਾਵੇਗੀ, ਤੇ ਸਮੇਂ ਅਨੁਸਾਰ ਵਿਚਾਰਾਂ ਕੀਤੀਆਂ ਜਾਣਗੀਆਂ। ਸਤਿਗੁਰੂ ਜੀ, ਸੰਤ ਆਲਾ ਸਿੰਘ ਜੀ ਦਾ ਦੌਰਾ ਸ਼ੇਖੂਪੁਰੇ ਤੇ ਗੁਜਰਾਂਵਾਲੇ ਜ਼ਿਲੇ ਵਿਚ ਜੱਥੇ ਸਮੇਤ ਫਿਰਦਾ ਸੁਣ, ਦੋਨੀਂ ਸ਼ਹਿਰੀਂ

ਸੰਤ ਜੀ ਨੂੰ ਮਿਲਣ ਦੇ ਦਿਨ ਮਿਥ ਪੁਜੇ। ਜੋ ਹੋਲੇ ਤੇ ਵਿਚਾਰਾਂ ਕਾਰਾਂ ਕਰਨੀਆਂ ਸੀ। ਸੰਤ ਜੀ ਨਾਲ ਉਨ੍ਹਾਂ ਬਾਰੇ ਸਲਾਹ ਕੀਤੀ। ਇਕ ਸਿਖ ਸ਼ੇਖੂਪੁਰੇ ਆਇ ਚਰਨੀਂ ਲਗਾ। ਉਸ ਨੀਲੀ ਪੱਗ ਬੱਧੀ ਸੀ, ਹੈ ਕੂਕਾ ਸੀ। ਸਤਿਗੁਰੂ ਜੀ ਕਿਹਾ, ਤੂੰ ਇਹ ਕੀ ਕੀਤਾ ਹੈ। ਉਸ ਕਿਹਾ, ਜਿਨ੍ਹਾਂ ਪਾਸ ਕੰਮ ਕਰਦਾ ਹਾਂ, ਸਭ ਨੀਲੀਆਂ ਹੀ ਰਖਦੇ ਹਨ ਤੇ ਮੈਨੂੰ ਭੀ ਕਹਿੰਦੇ ਹਨ। ਤਾਂ ਸਤਿਗੁਰੂ ਜੀ ਕਿਹਾ, ਜੇ ਕਿਸੇ ਮੁਸਲਮਾਨ ਜਾਂ ਈਸਾਈ ਕੋਲ ਕੰਮ ਕਰੇਂ ਤੇ ਉਹ ਕਹੇ ਤਾਂ ਤੇ ਤੂੰ ਸਿਰ ਮੂੰਹ ਮੁਨਾ ਸੁੰਨਤ ਭੀ ਕਰਾ ਲਵੇਂਗਾ। ਸਿਗਰਟ ਭੀ ਪੀਣ ਲਗ ਪਵੇਂਗਾ। ਤੇਰਾ ਧਰਮ ਤੇ ਫਿਰ ਆਪਣਾ ਕੋਈ ਨਾ ਹੋਇਆ। ਉਸ ਭੁਲ ਮੰਨੀ ਤੇ ਉਸੇ ਵੇਲੇ ਸਫੈਦ ਦਸਤਾਰ ਸਜਾ ਲਈ। ਅਗੋਂ ਕੰਨ ਨੂੰ ਕੁਮੱਤੋਂ ਹਥ ਲਾਇਆ। ਇਕ ਸਿੱਖ ਨੇ ਬਹੁਤ ਪਤਲਾ ਕੁੜਤਾ ਪਾਇਆ ਸੀ। ਜਿਸ ਵਿਚੋਂ ਬੁਨੈਣ ਤੇ ਪਜਾਮੇ ਦਾ ਨਾਲਾ ਦਿਸਦਾ ਸੀ। ਸਤਿਗੁਰੂ ਜੀ ਕਿਹਾ, ਕੁਝ ਸ਼ਰਮ ਆਉਣੀ ਚਾਹੀਦੀ ਹੈ, ਸਿੱਖ ਨੂੰ ਸੋ ਬਸਤਰ ਰਖਣੇ ਚਾਹੀਦੇ ਹਨ। ਜਿਨ੍ਹਾਂ ਵਿਚੋਂ ਸਰੀਰ, ਕੇਸ ਤੇ ਤਲੇ ਦਾ ਬਸਤਰ ਨਾ ਦਿਸੇ। ਉਸ ਕਿਹਾ, ਸ਼ੌਕੀਨਾਂ ਦੀ ਸੰਗਤ ਕੀਤੀ ਹੈ. ਮੱਤ ਮਾਰੀ ਗਈ ਹੈ, ਭੁਲ ਬਖਸ਼ੋ। ਤਾਂ ਕਿਹੋ ਨੇ, ਅਵਲ ਤੇ ਸਿੱਖ ਕੁਸੰਗਤ ਕਰੇ ਹੀ ਕਿਉਂ, ਜੇ ਕਿਸੇ ਕਾਰਨ ਹੋ ਜਾਵੇ ਤਾਂ

ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ ॥

ਦੇ ਅਰਥ ਨੂੰ ਸੋਚ, ਨਿਰਲੇਪ ਰਹਿ ਸਗੋਂ ਆਪਣਾ ਰੰਗ ਸਤ ਵਾਲਾ, ਕੁਸੰਗੀ ਨੂੰ ਦੇਵੇ। ਗੁਜਰਾਂ-ਵਾਲਿਉਂ ਸਤਿਗੁਰੂ ਜੀ ਲਾਹੌਰ ਨੂੰ ਤੁਰੇ। ਡੰਡਾ ਪੁਲਸ ਦੇ ਵਲਗਣੋ ਸੰਤ ਹਜ਼ਾਰਾ ਸਿੰਘ ਨਿਕਲਿਆ ਜੋ ਸਿਰ ਤੇ ਖੱਟਾ ਪਰਨਾ ਰਖਦਾ, ਤੇੜ ਕਛਹਿਰਾ, ਗਲੋਂ ਨੰਗਾ ਤੇ ਉਪਰ ਚਾਦਰ ਹੀ। ਉਸ ਹਥ ਖੜਾ ਕੀਤਾ ਤੇ ਕਾਰ ਕੋਲ ਪੁਜ ਸਤਿਗੁਰੂ ਜੀ ਦੀ ਚਰਨੀਂ ਲਗਾ। ਇਹ ਅਗੇ ਭੀ ਸਤਿਗੁਰੂ ਜੀ ਦਾ ਦਰਸ਼ਨ ਕਰਦਾ ਸੀ ਪਰ ਪੁਲਸ ਦਾ ਭੀ ਮੇਲੀ ਸੀ। ਸਤਿਗੁਰੂ ਜੀ ਭੀ ਸਤਿ ਸ੍ਰੀ ਅਕਾਲ ਕਹੀ। ਇਸ ਨੇ ਹਥ ਜੋੜ ਅਰਜ਼ ਕੀਤੀ ਕੋਈ ਸੇਵਾ ਹੋਵੇ ਮੇਰੇ ਜੋਗ ਤਾਂ ਹੁਕਮ ਕਰੋ। ਸਤਿਗੁਰੂ ਜੀ ਕਿਹਾ, ਤੁਸੀਂ ਕਰਤੇ ਅਗੇ ਅਰਜ਼ ਕਰੋ, ਤੇ ਅਸੀਂ ਭੀ ਕਰਦੇ ਹਾਂ। ਉਹ ਤੁਹਾਡੇ ਗੋਚਰੀ ਸੇਵਾ ਸਾਨੂੰ ਪਾਵੇ ਹੀ ਨਾ ਕਹਿ, ਕਾਰ ਟੋਰਨ ਦਾ ਇਸ਼ਾਰਾ ਕੀਤਾ। ਇਹ ਸੰਤ ਅਗੇ ਟਮਕਉਡੀ ਰਹਿੰਦਾ ਸੀ। ਹੁਣ ਸੁਣਿਆ ਹੈ, ਸਨੌਰ ਪਟਿਆਲੇ ਤੋਂ ਤਿੰਨ ਚਾਰ ਮੀਲ ਚੜ੍ਹਦੇ ਹੁੰਦਾ ਹੈ। ਤੇ ਉਵੇਂ ਹੀ ਪੁਲਸ ਦਾ ਟਾਊਟ ਹੈ।

ਇਕ ਸਿੱਖ ਨੰਗੀ ਕੇਸੀਂ ਪਿਸ਼ਾਬ ਕਰਦਾ ਵੇਖ ਉਸ ਨੂੰ ਨੇੜੇ ਸੱਦ ਕਿਹਾ, ਪਿਸ਼ਾਬ, ਜੰਗਲ ਕਦੇ ਨੰਗੇ ਸਿਰ ਨਾ ਬੈਠੋ ਕਿਉਂਕਿ ਹਥ ਸਿਰ, ਕੇਸ, ਮੁਖ ਨੂੰ ਲਗਦਾ ਹੈ ਤੇ ਸਗੋਂ ਪ੍ਰਸ਼ਾਦ ਛਕਣਾ, ਸਉਣਾ, ਭੋਗ ਕਰਨਾ ਭੀ ਨੰਗੇ ਸਿਰ ਜੋਗ ਨਹੀਂ। ਸਿਰਫ ਕੇਸ ਹਰੇ ਕਰਨ ਸਮੇਂ ਹੀ ਨੰਗੇ ਹੋਣ। ਭੈਣੀ ਸਾਹਿਬ ਹੋਲੇ ਤੋਂ ਪਹਿਲਾਂ ਹੀ ਕਈ ਦਿਨ ਰੌਣਕ ਹੋਈ। ਹੋਲਾ ੨੪ ਫਗਣ ਤੋਂ ੨੭ ਤਕ ਹੋਇਆ। ਰੋਜ਼ ਹਰਿਮੰਦਰ ਵਿਚ ਸਾਧ ਸੰਗਤ ਦਾ ਇਕੱਠ, ਮੁਖੀ ਪੁਰਸ਼ਾਂ ਤੇ ਦਰਬਾਰ, ਦੇ ਮੈਂਬਰਾਂ ਸੂਬਿਆਂ, ਜਥੇਦਾਰਾਂ ਦਾ ਸਤਿਗੁਰੂ ਜੀ ਦੇ ਹਜ਼ੂਰ ਹੁੰਦਾ। ਪੰਥਕ ਲਾਭਾਂ ਤੇ ਵਿਚਾਰ ਹੁੰਦੀ। ਘੰਟਾ ਨਾਮ ਸਿਮਰਨ ਸਭ ਸੰਗਤ ਸ਼ਾਂਤ ਸੁਭਾ ਹੋ, ਜੁੜ ਕਰਦੀ।

ਕੂਕਾ ਕਲਾ ਕੌਸ਼ਲ ਜੋ ਗੁਰਬਖਸ਼ ਸਿੰਘ ਜੀ* ਬਰੇਲੀ ਵਾਲਿਆਂ ਜੋ ਖਾਪੜ ਖੇੜੀ ਜ਼ਿਲਾ ਅੰਮ੍ਰਿਤਸਰ ਦੇ, ਮੰਗਲ ਸਿੰਘ ਜੀ ਲਾਇਲਪੁਰੀ ਜੋ ਲੋਪੋਕੇ ਜ਼ਿਲਾ ਅੰਮ੍ਰਿਤਸਰ ਦੇ, ਤੇ ਪ੍ਰੀਤਮ ਸਿੰਘ ਕਵੀ ਜੋ ਡਫਰਕੇ ਜ਼ਿਲਾ ਲਾਹੌਰ ਨੇ ਰਲ ਕੇ ਬਣਾਈ ਸੀ, ਉਸ ਦਾ ਨਾਮ ਬਦਲ ਕੇ ਸਤਿਗੁਰੂ ਰਾਮ ਸਿੰਘ ਜੀ ਵਸ਼ਿਸ਼ਟ ਨਾਮਧਾਰੀ ਇੰਡਸਟਰੀਜ਼ ਰਖਿਆ। ਨਾਮਧਾਰੀ ਦਰਬਾਰ ਦੀ ਇਕੱਤ੍ਰਤਾ ਨੇ ਇਹ ਸੋਚ ਕੇ, ਕਿ ਨਾਮਧਾਰੀ ਪੰਥ ਦਾ ਸਾਂਝਾ ਹੀ ਪਦਾਰਥ ਹੋਵੇ ਤੇ ਸਭ ਵਿਹਲੇ ਥੁੜੇ ਨੂੰ ਵਿਹਾਰ ਮਿਲੇ। ਲਵੇਰੀਆਂ ਗਊਆਂ, ਮੱਝਾਂ, ਵਹਿੜਾਂ, ਵਹਿੜਿਆਂ ਨੂੰ ਨਿਰਨੇ ਕਰ ਇਨਾਮ ਦਿੱਤੇ ਗਏ ਸਤਿਗੁਰੂ ਜੀ ਵਲੋਂ। ਸੂਤਰ ਦੀ ਪਰਖ ਹੋ ਦਰਜੇਵਾਰ ਬੀਬੀਆਂ ਨੂੰ ਇਨਾਮ ਆਪ ਸਤਿਗੁਰੂ ਜੀ ਬਖਸ਼ੇ। ਤੇ ਜਥੇਦਾਰਾਂ ਵਿਚੋਂ ਜਿਵੇਂ ਅਗੇ ਦੀ ਤਰ੍ਹਾਂ ਹੁਕਮ ਕੀਤੇ ਅਨੁਸਾਰ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਪੂਰੀਆਂ ਖੁਸ਼ੀਆਂ ਲਈਆਂ ਸੀ, ਇਸ ਵਾਰੀ ਸੰਤ ਭੂਰੀ ਵਾਲੇ ਮਾਨਾਂ-ਵਾਲੀਏ ਜਿਨ੍ਹਾਂ ਦਾ ਜਨਮ ਸ਼ਮੀਰਪੁਰ, ਜ਼ਿਲਾ ਸਿਆਲਕੋਟ ਤੇ ਅਤਰ ਸਿੰਘ ਜੀ ਸੰਭੜਵਾਲੀਏ ਤੇ ਮਿਹਰ ਸਿੰਘ ਜੀ ਜਥੇਦਾਰ ਸਿਆੜ੍ਹ ਨੂੰ, ਸਤਿਗੁਰੂ ਜੀ ਸਿਰੋਪਾ ਬਖਸ਼ੇ ਤੇ ਮਿਹਰ ਸਿੰਘ ਜੀ ਨੂੰ ਸੂਬਾ ਇਸੇ ਇਲਾਕੇ ਦਾ ਥਾਪਿਆ। ਸਾਂਝੇ ਕਾਰਖਾਨੇ ਲਈ ਉਗਰਾਹੀ ਲਿਖਾਈ। ਇਕ ਲੱਖ ਰੁਪਿਆ ਸ੍ਰ: ਆਤਮਾ ਸਿੰਘ ਜੀ ਰਾਵਲਪਿੰਡੀ ਤੇ ੫੦੦੦) ਸ੍ਰਦਾਰ ਜੀ ਦੀ ਸੁਪਤਨੀ ਲੀਲ੍ਹਾਵੰਤੀ ਸ੍ਰ: ਆਸਾ ਸਿੰਘ ਜੀ ਬੁਆਇਲਰ ਇਨਸਪੈਕਟਰ ਲਾਹੌਰ ਨੇ ਦਸ ਹਜ਼ਾਰ ਲਿਖਵਾਇਆ। ਸ੍ਰ: ਸ਼ਿੰਗਾਰਾ ਸਿੰਘ ਜੀ ਲਖਨਊ ਪੰਜ ਹਜ਼ਾਰ, ਤੇਜਾ ਸਿੰਘ ਜੀ ਗੁਜਰਾਂਵਾਲੀਆ ੫੦੦੦), ਬਾਵਾ ਗੁਰਮੁਖ ਸਿੰਘ ਜੀ ਅੰਮ੍ਰਿਤਸਰ ਨੇ ੧੦੦੦੦), ਰਤਨਾ ਰਾਮ ਜੀ ਮਾਈਸਰਖਾਨਾ ਨੇ ਦੋ ਹਜ਼ਾਰ, ਪੰਜ ਪੰਜ ਸੌ ਵਾਲੇ ਤੇ ਸੌ ਸੌ ਵਾਲੇ ਪੰਜਾਹ ਤੇ ਇਕ ਰੁਪਏ ਵਾਲਾ ਭੀ ਰਲਿਆ। ਭਾਵ ਸਭ ਨਾਮਧਾਰੀ ਪੰਥ ਵਿਚੋਂ ਉਸੇ ਵੇਲੇ ਡੇਢ੍ਹ ਲੱਖ ਤੋਂ ਉਤੇ ਰਕਮ ਲਿਖੀ ਗਈ ਇੰਜ ਜਾਪੇ ਜਿਵੇਂ ਮਾਇਆ ਦਾ ਹੜ੍ਹ ਹੀ ਆ ਗਿਆ ਹੈ।

ਸਤਿਗੁਰੂ ਜੀ ਕਈ ਮਾੜੇ ਸਿੱਖਾਂ ਨੂੰ ਆਪ ਕਿਹਾ, ਤੁਸੀਂ ਮਾਇਆ ਨਾ ਲਿਖਾਇਓ ਸੇਵਾਦਾਰੀ ਹਿੱਸਾ ਪਾਓ। ਸੰਤ ਅਤਰ ਸਿੰਘ ਜੀ ਰਕਮ ਲਿਖਾਈ ਤਾਂ ਕਿਹੋ ਨੇ, ਤੁਸੀਂ ਵਕਤ ਹੀ ਦਿਓ। ਹੋਰਨਾਂ ਕਈਆਂ ਪਾਸੋਂ ਭੀ ਸਤਿਗੁਰੂ ਜੀ ਵਕਤ ਹੀ ਮੰਗਿਆ। ਕਿਸੇ ਸਾਲ, ਕਿਸੇ ਛੇ ਮਹੀਨੇ, ਕਿਸੇ ਮਹੀਨਾ ਲਿਖਵਾਇਆ। ਇਕ ਸਿੱਖ ਮਸਤਾਨੇ ਕਿਹਾ, ਭਾਣਾ ਭੁਲ ਇਹ ਕਾਰਖਾਨੇ ਪਏ ਅਰੰਭੀਦੇ ਨੇ। ਸਤਿਗੁਰੂ ਜੀ ਉਤਰ ਦਿੱਤਾ, ਬੈਠਾ ਬੋਲ੍ਹ ਛਡ ਦੇਣ ਦਾ ਹੁਕਮ ਹੈ। ਪਰ ਵਿਚਾਰ ਛੱਡਣ ਦਾ ਹੁਕਮ ਨਹੀਂ। ਇਕ ਸਿੱਖ ਉਠ ਅਰਜ਼ ਕੀਤੀ ਬਦੇਸ਼ੀ ਖੰਡ ਵਿਚ ਕੀ ਦੋਸ਼ ਹੈ? ਜੇ ਅੰਗਰੇਜ਼ਾਂ ਵਾਂਗੂ ਕਾਰਖਾਨੇ ਵਿਚਣੇ ਹਨ ਤਾਂ ਖੰਡ ਖਾਣ ਦੀ ਭੀ ਛੁਟੀ ਮਿਲੇ। ਸਤਿਗੁਰੂ ਜੀ ਉਤਰ ਦਿੱਤਾ, ਖੰਡ ਬਦੇਸ਼ੀ ਤਰੀਕੇ ਦੀ ਬਣਾਈ ਵਿਚ ਲਾਗ ਜੋ ਪੈਂਦੀ ਹੈ ਉਹ ਵਿਘਨ ਵਾਲੀ ਹੈ, ਵਖਾ ਸਕਦੇ ਹਾਂ। ਅੰਗਰੇਜ਼ ਹਰ ਦਵਾਈ ਤੇ ਚੀਜ਼, ਸ਼ਰਾਬ, ਚਰਬੀ, ਹੱਡੀਆਂ, ਰੱਤ, ਅਹਿੰਸਾ ਤੋਂ

---

*ਗੁਰਬਖਸ਼ ਸਿੰਘ ਜੀ ਤਾਂ ਬਰੇਲੀ ਹੀ ਹਨ, ਮੰਗਲ ਸਿੰਘ ਜੀ ਨਵਾਂ ਹਿੰਦੁਸਤਾਨ ਬਟਵਾਰੇ ਬਾਅਦ ਦਿੱਲੀ ਆ ਚਲਾ, ਧੜੇਬੰਦੀ ਤੋਂ ਦੁਖੀ ਹੋ, ਪਿਛਲੇ ਦਿਨੀਂ ਚੜ੍ਹ ਗਿਆ ਹੈ। ਉਸ ਦਾ ਭਾਈ ਅਮਰ ਭਾਰਤੀ ਰੋਜ਼ਾਨਾ ਉਸੇ ਪਰਚੇ ਦਾ ਗੁਰੂ ਜੀ ਵਲੋਂ ਸੰਪਾਦਕ ਹੈ।

ਬਣਾਉਂਦੇ ਹਨ, ਇਸੇ ਲਈ ਸਤਿਗੁਰੂ ਜੀ ਦਾ ਹੁਕਮ ਨਹੀਂ ਬਦੇਸ਼ੀ ਵਸਤਾਂ ਵਰਤਣ ਦਾ। ਕੂਕੇ ਦੇਸੀ ਖਾਂਦੇ ਹਨ। ਸਤਿਗੁਰੂ ਜੀ ਹੋਕਾ ਦਿਵਾਏ ਸੰਗਤ ਵਿਚ ਕਿਹਾ, ਜਿਸ ਨੂੰ ਕੋਈ ਥੁੜ ਹੈ ਸਾਧ ਸੰਗਤ ਵਿਚ ਦੱਸੇ ਤੇ ਅਰਦਾਸਾ ਕਰਾਏ। ਕਈ ਅਰਜ਼ਾਂ ਆਈਆਂ, ਦੇਹ ਅਰੋਗਤਾ, ਤੇ ਸੰਤਾਨ ਦੀ ਤੇ ਹੋਰ ਥੁੜਾਂ ਦੀਆਂ। ਸਤਿਗੁਰੂ ਜੀ ਬਚਨ ਕੀਤਾ, ਜੇ ਸਾਧ ਸੰਗਤ ਇਕ ਮਨ ਹੋ ਸੁਧ ਚਿਤ ਜੁੜ ਅਰਦਾਸ ਕਰੇ ਤਾਂ "ਬਿਰਥੀ ਕਦੇ ਨ ਹੋਵਈ ਜਨ ਕੀ ਅਰਦਾਸਿ", ਗੁਰਬਾਣੀ ਦੇ ਆਸ਼ੇ ਅਨੁਸਾਰ ਕਦੇ ਬਿਰਥਾ ਨਹੀਂ ਜਾਂਦੀ। ਬਾਬੇ ਬਚਨ ਸਿੰਘ ਜੀ ਤੋਂ ਸਭ ਸੰਗਤ ਦੀਆਂ ਮੰਗਾਂ ਜੋਗ ਅਰਦਾਸਾ ਕਰਾਇਆ। ਦੋ ਦਿਨਾਂ ਵਿਚ ਇਹ ਕਾਰਵਾਈ ਉਪਰ ਲਿਖੀ ਅਰੰਭੀ, ਸੋਚੀ ਤੇ ਸਮਾਪਤ ਕੀਤੀ ਗਈ। ਨਾਮ ਸਿਮਰਨ, ਕੀਰਤਨ, ਕਥਾ, ਦੀਵਾਨ ਹਰ ਸਮੇਂ ਵਕਤ ਵੰਡ ਨਾਲ ਹੁੰਦੇ ਹੀ ਰਹਿੰਦੇ। ਸਤਿਗੁਰੂ ਜੀ ਜੋਗ ਜਾਣ ਵਾਧ ਘਾਟ ਅਗਾ ਪਿੱਛਾ ਕਰ ਸੁਣਵਾ ਦਿੰਦੇ ਸੀ। ਬੜੇ ਰਸ ਦੇ ਇਹ ਦਿਨ ਸੀ, ਮੈਂ ਵਿਚ ਵਰਤ, ਰਸ ਵੇਖੇ ਹਨ।

ਸਤਿਗੁਰੂ ਜੀ ਕੰਠ ਪਤਰਾ ਕੀਤਾ। ਪੁੱਛ ਪੁੱਛ ਪਾਠ ਸੁਣੇ। ਪਹਿਲੋਂ ੧੧ ਸਿੱਖਾਂ ਸੁਣਾਏ, ਛਾਂਟੀ ਬਾਅਦ ੪ ਰਹੇ ਤੇ ਅੰਤ ਤੇ ਇਕ ਮੇਰਾ ਲੜਕਾ ਸਾਧੂ ਸਿੰਘ ਚੁਣਿਆ ਗਿਆ ਤੇ ਦੁਬਾਰਾ ਸੈਂਚੀ ਤੋਂ ਆਪ ਸੁਣਨ ਲਗੇ ਸਤਿਗੁਰੂ ਜੀ। ਸਾਧੂ ਸਿੰਘ ਜੀ ਦਾ ਪਤ੍ਰਾ ਸੀ "ਮਲਾਰ ਮਹਲਾ ੫ ੧੨੬੭ ਪੰਨੇ ਤੋਂ, "ਰਹਾਉ॥ ਮਨੂਆ ਲਾਇ ਸਿਵਾਰੇ ਥਾਨਾਂ" ਤੋਂ ਅਰੰਭ ਹੋ ੧੨੬੮ ਪੰਨੇ ਬਿਛੁਰਤ ਕਿਉ ਜੀਵੇ ਉਇ ਜੀਵਨ॥" ਤੱਕ, ਪਹਿਲੀ ਵਾਰ ਪੱਤ੍ਰਾ ਸੁਣਨ ਸਮੇਂ ਸੱਹੀਆ ਸਿੰਘ ਜੀ ਮਠੱਡੇ ਵਾਲਿਆਂ ਵਿਚੋਂ ਪਾਠ "ਤੁਮ ਨ ਡਰਹੋ ਪ੍ਰਭ ਕਰਤੇ" ਕਿਹਾ ਸੀ। ਪਰ ਸਾਧੂ ਸਿੰਘ 'ਤੁਮ੍ ਨ ਡਾਰਹੁ ਪ੍ਰਭ ਕਰਤੇ' ਪੜ੍ਹਿਆ ਸੀ। ਸਤਿਗੁਰੂ ਜੀ ਭੀ ਤੁਮ੍ ਨ ਡਾਰਹੁ ਹੀ ਪ੍ਰਵਾਨ ਕੀਤਾ ਸੀ।

ਸਤਿਗੁਰੂ ਜੀ ਸਾਧੂ ਸਿੰਘ ਤੋਂ ਪੱਤਰੇ ਕੰਠ ਦਾ ਪਾਠ ਸੁਣਨ ਲਈ ਦੂਜੀ ਜਿਲਦ ਮਹੰਤ ਆਤਮਾ ਸਿੰਘ ਜੀ ਸਣਖਤਰੇ ਵਾਲੇ ਨੂੰ ਕਹੀ। ਰਾਮਸਰ ਕੰਢੇ ਬੋਹੜ ਨਿੰਮ ਤਲੇ, ਉਹ ਸਾਰੀ ਮਹੀਨ ਜਿਲਦ ਹੀ ਕਾਲ੍ਹ ਨਾਲ ਲੈ ਆਇਆ। ਸਤਿਗੁਰੂ ਜੀ ਦੇਖ ਕਿਹਾ, ਤੂੰ ਦਸ ਕੇ ਲਿਆਉਂਦਾ ਗੁਰਬਾਣੀ ਦੇ ਅਦਬ ਨੂੰ ਅਸੀਂ ਸਭ ਉਠਦੇ। ਤੂੰ ਪੰਜ ਰੁਪਏ ਹੁਣੇ ਡੰਨ ਦੇ ਭਰ। ਆਲਿਮ ਜੀ ਕਿਹਾ, ਅਵੱਸ਼ ਕਾਲ੍ਹ ਕਰ ਭੁਲ ਹੋਈ ਹੈ। ਸਤਿਗੁਰੂ ਜੀ ਕਿਹਾ, ਗੁਰਬਾਣੀ ਦੇ ਅਦਬ ਦਾ ਸਵਾਲ ਹੈ ਇਹ ਨਹੀਂ ਮਾਫ ਕੀਤੇ ਜਾ ਸਕਦੇ। ਅਜਾਣ ਅਜਿਹੀਆਂ ਰਿਆਇਤਾਂ ਤੋਂ ਨਾਜਾਇਜ਼ ਹੋ ਚਲਦੇ ਹਨ। ਆਤਮਾ ਸਿੰਘ ਤੁਰਤ ਇੰਜ ਸੋਭਦਾ ਜਿਵੇਂ ਬ੍ਰਹਮਾ ਦੀ ਗੋਦ ਵਿਚ ਸੰਤ ਜਾਮਣ ਧਰੇ। ਸਾਧੂ ਸਿੰਘ ਆਲਿਮ ਜੀ ਦੀ ਗੋਦ ਵਿਚ ਬੈਠਾ ਪੱਤ੍ਰਾ ਸੁਣਾਉਣ ਤੇ ਸਾਧ ਸੰਗਤ ਚੁਫੇਰੇ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਸੈਂਚੀ ਗੁਰਬਾਣੀ ਦੀ ਲੈ ਉਪਰੋਂ ਅੱਖਰ, ਲਗ, ਮਾਤਰ ਸੁਧ ਵੇਖਣ ਲਈ ਸੁਣਨ ਲਗੇ। ਪੱਤ੍ਰਾ ਪੂਰਾ ਸੁਧ ਸੁਣ ਸਤਿਗੁਰੂ ਜੀ ਪਰਮ ਪ੍ਰਸੰਨ ਹੋ ਤੁਰਤ ਆਪਣੇ ਕਰ ਕੰਵਲਾਂ ਨਾਲ ਸਾਧੂ ਸਿੰਘ ਨੂੰ ੨੫) ਰੁਪਏ ਇਨਾਮ ਅਵਲ ਦੇ ਬਖਸ਼ੇ ਤੇ ਕਿਹਾ, ਇਹੋ ਜਿਹਾ ਸੁਧ ਗੁਰਬਾਣੀ ਦਾ ਪਾਠ ਤੇ ਮੈਂ ਵੀ ਸ਼ਾਇਦ ਹੀ ਕਰ ਸਕਾਂ। ਤੇ ਕਿਹਾ, ਇਹ ਕੁਦਰਤੀ ਚੀਜ਼ ਹੈ। ਸਾਧੂ ਸਿੰਘ ਨੂੰ ਉਸੇ ਵੇਲੇ ਪੰਜ ਮਾਸਟਰ ਬਲਵੰਤ ਸਿੰਘ ਜੀ, ੫) ਆਲਿਮ ਜੀ, ੫) ਚਕ੍ਰਵਰਤੀ ਜੀ, ੫) ਸ੍ਰ: ਆਤਮਾ ਸਿੰਘ ਜੀ, ੫) ਸੰਤ ਤੇਜਾ ਸਿੰਘ ਜੀ ਅੰਮ੍ਰਿਤਸਰੀ, ਸ਼ਾਸਤ੍ਰੀ ਜੀ ਦੋ ਦੋ ਰੁਪੈ, ਤੇ ਇਕ ਇਕ ਬਹੁਤ ਸਾਧੂਆਂ ਦਿੱਤੇ। ਮੈਂ ਸਾਧੂ ਸਿੰਘ ਨੂੰ ਸੈਨਤ ਨਾਲ ਸਮਝਾਇਆ ਤੇ ਉਸ ਨੇ ਸਭ ਰੁਪਏ

ਸਤਿਗੁਰੂ ਜੀ ਨੂੰ ਮੱਥਾ ਟੇਕ ਦਿੱਤੇ। ਤਾਂ ਸਤਿਗੁਰੂ ਜੀ ਫੇਰ ਵਿਚੋਂ ਆਪ ਮੁਠ ਭਰ ਸਾਧੂ ਸਿੰਘ ਦੀ ਝੋਲ ਧਰ ਕਿਹਾ, ਤੁਸੀਂ ਇਹ ਜ਼ਰੂਰ ਰਖੋ, ਤੁਹਾਡੇ ਘਰ ਸਾਧ ਸੰਗਤ ਦੀ ਬਖਸ਼ਿਸ਼ ਹੋਈ ਦੇ ਕਰ ਕਦੇ ਤੋਟ ਨਾ ਆਵੇਗੀ। ਤੇ ਸਤਿਗੁਰੂ ਜੀ ਕਿਹਾ, ਸਾਧ ਸੰਗਤ ਜੀ ਜਿਵੇਂ ਪਾਠ ਗੁਰਬਾਣੀ ਦਾ ਸਾਧੂ ਸਿੰਘ ਸੁਧ ਸੁਣਾ ਸਾਥੋਂ ਅਵਲ ਦਰਜੇ ਦੀ ਖੁਸ਼ੀ ਤੇ ਇਨਾਮ ਪ੍ਰਾਪਤ ਕੀਤਾ ਹੈ, ਇਸੇ ਤਰ੍ਹਾਂ ਗੁਰੂ ਹਰਿਗੋਬਿੰਦ ਜੀ ਸਮੇਂ ਇਕ ਸਿੱਖ ਨੇ ਜਪੁਜੀ ਸਾਹਿਬ ਦਾ ਕੰਠੋ ਪਾਠ ਸੁਧ ਸੁਣਾਇਆ ਸੀ। ਜੇ ਉਸ ਦੀ ਘੋੜਾ ਚੰਗਾ ਲੈਣ ਦੀ ਮੰਗ ਨਾ ਉਗਦੀ ਤਾਂ ਗੁਰੂ ਜੀ ਉਸ ਨੂੰ ਆਪਣੀ ਗੱਦੀ, ਆਸਣ ਦੇਣ ਨੂੰ ਭੀ ਤਿਆਰ ਸਨ। ਇਹੋ ਜਿਹੇ ਮੌਕੇ ਤੇ ਜੀਅ ਕੁਦਰਤੀ ਹੁੰਦੇ ਬਣਦੇ ਹਨ ਤੇ ਇਸ ਸਾਧੂ ਸਿੰਘ ਦੀ ਬੁਧਿ ਕੁਦਰਤੀ ਹੈ। ਤੁਸੀਂ ਇਸ ਦੇ ਬਾਪ ਤੋਂ ਬਾਕੀ ਗਲਾਂ ਇਹਦੀ ਬਾਬਤ ਪੁਛ ਸਕਦੇ ਹੋ। ਇਸ ਨੇ ਮੈਨੂੰ ਪਿੰਡ ਆਪਣੇ ਹਿੰਦੂ ਚੱਕ ਗਿਆਂ ਹਥ ਜੋੜ ਸਾਹਵੇਂ ਖਲੋ ਪਉੜੀ ਸੁਣਾਈ ਸੀ। ਗੂਜਰੀ ਦੀ ਵਾਰ, ਮਹਲਾ ੫ ਦੀ, ਜੋ ੫੧੮ ਪੰਨੇ ਗ੍ਰੰਥ ਸਾਹਿਬ ਦੇ ਤੇ ਹੈ, ਤੇ ਜੋ ਮਾਤਾ ਬੋਲੇ ਫਤਹਿ ਕੌਰ ਜੀ ਨੇ ਬਾਬਾ ਖੁਸ਼ਹਾਲ ਸਿੰਘ ਜੀ ਸਾਥ ਆ ਸਤਿਗੁਰੂ ਰਾਮ ਸਿੰਘ ਜੀ ਨੂੰ ਹਥ ਜੋੜ ਸਾਹਵੇਂ ਖੜੋ ਸੁਣਾਈ ਸੀ,

ਤੁਧੁ ਧਿਆਇਨਿ੍ ਬੇਦ ਕਤੇਬਾ ਸਣੁ ਖੜੇ ॥
ਗਣਤੀ ਗਣੀ ਨ ਜਾਇ ਤੇਰੈ ਦਰਿ ਪੜੇ ॥
ਬ੍ਰਹਮੇ ਤੁਧੁ ਧਿਆਇਨਿ੍ ਇੰਦ੍ਰ ਇੰਦ੍ਰਾਸਣਾ ॥
ਸੰਕਰ ਬਿਸਨ ਅਵਤਾਰ ਹਰਿ ਜਸੁ ਮੁਖਿ ਭਣਾ ॥
ਪੀਰ ਪਿਕਾਬਰ ਸੇਖ ਮਸਾਇਕ ਅਉਲੀਏ ॥
ਓਤਿ ਪੋਤਿ ਨਿਰੰਕਾਰ ਘਟਿ ਘਟਿ ਮਉਲੀਏ ॥
ਕੂੜਹੁ ਕਰੇ ਵਿਣਾਸੁ ਧਰਮੇ ਤਗੀਐ ॥
ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ ॥

ਜਿਵੇਂ ਮੈਂ ਹੁਣ ਖੁਸ਼ ਹੋ ਇਸ ਨੂੰ ਸਤਿਕਾਰਿਆ ਹੈ, ਮੈਂ ਤਦੋਂ ਭੀ ਇਸ ਨੂੰ ਬਹੁਤ ਪਿਆਰ ਕੀਤਾ ਸੀ। ਇਹ ਕੁਦਰਤੀ ਦਾਤ ਦੀ ਬਰਕਤ ਏ। ਬਾਕੀ ਦੀਆਂ ਇਸ ਸਾਧੂ ਸਿੰਘ ਦੀਆਂ ਗਲਾਂ ਤੁਸੀਂ ਇਸ ਦੇ ਪਿਤਾ ਤਰਨ ਸਿੰਘ ਤੋਂ ਪੁਛ ਸਕਦੇ ਹੋ। ਬਹੁਤ ਅਚਰਜ ਹਨ ਜੋ ਦਸਦੀਆਂ ਹਨ ਕਿ ਠੀਕ ਹੀ ਕੁਦਰਤੀ ਦਾਤ ਕੋਈ ਚੀਜ਼ ਹੁੰਦੀ ਏ। ਕਹਿ ਬਚਨ ਕੀਤਾ, ਮੈਂ ਤੇ ਸਤਿਗੁਰੂ ਜੀ ਪਾਸੋਂ ਬਖਸ਼ਿਸ਼ ਮੰਗਦਾ ਹਾਂ, ਇਸ ਬੱਚੇ ਨੂੰ ਇਸੇ ਤਰ੍ਹਾਂ ਬੁਧ ਬਲ ਬਖਸ਼ੇ ਤੇ ਬਾਪ ਇਸ ਦਾ ਇਸ ਦੇ ਸੁਖ ਨੂੰ ਮਾਣੇ। ਮੈਥੋਂ ਸਿੱਖਾਂ ਪੁਛਿਆ, ਸਾਧੂ ਸਿੰਘ ਦੀ ਉਮਰ ਕਿੰਨੀ ਹੈ, ਤੇ ਮਾਤਾ ਭੀ ਪੜ੍ਹੀ ਹੋਈ ਏ ਤੋਂ ਦਸ ਹੋਰ ਇਹਦੀ ਕੋਈ ਸਿਫਤ ? ਮੈਂ ਦੱਸਿਆ, ਕਰਤਾਰ ਕੌਰ ਦੇ ਘਰ ਇਹ ੧੯੮੭ ਬਿਕ੍ਰਮੀ ਐਤਵਾਰ ਆਪਣੇ ਨਾਨਕੇ ਕੁਲ ਬਾਜਵੇ ਦੂਜੀ ਫਗਣ ਜੰਮਿਆ ਸੀ ਤੇ ਸਤਿਗੁਰੂ ਜੀ ਦੀ ਮੱਤ ਅਨੁਸਾਰ ਦੁਧੀ ਦੇਣ ਤੋਂ ਪਹਿਲਾਂ ਭਜਨ ਦਸਿਆ ਸੀ। ਮੋਹਣ ਸਿੰਘ ਸਾਧ ਮਹਿਮਦਵਾਲੀ ਦੇ ਨੇ, ਬਾਅਦ ਅੰਮ੍ਰਿਤ ਛਕਾਉਣ ਸਮੇਂ ਭੀ ਤੇ ਚਾਰ ਸਾਲਾਂ ਦੇ ਹੋਏ ਨੂੰ ਭੀ ਭਜਨ ਦਿਵਾਇਆ ਸੀ ਉਮਰ ਹੁਣ ਦੀ ਤੁਸੀਂ ਗਿਣ ਲਵੋ ਪਰ ਜਦ ਇਹ ਚਾਰ ਸਾਲਾਂ ਦਾ ਸੀ ਮੇਰੇ ਨਾਲ ਖੂਹ ਤੇ ਬੈਠਕ ਵਿਚ ਸੁਤਾ ਸੀ। ਮੈਂ ਅੰਮ੍ਰਿਤ ਵੇਲੇ ਗੜਵਾ ਲੈ ਜੰਗਲ ਗਿਆ, ਗੜਵਾ ਮਾਂਜਣ ਸਮੇਂ ਅਵਾਜ਼ ਕੰਨ ਪਈ,

ਬਾਪੂ ਜੀ। ਮੈਂ ਕਾਹਲ ਨਾਲ ਆ ਬੈਠ ਕੇ ਮੰਜੇ ਤੇ ਹੱਥ ਮਾਰਿਆ ਤੇ ਅਵਾਜ਼ ਭੀ ਮਾਰੀ ਪਰ ਇਹ ਨਾ ਬੋਲਿਆ। ਮੈਂ ਮੁਜਾਰੇ ਤੋਂ ਪੁਛਿਆ ਸਾਧੂ ਸਿੰਘ ਕਿਧਰ ਗਿਆ ਹੈ। ਉਸ ਦਸਿਆ ਇਕ ਵਾਰ ਉਸ ਕਿਹਾ ਸੀ ਬਾਪੂ ਜੀ, ਫੇਰ ਨਹੀਂ ਬੋਲਿਆ। ਮੈਂ ਆ ਕੇ ਫੇਰ ਉਚੀ ਬੈਠਕ ਵਿਚ ਅਵਾਜ਼ ਮਾਰੀ, ਤਾਂ ਇਸ ਕਿਹਾ ਹਾਂ ਜੀ। ਇਹ ਚੁਪਾਤਾ ਚੋਂਕੜਾ ਲਾ ਇਕ ਫਟੇ ਤੋਂ ਬੋਲਿਆ। ਮੈਂ ਪੁਛਿਆ ਕਾਕਾ ਤੂੰ ਅਗੇ ਕਿਉਂ ਨਹੀਂ ਬੋਲਿਆ। ਇਸ ਦੱਸਿਆ ਮੈਂ ਤੁਹਾਡੇ ਜੰਗਲ ਜਾਣ ਬਾਅਦ ਜਾਗਿਆ ਤੇ ਭੈ ਆਇਆ। ਤੇ ਝਟ ਚੇਤੇ ਆਇਆ ਕਿ ਬਾਪੂ ਜੀ ਕਹਿੰਦੇ ਹਨ, ਡਰ ਆਵੇ ਤਾਂ ਭਜਨ ਕੀਤਿਆਂ ਹੱਟ ਜਾਂਦਾ ਏ। ਮੈਂ ਇਸ ਫੱਟੇ ਤੇ ਚੌਂਕੜਾ ਲਾ ਭਜਨ ਕਰਨ ਲਗ ਪਿਆ। ਭੈ ਹਟ ਗਿਆ ਤੇ ਰਸ ਪੈ ਗਿਆ। ਉਸ ਰਸ ਪਏ ਦੇ ਸਵਾਦ ਕਰ ਹੀ ਅਗੇ ਨਹੀਂ ਸਾਂ ਬੋਲਿਆ ਮਤੇ ਰਸ ਗਵਾਚੇ। ਮੈਂ ਅਸਚਰਜ ਹੋਇਆ ਤੇ ਪ੍ਰਤੀਤ ਆਈ ਕਿ ਠੀਕ ਹੀ ਪੰਜਾਂ ਸਾਲਾਂ ਦੇ ਧਰੂ ਨੇ ਇਸੇ ਤਰ੍ਹਾਂ ਕਠਨ ਤਪ ਕੀਤਾ ਹੋਵੇਗਾ। ਤਦੋਂ ਤੇ ਹੁਣ ਦੇ ਸਮੇਂ ਦਾ ਭੀ ਭਾਰਾ ਫਰਕ ਹੈ। ਮੈਂ ਸਤਿਗੁਰੂ ਜੀ ਦਾ ਹੁਕਮ ਮੰਨ ਆਪ ਗੁਰਮੁਖੀ ਪੜ੍ਹਾਇ, ਪੰਡਿਤ ਪਾਸੋਂ ਹਿੰਦੀ ਤੇ ਮੁਲਾਂ ਪਾਸੋਂ ਉਰਦੂ, ਫਾਰਸੀ ਪੜ੍ਹਨ ਲਈ ਪੜ੍ਹਨੇ ਪਾਇਆ ਹੈ, ਪਰ ਉਹ ਦਸਦੇ ਹਨ, ਕਦੀ ਇਹ ਸੰਥਾ ਨਹੀਂ ਭੁਲਿਆ। ਮੈਂ ਭੀ ਇਸ ਨੂੰ ਵੇਖਿਆ ਹੈ, ਜਿਵੇਂ ਪਾਠ ਕਰਾਂ, ਤੁਰਤ ਹੀ ਕਰਦਾ ਹੈ। ਮੇਰੇ ਮਾਤਾ ਜੀ ਦਸਦੇ ਹਨ, ਆਪਣੇ ਘਰ ਭੀ ਤੇ ਕਿਸੇ ਦੇ ਘਰ ਭੀ ਜਾ ਸਾਧੂ ਸਿੰਘ ਦਾ ਕਦੇ ਕੋਈ ਉਲਾਂਭਾ ਨਹੀਂ ਕੰਮ ਗਵਾਉਣ ਦਾ ਅੰਜਾਣਿਆਂ ਵਾਂਗੂ ਆਇਆ। ਖੇਡਦਾ ਭੀ ਰਹਿੰਦਾ ਹੈ ਤੇ ਉਜ਼ਰ ਝਿੜਕ ਕਦੇ ਨਹੀਂ ਲੈਂਦਾ।

ਸਾਧਾਂ ਸਾਧੂ ਸਿੰਘ ਬਾਬਤ ਇਹ ਬੀਤੇ ਕੀਤੇ ਬਚਨ ਸੁਣ ਕਿਹਾ, ਮਾਤਾ ਪਿਤਾ ਸੁਘੜ ਹੋਣ ਤੇ ਬੱਚੇ ਦਾ ਪੂਰਾ ਪੂਰਾ ਖਿਆਲ ਰਖਣ ਜਿਵੇਂ ਤੂੰ ਦੱਸਿਆ ਹੈ, ਭਜਨ ਕਰਨਾ ਦੱਸਣਾ, ਤੇ ਹੋਸ਼ ਆਈ ਭਜਨ ਦਿਵਾਣਾ। ਇਹ ਜੋ ਮਾਪਿਆਂ ਜੋਗ ਸਤਿਗੁਰੂ ਜੀ ਵਲੋਂ ਹੁਕਮ ਹੈ, ਇਹ ਭੀ ਬੱਚੇ ਨੂੰ ਬੜਾ ਸਵਾਰਦਾ ਹੈ। ਇਕ ਸਿੱਖ ਕਿਹਾ, ਇਸ ਦੀ ਮਾਤਾ ਕੈਸੀ ਬੁਧ ਵਾਲੀ ਏ? ਮੈਂ ਦੱਸਿਆ ਉਹ ਕਰਤਾਰ ਕੋਰ ਚੰਗੀ ਪੜ੍ਹੀ ਹੋਈ ਬੁਧ ਵਾਲੀ ਸੀ, ਪਰ ੨੦ ਭਾਦਰੋਂ ਇਸੇ ਸਾਲ ਚੜ੍ਹ ਗਈ ਹੈ। ਪਰ ਇਸ ਦੇ ਨਾਨਕਿਆਂ ਆਪਣੇ ਦੋਹਤ੍ਰਿਆਂ ਦੀ ਹਿਫਾਜ਼ਤ ਲਈ ਮੈਨੂੰ ਛੋਟੀ ਦਾ ਸਾਕ ਵਿਆਹ ਤੁਰਤ ਦਿੱਤਾ ਹੈ। ਉਹ ਪੁਤ੍ਰ ਹੀ ਜਾਣ ਪਾਲਦੀ ਹੈ। ਸਾਧੂ ਸਿੰਘ ਤੇ ਬਲੀ ਸਿੰਘ ਤੇ ਇਨ੍ਹਾਂ ਦੀ ਭੈਣ ਵੀਰੋ ਨੂੰ। ਕਿਸੇ ਠੀਕ ਹੀ ਕਿਹਾ ਹੈ, 'ਘਿਓ ਡੁਲ੍ਹਾ ਥਾਲ ਨਾ ਮੇਹਣਾ ਨਾ ਗਾਲ੍ਹ।' ਬਾਵਾ ਸਿੰਘ ਜੀ ਬੰਗੇ ਵਾਲਿਆਂ ਲਕੜ ਦੀ ਬਾਂਹ ਨਕਲੀ ਬਣਾ ਲਿਆਂਦੀ। ਸਤਿਗੁਰੂ ਜੀ ਉਸ ਦੀ ਕਾਰੀਗਰੀ ਦੇਖ, ਕਿ ਇਸ ਨਾਲ ਕਲਮ ਫੜ ਲਿਖਿਆ ਭੀ ਜਾ ਸਕਦਾ ਹੈ, ਬਹੁਤ ਖੁਸ਼ ਹੋਏ, ਇਨਾਮ ਭੀ ਤੇ ਸਤਿਕਾਰ ਭੀ ਦਿੱਤਾ। ਵੈਦ ਹਰਨਾਮ ਸਿੰਘ ਜੀ ਦੁਗੈਰਾਂ ਵਾਲਿਆਂ ਦੇ ਲੜਕੇ ਗੁਰਚਰਨ ਸਿੰਘ ਨੇ ਇਕ ਚਾਰਪਾਈ ਜੋ ਅਗੇ ਧਰ ਪ੍ਰਸ਼ਾਦ ਸਮੇਂ ਥਾਲਾ, ਕੌਲੀ, ਜਲ ਰਖਣ ਦਾ ਸੁਖ ਸ਼ਿੰਗਾਰਦੀ ਏ, ਲਿਆਂਦੀ। ਉਸ ਨੂੰ ਭੀ ਸਤਿਗੁਰੂ ਜੀ ਇਨਾਮ ਦਿੱਤਾ ਤੇ ਕਿਹਾ, ਅਛੀ ਚੀਜ਼ ਹੈ। ਪਰ ਅਮੀਰ ਦਾ ਜਿੰਨੇ ਤੋਂ ਸੂਟਕੇਸ ਆਉਂਦਾ ਏ ਸਾਦੇ ਓਨੇ ਤੋਂ ਸਾਰੇ ਬਸਤਰ ਬਣ ਜਾਂਦੇ ਹਨ। ਇਹ ਅਮੀਰੀ ਹੈ, ਸਾਦਗੀ ਨਹੀਂ। ਸੋਚ, ਸੋਧ, ਸ਼ੁਕੀਨੀ ਬਾਰੇ ਤੇ ਬੜੀ ਘਾਟ ਪੂਰੀ ਕਰਨ ਵਾਲੀ ਚੀਜ਼ ਬਣੀ ਹੈ। ਇਹ ਗੁਰਚਰਨ ਸਿੰਘ ਹੁਣ ਗਾਜ਼ੀਆਬਾਦ ਆਪਣਾ ਕਾਰਖਾਨਾ ਲਾ ਚੰਗੇ ਰੋਜ਼ਗਾਰ ਵਾਲਾ ਏ। ਉਹ ਚਾਰਪਾਈ ਮੈਂ ਜੀਵਣ ਨਗਰ ਬਾਅਦ ਭੀ ਵੇਖੀ ਹੈ ਤੇ ਵੈਦ ਹਰਨਾਮ ਸਿੰਘ ਜੀ

ਸੰਤ ਨਗਰ ਵਸਦੇ, ਹੋਲੇ ਤੇ ਐਤਕੀਂ ਦਿਲੀ ੨੦੨੨ ਸਮੇਂ ਚੜ੍ਹ ਗਏ ਹਨ।

ਇਸ ਹੋਲੇ ਤੇ ਭੋਗ ਵਾਲੇ ਦਿਨ ਸ੍ਰ: ਆਤਮਾ ਸਿੰਘ ਜੀ ਆਪਣੀ ਬੀਤੀ ਹਾਲਤ ਤੇ ਸਤਿਗੁਰੂ ਜੀ ਦੀ ਮਿਹਰ ਦਾ ਬਚਨ ਸਾਧ ਸੰਗਤ ਵਿਚ ਖੜੋ ਸੁਣਾਇਆ। ਕਿ ਸਤਿਗੁਰੂ ਜੀ ਦੀ ਮਿਹਰ, ਸ਼ਰਨ ਵਿਚ ਇਹ ਸਕਤ ਹੈ, ਮੇਰੇ ਪਿਤਾ ਜੀ ਸ੍ਰ: ਬੂਟਾ ਸਿੰਘ ਜੀ ਨੂੰ ੩) ਰੁਪਏ ਦੀ ਨੌਕਰੀ ਤੋਂ ਰਾਇ ਬਹਾਦਰ ਦਾ ਖਿਤਾਬ ਪ੍ਰਾਪਤ ਹੋਇਆ ਤੇ ਮੈਂ ਕਰਜ਼ੇ ਵਿਚ ਕੈਦ ਹੋ ਹੁਣ ਲੱਖਾਂ ਦੇ ਲੇਖੇ ਤਕ ਪੁਜਾ ਹਾਂ। ਸਤਿਗੁਰੂ ਸਿੱਖ ਲਈ ਸੂਰਜ ਹੈ। ਤੇ ਮਾਇਆ ਪਰਛਾਵਾਂ ਹੈ। ਸੂਰਜ ਵਲ ਮੂੰਹ ਰਖ ਟੁਰਿਆਂ ਪਰਛਾਵਾਂ ਆਪੇ ਪਿਛੇ ਪਿਛੇ ਚਲਾ ਆਉਂਦਾ ਹੈ ਤੇ ਕੰਡ ਕਰ ਤੁਰਿਆਂ ਜਿਵੇਂ ਪਰਛਾਵਾਂ ਅਗੇ ਅਗੇ ਜਾਂਦਾ ਹੈ, ਤਿਵੇਂ ਹੀ ਇਹ ਮਾਇਆ ਜਾਣੋ। ਸੰਤ ਤੇਜਾ ਸਿੰਘ ਜੀ ਗੁਜਰਾਂ-ਵਾਲੀਆ ਆਪਣੀ ਕਥਾ ਤੇ ਸਤਿਗੁਰੂ ਜੀ ਦੀ ਮਿਹਰ ਤੇ ਸੁਮੱਤ ਦੀ ਬਰਕਤ ਸੁਣਾਈ। ਮੈਂ ਗੁਜਰਾਂ ਵਾਲੇ ਚੌਲਾਂ ਦੇ ਵਪਾਰ ਵਿਚੋਂ ਘਾਟਾ ਖਾ ਦਵਾਲਾ ਕੱਢ ਨਿਕਲਿਆ। ਦਿੱਲੀ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਪੁਜ, ਅਰਜ਼ ਕਰ, ਘਾਟੇ ਦੀ ਵਿਰਥਾ ਕੀਤੀ ਤੇ ਰੋਇਆ। ਇਕ ਘਾਟੇ ਦਾ ਦੁਖ ਹੈ, ਦੂਜਾ "ਲਹਿਣਾ ਲੈ ਕੇ ਨਾ ਦੇਣਾ ਚੋਰੀ ਧਾੜੇ ਤੋਂ ਬੁਰਾ ਹੈ।" ਗੁਰੂ ਜੀ ਦੇ ਬਚਨ ਦੀ ਮਾਰ ਪੈਂਦੀ ਹੈ। ਕੋਈ ਉਪਾ ਦੱਸੋ, ਦਯਾ ਕਰੋ। ਇਨ੍ਹਾਂ ਪੀੜਾਂ ਤੋਂ ਛੁਟਾਂ। ਸਤਿਗੁਰੂ ਜੀ ਪੁਛਿਆ, ਤੇਰੀ ਨੀਯਤ ਕੀ ਹੈ? ਮੈਂ ਕਿਹਾ ਮੇਰਾ ਜੀਅ ਕਰਦਾ ਏ, ਜੇ ਮੈਨੂੰ ਸਤਿਗੁਰੂ ਜੀ ਬਲ ਬਖਸ਼ਣ ਮੈਂ ਸਭ ਨੂੰ ਸਮੇਤ ਬਿਆਜ ਆਪ ਚਲ ਦੇਵਾਂ ਸਤਿਗੁਰੂ ਜੀ ਹੁਕਮ ਕੀਤਾ, ਜੋ ਕੁਝ ਕੋਲ ਈ ਲੈ ਦੱਖਣ ਵਲ ਚਲਾ ਜਾ। ਮੈਨੂੰ ਹੈਦਰਾਬਾਦ ਜਾਂਦਿਆਂ ਹੀ ਇਕ ਐਸਾ ਸੁਦਾਗਰ ਮਿਲਿਆ ਜਿਸ ਮੇਰੇ ਤੇ ਇਤਬਾਰ ਕਰ ਬਹੁਤ ਧਨ ਵਪਾਰ ਲਈ ਦਿੱਤਾ। ਮੈਂ ਬਹੁਤ ਧਨ ਕਮਾਇਆ।

ਹੁਣ ਮੈਂ ਕਈ ਲੱਖਾਂ ਵਿਚ ਵਰਤਦਾ ਹਾਂ ਤੇ ਕਰਜ਼ੇ ਸਭ ਸਮੇਟ ਵਿਆਜ਼ ਚਿਰੋਕਣੇ ਲਥ ਗਏ ਹਨ। ਮੈਂ ਗੁਜਰਾਂਵਾਲੇ ਏਸ ਸੰਤ ਸੇਠ ਜੀ ਨੂੰ ਪਹਿਲਾਂ ਮੁੰਜੀ ਦੇ ਸੌਦੇ ਕਰਦਾ ਭੀ ਮੰਡੀ ਵਿਚ ਵੇਖਿਆ। ਫੇਰ ਕਰਜ਼ਿਉਂ ਤੰਗ ਹੋ ਦਵਾਲਾ ਕੱਢ ਨਿਕਲਿਆ ਭੀ ਸੁਣਿਆ, ਤੇ ਫੇਰ ਜਿਨ੍ਹਾਂ ਲਹਿਣੇ ਵਾਲਿਆਂ ਨੂੰ ਸਰਕਾਰ ਜਵਾਬ ਦੇ ਦਿੱਤਾ ਸੀ, ਇਸ ਨੇ ਇਕ ਫੇਰਾ ਧਨ ਲੈ ਜਾ ਮੂਲ ਦਿੱਤਾ। ਦੂਜੇ ਫੇਰੇ ਇਸ ਬਿਆਜ ਗਿਣ ਦਿੱਤਾ। ਕਈਆਂ ਕਿਹਾ, ਤੂੰ ਤੇ ਸਰਕਾਰੀ ਤੌਰ ਸਾਥੋਂ ਛੁਟ ਗਿਆ ਹੋਇਆ ਏਂ। ਇਸ ਨੇ ਇਹ ਉਤਰ ਦੇ ਕਿ ਸੱਚੀ ਸਰਕਾਰ ਦਾ ਬਚਨ ਹੈ, ਲਹਿਣਾ ਲੈ ਕੇ ਨਾ ਦੇਣਾ ਚੋਰੀ ਧਾੜੇ ਤੋਂ ਭੀ ਮੰਦਾ ਹੈ। ਮੈਂ ਉਸ ਤੋਂ ਸੁਰਖਰੂ ਹੋਣ ਲਈ ਦਿੰਦਾ ਹਾਂ। ਜੋ ਨਾ ਲੈਂਦਾ ਉਸ ਦੇ ਹੱਟ ਤੇ ਸੁਟ ਜਾਂਦਾ। ਠੀਕ ਬੜੀ ਸੋਭਾ ਤੇ ਚਰਚਾ ਗੁਜਰਾਂਵਾਲੇ ਹੋਈ ਸੀ। ਧੰਨ ਗੁਰੂ ਦੇ ਸਿੱਖ ਹਨ ਨਾਮਧਾਰੀ। ਮੈਂ ਇਨ੍ਹਾਂ ਨੂੰ ਬੜੇ ਖੁਲ੍ਹੇ ਦਾਨ, ਗਰੀਬਾਂ ਨੂੰ ਬਸਤਰ, ਮਾੜਿਆਂ ਨੂੰ ਮਦਦਾਂ ਦੇਂਦਿਆਂ ਵੇਖਿਆ ਹੈ। ਇਹ ਸੇਠ ਜੀ ਅੰਨ੍ਹਿਆਂ ਦੀ ਵਿਦਿਆ ਦਾ ਸਕੂਲ ਭੀ ਗੁਜਰਾਂਵਾਲੇ ਖੋਲ੍ਹਣ ਦੀ ਤਿਆਰੀ ਕਰ ਰਹੇ ਸੀ। ਇਨ੍ਹਾਂ ਕੋਲ ਮੈਂ ਇਕ ਅੰਨ੍ਹਾ ਹਥਾਂ ਨਾਲ ਟੋਹ ਸੁਣਾਉਂਦਾ ਠੀਕ ਸੁਣਿਆ ਸੀ ਤੇ ਇਨ੍ਹਾਂ ਨੇ ਪਿਛਲੀ ਉਮਰੇ ਗ੍ਰਿਸਤੀ ਤੇ ਸੁਪਤਨੀ ਹੁੰਦਿਆਂ ਬ੍ਰਹਮਚਰਜ ਭੀ ਧਾਰ ਰਖਿਆ ਸੀ। ਮੈਂ ਇਨ੍ਹਾਂ ਦੀ ਸੁਪਤਨੀ ਤੇ ਸਪੁਤ੍ਰ ਸਤਿਗੁਰੂ ਜਗਜੀਤ ਸਿੰਘ ਜੀ ਸਾਥ ਨਦੇੜ ਸਾਹਿਬ ਜਾਣ ਆਣ ਸਮੇਂ ਦੇਖੇ ਸੀ। ਹੈਦਰਾਬਾਦ ਸੇਠ ਜੀ ਦੇ ਛੇਤੀ ਹੀ ਚੜ੍ਹ ਜਾਣ ਕਰ ਸਕੂਲ ਨਾ ਚਲ ਸਕਿਆ ਸੀ। ਹੁਣ ਖੰਡ ਦੇ ਕਾਰਖਾਨਿਆਂ ਦੇ ਮੁਖਤਾਰ ਭਾਰੇ ਬਪਾਰੀ ਇਨ੍ਹਾਂ ਦੇ ਸਪੁਤ੍ਰ ਹਨ,

ਹੈਦਰਾਬਾਦ ਹੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਰਾਮਸਰ ਕੋਲ ਬੈਠਿਆਂ ਅਗਲੇ ਰੋਜ਼ ਸਿੱਖਾਂ ਦੀ ਸਿਫਤ ਕਰਦਿਆਂ ਕਿਹਾ, ਧੰਨ ਗੁਰੂ ਕੇ ਸਿੱਖ, ਇਸ ਸੰਤ ਤੇ ਸੇਠ ਤੇਜਾ ਸਿੰਘ ਨੇ ਪਿਛਲੇ ਸਾਲ ਭਾਦਰੋਂ ਦੇ ਮੇਲੇ ਤੇ ਆਇਆਂ ੨੫੦੦੦) ਰੁਪਏ ਆ ਭੇਟਾ ਕੀਤੇ ਤੇ ਦਸਿਆ ਸੀ ਮੈਂ ਆਪਣੀ ਆਮਦਨ ਦਾ ਦਸਵੰਧ ਗੁਰੂ ਕੇ ਲੰਗਰ ਲਈ ਦਿੱਤਾ ਹੈ ਤੇ ਬਚਨ ਕੀਤੋ ਨੇ, ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਬਾਅਦ ਮੇਰੇ ਤੇ ਜ਼ਿੰਮੇਵਾਰੀਆਂ ਸਾਰੀਆਂ ਆਈਆਂ ਤਾਂ ਮੈਂ ਇਕ ਰਾਤ ਝੁਰਦਾ ਸੁੱਤਾ। ਇੰਨਾ ਖਰਚ ਏ ਲੰਗਰ ਤੇ ਸੇਵਕਾਂ ਆਦਿ ਦਾ, ਮੈਂ ਕਿਵੇਂ ਨਿਭਾਵਾਂਗਾ। ਤਾਂ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ, ਇਸ ਲੰਗਰ ਦਾ ਮੈਂ ਸਾਥੀ ਹਾਂ, ਤੂੰ ਬੇਫਿਕਰ ਹੋ ਸੇਵਾ ਕਰੀ ਜਾ। ਅਗਲੇ ਦਿਨ ਗਣੇਸ਼ਾ ਸਿੰਘ ਜੀ* ਮਿੰਟਗੁਮਰੀ ਵਾਲਿਆਂ ਮਾਤਾ ਜੀ ਦੇ ਰੂਬਰੂ ੧੦੦੦੦) ਲਿਆ ਮੱਥਾ ਟੇਕਿਆ ਤੇ ਕਿਹਾ, ਇਹ ਮੇਰੇ ਮੁਰੱਬੇ ਠੇਕੇ ਤੇ ਲਿਆਂ ਦਾ ਮੁਨਾਫਾ ਹੈ। ਪਹਿਲੇ ਸਾਲ ਦਾ ਜੋ ਮੈਂ ਗੁਰੂ ਜੀ ਦੀ ਮੰਨਤ ਮੰਨੀ ਸੀ ਤੇ ਨਾਲੇ ਕਿਹੋ ਸੂ, ਮੈਨੂੰ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਕਿਹਾ ਹੈ, ਪ੍ਰਤਾਪ ਸਿੰਘ ਨੂੰ ਕਹੋ, ਲੋਹ ਲੰਗਰ ਦਾ ਕੋਈ ਫ਼ਿਕਰ ਨਾ ਕਰੇ। ਸਤਿਗੁਰੂ ਜੀ ਬਚਨ ਕੀਤਾ, ਮੈਨੂੰ ਮਾਤਾ ਜੀ ਪਹਿਲਾਂ ਹੀ ਸਤਿਗੁਰੂ ਜੀ ਤੇ ਸਾਧਾਂ ਦੇ ਬਚਨ ਸਾਖੀਆਂ ਸੁਣਾ ਪ੍ਰਤੀਤ ਬੰਧਾਈ ਹੋਈ ਸੀ, ਪਰ ਇਹ ਸੁਨੇਹਾ ਉਚੇਚਾ ਸਤਿਗੁਰੂ ਜੀ ਦਾ ਸੁਣ, ਮੈਨੂੰ ਹੁਣ ਤੱਕ ਕਦੇ ਲੰਗਰ ਦਾ ਫਿਕਰ ਤੇ ਮਾਇਆ ਦੀ ਥੁੜ ਦਾ ਜ਼ਿਕਰ ਹੀ ਨਹੀਂ ਅੰਦਰ ਆਇਆ। ਮਾਨੋਂ ਉਹ ਮਾਇਆ ਜਾਗ ਹੋ ਲਗੀ ਸੀ ਗਣੇਸ਼ਾ ਸਿੰਘ ਜੀ ਵਾਲੀ।

ਕਵੀ ਦਰਬਾਰ ਭੀ ਹੋਇਆ ਸੀ। ਸਭ ਕਵੀਆਂ ਵਿਚੋਂ ਚੋਣਵਾਂ ਲੁਧਿਆਣੇ ਦਾ ਮੁੰਡਾ ਮੁਸਲਮਾਨ ਗ਼ਮਖਾਰ, ਜਿਸ ਦੀ ਬੜੀ ਸੋਹਣੀ ਸੁਰ ਸੀ। ਭਾਵ ਬੜੇ ਉਚੇ ਸ਼ਰਧਾ ਭਰੇ ਸੀ ਤੇ ਬੋਲਣ ਦਾ ਢੰਗ ਬੜਾ ਸੋਹਣਾ ਸੀ। ਰਾਤ ਵੀ ਇਹ ਕਵਿਤਾ ਬਹੁਤ ਸਲਾਹੀ ਗਈ ਸੀ ਤੇ ਸਵੇਰੇ ੨੭ ਨੂੰ ਭੀ ਸਤਿਗੁਰੂ ਜੀ ਫੇਰ ਸੁਣੀ।

ਨੇੜੇ ਦਿਨ ਆਏ ਤੇਰੇ ਆਣ ਵਾਲੇ ਗ਼ਮਖਾਰ ਨੂੰ ਪਈ ਅਵਾਜ਼ ਆਵੇ।

ਇਹ ਅੰਤਲੀ ਤੁਕ ਸੀ। ਉਸ ਵਿਚ ਇਕ ਦੋ ਨੁਕਸ ਸੀ। ਸਤਿਗੁਰੂ ਜੀ ਗ਼ਮਖਾਰ ਤੋਂ ਪੁਛਿਆ. ਇਹ ਗਲਤ ਗਲਾਂ ਤੂੰ ਕਿਥੋਂ ਸੁਣ ਲਿਖੀਆਂ ਹਨ। ਉਸ ਕਿਹਾ, ਮੈਂ ਚੀਫ ਖਾਲਸੀਆਂ ਤੋਂ ਸੁਣੀਆਂ ਹਨ। ਸਤਿਗੁਰੂ ਜੀ ਹਉਕਾ ਭਰ ਅਫਸੋਸ ਕੀਤਾ, ਵੇਖੋ ਸਿੰਘ ਸਭੀਏ, ਚੀਫ ਖਾਲਸੀਏ ਅਜੇ ਭੀ ਉਲਟੇ ਪਾਸੇ ਹੀ ਚਲਦੇ ਹਨ ਜਦ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਅਜ਼ਾਦੀ ਦਾਤਾ ਸਮਝ ਸਾਰੇ ਭਾਰਤ ਵਿਚ ਪ੍ਰਸਿੱਧ ਹੋ ਚੁਕਾ ਹੈ। ਅਗੋਂ ਵਾਸਤੇ ਗ਼ਮਖਾਰ ਨੂੰ ਕੋਲੋਂ ੧੯੮੭ ਵਾਲਾ ਬਸੰਤ

---

ਨੋਟ : ਸੰਤ ਗਣੇਸ਼ਾ ਸਿੰਘ ਜੀ ਮੁਢੋਂ ਆਲੋ ਨਗਰ ਜ਼ਿਲਾ ਸਿਆਲਕੋਟ ਦੇ ਸੀ, ਜਿਥੋਂ ਦੇ ਸੰਤ ਆਤਮਾ ਸਿੰਘ ਜੀ ਬਾਰ੍ਹਵੇਂ ਸਤਿਗੁਰਾਂ ਦੇ ਪਹਿਲੇ ਪੰਜਾਂ ਸਿੱਖਾਂ ਵਿਚੋਂ ਸੀ। ਆਤਮਾ ਸਿੰਘ ਜੀ ਤੋਂ ਭਜਨ ਗੁਰਦਿਤ ਸਿੰਘ ਜੀ ਲਿਆ ਸੀ, ਜਿਨ੍ਹਾਂ ਦੇ ਪੁਤ੍ਰ ਇਹ ਗਣੇਸ਼ਾ ਸਿੰਘ ਜੀ ਸੀ। ਇਨ੍ਹਾਂ ਦੇ ਪ੍ਰਤਾਪ ਸਿੰਘ ਜੀ ਤੇ ਪ੍ਰਤਾਪ ਸਿੰਘ ਜੀ ਦੇ ਰਛਪਾਲ ਸਿੰਘ ਜੀ। ਹੁਣ ਚਨਾਨੇ ਹਸਪਤਾਲ ਲਗੇ ਸਰਸੇ ਰਹਿੰਦੇ ਹਨ। ਅਰੋੜੇ ਸਿੱਖ, ਇਹ ਮੇਰੇ ਗੁਜਰਾਂਵਾਲੇ ਦੇ ਵਾਕਫ ਹਨ।

ਨੰਬਰ ਤੇ ੧੫) ਇਨਾਮ ਦੇ ਕਹਿਓ ਨੇ, ਤੂੰ ਆਲਿਮ ਜੀ ਤੇ ਚਕ੍ਰਵਰਤੀ ਜੀ ਦੇ ਲਿਖੇ ਪੁਸਤਕ ਪੜ੍ਹ ਜਾਂ ਸਤਿਜੁਗ ਪੜ੍ਹਿਆ ਕਰ। ੨੭ ਫਗਣ ੧੦੦ ਪਾਠ ਦਾ ਭੋਗ ਸੰਗਤ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਹਵਨ ਕਰ ਪਾਇਆ। ੧੫ ਜੋੜਿਆਂ ਦੇ ਅਨੰਦ ਹੋਏ, ੧੫ ਭੋਗ ਅਨੰਦਾਂ ਵਲੋਂ ਪਾਏ, ਅਰਜ਼ਾਂ ਸੁਣੀਆਂ, ਮੁਕਦਮੇ ਮੁਕਾਏ, ਬਖਸ਼ਿਸ਼ ਭੀ ਤੇ ਤਾੜਨਾ ਭੀ ਕੀਤੀਆਂ। ਤੇ ਭੋਗ ਸਮੇਂ ਸੁਣਾਇਆ ਗਿਆ, ਅਗੋਂ ਹੋਲਾ ਸ਼ੇਖੂਪੁਰੇ ਦੇ ਜ਼ਿਲੇ ਵਿਚ ਗਿਲੀਂ ਬਾਰ ਵਾਲੀ ਹੋਵੇਗਾ। ਮੇਲੇ ਦੇ ਭੋਗ ਸਮੇਂ ਹੀ ਸੁਣਾਇਆ ਗਿਆ ਕਿ ਬਾਬਾ ਜਗਜੀਤ ਸਿੰਘ ਜੀ ਦਾ ਅਨੰਦ ੧੧ ਚੇਤ੍ਰ ਨੂੰ ਮਠੱਡੀਂ ਸਾਧ ਸੰਗਤ ਦੇ ਮੇਲੇ ਵਿਚ ਹੋਵੇਗਾ। ਸਭ ਸਾਧ ਸੰਗਤ ਦਰਸ਼ਨ ਦੇਵੇ। ਆਲਿਮ ਜੀ ਸੁਣਾਇਆ ਕਿ ਭੈਣੀ ਸਾਹਿਬ ਅਨੰਦ ਇਸ ਲਈ ਹੋਲੇ ਤੇ ਸਤਿਗੁਰੂ ਜੀ ਨਹੀਂ ਕੀਤਾ ਕਿ ਅਸਾਂ ਮਰਯਾਦਾ ਬਣਾਈ ਹੈ ਕਿ ਜਿਥੋਂ ਦਾ ਜੋੜੇ ਵਿਚੋਂ ਇਕ ਧਿਰ ਭੀ ਹੋਵੇ, ਓਥੇ ਅਨੰਦ ਨਹੀਂ ਕਰਨਾ।

ਸਭ ਸੰਗਤ ਨੂੰ ਸਦਾ ਗੁਰੂ ਘਰ ਆਪ ਵਰਤ ਗੁਰਮਰਯਾਦਾ ਸਿਖਾਂਦਾ ਹੈ। ਸਾਨੂੰ ਸੰਥਾ ਇਨ੍ਹਾਂ ਤੋਂ ਲੈਣ ਦਾ ਧਿਆਨ ਰਖਣਾ ਚਾਹੀਦਾ ਹੈ। ਆਲਿਮ ਜੀ ਸੁਣਾਇਆ ਤਲਿਆੜੇ ਜ਼ਿਲਾ ਸਿਆਲਕੋਟ ਤੋਂ ਹੋਲੇ ਪੰਜ ਭੈਣੀ ਸਾਹਿਬ ਹੋਏ ਹਨ ਤੇ ਅਗੋਂ ਭੀ ਬਾਬੇ ਜਮੀਤ ਸਿੰਘ ਜੀ ਦੇ ਸੇਵਕਾਂ ਗਿਲਾਂ ਜ਼ਿਲਾ ਸਿਆਲਕੋਟ ਦੇ ਮੁਰੱਬਿਆਂ ਤੇ ਗਿਆਂ ਹੀ ਹੋਲਾ ਮੰਗ ਲਿਆ ਹੈ। ਜੋ ਸਤਿਗੁਰੂ ਰਾਮ ਸਿੰਘ ਜੀ ਬਚਨ ਕੀਤਾ ਸੀ, ਹਜਰੋਂ ਤੋਂ ਸਿੱਖੀ ਸਾਰੇ ਦੇਸ ਤੇ ਵਿਸਤਾਰਨ ਲਈ ਲਿਆਏ ਹਾਂ। ਪਰ ਦੜਪ ਵਿਚ ਆ ਕੇ ਤਾਂ ਸਿੱਖੀ ਦੀ ਪੰਡ ਹੀ ਖੁਲ੍ਹ ਗਈ ਹੈ। ਇਕ ਸਿੱਖ ਅਰਜ਼ ਕੀਤੀ, ਉਹ ਪੰਡ ਸਿੱਖੀ ਦੀ ਕਿਵੇਂ ਖੁਲ੍ਹੀ ਸੀ, ਸਤਿਗੁਰੂ ਜੀ ਦੇ ਹੁਕਮ ਨਾਲ ਆਲਿਮ ਜੀ ਦੱਸਿਆ, ਗਿਲੀਂ ਬਾਬੇ ਜਮੀਅਤ ਸਿੰਘ ਦੀ ਸਰਧਾ ਬਣੀ ਤੇ ਉਸ ਸਤਿਗੁਰੂ ਜੀ ਨੂੰ ਆਪਣੇ ਵਲੋਂ ਦਸਤਾਰ ਭੇਟ ਕੀਤੀ ਤੇ ਅਰਜ਼ ਕੀਤੀ ਸਿੱਖੀ ਦਾ ਮੁਢ ਭਾਵੇਂ ਬੱਝ ਚੁਕਾ ਹੈ ਨਵੇਂ ਸਿਰੇ, ਪਰ ਏਧਰ ਛਟਾ ਹੁਣੇ ਦਿਓ ਖੁਲ੍ਹਾ। ਸਤਿਗੁਰੂ ਜੀ ਬਹੁਤ ਸਿੱਖਾਂ ਨੂੰ ਕਈ ਪਾਲਾਂ ਵਿਚ ਖਲ੍ਹਾਰ ਖੜਿਆਂ ਨੂੰ ਇਕੋ ਵਾਰ ਉਚੀ ਭਜਨ ਸੁਣਾਇਆ ਤੇ ਬਾਂਹ ਦਾ ਇਸ਼ਾਰਾ ਕਰ ਕਿਹਾ, ਸਭ ਬਖਸ਼ੇ। ਤਾਂ ਸੋ ਸਭ ਮਸਤ ਹੋ ਗਏ ਸੀ। ਇਸੇ ਤਰ੍ਹਾਂ ਹੋਰ ਇਕ ਦੋ ਨਗਰੀਂ ਕੀਤੋ ਨੇ। ਤਾਂ ਕਿਹੋ ਨੇ ਸਿੱਖੀ ਦੀ ਤਾਂ ਦੜਪ ਵਿਚ ਪੰਡ ਹੀ ਖੁਲ੍ਹ ਗਈ ਹੈ, ਤੇ ਆਲਿਮ ਜੀ ਕਿਹਾ, ਉਸ ਸਮੇਂ ਤੋਂ ਲੈ ਹੁਣ ਤੱਕ ਜਿੰਨੇ ਸ਼ਬਦੀ, ਮਸਤਾਨੇ ਤੇ ਸੰਤ ਸਿਆਲਕੋਟ ਦੇ ਜ਼ਿਲੇ ਵਿਚ ਹੋਏ ਹਨ, ਹੋਰ ਕਿਸੇ ਜ਼ਿਲੇ ਵਿਚ ਨਹੀਂ ਹੋਏ। ਪੂੰਗਾਂ ਵਾਲੇ ਸੰਤ ਭੀ ਪਾਲਾਂ ਖਲ੍ਹਾਰ ਭਜਨ ਕੰਨ ਵਿਚ ਦੇ ਮਸਤ ਕਰਦੇ ਰਹੇ ਹਨ। ਤੇ ਸੰਤ ਭਗੜ ਸਿੰਘ ਜੀ ਨੇ ਜਥੇ ਫੇਰਨ ਤੇ ਖੜੋ ਕੇ ਸ਼ਬਦ ਪੜ੍ਹਨੇ ਭੀ ਏਸੇ ਜ਼ਿਲੇ ਵਾਲਿਆਂ ਟੋਰੇ ਹਨ। ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲੇ ਭੀ ਏਸੇ ਜ਼ਿਲੇ ਦੇ ਹੋਏ ਹਨ ਜਿਨ੍ਹਾਂ ਤੇ ਇਨ੍ਹਾਂ ਸਤਿਗੁਰਾਂ ਦੀ ਸਤਿਗੁਰੂ ਰਾਮ ਸਿੰਘ ਜੀ ਤੋਂ ਤਲੇ ਸ਼ਰਧਾ ਰਹੀ ਹੈ। ਹੋਰ ਸਭਨਾਂ ਨੂੰ ਆਪ ਸਭ ਜਾਣਦੇ ਹੀ ਹੋ। ਮੇਲੇ ਦਾ ਭੋਗ ਪਿਆ, ਅਰਦਾਸਾ ਹੋਇਆ, ਇਕ ਜੋੜੇ ਦੀ ਉਮਰ ਛੋਟੀ ਸੀ, ਪੜਤਾਲ ਪੁਛ ਕਰ ਅਗਲੇ ਰੋਜ਼ ਅਨੰਦ ਹੋਇਆ।

੨੦੦੦ ਸੰਮਤ ਬਿਕ੍ਰਮੀ ਦਾ ਹੋਲਾ ਹੋਇਆ। ਤਰਨ ਸਿੰਘ ਸਤਿਗੁਰੂ ਜੀ ਦਾ ਗੋਲਾ ਹੋਇਆ।

੨੦੦੧ ਦਾ ਅਰੰਭ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।

ਗੂਜਰੀ ਮਹਲਾ ੫ :

ਪ੍ਰਭ ਕੀ ਅਗਮ ਅਗਾਧਿ ਕਥਾ ॥
ਸੁਨੀਐ ਅਵਰ ਅਵਰ ਬਿਧਿ ਬੁਝੀਐ, ਬਕਨ ਕਥਨ ਰਹਤਾ ॥

ਆਸਾ ਮਹਲਾ ੫ :

ਸ੍ਰਵਨ ਸੁਨੀਜੈ ਅੰਮ੍ਰਿਤ ਕਥਾ ॥
"ਜਾਸੁ ਸੁਨੀ ਮਨਿ ਹੋਇ ਅਨੰਦਾ ਦੂਖ ਰੋਗ ਮਨ ਸਗਲੇ ਲਥਾ ॥"
"ਜਉ ਮੈ ਓਟ ਗਹੀ ਪ੍ਰਭ ਤੇਰੀ ॥
ਤਾਂ ਪੂਰਨ ਹੋਈ ਮਨਸਾ ਮੇਰੀ ॥"
"ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥"
ਸ੍ਰਵਨੀ ਕਥਾ ਨੈਨ ਦਰਸੁ ਪੇਖਉ ਮਸਤਕੁ ਗੁਰ ਚਰਨਾਰੀ ॥

ਆਦਿ ਗੁਰਵਾਕ ਪੜ੍ਹ ਲਿਖ ਮੈਂ ਮਨ ਵਿਚ ਇਨ੍ਹਾਂ ਗੁਰ ਵਾਕਾਂ ਦਾ ਆਸ਼ਾ ਵਸਾ, ਓਟ; ਆਸਰਾ ਲੈ ਕਥਾ ਗੁਰੂ ਕੀ ਲਿਖਣ ਦੀ ਸਰਧਾ ਪੂਰਨ ਹੋਵੇ ਧਾਰ, ਗੁਰੂ ਜੀ ਨੂੰ ਨਮਸਕਾਰ ਕਰ ਸਾਧ ਸੰਗਤ ਅਗੇ ਅਰਜ਼ ਕਰਦਾ ਹਾਂ, ਆਵੋ ਸੰਤ ਪਿਆਰਿਓ ਹਰਿ ਗੁਰ ਕੀ ਕਥਾ ਕਰਨ, ਸੁਣਨ ਸਮੇਂ ਮਿਲ ਬੈਠੋ। ਕੰਨਾਂ ਕਰਕੇ ਗੁਰ ਕਥਾ ਸੁਣੋ, ਨੇਤ੍ਰਾਂ ਕਰਕੇ ਸਾਧ ਸੰਗਤ ਤੇ ਸਤਿਗੁਰੂ ਜੀ ਦਾ ਦਰਸ਼ਨ ਕਰੋ ਤੇ ਆਪਣੇ ਮਥੇ ਮਸਤਕ ਗੁਰਚਰਨਾਂ ਤੇ ਰਖੋ। ਇਸ ਗੁਰ ਕਥਾ ਦੇ ਸੁਣਨ ਨਾਲ ਮਨ ਨੂੰ ਅਨੰਦ ਹੁੰਦਾ ਹੈ ਤੇ ਦੁਖ-ਰੋਗ ਸਾਰੇ ਲਥ ਜਾਂਦੇ ਹਨ। ਜੇ ਪ੍ਰਤੀਤ ਕਰ ਇਸ ਨੂੰ ਅਮਰ ਕਥਾ ਜਾਣੀਏਂ। ਨਿਹਚੇ ਨਾਲ ਸਭ ਸੁਖ ਤੇ ਵਸਤਾਂ ਪ੍ਰਾਪਤ ਹੁੰਦੀਆਂ ਹਨ। ਸਾਰੀ ਪ੍ਰਮੇਸ਼ਰ ਦੀ ਮਹਿਮਾ ਅਗਮ ਅਗਾਧ ਹੈ। ਉਹ ਪੁਜਣ ਤੇ ਪਾ ਲੈਣ ਤੋਂ ਪਰੇ ਹੈ। ਮੈਨੂੰ ਭੁਲਣਹਾਰ ਜਾਣ ਆਪ ਨੇ ਦਯਾ ਦਾ ਸੁਭਾ ਰਖਣਾ।

ਦੁਆਬੇ ਜ਼ਿਲਾ ਜਲੰਧਰ ਦੀ ਸੰਗਤ ਭੈਣੀ ਸਾਹਿਬ ਅਰਜ਼ ਹੋਲੇ ਤੇ ਕੀਤੀ ਸੀ। ਅਸੀਂ ਮੇਲਾ ਮਠੱਡੀਂ ਕਰਦੇ ਹਾਂ, ਬਾਬਾ ਜੀ ਦੇ ਅਨੰਦ ਹਿਤ। ਸਤਿਗੁਰੂ ਜੀ ਕਿਹਾ, ਇਕ ਛਟਾਂਕ ਘਿਓ ਹਵਨ ਲਈ ਤੇ ਪੰਜ ਛਟਾਂਕਾਂ ਭਾਵੇਂ ਕੜਾਹ ਪ੍ਰਸ਼ਾਦਿ ਲਈ ਸਰੇ, ਤੁਸਾਂ ਉਚੇਚ ਨਹੀਂ ਕੋਈ ਕਰਨਾ ਅਸੀਂ ਤਾਂ ਰਾਜ਼ੀ ਰਹਾਂਗੇ। ਦਾਲ ਪ੍ਰਸ਼ਾਦਾ ਸਾਦੇ ਤੌਰ ਸਭ ਨੂੰ ਗੌਰ ਆਦਰ ਨਾਲ ਮਿਲੇ। ੧੦-੧੧ ਚੇਤ੍ਰ ਮੇਲਾ ਰਖਿਆ। ਸਤਿਜੁਗ ਤੇ ਭੀ ਛਾਪਿਆ। ਗੁਰਾਇਆ ਤੇ ਫਲੌਰ ਟੇਸ਼ਨਾਂ ਤੋਂ ਚਿੱਟੀ ਚਾਦਰ ਮਠੱਡਿਆਂ ਤੱਕ, ਸੰਗਤ ਦੀ ਭੀੜ ਭਰੀ ਕਰ ਰਸਤਿਆਂ ਤੇ ਜਾਪਦੀ ਸੀ। ਸਤਿਗੁਰੂ ਜੀ ਸਮੇਤ ਹਜ਼ੂਰੀ ਜਥੇ ਦਰਸ਼ਨ ਦਿੱਤੇ। ਸਾਧ ਸੰਗਤ, ਰਾਗੀ, ਜਥੇਦਾਰ ਆਏ। ਆਲਿਮ ਜੀ ਸਮੇਤ ਰਾਗੀ ਸਾਥੀਆਂ ਗੁਰਬਖਸ਼ ਸਿੰਘ, ਨਿਰਮਲ ਸਿੰਘ ਜੀ ਲੁਧਿਆਣੇ ਵਾਲੇ, ਸੂ: ਆਤਮਾ ਸਿੰਘ ਜੀ

ਤੇ ਲੀਲ੍ਹਾ ਵੰਤੀ ਆਪਣੇ ਰਾਗੀ ਜਥੇ ਸਮੇਤ ੧੦ ਤੋਂ ਪੁਜੇ ਸੀ। ਨਾਮ ਸਿਮਰਨ ਘੰਟਾ ਸ਼ਾਂਤ ਰੂਪ ਸਤਿਗੁਰੂ ਰਾਮ ਸਿੰਘ ਸੀ ਦੇ ਦਰਸ਼ਨ ਨਮਿਤ ਸਭ ਨੇ ਮਿਲ ਕੀਤਾ। ਰਾਤ ਭਰ ਕੀਰਤਨ ਹੋਇਆ। ੧੧ ਚੇਤ੍ਰ ਆਸਾ ਦੀ ਵਾਰ ਸਭ ਰਾਗੀ ਜਥਿਆਂ ਤੇ ਸਤਿਗੁਰੂ ਜੀ ਤੇ ਸੰਗਤ ਮਿਲ ਲਾਈ। ਹਵਨ ਹੋਇਆ, ਅੰਮ੍ਰਿਤ ਤਿਆਰ ਕੀਤਾ, ਸੰਤ ਮੋਹਣ ਸਿੰਘ ਜੀ, ਸੰਤ ਆਲਾ ਸਿੰਘ ਜੀ, ਸੰਤ ਬਾਬਾ ਬਦਨ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ, ਸੂਬਾ ਇੰਦਰ ਸਿੰਘ ਜੀ ਨੇ ਸਵੰਬਰ ਦੀ ਜੁਗਤ ਬਣਾਈ, ਵੇਦੀ ਦੇ ਸਾਥ ਕੇਲਿਆਂ ਦੇ ਥੰਮ੍ਹ ਲਾਏ, ਫੁਲਾਂ ਦੇ ਹਾਰ ਲਟਕਾਏ, ਵਧੀਆ ਆਸਣ ਲਈ ਬਸਤਰ ਲਿਆਏ ਸਿੱਖ। ਤਾਂ ਸਤਿਗੁਰੂ ਜੀ ਕਿਹਾ, ਤੁਸਾਂ ਅਗੇ ਕੇਲਾ ਕੱਟ ਗਵਾਇਆ ਹੈ, ਫਲ ਲਗਣੇ ਸੀ, ਸਾਦਾ ਸਫੈਦ ਬਸਤਰ ਹੀ ਵਛਾਓ। ਬਾਬਾ ਜਗਜੀਤ ਸਿੰਘ ਜੀ ਨੇ ਸਤਿਗੁਰੂ ਜੀ ਤੇ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਸਾਦੇ ਬਸਤਰ ਤੇ ਆ ਚੌਂਕੜਾ ਲਾਇਆ। ਰਾਜਿੰਦਰ ਕੌਰ ਜੀ ਭੀ ਸਤਿਗੁਰੂ ਜੀ ਤੇ ਗ੍ਰੰਥ ਸਾਹਿਬ ਨੂੰ ਤੇ ਬਾਬਾ ਜੀ ਨੂੰ ਨਮਸਕਾਰ ਕਰ ਬਾਬਾ ਜੀ ਦੇ ਗਲ ਫੁਲਾਂ ਦਾ ਹਾਰ ਉਨ ਦੀ ਸਫੈਦ ਮਾਲਾ ਪਹਿਰਾਏ ਖੱਬੇ ਪਾਸੇ ਆ ਬੈਠੇ। ਸੰਤ ਮੋਹਣ ਸਿੰਘ ਜੀ ਤੇ ਸੰਤ ਆਲਾ ਸਿੰਘ ਜੀ ਅੰਮ੍ਰਿਤ ਛਕਾਇਆ। ਸੰਤ ਬਹਾਦਰ ਸਿੰਘ ਜੀ ਦੋਨਾਂ ਅਨੰਦ ਵਾਲੀ ਜੋੜੀ ਨੂੰ ਭਜਨ ਦੱਸਿਆ। ਇਕ ਸਿੱਖ ਉਪਰੋਂ ਫੁਲਾਂ ਦੀ ਵਰਖਾ ਕੀਤੀ ਤਾਂ ਸਤਿਗੁਰੂ ਜੀ ਕਿਹਾ, ਕੀ ਕਰਦੇ ਹੋ ? ਰੀਤ ਹੀ ਨਾ ਬਣ ਜਾਂਦੀ ਹੋਵੇ। ਮੈਂ ਇਸੇ ਲਈ ਹਵਨ ਤੇ ਕੜਾਹ ਪ੍ਰਸ਼ਾਦਿ ਤੇ ਭੀ ਘਟ ਖਰਚ ਦੀ ਪੱਕੀ ਕੀਤੀ ਹੋਈ ਹੈ।

ਲਾਵਾਂ ਗ੍ਰੰਥ ਸਾਹਿਬ ਤੋਂ ਸੂਬਾ ਇੰਦਰ ਸਿੰਘ ਜੀ ਅਰੰਭੀਆਂ। ਗੰਢ ਚਿਤਾਵਾ ਕੀਤੇ ਬਾਬਾ ਜੀ ਅਗੇ, ਪਿਛੇ ਰਾਜਿੰਦਰ ਕੌਰ ਜੀ ਚਾਰ ਫੇਰੇ ਹਵਨ ਜੱਗ ਦੇ ਦਵਾਲੇ ਆਏ। ਰਾਗੀਆਂ 'ਅਨੰਦ ਭਇਆ ਮੇਰੀ ਮਾਏ' ਪੰਜ ਸ਼ਬਦ ਪੜ੍ਹੇ। ਗੁਰਮਰਯਾਦਾ ਅਨੰਦਾਂ ਤੇ ਵਖਿਆਨ ਹੋਏ। ਕਵੀ ਭੀ ਬੋਲੇ। ਗਿਆਨੀ ਵਰਿਆਮ ਸਿੰਘ ਜੀ, ਉਮਰਦੀਨ ਉਲਫਤ, ਇਕ ਕਾਕਾ ਗੁਰਬਖਸ਼ ਸਿੰਘ ਆਦਿ, ਜੋ ਰਾਜੇ ਜਾਂ ਵਡੇ ਲੋਕ ਨਾ ਆਏ। ਉਨ੍ਹਾਂ ਵਲੋਂ ਵਧਾਈਆਂ ਆਈਆਂ ਸੁਣਾਈਆਂ ਗਈਆਂ। ਦੂਰ ਦੀਵਾਨੋ ਬੀਬੀਆਂ ਨਗਰ ਦੀਆਂ ਸ਼ਬਦ ਪੜ੍ਹੇ।

"ਸੁਰ ਨਰ ਮੁਨਿਜਨ ਕਉਤਕ ਆਏ ਕੋਟਿ ਤੇਤੀਸ ਉਜਾਨਾਂ।

ਆਦਿ ਤੇ ਹੋਰ ਨੱਗਰ ਦੀਆਂ ਬੀਬੀਆਂ ਭੀ ਪਰ੍ਹੇ ਹੋ ਪੜ੍ਹਿਆ।

ਬੀਬਾ ਪਾਰੇ ਦੀ ਉਤਾਰ ਜਿਦ੍ਹੇ ਨਾਲ ਲਾਵਾਂ ਲਈਆਂ ਤੂੰ ਚਾਰ।  
ਸਾਨੂੰ ਦੇਣਾ ਆਣ ਦੀਦਾਰ ਨੇੜੇ ਆਇਕੇ।  
ਰਲਿਆ ਚੰਦ ਚਕੋਰੀ ਜੋੜਾ, ਰਿਹਾ ਨ ਖੁਸ਼ੀਆਂ ਦਾ ਕੋਈ ਓੜਾ।  
ਦਿੱਤਾ ਡਫ ਨਫੀਰੀ ਤੋੜਾ ਮੰਗਲ ਗਾਇਕੇ। ਆਦਿ

ਪੰਜ ਭੋਗ ਪਾਠਾਂ ਕੀਤਿਆਂ ਦੇ ਦੋਹਾਂ ਧਿਰਾਂ ਵਲੋਂ ਪਾਏ ਅਰਦਾਸਾ ਕਰ ਕੜਾਹ ਪ੍ਰਸ਼ਾਦ ਪਹਿਲੋਂ ਗੁਰ ਦਰਿਆ ਤੇ ਪੰਜ ਪਿਆਰਿਆਂ ਨੂੰ ਦੇ, ਜੋੜੇ ਨੂੰ ਦੇ ਸੰਗਤ ਵਿਚ ਵਰਤਿਆ। ਪੰਡਿਤ ਬਸੰਤ ਸਿੰਘ ਜੀ, ਸੂਬਾ ਸਹੀਆ ਸਿੰਘ ਜੀ, ਰਤਨ ਸਿੰਘ ਜੀ ਕੂਕਾ, ਦਸੌਂਧਾ ਸਿੰਘ ਜੀ ਨੱਗਰ, ਸੂਬਾ ਬਚਨ ਸਿੰਘ ਜੀ ਨੇ ਥਾਲ ਵਿਚ ਬਸਤਰ ਤੇ ਮਾਇਆ ਧਰ ਸਤਿਗੁਰੂ ਜੀ ਨੂੰ ਮੱਥਾ

ਟੇਕਿਆ। ਸਤਿਗੁਰੂ ਜੀ ਇਕ ਹੀ ਰਖਿਆ ਤੇ ਕਿਹਾ ਸਾਧ ਸੰਗਤ ਨੇ ਅਗੇ ਬਹੁਤ ਖੇਚਲ ਕੀਤੀ ਹੈ, ਜਿਨ੍ਹਾਂ ਨੱਗਰਾਂ ਤੇ ਇਲਾਕੇ ਦੇ ਤੁਸੀਂ ਮੁਖੀ ਹੋ, ਇਹ ਦੁਆਬਾ ਭੈਣੀ ਸਾਹਿਬ ਦੀ ਡਿਓਢੀ ਹੈ। ੯ ਵਜ ਕੇ ੩ ਮਿੰਟਾਂ ਤੇ ਅਨੰਦ ਹੋਇਆ। ਬਾਬਾ ਜਗਜੀਤ ਸਿੰਘ ਜੀ ਦਾ, ਰਾਜਿੰਦਰ ਕੌਰ ਜੀ ਰੰਧਾਵੇ ਗੋਤ ਜ਼ਿਮੀਦਾਰ ਸਰਦਾਰ ਊਧਮ ਸਿੰਘ ਜੀ ਦੀ ਤੇ ਜਗਤ ਕੌਰ ਜੀ ਦੀ ਜਾਈ ਨਾਲ। ਹੁਣ ਕਾਲੂ ਵਾਰਹ, ਜ਼ਿਲਾ ਹੁਸ਼ਿਆਰਪੁਰ ਮੁਢ ਰਾਜੀਆਂ, ਜ਼ਿਲਾ ਅੰਮ੍ਰਿਤਸਰ, ਪੁਰਾਣਾ ਤੇ ਪੱਕੇ ਕੂਕਿਆਂ ਦਾ ਘਰ ਹੈ ਚਾਰ ਪੁਸ਼ਤਾ। ਹੁਣ ਇਹ ਸਰਦਾਰ ਜੀ ਖੁਲ੍ਹੇ ਖਾਣੇ ਬਾਣੇ ਵਾਲੇ ਕੂਕੇ ਹਨ। ਊਧਮ ਸਿੰਘ ਜੀ ਰਾਜਿੰਦਰ ਕੌਰ ਨੂੰ ਸਿਖਿਆ ਅਨੰਦੋਂ ਇਕ ਦਿਨ ਪਹਿਲਾਂ ਦਿੱਤੀ ਕਿ ਤੂੰ ਸ੍ਰੀ ਭੈਣੀ ਸਾਹਿਬ ਮਾਤਾ ਜੀਊਣ ਕੌਰ ਜੀ ਤੇ ਮਾਤਾ ਭੂਪਿੰਦਰ ਕੌਰ ਜੀ ਦੇ ਥਾਂ ਮੰਦਰਾਂ ਵਿਚ ਜਾਣਾ ਹੈ ਤੇ ਜਗਤ ਮਾਤਾ ਕਹਾਣਾ ਹੈ। ਪਰ ਤੂੰ ਸੋਚ ਰਖਣੀ, ਕਿਸੇ ਤਰ੍ਹਾਂ ਦੀ ਪੇਕੇ ਤੇ ਉਸ ਘਰ ਨੂੰ ਕੋਈ ਕਸਰ ਨਾ ਲਗੇ। ਅਗੇ ਤੂੰ ਸਾਡੀ ਧੀ ਸੈਂ ਕਲ ਤੋਂ ਮਾਤਾ ਹੋਵੇਂਗੀ।

ਬਾਬਾ ਜੀ ਦੀ ਉਮਰ ੨੪ ਸਾਲ ਤੇ ਰਾਜਿੰਦਰ ਕੌਰ ਜੀ ਦੀ ੧੪-੧੫ ਸਾਲ ਦੀ ਸੀ। ਇਸ ਮੇਲੇ ਤੇ ਜੋੜਿਆਂ ਦੀ ਸੇਵਾ ਗੁਜਰਾਂਵਾਲੇ ਦੇ ਸੇਵਕ ਦਲ ਹੋਲੇ ਵਾਂਗੂ ਹੀ ਕੀਤੀ। ਜਥੇਦਾਰ ਵਰਿਆਮ ਸਿੰਘ ਪੰਜਹਾਤੇ, ਸੰਤ ਅਤਰ ਸਿੰਘ ਜੀ, ਸਵਰਨ ਸਿੰਘ ਹੰਸਰੋ ਕਵੀ ਤੇ ਬਹਾਲ ਸਿੰਘ ਰੋਡੇ ਨੇ ਰਾਤ ਜਾਗਾ ਹੀ ਰਖਿਆ ਵਾਰੇ ਤੱਕ। ਅਨੰਦ ਹੋਏ, ਵਖਿਆਨਾਂ ਬਾਅਦ ਆਲਿਮ ਜੀ "ਆਵਹੁ ਮੀਤ ਪਿਆਰੇ ॥ ਮੰਗਲ ਗਾਵਹੁ ਨਾਰੇ ॥" ਬੜੇ ਰਸ ਭਰੇ ਰੰਗ ਵਿਚ ਹੋ ਪੜ੍ਹਿਆ ਤੇ ਗੁਰਬਖਸ਼ ਸਿੰਘ ਜੀ ਤੇ ਨਿਰਮਲ ਸਿੰਘ ਜੀ "ਪਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈਂ ॥" ਪੜ੍ਹਿਆ, ਗੁਰਬਖਸ਼ ਸਿੰਘ ਵਾਜਾ ਛੱਡ ਮਸਤ ਹੋ ਪੜ੍ਹਿਆ। 'ਅਜ ਇੰਦਰ ਵਰਖਾ ਕੀਤੀ, ਸੰਗਤਾਂ ਵਧਾਈਆਂ ਦਿੱਤੀਆਂ।' ਇਸ ਰਸ ਭਰੇ ਮੇਲੇ ਵਿਚ ਇਕ ਮੈਲੇ ਜਿਹੇ ਬਸਤਰਾਂ ਵਾਲਾ ਮਸਤਾਨਾ ਕਈ ਵਾਰ ਆ ਜਫੀ ਮਾਰ ਸਤਿਗੁਰੂ ਜੀ ਨੂੰ ਫੇਰੀ ਲੈ ਲੈ ਮਿਲਦਾ ਰਿਹਾ। ਸਤਿਗੁਰੂ ਜੀ ਮੁਸਕ੍ਰਾਂਦੇ ਹੀ ਰਹੇ ਤੇ ਜਣਾਂਦੇ ਰਹੇ ਜੇ ਮੈਂ ਉਹੋ ਉਤਮ, ਉਜਲ ਬਸਤਰਾਂ ਤੇ ਐਸੀਆਂ ਖੁਸ਼ੀਆਂ ਵਾਲਿਆਂ ਦਾ ਪਿਆਰਾ ਹਾਂ ਤਾਂ ਇਨ੍ਹਾਂ ਮਸਤਾਂ ਮੈਲੇ ਬਸਤਰਾਂ ਵਾਲਿਆਂ ਦਾ ਭੀ ਸਨੇਹੀ ਹਾਂ।

ਗਿਆਨੀ ਵਰਿਆਮ ਸਿੰਘ ਜੀ ਦੀ ਕਵਿਤਾ ਬਹੁਤ ਸਲਾਹੀ ਗਈ ਸੀ। ਪਰ ਕਵੀਆਂ ਦਾ ਕਥਨ ਵਕਤ ਭਾਵੀ ਹੁੰਦਾ ਹੈ। ਸਤਿ ਨਹੀਂ ਸਾਰਾ ਹੁੰਦਾ। ਜੋ ਉਸ ਬੋਲਿਆ ਸੀ, 'ਰਾਜਿੰਦਰ ਰਾਜ ਕਮਾਵੇਗੀ, ਜਗਜੀਤ ਜਗਤ ਨੂੰ ਜਿੱਤਣ ਗੇ। ਇਹ ਹਾਲ ਸਮੇਂ ਸਿਰ ਲਿਖਾਂਗਾ। ਮੈਂ ੨੦੦੧ ਸੰਮਤ ਹੀ ਲਿਖਿਆ ਹੈ ਤੇ ੧੧ ਚੇਤ੍ਰ ਦਾ ਭਾਵੇਂ ਸੂਰਜ ਬੰਸੀ ਵੈਸਾਖ ਤੋਂ ਚੜ੍ਹੇ ਗਿਣਦੇ ਹਨ ਤੇ ਚੰਦ੍ਰ ਬੰਸੀ ਚੰਦ ਦੇ ਹਿਸਾਬ ਦੇ ਦਿਨਾਂ ਤੋਂ। ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਗੇਣਤੀ ਤੇ ਗੁਰੂ ਅਰਜਨ ਦੇਵ ਜੀ ਦੀ ਗੇਣਤੀ ਮੁਖ ਰਖੀ ਹੋਈ ਹੈ।

ਸਤਿਗੁਰੂ ਜੀ ਕੋਰੋਂਟਾਣੇ, ਜ਼ਿਲੇ ਗੁਜਰਾਂਵਾਲੇ ਪਾਲਾ ਸਿੰਘ, ਇੰਦਰ ਸਿੰਘ ਜੀ ਦੀ ਅਰਜ਼ ਕਰ ਮੇਲੇ ਤੇ ਹਜ਼ੂਰੀ ਜਥੇ ਸਮੇਤ ੨੮ ਚੇਤ੍ਰ ਦਰਸ਼ਨ ਦਿੱਤੇ। ਮੈਂ ਭੀ ਹਿੰਦੂ ਚਕੋਂ ਸਿੱਖਾਂ

ਸਮੇਤ ਗਿਆ ਸਾਂ। ਸਤਿਗੁਰੂ ਜੀ ਬਾਹਰ ਰੁਖਾਂ ਤਲੇ ਬੈਠੇ ਸੀ। ਸਭ ਅਸੀਂ ਚਰਨੀਂ ਲਗੇ। ਭਾਈ ਵਜ਼ੀਰ ਸਿੰਘ ਜੀ ਜਲ ਦਾ ਗੜਵਾ ਸਾਥ ਲਿਆ ਤੇ ਸਤਿਗੁਰੂ ਜੀ ਦਾ ਜੰਗਲ ਦੀ ਸਫਾਈ ਲੋੜੋਂ ਜਲ ਵਧਿਆ, ਛਪੜ ਵਿਚ ਲੁੱਦਿਆ, ਮੈਂ ਪੁਛਿਆ, ਛੱਪੜ ਵਿਚ ਕਿਉਂ ਪਾਇਆ ਜੇ ? ਤਾਂ ਭਾਈ ਜੀ ਦੱਸਿਆ, ਜਲ ਵਿਚ ਨਿੱਕੇ ਨਿੱਕੇ ਜੀਵ ਸੀ। ਸਤਿਗੁਰੂ ਜੀ ਦੇਖ ਹੁਕਮ ਕੀਤਾ :

ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥

ਜਿੰਨਾ ਹੋ ਸਕੇ ਤਾਂ ਹੀ ਪਾਪੋਂ ਬਚਦਾ ਏ। ਪਾਲਾ ਸਿੰਘ ਅਰਜ਼ ਕੀਤੀ, ਮੇਰੇ ਘਰ ਚਰਨ ਪਾਵੋ। ਸਤਿਗੁਰੂ ਜੀ ਕਿਹਾ, ਤੂੰ ਭਾਵੇਂ ਸਿੱਖ ਭੀ ਹੈਂ, ਪਰ ਭਲਵਾਨ ਹੋਣ ਕਰ ਦਾੜ੍ਹੀ ਮੁਨਾ ਲੈਂਦਾ ਹੈਂ। ਤੇ ਸ਼ਰਾਬ ਭੀ ਤੂੰ ਮੰਨਦਾ ਹੈਂ ਪੀ ਲੈਂਦਾ ਹਾਂ। ਤੂੰ ਕਈ ਵਾਰ ਮੰਨ ਕੇ ਫੇਰ ਮੁੜਦਾ ਨਹੀਂ। ਤਾਂ ਕਿਹਾ, ਕੋਈ ਇਲਾਜ ਦਸੋ, ਮੈਥੋਂ ਅਗੋਂ ਇਹ ਕੰਮ ਛੁਟ ਜਾਣ। ਸਤਿਗੁਰੂ ਜੀ ਬਚਨ ਕੀਤਾ,

ਚੜ੍ਹਿਆ ਹੋਇ ਜੋ ਦਿਲ ਨੂੰ ਰੰਗ, ਲਹੇ ਤਾਹੀਂ ਸੋ ਤਜੀਏ ਸੰਗ।
ਮੂਲ ਸਭਨ ਕੋ ਸੰਗਤ ਕਾਰਨ, ਸੰਗਤ ਡੋਬਣ ਸੰਗਤ ਤਾਰਨ।
ਜਿਹੜਾ ਤੇਰੇ ਨਾਲ ਕਰੇ ਸਨੇਹ, ਤੂੰ ਉਸ ਨੂੰ ਆਪਣਾ ਰੰਗ ਦੇਹ।
ਜੇ ਉਹ ਕਹੇ ਮੈਂ ਮੰਨਦਾ ਨਹੀਂ, ਤੂੰ ਉਸ ਦੇ ਰੰਗੋਂ ਬਚ ਰਹੀਂ।
ਕਰੋ ਵਿਹਾਰ ਤੇ ਖਾਓ ਖੇਡੋ, ਨਿਜ ਨਿਜ ਦਾ ਨਾ ਧਰਮ ਖਦੇੜੋ।

ਪਾਲਾ ਸਿੰਘ ਛੋਟਾ ਸੀ ਤੇ ਇੰਦਰ ਸਿੰਘ ਵਡਾ ਸੀ। ਪਾਲਾ ਸਿੰਘ ਜਤਿਬਚਨ ਕੀਤਾ ਸਤਿਗੁਰੂ ਜੀ ਉਸਦੇ ਘਰ ਚਰਨ ਪਾਏ। ਪਾਲਾ ਸਿੰਘ ਜਿਹਾ, ਸਰੂਪ ਦਾ ਸੋਹਣਾ ਸਰੀਰ ਦਾ ਸੁਥਰਾ ਤਾਕਤਵਰ, ਵਿਰਲਾ ਹੀ ਵੇਖਣ ਵਿਚ ਆਇਆ ਹੈ। ਇਹ ਪਰਿਵਾਰ ਹੁਣ ਢਡਰੀਂ ਸੰਗਰੂਰ ਜ਼ਿਲੇ ਵਿਚ ਹੈ ਪਰ ਕੂਕਪੁਣੇ ਦਾ ਪਤਾ ਨਹੀਂ। ਪਾਲਾ ਸਿੰਘ ਮੁਗਦਰ ਤੇ ਸੁਹਾਗਾ ਭਾਰੇ ਚੁਕਦਾ ਸੀ। ਹੁਣ ਇਸ ਦੀ ਅੰਸ ਦਾ ਪਤਾ ਨਹੀਂ। ਪਾਲਾ ਸਿੰਘ ਹੋਰੀਂ ਮਾਈ ਕੋਰੋਟਾਣੀ ਮਹੰਤ ਚੇਤ ਸਿੰਘ ਵਰਨਾਂ ਵਾਲੇ ਦੀ ਮਾਤਾ ਦੇ ਪੇਕੇ ਪਰਿਵਾਰ ਵਿਚੋਂ ਸੀ। ਇਹ ਮਾਈ ਕਹੀ ਵਾਲੇ ਚੜ੍ਹੀ ਹੈ, ਪੁੱਤਰਾਂ ਕੋਲ।

ਇਨ੍ਹੀਂ ਦਿਨੀਂ ਜੰਗ ਲਗੇ ਕਾਰਨ ਤੇਲ ਘਟ ਮਿਲਦਾ ਸੀ, ਕਾਰ ਜੋਗਾ। ਘੋੜਿਆਂ ਤੇ ਦੌਰਾ ਕਰਦੇ ਸੀ ਸਤਿਗੁਰੂ ਜੀ। ਅੰਮ੍ਰਿਤਸਰ ਵਸਾਖੀ ਤੇ ਦਰਸ਼ਨ ਦਿੱਤੇ। ਨਾਮਧਾਰੀ ਪੰਥ ਦੇ ਮੁਖੀਆਂ ਨਾਲ। ਨਾਮਧਾਰੀ ਇੰਡਸਟ੍ਰੀਜ਼ ਤੇ ਕਾਰਖਾਨੇ ਖੋਲ੍ਹਣ ਤੇ ਵਿਚਾਰ ਹੋਈ। ਬਾਵਾ ਗੁਰਮੁਖ ਸਿੰਘ ਜੀ ੧੦੦੦੦) ਲਿਖਾਇ ਦਿੱਤਾ। ਕੁਝ ਅਨੰਦ ਭੀ ਹੋਏ, ਅੰਮ੍ਰਿਤਸਰ ਵਸਾਖੀ ਵਾਲੇ ਦਿਨ। ਸਤਿਗੁਰੂ ਜੀ ੨ ਵੈਸਾਖ ਗੁਜਰਾਂਵਾਲੇ ਦਖਣ ਵਾਲੇ ਗੁਰਦੁਆਰੇ ਜਵੰਦ ਸਿੰਘ ਜੀ ਦੀ ਅਰਜ਼ ਤੇ ਦਰਸ਼ਨ ਦਿੱਤੇ। ਜਵੰਦ ਸਿੰਘ ਕੋਰੋਟਾਣੇ ਅਰਜ਼ ਕੀਤੀ ਸੀ। ਸਤਿਗੁਰੂ ਜੀ ਕਿਹਾ ਸੀ ਸ਼ਾਇਦ ਆਉਣਾ ਹੋਵੇ ਕਿ ਨਾ। ਉਸ ਬਾਰ ਬਾਰ ਅਰਜ਼ ਕੀਤੀ, ਤਾਂ ਕਿਹੋ ਨੇ, ਐਸੀ ਅਰਜ਼ ਨਹੀਂ ਹੁੰਦੀ ਹੁਕਮ ਹੁੰਦਾ ਹੈ। ਪਰ ਤੇਰਾ ਇਹ ਭੀ ਸਹਿ ਲੈਂਦੇ ਹਾਂ। ਇਹ ਧਰਮਸਾਲਾ ਸੰਤ ਕੇਸਰ ਸਿੰਘ ਜੀ

ਚੁਪ ਹੋਰਾਂ ਨੂੰ ਮੂਲ ਰਾਜ* ਚੌਧਰੀ ਗੁਜਰਾਂਵਾਲੇ ਦੇ ਜਗ੍ਹਾ ਦੇ ਪਵਾਈ ਸੀ। ਬਾਅਦ ਫਕੀਰ ਸਿੰਘ ਸਾਧੂ ਸੇਵਕ ਰਿਹਾ, ਫੇਰ ਸੰਤ ਤੇਜਾ ਸਿੰਘ ਜੀ ਸਮਸੇ ਵਾਲਿਆਂ ਇਕ ਦਵਾਲ ਪੱਕੀ ਗੰਦੀ ਵਹਿਣੀ ਤੇ ਸੜਕ ਵਲ ਕਰਾਈ। ਹੁਣ ਜਵੰਦ ਸਿੰਘ ਇਹ ਜੰਡੂ ਸਾਹੀਆਂ ਦਾ ਜ਼ਿਮੀਂਦਾਰ ਆਪਣੀ ਜ਼ਮੀਨ ਦੀ ਆਮਦਨ ਲੈ ਛਕਦਾ ਛਕਾਂਦਾ ਹੈ। ਕਿਸੇ ਵਲ ਘਟ ਹੀ ਜਾਂਦਾ ਹੈ। ਵਡਾ ਰੋਟ ਪਕਾ ਆਪ ਛਕਦਾ ਤੇ ਆਏ ਨੇ ਭੀ ਦੇਂਦਾ, ਕੋਈ ਹੀ ਸਾਰਾ ਪ੍ਰਸ਼ਾਦਾ ਛਕਦਾ ਸੀ। ਜਵੰਦ ਸਿੰਘ ਜ਼ਬਾਨ ਦਾ ਕਰੜਾ, ਚਿਤ ਦਾ ਚੰਗਾ ਹੋਣ ਕਰ ਸਤਿਗੁਰੂ ਜੀ ਮੇਲੇ ਤੇ ਆਏ। ਭੋਗ ਸਮੇਂ ਮੈਨੂੰ ੧੦੦) ਡੰਨ ਲਗਾ। ਪੰਡਿਤ ਗੁਪਾਲ ਸਿੰਘ ਨੂੰ ਕਹਿ ਸੁਣਾਇਓ ਨੇ ਇਸ ਨੇ ਸਾਨੂੰ ਬਿਨ ਪੁਛੇ ਕੁਸੰਗੀਆਂ ਦੀ ਧੀ ਵਿਆਹੀ ਹੈ। ਮੈਂ ਕੂਕਿਆਂ ਦਾ ਸਾਕ ਦਵਾਉਣਾ ਸੀ। ਤੇ ਕਈ ਪਿੰਡੀਂ ਬਸੰਤ ਦੇ ਮੇਲੇ ਤੋਂ ਲੈ ਇਸ ਨੂੰ ਭੁਲ ਮੰਨਦੇ ਨੂੰ ਡੰਨ ਲਾ ਵਿਖਾਇਆ ਹੈ ਕਿ ਹੋਰਨਾਂ ਸਿੱਖਾਂ ਨੂੰ ਜਾਪੇ ਪੁਜਦੇ ਭੀ ਸਿੱਖੀ ਨੂੰ ਮੰਨਦੇ ਹਨ। ਸਮਾਜਪੁਰ ਦੇ ਹਰੀ ਸਿੰਘ ਜੀ ਦਾ ਲੜਕਾ ਤੇ ਕਾਮੇਕਿਆਂ ਦੇ ਪ੍ਰਤਾਪ ਸਿੰਘ ਦੀ ਲੜਕੀ ਨੂੰ ਹਵਨ ਕਰ ਟੂੰਬਾਂ ਲੁਹਾ ਫੇਰਿਆਂ ਜੋਗ ਬਹਾ ਮਾਫੀ ਦਿੱਤੀ ਸਤਿਗੁਰੂ ਜੀ। ਇਨ੍ਹਾਂ ਘਰ ਫੇਰੇ ਕੀਤੇ ਸੀ ਤੇ ਸਤਿਗੁਰੂ ਜੀ ਕਿਹਾ ਸੀ, ਅਸਾਂ ਤੁਹਾਡੇ ਫੇਰੇ ਕੀਤੇ ਉਧੇੜ ਜੋ ਮਰਜ਼ੀ ਹੋਈ ਕਰਨਾ ਹੈ, ਦੋਵੇਂ ਘਰ ਮੰਨ ਗਏ ਤਾਂ ਮਾਫੀ ਪਰਖ ਦਿਤੀ। ਸਤਿਗੁਰੂ ਜੀ ਸਭ ਸੰਗਤਾਂ ਨੂੰ ਸੁਣਾ ਕਿਹਾ ਮੈਂ ਤਰਨ ਸਿੰਘ ਨੂੰ ਚਵਿੰਡੇ ਕੋਰੋਟਾਣੀ ਕਈ ਥਾਈਂ ਤਰਲੇ ਕਰਦੇ ਨੂੰ ਤੁਹਾਡੇ ਵਿਚ ਡੰਨ ਲਾਇਆ ਹੈ ਤੇ ਇਨ੍ਹਾਂ ਦੋਨਾਂ ਘਰਾਂ ਨੂੰ ਭੀ ਇਸੇ ਲਈ ਤੋੜ ਪੁਚਾ ਛਡਿਆ ਹੈ, ਤੁਹਾਨੂੰ ਸਬਕ ਆਵੇ ਕਿ ਜਿੰਨਾ ਵਡਾ ਹੋਵੀਏ, ਸਿਦਕ ਸਿਖੀ ਭੀ ਇਨ੍ਹਾਂ ਵਾਂਗੂ ਵਡੀ ਲੋੜੀਦੀ ਏ। ਭੁਲ ਤੇ ਹੋ ਹੀ ਜਾਂਦੀ ਏ। ਵਡੇ ਹੀ ਲੀਹਾਂ ਪਾਂਦੇ ਤੇ ਢਾਂਦੇ ਹਨ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਟੀਕਾ ਬਚਿਆਂ ਨੂੰ ਲਵਾਉਣਾ ਮਨ੍ਹਾ ਹੈ। ਕਿਉਂਕਿ ਇਹ ਹਿੰਸਾ ਤੋਂ ਬਣਦਾ ਹੈ, ਪਰ ਅੰਗਰੇਜ਼ੀ ਸਰਕਾਰ ਦਾ ਜ਼ਰੂਰੀ ਹੁਕਮ ਹੈ, ਉਹ ਕਹਿੰਦੇ ਹਨ ਚੀਹਕ ਮਾਤਾ ਦਾ ਇਹ ਇਲਾਜ ਹੈ। ਮਾਤਾ ਜੀਉਣ ਕੋਰ ਜੀ ਤੇ ਟੀਕਾ ਲਾਉਣ ਆਏ ਨੂੰ ਪਦਾਰਥ ਛਕਾਇ, ਭੈਣੀ ਸਾਹਿਬ ਦੇ ਕੂਕੇ ਬਚਿਆਂ ਨੂੰ ਨਹੀਂ ਲਾਣ ਦਿੱਤਾ। ਮੈਂ ਭੀ ਮਾਤਾ ਜੀ ਤੋਂ ਪੁਛਿਆ ਤੇ ਕੁਝ ਦੇ, ਨਾ ਲਵਾਇਆ ਆਪਣੀ ਉਲਾਦ ਨੂੰ। ਨਾਮਧਾਰੀਆਂ ਨੂੰ ਆਮ ਤੰਗੀ ਵਾਪਰਦੀ। ਸਤਿਗੁਰੂ ਜੀ ਪਾਸ ਸੂਬਾ ਰੂੜ ਸਿੰਘ ਜੀ ਦਸਿਆ, ਗੜ੍ਹੀ ਹੇਮ ਸਿੰਘ ਦੀ ਵਾਲੇ ਕ੍ਰਿਪਾਲ ਸਿੰਘ ਦੀ ਧੀ ਕ੍ਰਿਪਾਲੋ ਦੇ ਨਾਮ ਦੀ ਰੀਪੋਰਟ ਹੋਈ, ਟੀਕਾ ਨਾ ਲਵਾਉਣ ਤੋਂ, ਤੇ ਉਹ ਮੁਕਦਮਾ ਸ੍ਰ: ਮੰਗਲ ਸਿੰਘ ਜੀ ਸ਼ੇਰੇਕੋਟੀ ਕੋਲ ਆਇਆ। ਮੈਂ ਜਾ ਉਸ ਸਰਦਾਰ ਨੂੰ ਸਭ ਸਮਝਾਇਆ ਕਿ ਅਸੀਂ ਕੂਕੇ ਇਸ ਕਰਕੇ ਨਹੀਂ ਲਵਾਉਂਦੇ ਉਸ ਬਰੀ ਕੀਤਾ। ਸਤਿਗੁਰੂ ਜੀ ਕਿਹਾ, ਉਸ ਮੁਕਦਮੇ ਦੇ ਫੈਸਲੇ ਦੀ ਨਕਲ ਲੈ ਜਤਨ ਕਰੋ ਜੇ ਟੀਕਾ ਕੂਕਿਆਂ ਤੋਂ ਹਟੇ। ਪਰ ਅੰਗਰੇਜ਼ ਦੇ ਰਾਜ ਵਿਚ

---

*ਇਹ ਰੁਪਿਆ ਮਹਾ: ਬੀਰਸਿੰਘ ਜੀ ਦੱਸਿਆ ਹੈ ਕਿਸੇ ਬੈਂਕ ਵਿਚ ਜਮ੍ਹਾਂ ਕਰਵਾਇਆ ਸੀ, ਪਤਾ ਨਹੀਂ ਕਿਥੇ ਪਿਆ ਹੈ। ਹੋਰ ਉਗ੍ਰਾਹੀ ਤੇ ਹੋਈ ਕੋਈ ਨਾ ਸੀ, ਨਾ ਪੰਥ ਨੇ ਰਲ, ਟੁਰ ਕੁਝ ਕੀਤਾ। ਚੌਧਰੀ ਮੂਲ ਰਾਜ ਵਲੋਂ ਗਾਗੇ ਵਾਲੀ ੯-੧੦ ਘੁਮਾਂ ਜ਼ਮੀਨ ਭੀ ਭੈਣੀ ਸਾਹਿਬ ਦੀ ਲੋਹ ਨਾਮ ਸੀ। ਉਸ ਦਾ ਹੁਣ ਕਿਸੇ ਪਤਾ ਨਹੀਂ ਕੀਤਾ ਕਿਥੇ ਪਈ ਹੈ। ਉਥੋਂ ਭੀ ਕੁਝ ਸੇਵਕ ਲੈ ਆਉਂਦੇ ਸੀ, ਇਸ ਗੁਰਦੁਆਰੇ ਜੋਗ।

ਸਾਡੀ ਕਿਸ ਸੁਣਨੀ ਹੈ, ਸਗੋਂ ਸਾਡੇ ਉਲਟ ਹੀ ਲਿਖਦੇ ਹਨ। ਆਲਿਮ ਜੀ ਤੇ ਉਨ੍ਹਾਂ ਦੀ ਪਹਿਲੀ ਸਿਖਣੀ ਲਾਭ ਕੌਰ ਜੀ ਅਰਜ਼ ਕੀਤੀ ਸਤਿਗੁਰੂ ਜੀ ਅਗੇ, ਮੇਰਾ ਹੁਣ ਮੰਦਾ ਹਾਲ ਹੈ। ਸਤਿਗੁਰੂ ਜੀ ਉਤਰ ਦਿੱਤਾ, ਬਸਤਰ, ਪ੍ਰਸ਼ਾਦੇ ਦੀ ਲੋੜ ਅਸੀਂ ਪੂਰੀ ਕਰਦੇ ਹਾਂ। ਭੈਣੀ ਸਾਹਿਬ ਜ਼ਾ ਟਿਕ। ਉਸ ਕਿਹਾ ਅਦਾਲਤ ਨਹੀਂ ਹੋਈ। ਸਤਿਗੁਰੂ ਜੀ ਉਤਰ ਦਿੱਤਾ, ਝੂਠਾ ਦੋਸ਼ ਦੇਣਾ ਮਹਾਂਪਾਪ ਹੈ। ਉਸ ਭੁਲ ਮੰਨੀ। ਮਾਈ ਆਲਿਮ ਜੀ ਦੇ ਦੂਜੇ ਅਨੰਦ ਤੋਂ ਤੰਗ ਸੀ। ਆਲਿਮ ਜੀ ਨੂੰ ਪੁੱਤਰ ਦੀ ਥੁੜ ਸੀ। ਸਤਿਗੁਰੂ ਜੀ ਬਚਨ ਕੀਤਾ, ਗ੍ਰਿਸਤੀ ਨੂੰ ਕੋਈ ਥੁੜ ਜੋ ਜੋੜੇ ਵਿਚ ਪਿਆਰ, ਘਾਟਾ ਵਿਘਨ ਪਾਂਦੀ ਹੈ, ਸੋ ਪੂਰਬਲਾ ਪਾਪ ਹੁੰਦਾ ਹੈ। ਬਖਸ਼ਿਸ਼ ਰਿਹਾਂ ਬਚਾ ਹੈ। ਸੰਤ ਬਾਬੇ ਮੂਲਾ ਸਿੰਘ ਜੀ ਸ਼ੇਖੂਪੁਰੀਏ ਤੇ ਸੰਤ ਬਲਵੰਤ ਸਿੰਘ ਜੀ ਆੜ੍ਹਤੀ ਆਪਣੇ ਗਲਾਂ ਵਿਚ ਪਲੇ ਪਾ ਗੁਰੂ ਜੀ ਸਾਹਵੇਂ ਖੜੋ ਕੇ ਅਰਜ਼ ਕੀਤੀ, ਸਭ ਨੂੰ ਬਖਸ਼ੋ। ਸਤਿਗੁਰੂ ਜੀ ਉਤਰ ਦਿਤਾ, ਜੋ ਆਉਂਦਾ ਨਹੀਂ, ਤੇ ਚਾਹੁੰਦਾ ਨਹੀਂ, ਉਹ ਨਹੀਂ ਕਦੇ ਬਖਸ਼ਿਆ ਜਾ ਸਕਦਾ। ਤੁਸੀਂ ਔਖੇ ਨਾ ਹੋਵੋ। ਇਕ ਸਿੱਖ ਅਰਜ਼ ਕੀਤੀ, ਇਹ ਮੇਰਾ ਬਚਾ ਬਹੁਤ ਤਿੱਖਾ ਹੈ, ਬੜੇ ਕੰਮ ਗਵਾਂਦਾ ਹੈ, ਕੋਈ ਸੁਮੱਤ ਦੇਵੋ ਇਹ ਸਉਰੇ। ਸਤਿਗੁਰੂ ਜੀ ਬਚਨ ਕੀਤਾ, ਤਿੱਖਾ ਹੀ ਕੁਝ ਕਰ ਸਕਦਾ ਏ। ਮੱਠਾ ਤੇ ਸਦਾ ਮੈਦਾਨੇ ਢੱਠਾ ਹੁੰਦਾ ਹੈ ਪਰ ਤਿੱਖੇ ਨੂੰ ਸੰਭਾਲਣਾ ਕਠਨ ਹੁੰਦਾ ਹੈ। ਜੇ ਸੰਗਤ ਉਚੀ ਕਾਮਲ ਉਸਤਾਦ ਮਿਲੇ ਤਾਂ ਤਿੱਖਾ ਜੋ ਚਾਹੇ ਸਿਰੜ ਕਰ ਸਵਾਰ ਸਕਦਾ ਹੈ।

ਸਤਿਗੁਰੂ ਜੀ ਮਘਰ ਸਿੰਘ, ਅਰੂੜ ਸਿੰਘ, ਵਿਰਸਾ ਸਿੰਘ ਜੀ ਨੁਸ਼ਹਿਰੇ ਵਾਲਿਆਂ ਦੀ ਅਰਜ਼ ਕਰ ਮੇਲੇ ਤੇ ਦਰਸ਼ਨ ਦਿਤੇ। ਪਾਠ ਦਾ ਭੋਗ ਪਿਆ। ਇਕ ਮਾਈ ਨਾਮਧਾਰਨ ਪੰਜ ਗਰਾਈਆਂ ਦੀ ਧੀ ਨੂੰ ਲੈ ਹਾਜ਼ਰ ਹੋ ਅਰਜ਼ ਕੀਤੀ, ਇਹ ਮੇਰੀ ਬੀਬੀ ਵਰਨੀਂ ਕੂਕਿਆਂ ਨਾਲ ਮੰਗੀ ਹੈ। ਪਰ ਪਤੀ ਹੁਣ ਪਰਤ ਹੋਰ ਥਾਂ ਦੇਣੀ ਧਾਰੀ ਹੈ। ਮੈਂ ਮਸਾਂ ਨੱਸ ਕੇ ਰਾਤੋ ਰਾਤ ਕਲੀ ਲਿਆਈਂ ਹਾਂ ਤੇ ਰਾਤ ਔਖ ਨਾਲ ਜਾਗ ਕੇ ਕੱਟੀ ਹੈ। ਮੁੰਡਾ ਭੀ ਮੰਗਾਇਆ ਹੈ ਮੈਂ, ਭੈਣ ਦੀ ਸਲਾਹ ਮੇਰੇ ਨਾਲ ਹੈ। ਸਤਿਗੁਰੂ ਜੀ ਸਿਖਾਂ ਤੋਂ ਪਤਾ ਕੀਤਾ ਕਿ ਮਾਈ ਸਚ ਦਸਿਆ ਹੈ, ਅਨੰਦ ਕਰ ਦਿੱਤਾ। ਤੇ ਦੋਹਾਂ ਭੈਣਾਂ ਮਾਈਆਂ ਦੇ ਕਹੇ ਕੁੜੀ ਪੇਕੇ ਹੀ ਤੋਰ ਦਿਤੀ ਕਿ ਪੂਰੀ ਪ੍ਰਸੰਤਾ ਨਾਲ ਸਹੁਰੇ ਟੋਰੋ। ਹੁਣ ਇਸ ਬੀਬੀ ਦਾ ਬਾਪ ਸਾਡੇ ਕੀਤੇ ਕੰਮ ਤੋਂ ਲਾਂਭੇ ਨਹੀਂ ਜਾਏਗਾ। ਸਤਿਗੁਰੂ ਜੀ ਬੀਬੀ ਦੇ ਦਿਲ ਦੀ ਬਿਰਥਾ ਜਾਣੀ। ਮਰਯਾਦਾ ਇਹੋ ਹੀ ਚੰਗੀ ਜਾਣੀ। ਏਨ੍ਹੀਂ ਦਿਨੀਂ ਭੈਣੀ ਸਾਹਿਬ ਦੀ ਮੁਖਤਾਰੀ ਵਡੇ ਬਾਬਾ ਜੀ ਦੀ ਸੀ। ਤੇ ਛੋਟੇ ਹਿਸਾਬ ਤੇ ਲੈਣ-ਦੇਣ ਚਿੱਠੀਆਂ ਦੇ ਉਤਰ ਆਦਿ ਦਾ ਕੰਮ ਕਰਦੇ ਸੀ। ਸਤਿਗੁਰੂ ਜੀ ਸਵਾ ਲੱਖ ਪਾਠ ਹੋਰ ਕਰਨਾ ਸਤਿਜੁਗ ਤੇ ਛਪਵਾਇਆ ਪਰ ਜੁਗਤ ਬਦਲ ਦਿੱਤੀ। ਹਰ ਸ਼ਬਦ ਲਿਖ ਸਿੱਖ ਨੂੰ ਦੇਣਾ ਜਾਂ ਸੈਂਚੀ ਤੋਂ ਨਿਸ਼ਾਨ ਲਾ ਦਸਣਾ ਤੇ ਪੰਜ ਸੌ ਪਾਠ ਉਸੇ ਸ਼ਬਦ ਦਾ ਰੋਜ਼ ਕਰਨਾ। ਮੁਢਲੀ ਗੇਣਤੀ ਤੇ ਸ਼ਬਦ ਗੇਣਤੀ ਤੇ ਸਿੱਖ ਸਿਅਣੇ ਲਾਏ। ਪਤਰਾ ਪਤਰਾ ਜਿਨ੍ਹਾਂ ਸਿੱਖਾਂ ਵਿਚ ਵੰਡਿਆ ਜਾਵੇ, ਹਿਸਾਬ ਰਖੋ, ਕਰੋ, ਸਮਝਾਇਆ। ਜੇਠ ਤੋਂ ਸ਼ੁਰੂ ਕੀਤਾ। ਆਪ ਸਤਿਗੁਰੂ ਜੀ ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ ਬਾਬੇ ਪਹਿਲਾ ਪਤਰਾ ਸ਼ਬਦ ਲੈ ਕਰਦੇ ਜਿਵੇਂ ਸੰਗਤ ਨੂੰ ਕਹਿੰਦੇ। ਸਤਿਗੁਰੂ ਜੀ ਸਦਾ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਤੇ ਲਾਹੌਰ ਦਰਸ਼ਨ ਦੇਂਦੇ। ਕਦੀ ਰਾਵੀ ਦੇ ਪੁਲ ਤੋਂ ਪਾਰ, ਕਦੀ ਵਸਤੀ ਰਾਮ ਦੇ ਡੇਰੇ, ਦੀਵਾਨ ਲੰਗਰ ਹੁੰਦਾ, ਪੰਥਕ ਪ੍ਰੇਮੀ ਤੇ ਦੇਸ਼-ਭਗਤਾਂ ਨੂੰ ਮਿਲਦੇ,

ਵਾਰਤਾਲਾਪ ਹੁੰਦਾ। ਰੇਸਾਂ ਤੇ ਲਾਹੌਰ, ਦਿੱਲੀ, ਸ਼ਿਮਲੇ, ਮੇਰਠ, ਬੰਬਈ ਆਦਿ ਭੀ ਜਾਂਦੇ ਤੇ ਵਡੇ ਲੋਕਾਂ ਤੇ ਦੇਸ਼-ਭਗਤਾਂ ਨੂੰ ਮਿਲਦੇ, ਵਾਕਫੀ ਵਧਾਉਂਦੇ।

ਜਲੰਧਰ ਹਰਬਲਭ ਦੇ ਮੇਲੇ ਤੇ ਜਾਂਦੇ। ਰਾਗੀਆਂ ਤੇ ਹੋਰ ਗੁਣੀਆਂ ਨੂੰ ਮਿਲਦੇ। ਹੁਸ਼ਿਆਰਪੁਰ ਸੇਠ ਭਲੇ ਦਾ ਪੁਸਤਕ ਭੰਡਾਰ ਦੇਖਦੇ, ਵਿਦਵਾਨਾਂ ਨੂੰ ਮਿਲਦੇ, ਗਊਆਂ, ਮੱਝਾਂ, ਘੋੜਿਆਂ, ਬੈਲਾਂ ਦੀਆਂ ਨਸਲਾਂ ਦੇਖਦੇ, ਲਿਆਉਂਦੇ, ਵਧਾਉਂਦੇ, ਸਵਾਰਦੇ, ਦੁਧ ਦਾ ਹਿਸਾਬ ਖੁਰਾਕ ਦਾ ਹਿਸਾਬ ਲਾਉਂਦੇ। ਮੱਖਣ, ਘਿਓ ਤੋਲਦੇ, ਹਰ ਜਿਨਸ ਦੀ ਵੰਡ ਕਰ ਵਖ ਵਖ ਕਦਰ ਕਰਦੇ। ਲਾਹੌਰ ੪ ਵੈਸਾਖ ਪੱਥਰ ਘਾੜਿਆਂ ਦੇ ਮਕਾਨ ਤੇ ਨਾਮਧਾਰੀ ਦਰਬਾਰ ਦੀ ਇਕੱਤ੍ਰਤਾ ਹੋਈ, ਨਾਮਧਾਰੀ ਇੰਡਸਟ੍ਰੀ ਬਾਬਤ। ਸ਼ਿਮਲੇ ਸਰਦਾਰ ਅਮਰ ਸਿੰਘ ਦੀ ਕੋਠੀ ਅਖੰਡ ਪਾਠ ਤੇ ਦਰਸ਼ਨ ਦਿਤੇ। ਪਾਠੀ ਭੈਣੀ ਸਾਹਿਬੋਂ ਭੇਜੇ ਸੀ। ਸ: ਅਰੂੜ ਸਿੰਘ, ਬਚਨ ਸਿੰਘ, ਮਹਾਂ ਸਿੰਘ ਜੀ ਦੇ ਪ੍ਰੇਮ ਕਰ ਡੇਰਾ ਕੈਥੂ ਹੀ ਰਖਿਆ। ਪੰਡਿਤ ਗੁਪਾਲ ਸਿੰਘ ਜੀ ਤੇ ਮਿਹਰ ਸਿੰਘ ਸਿਆੜ੍ਹ ਜਥੇਦਾਰ ਦੀਵਾਨ ਜੋਗ ਸਾਥ ਸੀ। ੧੫-੧੬ ਜੇਠ ਭੋਗ ਪਾਏ ਮੇਲਾ ਕਰ ਵਾਪਸ ਭੈਣੀ ਸਾਹਿਬ ਆਏ। ਸਤਿਗੁਰੂ ਜੀ ਰਤਨ ਸਿੰਘ ਜੀ ਨੂੰ ਕਹਿ ਸਿੱਖਾਂ ਦੀਆਂ ਅਰਜ਼ਾਂ ਮੇਲਿਆਂ ਦੀਆਂ ਡਾਇਰੀ ਤੇ ਲਿਖਾ ਰਖਦੇ, ਪੂਰੇ ਪਤੇ ਲਿਖ। ਵਕਤ ਮਿਲੇ ਤੇ ਪਤਾ ਪਹਿਲੋਂ ਦੇਂਦੇ। ਸਿੱਖ ਮੇਲਿਆਂ ਤੇ ਪੁਜ ਅਰਜ਼ਾਂ ਕਰਦੇ ਸੀ। ਸਤਿਗੁਰੂ ਜੀ ੨੯ ਜੇਠ ਸਕੇਤ ਮਾਈਪੁਰ ਖਾਲਸਾ ਵਾਲੀ ਦੀ ਅਰਜ਼ ਤੇ ਦਰਸ਼ਨ ਦਿਤੇ। ਗੁਰਵਾਰੇ ਸਭ ਸੰਗਤ ਦਾ ਲੰਗਰ ਇਕੱਠਾ ਹੋਇਆ ਵਰਤਿਆ। ਇਕ ਜੋੜੇ ਦਾ ਹਵਨ ਵੇਦੀ ਤੇ ਗੁਰਮਤ ਅਨੁਸਾਰ ਅਨੰਦ ਭੀ ਹੋਇਆ। ਮੰਡੀ ਸਕਰੋਹੇ ਰਵਾਲਸਰ ਆਦਿ ਸੰਗਤਾਂ ਨੂੰ ਦਰਸ਼ਨ ਦਿਤੇ। ਨਾਮ ਸਿਮਰਨ ਘੰਟਾ ਤੇ ਆਸਾ ਦੀ ਵਾਰ ਦਾ ਕੀਰਤਨ ਸੰਗਤ ਵਿਚ ਮਿਲ-ਬੈਠ ਹੀ ਕਰਦੇ ਤੇ ਕਰਾਂਦੇ। ਪਹਾੜੀ ਲੋਕ ਅਨੰਦ ਮਰਯਾਦਾ, ਇਕੱਠੇ ਲੰਗਰ ਤੇ ਨਾਮ ਸਿਮਰਨ ਤੇ ਬਹੁਤ ਸ਼ਰਧਾ ਨਾਲ ਜੁੜਦੇ।

ਇਨ੍ਹੀਂ ਦਿਨੀਂ ਹੀ ਦਿਆਲ ਸਿੰਘ ਵਰਨਾਂ ਦਾ ਭੈਣੀ ਸਾਹਿਬ ਜਾਣ ਲਈ ਕੁਵੇਲੇ ਲੁਧਿਆਣੇ ਪੁਜਾ। ਕਿਸੇ ਤੋਂ ਗੁਰਦੁਆਰਾ ਪੁਛਿਆ। ਉਸ ਅਕਾਲੀਆਂ ਦਾ ਦਸਿਆ। ਭਾਈ ਆ ਸੁਤੇ ਨੂੰ ਪੁਛਿਆ ਤੂੰ ਕੌਣ ਹੈਂ ? ਦਿਆਲ ਸਿੰਘ ਦਸਿਆ ਮੈਂ ਨਾਮਧਾਰੀ ਹਾਂ ਉਸ ਨਿੰਦਿਆ ਨਾਮਧਾਰੀਆਂ ਦੀ ਕੀਤੀ ਤੇ ਦਿਆਲ ਸਿੰਘ ਰੋਕਿਆ। ਉਹ ਸਗੋਂ ਵਧ ਕੇ ਬੋਲਿਆ। ਦਿਆਲ ਸਿੰਘ ਨਾ ਜਰ ਸਕਿਆ। ਭਾਈ ਨੂੰ ਕੁਟਿਆ। ਰੌਲਾ ਸੁਣ ਸਿਪਾਹੀਆਂ ਫੜ ਦੋਹਾਂ ਨੂੰ ਠਾਣੇ ਦਿੱਤਾ। ਠਾਣੇਦਾਰ ਪੁਛਿਆ, ਕਿਸ ਗਲੋਂ ਲੜੇ ਹੋ ? ਦਿਆਲ ਸਿੰਘ ਸੱਚ ਦਸਿਆ ਮੈਂ ਠੀਕ ਮਾਰਿਆ ਹੈ ਪਰ ਇਸ ਨਿੰਦਾ ਮੇਰੇ ਗੁਰਾਂ ਦੀ ਕੀਤੀ ਹੈ। ਠਾਣੇਦਾਰ ਭਾਈ ਨੂੰ ਗਾਲ੍ਹਾਂ ਕੱਢੀਆਂ, ਲੋਕਾਂ ਲਾਹਨਤਾਂ ਪਾਈਆਂ ਤੇ ਕਿਹਾ, ਤੁਸੀਂ ਨਿੰਦਿਆ ਲਈ ਟਿਕੇ ਹੋ ਕਿ ਆਇਆਂ ਦੀ ਸੇਵਾ ਲਈ। ਦਿਆਲ ਸਿੰਘ ਭੈਣੀ ਸਾਹਿਬ ਜਾ ਲੁਧਿਆਣੇ ਦੀ ਵਰਤੀ ਸੁਣਾਈ। ਸਤਿਗੁਰੂ ਜੀ ਸੁਭਾਵਕ ਲੁਧਿਆਣੇ ਆਏ ਤੇ ਠਾਣੇਦਾਰ ਨੂੰ ਮਿਲੇ ਤੇ ਕਿਹਾ ਕਿ ਭਾਈ ਪਦਵੀ ਬੜੀ ਉਚੀ ਹੈ ਇਤਿਹਾਸ ਵਿਚ ਤੇ ਗੁਰਬਾਣੀ ਵਿਚ, ਪਰ ਐਸੇ ਲੋਕਾਂ ਹੀ ਹੁਣ ਇਹ ਨਾਮ ਬਦਨਾਮ ਕਰ ਦਿਤਾ ਏ। ਭੈਣੀ ਸਾਹਿਬ ਮਾਂਗੇ ਵਾਲੇ ਖੂਹ ਤੇ ਆਟੇ, ਤੇਲ, ਮੂੰਜੀ, ਰੂੰ ਆਦਿ ਦੀ ਲੋੜ ਨੂੰ ਚੱਕੀ ਲਾਈ ਤੇ ੧੭ ਹਾੜ ਹਰਿਭਜਨ ਸਿੰਘ ਸੋਹਣਾ ਜਵਾਨ ਇੰਜਨ ਦੀ ਸ਼ਾਫਟ ਵਿਚ ਵਲਿਆ ਗਿਆ, ਤੂੰਬੇ ਹੋਇਆ।

ਭੈਣੀ ਸਾਹਿਬ ਸਾਰੇ ਵਿਚ ਹਾਹਾਕਾਰ ਪੈ ਗਈ। ਦਵਾਲੇ ਦੇ ਪਿੰਡ ਭੀ ਸੁਣ ਆਏ। ਕਿਉਂਕਿ ਹਰਿਭਜਨ ਸਿੰਘ ਚੱਕੀ ਤੇ ਇੰਜਣ ਦਾ ਕੰਮ ਕਰਦਾ ਸਭ ਦਾ ਮੇਲੀ ਸੀ। ਹਰਿਭਜਨ ਦੀ ਮਾਤਾ ਲਾਭ ਕੌਰ ਸੁਣ ਆਈ। ਪੁੱਤਰ ਦੇ ਲੋਥੜੇ ਚੁਕ ਝੋਲੀ ਵਿਚ ਪਾ ਅਡੋਲ ਬੈਠੀ ਨਾਮ ਜਪਦੀ। ਹਰਿਭਜਨ ਸਿੰਘ ਦਾ ਪਿਤਾ ਅਮਰ ਸਿੰਘ ਘਣੀਕੇ ਜ਼ਿਲਾ ਗੁਰਦਾਸਪੁਰ ਦਾ ਲਾਇਲਪੁਰ ਵਿਚ ਮੁਰੱਬੇ ਸੌ, ਆਇਆ ਰੋਣ ਲਗਾ। ਲਾਭ ਕੌਰ ਉਸ ਨੂੰ ਭੀ ਧਰਵਾਸ ਦਿਤਾ ਤੇ ਕਿਹਾ, ਗੁਰੂ ਕੀ ਸੇਵਾ ਕਰਦਿਆਂ ਚੜ੍ਹਿਆ ਹੈ, ਰਾਹੇ ਜਾਂਦੇ ਨੂੰ ਤੇ ਸੱਪ ਨਹੀਂ ਲੜਿਆ। ਸੰਤ ਕਿਹਰ ਸਿੰਘ ਮਾਣ ਏਨ੍ਹੀਂ ਦਿਨੀਂ ਭੈਣੀ ਸਾਹਿਬ ਰਹਿੰਦਾ ਸੀ। ਸਾਨ੍ਹੇ ਤੋਂ ਜਾ ਠਾਣੇਦਾਰ ਨੂੰ ਲਿਆਂਦਾ। ਉਹ ਦੇਖ ਹੈਰਾਨ ਹੋਇਆ, ਲਾਭ ਕੌਰ ਨੂੰ ਹੌਸਲੇ ਵਿਚ ਬੈਠੀ ਪੁੱਤ ਨੂੰ ਝੋਲੀ ਵਿਚ ਘੱਤ। ਉਸ ਕਿਹਾ, ਇਹੋ ਜਿਹੀਆਂ ਮਾਵਾਂ ਦੇ ਪੁੱਤ ਹੀ ਸ਼ਹੀਦ ਹੁੰਦੇ ਹਨ। ਏਤਨੇ ਨੂੰ ਛੋਟੇ ਬਾਬਾ ਜੀ ਸਤਿਗੁਰੂ ਜੀ ਪਾਸੋਂ ਸਕੇਤੋਂ ਆਏ। ਪੰਡਿਤ ਗੁਪਾਲ ਸਿੰਘ ਜੀ ਤੇ ਮਿਹਰ ਸਿੰਘ ਸਿਆੜ੍ਹ ਨੇ ਸ਼ਬਦ ਪੜ੍ਹਦਿਆਂ ਸਸਕਾਰ ਕੀਤਾ। ਸਤਿਗੁਰੂ ਜੀ ਥੋੜ੍ਹੇ ਦਿਨਾਂ ਬਾਅਦ ਭੈਣੀ ਸਾਹਿਬ ਆਏ ਤੇ ਲਾਭ ਕੌਰ ਦੇ ਸਿਦਕ ਤੇ ਹੌਸਲੇ ਦੀ ਸਿਫਤ ਕੀਤੀ। ਇਸ ਦੇ ਪਤੀ ਨਾਲ ਸਨੇਹ ਕੀਤਾ ਤੇ ਕਿਹਾ, ਸਰੀਰ ਤੇ ਸਭ ਬਿਨਸਨੇ ਹੀ ਹਨ ਪਰ ਐਸੇ ਲੇਖੇ ਲਗਿਆਂ ਦੀ ਯਾਦ ਰਹਿੰਦੀ ਹੈ। ਇਹ ਅਮਰ ਸਿੰਘ ਜੀ ਤੇ ਲਾਭ ਕੌਰ ਹੁਣ ਨਕੌੜੇ ਜੀਵਣ ਨਗਰ ਨੇੜੇ ਰਹਿੰਦੇ ਹਨ।

ਸਤਿਗੁਰੂ ਜੀ ਗੁਜਰਾਂਵਾਲੇ ਆਸਾ ਦੀ ਵਾਰ ਦਾ ਦੀਵਾਨ ਸੁਣ ਦੂਜੀ ਸਉਣ ਮੁਸਾਇਕੇ ਵਾਲੀ ਲਾਲ ਸਿੰਘ ਤੇ ਗੁਰਦਿਆਲ ਸਿੰਘ ਦੀ ਅਰਜ਼ ਤੇ ਦਰਸ਼ਨ ਦਿੱਤੇ। ਇਨ੍ਹਾਂ ਆਪਣੇ ਪਿਤਾ ਤਰਨ ਸਿੰਘ ਦੀ ਚੜ੍ਹਾਈ ਦਾ ਮੇਲਾ ਕੀਤਾ। ਤਿੰਨ ਨੂੰ ਪਾਠ ਮੇਲੇ ਦਾ ਭੋਗ ਪਾ ਜਲ੍ਹਣ ਮੇਲੇ ਤੇ ਦਰਸ਼ਨ ਦਿਤੇ। ੫-੬ ਸਉਣ ਕਿਲ੍ਹੇ ਥਾਬਲੀਂ, ਸੰਤਾ ਸਿੰਘ ਵਲੋਂ ਮੇਲੇ ਕੀਤੇ ਤੇ ਦਰਸ਼ਨ ਦਿਤੇ। ਮਸਾਇਕੇ ਵਾਲੀਆ ਪਰਿਵਾਰ ਹੁਣ ਅਮਰਾਸਰ ਵਡੇ ਹੈ ਤੇ ਸੰਤਾ ਸਿੰਘ ਕਿਲ੍ਹੇ ਵਾਲਾ ਕਰੀਵਾਲੇ ਰਹਿੰਦਾ ਚੜ੍ਹ ਗਿਆ ਹੈ। ਉਸ ਦਾ ਇਕੋ ਇਕ ਪੁਤਰ ਹੈ ਗੁਰਚਰਨ ਸਿੰਘ। ਸਤਿਗੁਰੂ ਜੀ ੭-੮ ਰਾਵਲਪਿੰਡੀ ਗਏ। ਆਉਂਦੇ ਜਾਂਦੇ ਵਾਰ ਦਾ ਪਾਠ ਗੁਜਰਾਂਵਾਲੇ ਹੀ ਸੁਣਦੇ, ਕਿਉਂਕਿ ਇਥੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਪ੍ਰਭਾਵ ਕਰ ਸਬਦ ਕੀਰਤਨ ਦੀ ਮਹਿਮਾ ਜੋੜ ਬੜਾ ਸੋਹਣਾ ਬਣਿਆ ਹੋਇਆ ਸੀ ਸੰਗਤ ਦਾ। ਗੁਰਦਿਤ ਸਿੰਘ ਜੀ ਘਿਓ ਵਾਲੇ, ਸੁੰਦਰ ਸਿੰਘ ਜੀ ਵਾਜੇ ਵਾਲੇ, ਬਾਪੂ ਗੁਪਾਲ ਸਿੰਘ ਆਦਿ ਚੰਗੇ ਸ਼ਬਦ ਰਸੀਏ ਰਲੇ ਹੋਏ ਸੀ। ੯-੧੦ ਸਉਣ ਲਾਲੇਪੁਰ ਮੇਲਾ ਸੀ। ਓਥੇ ਦਰਸ਼ਨ ਦਿੱਤੇ। ਸੰਤ ਅਰੂੜ ਸਿੰਘ ਜੀ ਤੇ ਸੁੰਦਰ ਸਿੰਘ ਜੀ ਬਉਰਿਆਂ ਵਾਲਿਆਂ ਦਾ ਆਪੋ ਵਿਚ ਥਾਂ ਦਾ ਝਗੜਾ ਸੀ। ਸੋ ਨਬੇੜਾ ਕੀਤਾ।

ਲਾਲੇਪੁਰ ਹੀ ਸੱਦ, ਸੁਣ ੧੦ ਸਉਣ ਮਟਵੀਂ ਭਾਈਕੀ ਪ੍ਰਤਾਪ ਸਿੰਘ ਦੀ ਅਰਜ਼ ਕਰ ਦਰਸ਼ਨ ਦਿਤੇ। ਏਥੇ ੬ਵੀਂ ਪਾਤਿਸ਼ਾਹੀ ਦਾ ਬਾਹਰ ਗੁਰਦੁਆਰਾ ਸੀ। ਰਾਤ ਓਥੇ ਦੀਵਾਨ ਅਕਾਲੀਆਂ ਲਗਣਾ ਨਾ ਮੰਨਿਆ ਤੇ ਕਿਹਾ, ਕੂਕਿਆਂ ਦੇ ਗੁਰੂ ਨੂੰ ਚੌਰੀ ਹੁੰਦੀ ਏਥੇ ਅਸੀਂ ਨਹੀਂ ਸਹਾਰ ਸਕਦੇ। ਪ੍ਰਤਾਪ ਸਿੰਘ ਕਿਹਾ, ਮੈਂ ਸਾਂਝੇ ਗੁਰਦੁਆਰੇ ਨਗਰ ਵਿਚਲੇ ਲਾਵਾਂਗਾ। ਅਕਾਲੀਆਂ ਕਿਹਾ, ਓਥੇ ਭੀ ਨਹੀਂ ਲਗਣ ਦੇਣਾ। ਪ੍ਰਤਾਪ ਸਿੰਘ ਕਿਹਾ, ਮੇਰੇ ਭਾਵੇਂ ਚਾਰੇ ਪੁਤਰ ਲਗ ਜਾਣ (ਪ੍ਰਤਾਪ ਸਿੰਘ ਦੇ ਪੁਤ੍ਰ ਸਵਰਨ ਸਿੰਘ, ਅਨੂਪ ਸਿੰਘ, ਪ੍ਰੀਤਮ ਸਿੰਘ, ਦਰਸ਼ਨ ਸਿੰਘ, ਜਿਨ੍ਹਾਂ ਵਿਚੋਂ ਅਨੂਪ ਸਿੰਘ ਮਟਵੀਂ ਚੜ੍ਹ ਗਿਆ ਸੀ, ਇਹ ਐਸਾ ਸੂਰਮਾ ਸੀ, ਪਿਤਾ ਦੀ ਪੱਤ ਤੇ ਰਕਮ ਖੋਈ

ਸ਼ਰੀਕਾਂ ਤੋਂ ਪਰੇ ਵਿਚ ਧਰਾਈ ਸਾ ਸੂ। "ਅਪਜਸੰ ਮਿਟੰਤ ਸਤ ਪੁਤ੍ਰਹ" ਗੁਰਵਾਕ ਅਨੁਸਾਰ ਦਰਸ਼ਨ ਸਿੰਘ ਬਟਵਾਰੇ ਸਮੇਂ ਖੁੰਝ ਗਿਆ ਹੀ ਨਹੀਂ ਆਇਆ। ਹੁਣ ਇਹ ਪ੍ਰਤਾਪ ਸਿੰਘ ਦੋ ਪੁਤਰਾਂ ਦੇ ਪਰਿਵਾਰ ਸਮੇਤ ਸੰਗਰੂਰ ਜ਼ਿਲੇ ਵਿਚ ਜਨਾਲ ਰਹਿੰਦਾ ਏ।) ਮੈਂ ਦੀਵਾਨ ਸਾਂਝੇ ਡੇਰੇ ਜ਼ਰੂਰ ਲਵਾਵਾਂਗਾ ਜੋ ਆਪਣੇ ਹੱਕ ਤੇ ਭੀ ਨਹੀਂ ਡੱਟ ਮਰਦਾ, ਉਹ ਕਾਇਰ ਹੈ ਅੰਮ੍ਰਿਤਧਾਰੀ ਨਹੀਂ। ਬਰਾਦਰੀ ਕਿਹਾ, ਅਸੀਂ ਪ੍ਰਤਾਪ ਸਿੰਘ ਦੇ ਨਾਲ ਹਾਂ। ਸਵੇਰੇ ਆਸਾ ਦੀ ਵਾਰ, ਦੀਵਾਨ ਸਾਂਝੇ ਗੁਰਦੁਆਰੇ ਵਿਚ ਲਗਾ। ਸਤਿਗੁਰੂ ਜੀ ਦੇ ਹੁਕਮ ਨਾਲ ਆਲਿਮ ਜੀ ਇਤਫਾਕ ਤੇ ਬੋਲੇ। ਬਹੁਤ ਰਸ ਪਿਆ ਤਾਂ ਕਈ ਖੁਲ੍ਹੇ ਸਿੱਖਾਂ ਬਰਾਦਰੀ ਦਿਆਂ ਕਿਹਾ, ਵੇਖੋ ਕਾਲੀ ਪੋਸ਼ਾਂ ਦੀ ਮੱਤ ਪੂਜਾ ਖਾ ਕੇ ਕੈਸੀ ਹੋ ਗਈ ਹੈ। ਇਹ ਦੀਵਾਨ ਰਾਤ ਭੀ ਓਥੇ ਲਗਦਾ ਤੇ ਹੁਣ ਭੀ ਸਭ ਦੁਆਲੇ ਦੇ ਨਗਰ ਤੇ ਪਿੰਡ ਦੇ ਲੋਕ ਸੁਣਦੇ। ਭਲਾ ਹੁੰਦਾ ਸੁਮੱਤ ਲੈਂਦੇ। ਸਤਿਗੁਰੂ ਜੀ ਪੁਛਿਆ। ਇਹ ਅਕਾਲੀ ਕਿਉਂ ਏਡੀ ਕੌੜ ਕਰਦੇ ਹਨ, ਅਸੀਂ ਤਾਂ ਕਈ ਥਾਈਂ ਅਕਾਲੀਆਂ ਵਿਚ ਘੁਲ ਮਿਲ ਰਹਿੰਦੇ ਬਹਿੰਦੇ ਹਾਂ। ਜੇ ਉਹ ਚੋਰ ਤੋਂ ਕੌੜ ਕਰਦੇ ਹਨ, ਤਾਂ ਅਸਾਂ ਜ਼ਰੂਰ ਉਨ੍ਹਾਂ ਨੂੰ ਔਖ ਤੇ ਨਹੀਂ ਸੀ ਦੇਣਾ, ਅਸੀਂ ਉਂਜ ਹੀ ਬੈਠਦੇ, ਕਿਸੇ ਦਾ ਦਿਲ ਦੁਖਾਣਾ ਪਾਪ ਹੈ ਤੇ ਖੁਸ਼ੀ ਪੁੰਨ ਹੈ। ਰੱਬ ਦੇ ਬੰਦੇ ਤੇ ਸਿਆਣੇ, ਜਾਣ ਕੇ ਕਿਸੇ ਨੂੰ ਕੀ, ਦੁਸ਼ਮਣ ਨੂੰ ਭੀ ਤੰਗ ਨਹੀਂ ਕਰਦੇ। ਇਕ ਨੇ ਵਿਚੋਂ ਕਿਹਾ, ਅਗੇ ਤੇ ਕੁਝ ਸਹਾਰਦੇ ਸੀ, ਪਰ ਪਿਛਲੇ ਸਾਲ ਪੰਡਿਤ ਗੁਪਾਲ ਸਿੰਘ ਉਸ ਗੁਰਦੁਆਰੇ ਦੀਵਾਨ ਲਾਇਆ ਸੀ। ਮੇਲੇ ਤੇ ਕਰੜਾ ਬੋਲਿਆ ਸੀ ਕਿ ਜਿਵੇਂ ਕੁੱਤਾ ਦਰਿਆ ਵਿਚੋਂ ਭੀ ਸੁਕੇ ਸਿਰ ਲੰਘ ਜਾਂਦਾ ਏ, ਸਾਡੇ ਭਰਾ ਸਿੱਖ ਭੀ, ਕਈ ਅੰਮ੍ਰਿਤ ਵੇਲੇ ਅਠੀਂ ਪਹਿਰੀਂ ਭੀ ਕੇਸੀਂ ਜਲ ਨਹੀਂ ਪਾਉਂਦੇ। ਇਹ ਸੁਣ ਅਕਾਲੀ ਮਾਰਨ ਲਗੇ ਸੀ ਤਾਂ ਅਸਾਂ ਵਿਚ ਪੈ ਝਗੜਾ ਰੋਕਿਆ ਸੀ ਪਰ ਅਕਾਲੀਆਂ ਕਿਹਾ, ਏਦੂੰ ਅਗੇ ਅਸਾਂ ਏਥੇ ਨਾਮਧਾਰੀਆਂ ਦਾ ਦੀਵਾਨ ਲਗਣ ਹੀ ਨਹੀਂ ਦੇਣਾ। ਸਤਿਗੁਰੂ ਜੀ ਸੁਣ ਕਿਹਾ :

ਜਦਪ ਸਾਚੀ ਹੋਇ ਹਿਸੇ ਸੁਣ ਜਾਹਿ ਕੋ ।
ਐਸੀ ਬਾਤ ਨ ਕਹੀਏ ਕਬਹੀ ਕਾਹਿਕੇ ।

ਗੁਪਾਲ ਸਿੰਘ ਅਜੇ ਬੱਚਾ ਹੈ, ਵੇਲਾ ਤੇ ਜਗ੍ਹਾ ਨਹੀਂ ਵਿਚਾਰਦਾ । ਕਿਸੇ ਦਿਨ ਨੂੰ ਸਿਆਣਾ ਹੋ ਜਾਏਗਾ। ਮੈਂ ਭੀ ਕੋਲ ਸਾਂ। ਕਿਹਾ ਠੀਕ ਹੀ ਸ਼ੇਖ ਸ਼ਾਹਦੀ ਲਿਖਿਆ ਹੈ :

ਚੁ ਅਜ਼ ਕੌਮੇ ਯਕੇ ਬੇਦਾਨਸ਼ੀ ਕਰਦ। ਨ ਕੇਹਰਾ ਮਨ ਜਲਤ ਮਹਿੰਦੇ ਨਾ ਮਿਹਰਾ।

ਅਰਥਾਤ ਕੌਮਾਂ ਚੋਂ ਕੋਈ ਇਕ ਬੇਦਾਨਸ਼ੀ ਕਰਦਾ ਹੈ ਤੇ ਸਾਰੀ ਕੌਮ ਬਦਨਾਮ ਹੁੰਦੀ ਹੈ ਪਰ ਜੋ ਪਰਮ ਸਿਆਣੇ ਹੁੰਦੇ ਹਨ, ਸੋ ਉਸ ਨੂੰ ਨਿੰਦਦੇ ਹਨ, ਸਾਰੀ ਕੌਮ ਨੂੰ ਨਹੀਂ ਮੰਦਾ ਜਾਣਦੇ। ਏਤਨਾ ਮਰਮ ਵਿਰਲਾ ਹੀ ਹੁੰਦਾ ਹੈ।

ਚਾਰ ਬਚਨ : ਏਕ ਸਮੇਂ ਭਾਈ ਵਜੀਰ ਸਿੰਘ ਜੀ ਕਿਹਾ, ਮਹਾਰਾਜ ਨਿਹਾਲ ਸਿੰਘ ਜੀ ਦੀ ਸੁਣਵਾਈ ਹੋ ਜਾਂਦੀ ਹੈ, ਸਾਡੀ ਕਿਉਂ ਨਹੀਂ ਹੁੰਦੀ। ਤਾਂ ਉਤਰ ਦਿਤੋ ਨੇ, ਉਹ ਗੁਰੂ ਹਰੀ ਸਿੰਘ ਜੀ ਤੇ ਮਾਤਾ ਜੀਉਣ ਕੌਰ ਜੀ ਦੇ ਸਪੁਤ੍ਰ ਨਹੀਂ ਹਨ ਤੇ ਉਨ੍ਹਾਂ ਦੇਸ਼-ਭਗਤੀ ਦਾ ਕੰਮ ਨਹੀਂ ਕੀਤਾ, "ਜਗਤ ਮਜੂਰੀ ਦੇਤ ਹੈ ਕਿਉਂ ਰਾਖੇ ਭਗਵਾਨ", ਐਸੇ ਘਰਾਣਿਆਂ ਵਿਚ ਕਲਾ

ਵਾਲੇ ਆਉਂਦੇ ਹਨ। (੨) ਮਹਾਰਾਜ ਬੀਰ ਸਿੰਘ ਜੀ ਏਕ ਸਮੇਂ ਕਿਹਾ ਮੋਹਣ ਸਿੰਘ ਬਾਬਤ ਸਤਿਜੁਗ ਤੇ ਲਿਖਾਓ, ਕੂਕਿਆਂ ਵਲ ਹੀ ਜਾਂਦਾ ਏ। ਉਤਰ ਦਿੱਤਾ, ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਸਤਿਜੁਗ ਲਾਹੌਰੋਂ ਨਿਕਲਦਾ ਸੀ, ਇਕ ਸਿੱਖ ਬਾਰੇ ਲਿਖਾਇਆ ਸੀ, ਉਸ ਬਖਸ਼ਾ ਲਿਆ ਤਾਂ ਮੈਨੂੰ ਪਛਤਾਵਾ ਲਗਾ ਕਿ ਲਿਖਿਆ ਤੇ ਮਿਟਦਾ ਨਹੀਂ, ਕਈ ਥਾਈਂ ਤੇ ਕਾਗਜ਼ੀ ਪੱਕਾ ਹੋ ਚਲਾ ਗਿਆ ਏ। ਮੈਂ ਨੇਮ ਕੀਤਾ, ਏਦੂੰ ਅਗੇ ਸਿੱਖ ਦੇ ਬਾਰੇ ਐਸਾ ਨਹੀਂ ਲਿਖਾਣਾ।

ਸੋਹਣ ਸਿੰਘ ਖੁਤਰਾਈ ਤੋਂ ਦੋਸ਼ ਹੋਇਆ। ਸਤਿਗੁਰੂ ਜੀ ਬਹੁਤ ਤਾੜਨਾ ਕਰ ਕਿਹਾ, ਹੁਣੇ ਭੈਣੀ ਸਾਹਿਬੋਂ ਤੇ ਸਾਧ ਸੰਗਤ ਵਿਚੋਂ ਚਲਾ ਜਾ। ਸਿੱਖ ਨੇ ਭੁਲ ਮੰਨੀ ਤੇ ਕਿਹਾ ਕਿ ਹੋਰ ਜੋ ਸਲਾਹ ਆਪ ਦੀ ਹੋਵੇ, ਸਜ਼ਾ ਡੰਨ ਲਾਓ ਪਰ ਏਡੇ ਵਡੇ ਬੰਨ੍ਹ ਨਾ ਪਾਓ। ਪਰ ਸਤਿਗੁਰੂ ਜੀ ਹਰਿਮੰਦਰ ਵਿਚੋਂ ਉਸੇ ਵੇਲੇ ਚਲੇ ਜਾਣ ਦਾ ਤੇਜ਼ ਹੋ ਹੁਕਮ ਕੀਤਾ ਤੇ ਕਿਹਾ, ਹੁਣੇ ਭੈਣੀ ਸਾਹਿਬੋਂ ਚਲਾ ਜਾ। ਸੋਹਣ ਸਿੰਘ ਉਸੇ ਵੇਲੇ ਗੁਰੂ ਸਰ ਲਲੀਂ ਚਲਾ ਗਿਆ। ਭਾਈ ਵਜ਼ੀਰ ਸਿੰਘ ਜੀ, ਰਤਨ ਸਿੰਘ ਜੀ, ਮਾਤਾ ਜੀਉਣ ਕੌਰ ਜੀ ਸੋਹਣ ਸਿੰਘ ਨੂੰ ਕਿਹਾ, ਤੂੰ ਮਨੋਂ ਨਾ ਮੁਨਕਰ ਹੋਵੀਂ। ਸੰਤ ਸੇਵਾ ਸਿੰਘ ਜੀ ਪੰਨੂਆਂ ਦੇ ਸੰਤ ਕ੍ਰਿਪਾ ਸਿੰਘ ਜੀ ਗੁਰੂ ਕੇ ਲਾਂਗਰੀ ਤੇ ਪਿਤਾ ਜੀ ਨੇ ਸਤਿਗੁਰੂ ਜੀ ਅਗੇ ਹਥ ਜੋੜ ਅਰਜ਼ ਕੀਤੀ, ਸਿੱਖਾਂ ਤੋਂ ਭੁਲਾਂ ਹੁੰਦੀਆਂ ਆਈਆਂ ਤੇ ਗੁਰੂ ਜੀ ਡੰਨ ਲਾਉਂਦੇ ਤੇ ਤਨਖਾਹੀਂ ਕਰਦੇ ਰਹੇ। ਪਰ ਤੁਸਾਂ ਇਹ ਬਾਰਾਂ ਪਥਰਾਂ ਤੋਂ ਪਾਰ ਕਰ ਦੇਣ ਦਾ ਕਾਨੂੰਨ ਕਿਥੋਂ ਕੱਢਿਆ। ਸਤਿਗੁਰੂ ਜੀ ਕੁਝ ਉਤਰ ਨਾ ਦਿਤਾ ਤੇ ਸੇਵਾ ਸਿੰਘ ਜੀ ਫੇਰ ਤੇਜ਼ੀ ਤੇ ਮਸਤੀ ਵਿਚ ਹੋ ਕਿਹਾ, ਸਿੱਖ ਭੁਲਦੇ ਰਹੇ, ਗੁਰੂ ਡੰਨ ਲਾਉਂਦੇ ਤੇ ਤਨਖਾਹ ਭੀ ਲਾਉਂਦੇ ਰਹੇ। ਇਹ ਬਾਰਾਂ ਪਥਰਾਂ ਤੋਂ ਪਾਰ ਕਰ ਦੇਣ ਤੇ ਸੰਗਤੋਂ ਬਾਹਰ ਹੀ ਕਰ ਦੇਣ ਦਾ ਕਾਨੂੰਨ ਕਿਥੋਂ ਕੱਢਿਆ ਜੇ? ਕਹਿ ਪਰੇ ਨਾ ਹੋਏ ਸਾਹਵੇਂ ਹੀ ਖੜੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਚੁਪ ਚਾਪ ਸਕੂਲ ਨੂੰ ਚਲੇ ਗਏ ਤੇ ਝਟ ਬਾਅਦ ਭਾਈ ਜੀ ਨੂੰ ਕਿਹਾ, ਸੋਹਣ ਸਿੰਘ ਨੂੰ ਛੇਤੀ ਹੀ ਮਿਲਾਓ। ਭਾਈ ਜੀ ਗੁਰੂ ਸਰ ਲਲੀਂ ਸਿੱਖ ਭੇਜ ਸੋਹਣ ਸਿੰਘ ਨੂੰ ਸਦਿਆ। ਤੇ ਸਤਿਗੁਰੂ ਜੀ ਭਜਨ ਬਾਣੀ ਦੀ ਤਨਖਾਹ ਲਾ ਬਖਸ਼ਿਆ।

(੪) ਹਰਨਾਮ ਸਿੰਘ ਦੌਲੂਵਾਲੀਏ ਤੋਂ ਕਸੂਰ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਖੂੰਡਾ ਲੈ ਕੋਠੀਉਂ ਆਏ। ਤੇ ਗੁਰੂ ਕੇ ਸਦਾ ਬਰਤ ਪਾਸ ਉਸ ਨੂੰ ਕਸੂਰ ਕੀਤਾ ਪੁਛਿਆ ਤੇ ਉਸ ਮੰਨ ਲਿਆ ਤਾਂ ਉਸ ਨੂੰ ਦੋ ਖੂੰਡੇ ਲੱਕ ਵਿਚ ਮਾਰੇ ਤੇ ਕਿਹਾ, ਜਾ ਮੇਰੀਆਂ ਅੱਖਾਂ ਤੋਂ ਦੂਰ ਹੋ ਜਾ। ਹਰਨਾਮ ਸਿੰਘ ਸੱਟਾਂ ਖਾ ਲੇਟ ਗਿਆ। ਤੀਜੀ ਸੱਟ ਸਤਿਗੁਰੂ ਜੀ ਉਲਾਰ ਕਿਹਾ, ਚਲਾ ਜਾ ਮੇਰੇ ਤੋਂ ਦੂਰ ਹੋ ਜਾ। ਤਾਂ ਹਰਨਾਮ ਸਿੰਘ ਰੋਂਦੇ ਨੇ ਕਿਹਾ, "ਤੂੰ ਸਭਨੀ ਥਾਈ ਜਿਥੇ ਹਉ ਜਾਈ ਸਾਚਾ ਸਿਰਜਣਹਾਰੁ ਜੀਉ।" ਮੈਂ ਏਥੇ ਹੀ ਮਰਾਂਗਾ, ਹਰਿ ਕੇ ਦੁਆਰ। ਇਹ ਸੁਣ ਸਤਿਗੁਰੂ ਜੀ ਦੀ ਬਾਂਹ ਉਪਰ ਹੀ ਰਹੀ ਤੇ ਗਲਾ ਭਰ ਗਿਆ ਤੇ ਖੂੰਡਾ ਪਰੇ ਸੁਟ ਕੋਠੀ ਜਾ ਕਿਹਾ, ਇਨ੍ਹਾਂ ਸਿੱਖਾਂ ਮੈਥੋਂ ਖੂੰਡਾ ਸੁਟਾ ਦਿਤਾ ਹੈ, ਇਨ੍ਹਾਂ ਦਾ ਕੋਈ ਸਾਨੀ ਨਹੀਂ। ਉਸ ਸਮੇਂ ਤੋਂ ਬਾਅਦ ਸਤਿਗੁਰੂ ਜੀ ਹਥ ਵਿਚ ਜਾਂ ਮਾਲਾ ਰਖਦੇ ਜਾਂ ਜੰਗਲ ਲੈ ਜਾਣ ਵਾਲਾ ਸੇਲ੍ਹਾ ਹੀ ਰਖਦੇ। ਉਸ ਖੂੰਡੇ ਵਲ ਫੇਰ ਵੇਖਿਆ ਹੀ ਨਾ ਜੋ ਸਦਾ ਹਥ ਵਿਚ ਰਖਦੇ ਸੀ, ਤੇ ਸਿੱਖ ਜਿਸ ਕਰਕੇ ਆਪ ਨੂੰ ਖੂੰਡੇ ਵਾਲੇ ਪਾਤਿਸ਼ਾਹ ਕਿਹਾ ਕਰਦੇ ਸੀ। ਇਹ ਚਾਰ ਬਚਨ ਸੰਤ ਰਤਨ ਸਿੰਘ ਜੀ ਨੇ ਪੰਜ ਜੇਠ ਬੁਧਵਾਰ

੨੦੨੩ ਸੰਮਤ ਮੈਨੂੰ ਸ੍ਰੀ ਰਾਮਪੁਰ ਸੁਣਾਏ ਸੀ। ਸੂਬਾ ਵਰਿਆਮ ਸਿੰਘ ਜੀ ਸਮਸੇਵਾਲੇ ਜੋ ਸੰਤ ਨਗਰ ਰਹਿੰਦੇ ਸਨ, ਹੁਣ ਕੁਝ ਦਿਨਾਂ ਦੇ ਮੇਰੇ ਨਗਰ ਬਾਹਰ ਖੂਹ ਤਾਰਾ ਸਿੰਘ ਦੇ ਤੇ ਆਇ ਟਿਕੇ ਹਨ, ਤੇ ਸਰੀਰ ਢਿਲਾ ਹੈ। ਉਨ੍ਹਾਂ ਦੀ ਸੁਰਤ ਨੂੰ ਆਏ ਹਾਂ। (ਸੂਬਾ ਜੀ ਜੇਠ ਦੀ ੧੪ ਢਲੀ ਰਾਤੇ ਮੇਰੇ ਪਿੰਡ ਰਾਮਪੁਰ ਤਾਰਾ ਸਿੰਘ ਜੀ ਦੇ ਖੂਹ ਤੇ ੨੦੨੩ ਬਿਕ੍ਰਮੀ ਚੜ੍ਹੇ ਸੀ) ਥੋੜੇ ਦਿਨ ਹੋਏ ਹਨ, ਮਹਾਰਾਜ ਬੀਰ ਸਿੰਘ ਜੀ ਭੀ ਸੂਬਾ ਜੀ ਦੀ ਸੁਰਤ ਨੂੰ ਆਏ ਸੀ। ਕਲ ਅਵਤਾਰ ਸਿੰਘ ਜੀ ਝਬਰ ਤੇ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਦਾ ਭੀ ਸੂਬਾ ਜੀ ਦੀ ਸੁਰਤ ਨੂੰ ਆਏ ਸੀ। ਸੰਤ ਰਤਨ ਸਿੰਘ ਜੀ, ਸੰਤ ਮੁਹਕਮ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਸਤਰਾਂ ਦੇ ਸੇਵਕ ਹੋਰਾਂ ਵਲੋਂ ਸੂਬਾ ਜੀ ਨੂੰ ਇਕ ਸੁਨੇਹਾ ਦਿਤਾ ਹੈ ਕਿ ਉਹ ਸੰਤ ਨਗਰ ਹੀ ਜਾ ਚੜ੍ਹਨ। ਸਾਧ ਨੂੰ ਆਪਣੇ ਆਸਣ ਤੇ, ਜਾਂ ਜਿਥੇ 'ਮੀਤ ਨਾ ਕੋ' ਚੜ੍ਹਨਾ ਚੰਗਾ ਹੈ। ਸੰਤ ਜੀ ਕਿਹਾ, ਮੈਂ ਕਹਿ ਆਇਆਂ ਹਾਂ ਪਰ ਜੋ ਰਾਮ ਦੀ ਰਜ਼ਾ ਕੁਝ ਕਹਿਆ ਨਾ ਜਾ। ਮੈਂ ਇਹ ਬਚਨ ਤੁਰਤ ਤਾਂ ਲਿਖੇ ਹਨ। ਮੈਂ ਬੜੇ ਚਿਰ ਦੇ ਇਤਿਹਾਸਕ ਵਾਕੇ ਤੇ ਬਚਨ ਲਿਖ ਲਿਖ ਰਖਦਾ ਹਾਂ। ਕਈ ਤੇ ਉਕ ਨਾਲ ਕਿਤੇ ਖੁੰਝ ਹੀ ਗਏ ਹਨ, ਕਈ ਦੁਬਾਰੇ ਭੀ ਲਿਖੇ ਜਾਣ ਦਾ ਸ਼ੱਕ ਪੈਂਦਾ ਹੈ। ਇਨ੍ਹਾਂ ਦੋਨਾਂ ਡਰਾਂ ਤੋਂ ਤੇ ਆਪਣੀ ਦੇਹ ਦੀ ਬੇ-ਭਰੋਸਗੀ ਤੋਂ ਤੁਰਤ ਲਿਖ ਦਿੱਤੇ ਹਨ।

ਸਤਿਗੁਰੂ ਜੀ ਹਰ ਮੇਲੇ ਤੇ ਹਰ ਪਾਸੇ ਪਾਠ ਅਰੰਭੇ ਸਵਾ ਲੱਖ ਦਾ ਉਦਮ ਦੇਂਦੇ ਤੇ ਪੜਤਾਲ, ਹਿਸਾਬ ਤੇ ਪਤਰਿਆਂ ਤੋਂ ਸਬਦ ਵੰਡਣ ਵਾਲਿਆਂ ਸਿੱਖਾਂ ਦੀ ਕਰਦੇ, ਤੇ ਇਤਫਾਕ ਨਾਲ ਆਪੋ ਵਿਚ ਤੇ ਹਰ ਕਿਸੇ ਨਾਲ ਰਹਿਣ ਦਾ ਉਪਦੇਸ਼ ਦਿੰਦੇ। ਭੈਣੀ ਸਾਹਿਬ ਆਏ, ਆਪਣਾ ਸਦਾ ਵਾਲਾ ਸੰਜਮ ਨੇਮ ਪਹਿਲੀ ਭਾਦਰੋਂ ਤੋਂ ਅਰੰਭ ਕੀਤਾ। ਸ੍ਰ: ਕੇਸਰ ਸਿੰਘ ਜੀ ਚਵਿੰਡਾ ਬਾਜਵੇ ਵਾਲੇ ੭ ਭਾਦਰੋਂ ਚੜ੍ਹੇ ਤੇ ੧੯ ਭਾਦਰੋਂ ਉਨ੍ਹਾਂ ਦੇ ਪਰਿਵਾਰ ਵਲੋਂ ਪਾਠ ਦਾ ਭੋਗ ਤੇ ਮੇਲਾ ਸੀ। ਸਤਿਗੁਰੂ ਜੀ ਸੁਣ ਕਿਹਾ, ਇਹੋ ਜਿਹੇ ਸਾਫ ਦਿਲ ਉਘੇ ਪੁਰਸ਼ ਘਟ ਹੀ ਉਮਗਦੇ ਹਨ। ਹੱਛਾ, ਜੋ ਰਾਮ ਦੀ ਰਜ਼ਾ। ਆਪਣੇ ਥਾਂ ਭਾਈ ਵਜ਼ੀਰ ਸਿੰਘ ਜੀ ਤੇ ਸਾਹਿਬਜ਼ਾਦੇ ਬੀਰ ਸਿੰਘ ਜੀ ਨੂੰ ਭੇਜਿਆ। ਕਿਉਂਕਿ ਰਾਤ ਵਾਪਸ ਨ ਆਪ ਆ ਸਕਦੇ ਸੀ। ਮਹਾਰਾਜ ਜੀ ਨੇ ਚਵਿੰਡੇ ਜਾ ਭੋਗ ਸੁਣ ਸਰਦਾਰ ਜੀ ਦੇ ਪੁਤਰ ਰਵੇਲ ਸਿੰਘ ਨੂੰ ਹਥੀਂ ਦਸਤਾਰ ਬੰਧਾਈ ਤੇ ਸਿਖਿਆ ਦਿਤੀ ਆਪਣੇ ਪਿਤਾ ਜੀ ਦੀ ਰਹਿਣੀ ਤੇ ਧਰਮ ਤੇ ਸੰਸਾਰਕ ਕਰਮ ਕਰਦਿਆਂ ਰਹਿਣਾ। ਜੇ ਉਪਰ ਨਾ ਵਧ ਸਕੋ ਤੇ ਘਰ ਵਿਚ ਸਲੂਕ ਰਖਣਾ।

ਸਤਿਗੁਰੂ ਜੀ ਸਦਾ ਦੀ ਤਰ੍ਹਾਂ ਸਭ ਭਜਨ ਬਾਣੀ ਦਾ ਜਪ ਨੇਮ ਆਪ ਕਰਦੇ ਤੇ ਹੋਰ ਸੰਗਤਾਂ ਤੋਂ ਕਰਾਂਦੇ। ਆਸਾ ਦੀ ਵਾਰ, ਕਥਾ, ਘੰਟਾ ਨਾਮ ਸਿਮਰਨ ਤੇ ਦੀਵਾਨ ਮਿਲ ਕਰਦੇ। ਸਤਿਗੁਰੂ ਜੀ ਜਿਸ ਦਾ ਸ਼ਬਦ ਟੁਰੇ ਹਿਸਾਬ ਨਾਲ ਸਵਾ ਲੱਖ ਹੋ ਜਾਂਦਾ। ਉਸ ਨੂੰ ਹੋਰ ਸ਼ਬਦ ਦਿਵਾਉਂਦੇ। ਸਭ ਸੰਗਤ ਗੁਰਬਾਣੀ ਦੇ ਸ਼ਬਦ ਹੀ ਹਥੀਂ ਮਾਲਾ ਲੈ ਹਿਸਾਬ ਰਖ ਕਰਦੀ। ਵਾਧੂ ਸਉਣ, ਭਉਣ, ਗਾਉਣ, ਗਲਾਂ ਕਰਨ ਦਾ ਕਿਸੇ ਨੂੰ ਵਕਤ ਤੇ ਆਗਿਆ ਹੀ ਨਾ ਮਿਲਦੀ ਸੀ। ਸਤਿਗੁਰੂ ਜੀ ੮ ਅਸੂ ਤੋਂ ੧੧ ਤਕ ਰਾਮਸਰ ਦੀ ਕਾਰ ਸੇਵਾ ਕਰਾਈ। ਵਕਤ ਦੀ ਵੰਡ ਕਰ। ਸਭ ਮਾਈ, ਭਾਈ, ਬੁਢੇ, ਬਾਲ, ਅਮੀਰ, ਗਰੀਬ ਬੜੇ ਪ੍ਰੇਮ ਨਾਲ ਲਗ ਟੋਕਰੀਆਂ ਦੀ ਘਾਟ ਤੋਂ ਬਸਤਰਾਂ ਵਿਚ ਹੀ ਲੈ ਬਾਹਰ ਲਿਆਉਂਦੀ। ਰੋਜ਼ ੯ ਵਜੇ ਤੋਂ ੧੨ ਵਜੇ ਤਕ ਕਾਰ ਸੇਵਾ ਹੁੰਦੀ।

ਸਭ ਸੰਤ, ਸਾਧ, ਗ੍ਰਹਿਸਤੀ, ਬਿਹੰਗਮ ਨੇ ਹਿਤ ਚਿਤ ਲਾ ਇਹ ਪ੍ਰੇਮ ਸੇਵਾ ਕੀਤੀ। ਸਤਿਗੁਰੂ ਜੀ ਸਤਿਜੁਗ ਤੇ ਛਪਵਾਇਆ ਸੀ ਕਿ ਮੇਲੇ ਤੇ ਹਥ ਦੀ ਬਣੀ ਵਧੀਆ ਚੀਜ਼ ਜੋ ਕੋਈ ਲਿਆਵੇਗਾ, ਇਨਾਮ ਦੇਵਾਂਗੇ। ਖੁਰਪੇ, ਦਾਤਰੀਆਂ, ਚਰਖੇ, ਪਲੰਘ ਜੰਦਰੇ ਆਦਿ ਲਕੜ ਤੇ ਲੋਹੇ ਦੀਆਂ ਚੀਜ਼ਾਂ ਆਈਆਂ। ਸਭ ਨੂੰ ਪਰਖ ਕਰ ਦਰਜੇ ਵਾਰ ਇਨਾਮ ਦਿੱਤੇ। ਪਸ਼ੂਆਂ ਦੀ ਪਰਖ ਕਰ ਇਨਾਮ ਦਿਤੇ। ਨਾਮਧਾਰੀ ਦਰਬਾਰ ਦੀ ਇਕੱਤ੍ਰਤਾ ਹੋਈ। ਵਿਦਿਆਲਾ ਪੱਕਾ ਕਰਨ ਦੀ ਨੀਂਵ ਰਖੀ। ਨਾਮਧਾਰੀ ਇੰਡਸਟਰੀ ਕਾਇਮ ਕੀਤੀ। ਹਵਨ ਹੋਇਆ, ੧੩ ਅਸੂ ਮੇਲੇ ਦਾ ਭੋਗ ਪਾਇਆ, ਅਨੰਦ ਭੀ ਹੋਏ, ਮੁਕਦਮੇ ਭੀ ਸੁਣੇ, ਅਰਜ਼ਾਂ ਭੀ ਸੁਣੀਆਂ, ਸਤਿਗੁਰੂ ਜੀ ਸਮੇਤ ਦੋਨਾਂ ਬਾਬਿਆਂ ਦੇ ਸਭ ਸੰਗਤ ਨੂੰ ਆਪ ਪੰਗਤਾਂ ਵਿਚ ਕਮਰਕਸੇ ਕਰ ਪ੍ਰਸ਼ਾਦਿ ਛਕਾਇਆ ਤੇ ਵਿਦਾ ਕੀਤਾ। ਸਤਿਗੁਰੂ ਜੀ ਸਾਧ ਸੰਗਤ ਦੀ ਅਰਜ਼ ਤੇ ਮੰਡੀ ਦਰਸ਼ਨ ਦਿਤੇ। ਬਿਆਸ ਦੇ ਕੰਢੇ ਤੇ ਆਪਣੀਆਂ ਦੋਨਾਂ ਕੋਠੀਆਂ ਵਿਚ ਮੇਲਾ ਅਰੰਭਿਆ। ੨੬-੨੭ ਅਸੂ ਸਕੇਤ ਦੀ ਭੀ ਸੰਗਤ ਆਈ। ਰਾਜੇ ਮੰਡੀ ਦੇ ਜੁਗਿੰਦਰਪਾਲ ਦਾ ਪ੍ਰੀਤੀ ਭੋਜਨ ਕੀਤਾ। ਦੀਵਾਨ ਲਗਾ, ਚਕਰਵਰਤੀ ਜੀ ਇਤਫਾਕ ਤੇ ਹਿੰਦੂ-ਸਿੱਖ ਮਿਲਾਪ ਤੇ ਲੈਕਚਰ ਕੀਤਾ। ਰਾਜਾ ਭੀ ਬੋਲਿਆ ਪਰ ਉਰਦੂ ਤੇ ਹਿੰਦੀ ਵਿਚ ਵਿਆਖਿਆ ਕੀਤੀਓ ਸੂ। ਚਕਰਵਰਤੀ ਜੀ ਧੰਨਵਾਦ ਕੀਤਾ ਤੇ ਕਿਹਾ, ਪੰਜਾਬੀ ਵਿਚ ਬੋਲਣਾ ਚਾਹੀਦਾ ਏ ਕਿਉਂਕਿ ਅਸੀਂ ਤੁਸੀਂ ਸਭ ਪੰਜਾਬੀ ਹਾਂ ਤੇ ਚੰਗੀ ਬੋਲ, ਸਮਝ ਸਕਦੇ ਹਾਂ। ਉਰਦੂ ਬਦੇਸ਼ੀ ਬੋਲੀ ਹੈ ਤੇ ਹਿੰਦੀ ਮਾਤ ਭਾਸ਼ਾ ਸੁਦੇਸ਼ੀ ਰਾਜ ਹੋਇਆਂ ਹੀ ਹੋਵੇਗੀ। ਜੱਜ ਘਣਈਆ ਲਾਲ ਭੀ ਕੁਝ ਵਿਆਖਿਆ ਕੀਤੀ ਤੇ ਦਸਿਆ, ਮੰਡੀ ਦੇ ਰਾਜਿਆਂ ਤੇ ਗੁਰੂ ਘਰ ਦਾ ਮੁੱਢ ਤੋਂ ਮੇਲ ਹੈ ਤੇ ਰਹੇਗਾ। ਸਤਿਗੁਰੂ ਜੀ ਬਚਨ ਕੀਤਾ, ਅਸੀਂ ਭੀ ਉਸੇ ਗੁਰੂ ਘਰ ਦੀ ਪ੍ਰਣਾਲੀ ਨੂੰ ਪਾਲਦੇ ਹਾਂ ਜਿਵੇਂ ਆਪ ਜਾਣਦੇ ਹੋ ਬਾਬਾ ਜੀ ਭੀ ਛੋਟੇ ਸਤਿਗੁਰੂ ਜੀ ਦੇ ਸਮੇਂ ਸਾਥ ਸੀ ਤੇ ਸਾਧ ਸੰਗਤ ਭੀ ਬਹੁਤ ਸੀ। ਬਿਆਸ ਦੇ ਕੰਢੇ ਬਣੇ ਅਸਥਾਨ ਤੇ ਹੋਰ ਮੰਤਰੀ ਤੇ ਅਹਿਲਕਾਰ ਭੀ ਬਹੁਤ ਮੰਡੀਉਂ ਡੇਢ੍ਹ ਮੀਲ ਤੇ ਸਤਿਗੁਰੂ ਜੀ ਤੇ ਸੰਗਤ ਦੇ ਦਰਸ਼ਨ ਮੇਲੇ ਲਈ ਆਏ ਸੀ। ਹਵਨ ਹੋਇਆ, ਭੋਗ ਪਿਆ।

ਸਤਿਗੁਰੂ ਜੀ ੨ ਕਤਕ ਅੰਮ੍ਰਿਤਸਰ ਦੀਪਮਾਲਾ ਤੇ ਦਰਸ਼ਨ ਦਿਤੇ। ਦੀਵਾਨ ਲਗੇ, ਵਖਿਆਨ ਹੋਏ, ਹਵਨ ਹੋਇਆ, ਪਾਠ ਭੋਗ ਪਿਆ, ਅਨੰਦ ਭੀ ਹੋਏ, ੧੩ ਕੱਤਕ ਸ਼ੇਖੂਪੁਰੇ, ਬੇਦਾਦ ਮੇਲਾ ਹੋਇਆ। ਲਾਹੌਰੋਂ ਰੇਸ ਵੇਖ ਗਏ ਸਤਿਗੁਰੂ ਜੀ। ਘੜੀ ਦਾ ਕਾਲਾ ਧਾਗਾ ਚਾਕੂ ਨਾਲ ਕੱਟ ਜੋ ਰੇਸ ਵਿਚੋਂ ਚਿਟ ਨਾਲ ਆਇਆ ਸੀ, ਉਸ ਦੇ ਥਾਂ ਖਾਕੀ ਪਾਇਆ। ਭੈਣੀ ਸਾਹਿਬੋਂ ਬਾਬਾ ਬੀਰ ਸਿੰਘ ਜੀ ਦੀ ਚਿਠੀ ਭੇਜੀ ਮਿਲੀ ਕਿ ਰਾਜਿੰਦਰ ਕੌਰ ਜੀ ਬਹੁਤੇ ਢਿਲੇ ਹਨ। ਅਗਲੇ ਰੋਜ਼ ਸਵੇਰੇ ਹੀ ਵਿਦਾ ਹੋਏ ਤੇ ਸੂਬਾ ਵਰਿਆਮ ਸਿੰਘ ਜੀ ਨੂੰ ਅਨੰਦਾਂ ਜੋਗ ਆਏ ਜੋੜਿਆਂ ਦੀ ਉਮਰ ਸਿਹਤ ਵੇਖ ਅਨੰਦ ਕਰ ਦੇਣ ਦਾ ਹੁਕਮ ਦਿਤਾ। ਸਤਿਗੁਰੂ ਜੀ ੨੪ ਕਤਕ ਚੱਕ ਰਾਮਦਾਸ ਦਰਸ਼ਨ ਦਿਤੇ। ਇਹ ਮੇਲਾ ਕਰਤਾਰ ਸਿੰਘ ਮਸਤਾਨੇ ਕੀਤਾ ਸੀ। ਹੋਰ ਘਰ ਭੀ ਇਸ ਰਾਮਦਾਸ ਚੱਕ ਵਿਚ ਨਾਮਧਾਰੀਆਂ ਦੇ ਹਨ, ਪਰ ਮੂਲਾ ਸਿੰਘ, ਜੀਰ ਚੰਦ ਜ਼ਿਲਾ ਸਿਆਲਕੋਟ ਦੇ ਜੋ ਏਥੇ ਭੈਣ ਦੇ ਵਿਧਵਾ ਹੋਣ ਕਰ ਟਿਕੇ ਹਨ। ਰੌਣਕ, ਰੁਚੀ, ਉਦਮ, ਹਰਿਔਲ ਉਨ੍ਹਾਂ ਕਰ ਹੈ। ਉਨ੍ਹਾਂ ਦੇ ਘਰ ਭੀ ਸਤਿਗੁਰੂ ਜੀ ਚਰਨ ਪਾਏ ਤੇ ਨੰਗਲ ਦੂਨਾ ਸਿੰਘ ਨੂੰ ਟੁਰੇ। ਇਕ ਸਰੀਰ ਘਾਹ ਖੋਤਦਾ ਦੂਰੋਂ ਦੇਖ ਆਇ ਚਰਨੀਂ ਲਗਾ ਤੇ ਕਵ੍ਹੇ, ਪਿਛਲੇ ਕੀਤੇ ਪਾਪ ਤੇ ਬਖਸ਼ੇ ਗਏ ਹਨ ਅਗੋਂ ਕਰਾਂਗਾ

ਈ ਨਾ। ਸਤਿਗੁਰੂ ਜੀ ਸਿੱਖ ਤੋਂ ਉਸ ਨੂੰ ਭਜਨ ਦਿਵਾਇਆ ਤੇ ਕਿਹਾ, ਭਾਈ ਸੁਖ ਤੇ ਸਿਦਕ ਸਦਾ ਨਹੀਂ ਹੁੰਦਾ। ਨੰਗਲ ਦੂਨਾ ਸਿੰਘ ਦੇ ਬਾਹਰ ਜਤੀਆਂ ਦੇ ਡੇਰੇ ਸੰਤ ਸੁਦਾਗਰ ਸਿੰਘ ਜੀ ਇਹ ਮੇਲਾ ਕੀਤਾ ਸੀ। ਸ਼ਬਦ ਕੀਰਤਨ ਹੋਇਆ, ਨੇੜੇ ਦੇ ਲੁਬਾਣਿਆਂ ਸਿੱਖਾਂ ਦੇ ਪਿੰਡਾਂ ਦੇ ਬਹੁਤ ਲੋਕ ਆਏ, ਸ਼ਬਦ ਦਾ ਪਾਠ ਤੇ ਘੰਟਾ ਨਾਮ ਸਿਮਰਨ, ਤੇ ਹਿੰਦੂ ਸਿੱਖ ਮਿਲਾਪ ਤੇ ਵਰਤਣ ਦੇ ਵਖਿਆਨ ਹੋਏ। ਰਾਗੀ, ਸਬਦੀ ਤੇ ਪੱਤਰੇ ਸਬਦ ਦੀ ਪੜਤਾਲ ਵਾਲੇ ਸਿੱਖ ਸਾਥ ਰਹਿੰਦੇ ਸੀ।

ਬਾਬਾ ਜਗਜੀਤ ਸਿੰਘ ਜੀ ਮਘਰ ਦੇ ਦਿਨਾਂ 'ਚ ਭੈਣੀ ਸਾਹਿਬੋਂ ਨਹਿਰ ਰੋਪੜ ਵਾਲੀ ਦੇ ਡੇਰੇ ਨੂੰ ਜਾ ਰਹੇ ਸੀ। ਘੋੜੀ ਮੁਤਾਣੀ ਹੋਏ ਨੱਠੀ। ਪਹਿਲੋਂ ਬਾਬਾ ਜੀ ਟਾਂਗੇ ਤੋਂ ਛਾਲ ਮਾਰ ਪਰ੍ਹੇ ਜਾ ਪਏ ਫੇਰ ਦੋਵੇਂ ਸੇਵਕ ਭੀ, ਘੋੜੀ ਸਮੇਤ ਅਸਬਾਬ ਟਾਂਗੇ, ਨਹਿਰ ਵਿਚ ਜਾ ਪਈ, ਬੇੜੀ ਦੇ ਮਲਾਹ ਚੰਦ ਤੇ ਸੁਖੂ ਠੰਡੇ ਪਾਣੀ ਵਿਚ ਛਾਲਾਂ ਮਾਰ ਸਭ ਅਸਬਾਬ ਸਮੇਤ ਘੋੜੀ ਨੂੰ ਕਢਿਆ। ਸਤਿਗੁਰੂ ਜੀ ਸੁਣਿਆ ਤਾਂ ਕਿਹਾ, ਐਸੇ ਅਚਾਣਕ ਔਖ ਬਣੇ ਮੌਕੇ, ਆਪਣੀ ਹਿੰਮਤ ਹੀ ਕੰਮ ਆਉਂਦੀ ਹੈ। ਮੈਨੂੰ ਏਕ ਸਮੇਂ ਅਹੀਰਾਂ ਤੋਂ ਆਉਂਦਿਆਂ ਕੁਵੇਲੇ ਸੰਢਾ, ਮਾਲੀ ਮਾਰਨ ਆ ਪਿਆ ਸੀ। ਪਹਿਲੋਂ ਮੈਂ ਹਥ ਵਾਲਾ ਸੋਟਾ ਉਸ ਨੂੰ ਮਾਰਿਆ, ਉਹ ਫੇਰ ਵੀ ਨਾ ਮੁੜਿਆ। ਉਤੇ ਹੀ ਮੇਰੇ ਚੜ੍ਹ ਗਿਆ। ਮੈਂ ਸੰਢੇ ਦੇ ਸਿੰਗਾਂ ਨੂੰ ਫੜ ਮਰੋੜ ਧੌਣ ਉਸ ਦੀ ਨੂੰ ਜੱਫਾ ਮਾਰ ਜ਼ੋਰ ਲਾ ਮੂੰਹਦਾ ਸੁਟਿਆ ਤੇ ਉਹਦੇ ਉਠਣ ਤੋਂ ਪਹਿਲਾਂ ਸੋਟਾ ਫੜ ਉਸ ਦੇ ਉਤੇ ਚੜ੍ਹ ਕੁਟਣ ਲਗਾ, ਉਹ ਭਜ ਗਿਆ ਤੇ ਮੈਂ ਭੈਣੀ ਸਾਹਿਬ ਆਇਆ। ਇਸ ਤਰ੍ਹਾਂ ਦੇ ਇਰਾਦੇ ਬਣ ਹੀ ਜਾਂਦੇ ਹਨ ਪਰ ਹਿੰਮਤ ਹੀ ਰਖਦੀ ਹੈ। ਸਤਿਗੁਰੂ ਜੀ ਅਦਲੀ ਵਾਲੇ ਜ਼ਿਲੇ ਅੰਮ੍ਰਿਤਸਰ ਵਿਚ ਥਾਣੇਦਾਰ ਜਵੰਦ ਸਿੰਘ ਵਲ ਦਰਸ਼ਨ ਦਿਤੇ। ਪੰਡਿਤ ਗੁਪਾਲ ਸਿੰਘ ਜੀ ਨੂੰ ੧੨ ਮਘਰ ਤੋਂ ਭੇਜਿਆ ਹੋਇਆ ਸੀ। ਉਹ ਦੀਵਾਨ ਲਾਉਂਦੇ, ਸ਼ਬਦ ਵਰਤਾਉਂਦੇ ਤੇ ਮਾਸ, ਸ਼ਰਾਬ ਛੁਡਾਉਂਦੇ ਸੀ। ਆਪ ਸ਼ਬਦ ਲਿਖ ਲਿਖ ਦੇਂਦੇ ਸੀ। ਹਿਸਾਬ ਵੀ ਰਖਦੇ ਸੀ। ੧੪ ਮਘਰ ਇਸ ਮੇਲੇ ਦਾ ਭੋਗ ਪਿਆ। ਸਾਰੇ ਨਗਰ ਤੇ ਬਹੁਤ ਅਸਰ ਪਿਆ। ਬਹੁਤ ਸਿਖਾਂ ਸ਼ਬਦ ਲੈ ਮਾਸ, ਸ਼ਰਾਬ ਛਡਿਆ ਤੇ ਭਜਨ ਭੀ ਬਹੁਤ ਸਰੀਰਾਂ ਪੁਛਿਆ। ਇਹ ਸ੍ਰ: ਜਵੰਦ ਸਿੰਘ ਜੀ ਪੁਲਸ ਵਿਚੋਂ ਥਾਣੇਦਾਰੀ ਇਸ ਲਈ ਛਡ ਆਏ ਸੀ ਕਿ ਕੁਸੱਤ ਕਰਨਾ ਪੈਂਦਾ ਏ ਤੇ ਗੋਰੇ ਦੀ ਗੁਲਾਮੀ ਕਬੂਲਣੀ ਪੈਂਦੀ ਏ।

ਸਤਿਗੁਰੂ ਜੀ ੮ ਪੋਹ ਲੁਧਿਆਣੇ ਪੋਹ ਸੁਦੀ ਸਤਵੀਂ ਤੇ ਦਰਸ਼ਨ ਦਿਤੇ, ਆਪਣੇ ਗੁਰ-ਦੁਆਰੇ ਤੇ ਮਾਘਾ ਸਿੰਘ ਵਾਲੇ ਗੁਰਦੁਆਰੇ ਭੀ ਦਰਸ਼ਨ ਦਿਤੇ। ਗੁਰਬਖਸ਼ ਸਿੰਘ ਰਾਗੀ ਬਹੁਤ ਰਸ, ਵੈਰਾਗ ਭਰੇ ਦੀਵਾਨ ਇਨ੍ਹਾਂ ਦਿਨਾਂ ਵਿਚ ਲਾਏ ਸੀ ਤੇ ਵਿਆਖਿਆ ਭੀ ਕੀਤੀ ਸੀ। ਇਕ ਜੋੜੇ ਦੰਪਤੀ ਸੂਰਾਪੁਰ ਜ਼ਿਲਾ ਜਲੰਧਰ ਦੇ ਇਸ ਮੇਲੇ ਤੇ ਆਏ ਤੇ ਆਪਣੇ ਨਗਰ ਦਰਸ਼ਨ ਦੇਣ ਦੀ ਸਤਿਗੁਰੂ ਜੀ ਦੇ ਹਜ਼ੂਰ ਹਥ ਜੋੜ ਅਰਜ਼ ਕੀਤੀ ਸੀ, ਰਸਨਾ ਇਨ੍ਹਾਂ ਦੀ ਟਕ ਟਕ ਚਲਦੀ ਸੀ, ਨੇਤਰ ਮਸਤੀ ਭਰੇ ਤੇ ਬੋਲ ਬੜੇ ਪਿਆਰ ਨਿਮ੍ਰਤਾ ਭਰੇ ਸੀ। ਸਤਿਗੁਰੂ ਜੀ ਇਨ੍ਹਾਂ ਨੂੰ ਨਾਂਹ ਨਾ ਕਰ ਸਕੇ। ਓਥੇ ਜਾ ਦਰਸ਼ਨ ਦਿਤੇ। ਉਨ੍ਹਾਂ ਦੰਪਤੀ ਦੀ ਰੀਝ ਤੇ ਹਰ ਚੀਜ਼ ਆਪੋ ਵਿਚ ਦੇ ਪ੍ਰੇਮ ਤੇ ਸਿੱਖੀ ਦੇ ਨੇਮ ਦੀ ਗੁਝੀ ਮਰਯਾਦਾ ਦੇਖ ਆਏ ਭੈਣੀ ਸਾਹਿਬ ਕਿਹਾ,ਜੋੜੀਆਂ ਜਗ ਥੋੜੀਆਂ ਤੇ ਨਰੜ ਬਥੇਰੇ। 'ਕੋਈ ਦਰਮ ਕੀ ਕੋਊ ਚਰਮ ਕੀ ਕੋਊ ਕਰਮ ਕੀ ਨਾਰ, ਮਨ ਡੋਰੀ ਜੋੜੀ ਸਫਲ ਅਨਜੋੜੀ ਵਿਭਚਾਰ।' ਇਕ ਸਿਖ ਇਹ ਸ਼ਬਦ ਸੁਣ ਕਿਹਾ, ਆਪਣੇ ਅਨੰਦ ਹੋਏ ਨਾਲ ਵਿਭਚਾਰ ਕਿਵੇਂ

ਹੋਇਆ ? ਤਾਂ ਸਤਿਗੁਰੂ ਜੀ ਉਤਰ ਦਿਤਾ, ਜਿਥੇ ਪੁਜ ਕੇ ਜੋ ਕੁਝ ਲਿਖਦਾ ਏ ਕੋਈ, ਓਥੇ ਸੁਰਤ ਪੁਜੇ ਤਾਂ ਉਸ ਦਾ ਸਹੀ ਅਰਥ ਮੁੜਦਾ ਹੈ। ਕੋਈ ਦਮਾਂ ਕਰਕੇ ਗੁਜਰ ਕਰਦੇ ਹਨ, ਕੋਈ ਕਰਮ ਪੁਰਾਣੇ ਦਾ ਫਲ ਜਾਂ ਭੋਗ ਕਰਮ ਦੇ ਦੋਸਤ ਹੁੰਦੇ ਹਨ। ਪਰ ਜੇ ਮਨ ਦੀ ਡੋਰੀ ਜੁੜੀ ਵਾਲੀ ਜੋੜੀ ਨਾ ਹੋਵੇ, ਉਸ ਤੋਂ ਬਿਨਾ ਭਾਵੇਂ ਸਮਾਜ ਤੇ ਰਾਜ ਦੋਸ਼ ਨਾ ਮੰਨੇ, ਉਨ੍ਹਾਂ ਦਾ ਮੇਲ ਹੁੰਦਾ ਵਿਭਚਾਰ ਤੁਲ ਹੀ ਹੈ ਕਿਉਂਕਿ ਮਨ ਇਕ ਸੁਰ ਨਹੀਂ ਹੁੰਦਾ। ਗੁਰੂ ਸਾਹਿਬ ਭੀ ਏਕ ਜੋਤਿ ਜੋੜੀ ਨੂੰ ਧਨ ਪਿਰ ਮੰਨਿਆ ਹੈ ਤੇ ਇਕੱਠੇ ਹੋ ਬਹਿਣ ਵਾਲੀ ਜੋੜੀ ਨੂੰ ਸਹੀ ਧਨ ਪਿਰ ਨਹੀਂ ਮੰਨਿਆ, ਜੋ ਸਹੀ ਨਹੀਂ ਸੋ ਵਿਭਚਾਰ ਹੈ।

ਜ਼ਿਲਾ ਸੰਗਰੂਰ ਫਤਹਿਗੜ੍ਹ ਸਾਹਿਬ ਦੇ ਤਾਲਾਬ ਦੀ ਕਾਰ ਸੇਵਾ ਸ਼ੁਰੂ ਹੋਈ। ੧੨ ਪੋਹ ਸਤਿਗੁਰੂ ਜੀ ਪਹਿਲੀ ਟੋਕਰੀ ਚੁਕੀ ਤੇ ਪਟਿਆਲੇ ਵਾਲੇ ਰਾਜੇ ਟੱਪ ਲਾਇਆ ਤੇ ਦੂਜੀ ਟੋਕਰੀ ਭਾਈ ਅਰਜਨ ਸਿੰਘ ਜੀ ਬਾਗੜੀਆਂ, ਤੀਜੀ ਟੋਕਰੀ ਫਰੀਦਕੋਟ ਦੇ ਰਾਜੇ ਚੁਕੀ। ਚੌਥੀ ਮਾਸਟਰ ਤਾਰਾ ਸਿੰਘ ਜੀ ਚੁਕੀ। ਫੇਰ ਸਭ ਸੰਗਤ ਲਗੀ ਕਾਰਸੇਵਾ ਕਰਨ। ਸਤਿਗੁਰੂ ਜੀ ੬ ਮਾਘ ਬਸੰਤ ਦਾ ਮੇਲਾ ਭੈਣੀ ਸਾਹਿਬ ਹੀ ਕੀਤਾ ਤੇ ੭ ਮਾਘ ਕਿਲੇ ਸ਼ੇਖੂਪੁਰੇ ਦਰਸ਼ਨ ਦਿਤੇ। ਸਾਧ ਸੰਗਤ ਵਲੋਂ ਕੀਤੇ ਮੇਲੇ ਤੇ ਸ਼ਬਦਾਂ ਦੀ ਪੜਤਾਲ ਲਿਖ, ਇਤਫਾਕ ਤੇ ਵਖਿਆਨ ਕਰਵਾਏ। ੮-੯ ਲਾਹੌਰ ਕੈਨਾਲ ਪਾਰਕ ਵਿਚ ਦੋਵੇਂ ਬਾਬਾ ਜੀ ਤੇ ਪੰਥ ਦੇ ਆਗੂ, ਸਬਦੀ, ਰਾਗੀ ਤੇ ਵਾਰਾਂ ਲਾਉਣ ਵਾਲੇ, ਸੰਤ ਪ੍ਰੀਤਮ ਸਿੰਘ ਜੀ ਪੱਦੀ ਵਾਲੇ ਤੇ ਦੇਸ਼ ਭਗਤ, ਵਿਦਵਾਨ, ਸਤਿਗੁਰੂ ਜੀ ਦੇ ਸੱਦੇ ਤੇ ਆਏ। ਇਹ ਮੇਲਾ ਲਾਹੌਰ ਦੀ ਸੰਗਤ ਵਲੋਂ ਹੋਇਆਂ। ਵਾਰਾ ਲਗਾ, ਦੀਵਾਨ, ਵਖਿਆਨ ਹੋਏ। ਸੋਹਣ ਸਿੰਘ ਜੋਸ਼ ਨੇ ਕਿਹਾ ਕੂਕੇ ਅਗੇ ਨਾਲੋਂ ਢਿਲੇ ਪੈ ਗਏ ਹਨ। ਸਤਿਗੁਰੂ ਜੀ ਦੇ ਹੁਕਮ ਨਾਲ ਆਲਿਮ ਜੀ ਉਤਰ ਦਿਤਾ, ਸਤਿਗੁਰੂ ਰਾਮ ਸਿੰਘ ਜੀ ਤੇ ਪੁਰਾਣੇ ਕੂਕਿਆਂ ਨੂੰ ਤੁਸੀਂ ਸਭ ਮੰਨਦੇ ਹੋ, ਉਹ ਅਜ਼ਾਦੀ ਤੇ ਨਾ-ਮਿਲਵਰਣ ਦੇ ਮੋਢੀ ਹੋਏ ਹਨ। ਹੁਣ ੧੯੨੧ ਤੋਂ ੨੩ ਤਕ ਕੂਕੇ ਆਲ ਇੰਡੀਆ ਕਾਂਗਰਸ ਦੇ ਮੈਂਬਰ ਰਹੇ ਹਨ। ਮਹਾਰਾਜ ਗੁਰਦਿਆਲ ਸਿੰਘ ਜੀ ਕਾਂਗਰਸ ਨਾਲ ਕੰਮ ਕਰਦਿਆਂ ਸਰੀਰ ਦੀ ਨਾ ਪਰਵਾਹ ਕਰਕੇ ਹੀ ਖਤਮ ਹੋ ਗਏ। ਮਹਾਰਾਜ ਨਿਹਾਲ ਸਿੰਘ ਜੀ ਦੋ ਵਾਰ ਕੈਦ ਹੋਏ ਹਨ ਤੇ ਹੋਰ ਹਮਾਤੜ ਕਈ ਕੂਕੇ ਕੈਦ ਹੋਏ ਫੜੀਦੇ ਰਹੇ ਹਨ।

ਲਾਲਾ ਲਾਜਪਤ ਦੀ ਸ਼ਹੀਦੀ ਬਾਅਦ ਕਾਂਗਰਸ ਦੇ ਦੋ ਧੜੇ ਹੋਏ। ਤਾਂ ਕੂਕੇ ਪਿਛੇ ਹਟ ਗਏ। ਹੁਣ ਜਦ ਕਾਂਗਰਸੀ ਮੈਂਬਰ ਅਸੈਂਬਲੀ ਦੇ ਰਿਹਾ ਹੋ ਰਹੇ ਹਨ ਤਦ ਭੀ ਸੰਤ ਮੰਗਲ ਸਿੰਘ ਜੀ ਬੁਢੇ ਸ਼ੇਰ ਨਾਮਧਾਰੀ ਆਪਣੇ ਪਿੰਡ ਫਤੂਹੀ ਚੱਕ ਵਿਚ ਪਾਬੰਦ ਹਨ। ਤੇ ਹੋਰ ਕਈ ਨਾਮਧਾਰੀ ਊਧਮ ਸਿੰਘ ਮਖੀ ਦੇ, ਲਾਲ ਸਿੰਘ ਜੀ ਭਾਈ ਕੋਟ, ਤੇ ਦੀਵਾਨ ਸਿੰਘ ਥਾਨਪੁਰ ਜਿਹੇ ਅਜੇ ਜਿਹਲੋਂ ਆ ਸਰਕਾਰ ਦੀ ਦੇਖ-ਰੇਖ ਵਿਚ ਹਨ। ਕੋਈ ਕਿਵੇਂ ਕਹਿ ਸਕਦਾ ਹੈ ਕੂਕੇ ਢਿਲੇ ਹੋ ਗਏ ਹਨ। ਜਦ ਅਸੀਂ ਅੰਗਰੇਜ਼ ਦੇ ਨੌਕਰ ਨਹੀਂ ਹੁੰਦੇ, ਉਹਦਾ ਖਾਣਾ ਬਾਣਾ ਨਹੀਂ ਵਰਤਦੇ, ਉਹਦੇ ਹਸਪਤਾਲਾਂ ਤੇ ਕਚਹਿਰੀਆਂ ਵਿਚ ਨਹੀਂ ਜਾਂਦੇ, ਘਰ ਦੀਆਂ ਦਵਾਈਆਂ ਕਰਦੇ ਤੇ ਮੁਕਦਮੇ ਆਪਣੇ ਪੰਥਕ ਤਰੀਕੇ ਨਾਲ ਸੂਬਿਆਂ, ਸੰਗਤਾਂ ਤੇ ਸਤਿਗੁਰਾਂ ਦੇ ਹਜ਼ੂਰ ਹੀ ਨਬੇੜਦੇ ਹਾਂ। ਜੇ ਕੋਈ ਦੂਜਾ ਸਾਨੂੰ ਅੰਗਰੇਜ਼ ਦੀ ਅਦਾਲਤ ਲੈ ਜਾਂਦਾ ਹੈ ਤਾਂ ਔਖੇ ਹੋ ਜਾਂਦੇ ਹਾਂ। ਸਾਡੇ ਸਤਿਗੁਰੂ ਜੀ ਸਾਨੂੰ ਫੇਰ ਭੀ ਕਸਰ ਖਾ ਅੰਗਰੇਜ਼ੀ ਅਦਾਲਤ ਤੋਂ ਬਚ ਜਾਣਾ ਹੀ ਕਹਿੰਦੇ ਹਨ। ਆਪ ਸਤਿਗੁਰੂ

ਜੀ ਕਦੇ ਪਹਿਲੀ ਜੰਗ ੧੪ ਤੋਂ ੧੮ ਤਕ ਦੇ ਸਮੇਂ ਤੇ ੩੯ ਤੋਂ ਛਿੜੀ ਵਿਚ ਹਾਕਮਾਂ ਦੇ ਆਖਣ ਤੇ ਕਦੀ ਕੋਈ ਮਦਦ ਅੰਗਰੇਜ਼ ਨੂੰ ਦੇਣੀ ਨਹੀਂ ਮੰਨੀ, ਸਗੋਂ ਆਖਦੇ ਹਨ, ਜਦ ਤਕ ਅੰਗਰੇਜ਼ ਸਤਿਗੁਰੂ ਰਾਮ ਸਿੰਘ ਜੀ ਨੂੰ ਵਾਪਸ ਦੇਸ਼ ਲਿਆ, ਭੁਲ ਮੰਨ ਮਾਫੀ ਨਹੀਂ ਮੰਗ ਲੈਂਦੇ, ਸਾਡੀ ਕਦੀ ਗੋਰੇ ਨਾਲ ਸਬੀਤਾ ਨਹੀਂ ਹੋ ਸਕਦੀ ਤੇ ਨਾ ਹੀ ਮਿਲਵਰਤਣ ਹੋ ਸਕਦੀ ਹੈ। ਕਾਂਗਰਸ ਕਈ ਵਾਰ ਭਾਵੇਂ ਪਈ ਅੰਗਰੇਜ਼ ਆਖੇ ਲਗੇ।

ਫੀਰੋਜ਼ਦੀਨ ਸ਼ਰਫ ਤੇ ਜ਼ਾਰ ਜਿਹੇ ਕਵੀ ਭੀ ਕਈ ਬੋਲੇ, ਤੇ ਸਤਿਗੁਰੂ ਜੀ ਸਮੇਤ ਦੋਨਾਂ ਬਾਬਿਆਂ ਦੇ ਸਭ ਆਏ ਨੂੰ ਆਦਰ ਨਾਲ ਜਲ, ਪ੍ਰਸ਼ਾਦਿ ਪ੍ਰੀਤੀ ਭੋਜਨ ਛਕਾਏ ਵਿਦਾ ਕੀਤਾ। ਅਫਸੋਸ ਕਿ ਮੈਨੂੰ ਸ਼ਰਫ ਜੀ ਦੀ ਉਹ ਕਵਿਤਾ ਨਹੀਂ ਮਿਲ ਸਕੀ, ਚੀਨੀ ਵਾਲਿਆ ਦੀਨਾਂ ਤੇ ਦਿਆਲ ਹੋਇਓਂ ਦੇਣ ਦਾਤ ਤੇਰੀ ਦੀ ਕੀ ਕੋਈ ਦਾਦ ਦੇਵੇ, ਤੁਧੇ ਜਾਨਿਆ ਭਾਵੇਂ ਨਾ ਉਸ ਵੇਲੇ, ਸਮਾਂ ਆ ਰਿਹਾ ਏ ਸ਼ਰਫ ਦੀ ਯਾਦ ਦੇਵੇ। ਮੈਨੂੰ ਆਲਿਮ ਜੀ ਦਸਿਆ ਸੀ ਕਿ ਸ਼ਰਫ ਤੋਂ ਇਹ ਲਿਖਤ ਮੈਂ ਨਾ ਲੈ ਸਕਿਆ ਤੇ ਹੋਰ ਕਿਸੇ ਨੇ ਇਹ ਕਵਿਤਾ ਛਾਪੀ ਨਾ, ਸਿਰਫ ਜ਼ਬਾਨੀ ਇਹ ਬੰਦ ਚੇਤੇ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ੧੨ ਮਾਘ ਗੁਜਰਾਂਵਾਲੇ ਦਰਸ਼ਨ ਦਿਤੇ ਤੇ ਸਤਿਜੁਗ ਤੇ ਭੀ ਛਪਵਾਇਆ ਕਿ ਕੁਝ ਦਿਨ ਕਰਾ, ਕੀਰਤਨ ਓਥੇ ਗੁਜਰਾਂਵਾਲੇ ਹੀ ਹੋਵੇਗਾ। ਇਹ ਸੁਣ ਦੁਆਲੇ ਦੇ ਨਗਰਾਂ ਦੇ ਸਿਖ ਬਹੁਤ ਆਏ। ਮੈਂ ਭੀ ਕੁਝ ਕੂਕੇ ਸਿਖਾਂ ਸਾਥੀਆਂ ਸਮੇਤ ਹਿੰਦੂਚਕੋਂ ਸਕੇਸ ਇਸ਼ਨਾਨ ਕਰ ਤਿੰਨਾਂ ਕੋਹਾਂ ਤੇ ਜਾ ਵਾਰੇ ਲਗੇ ਵਿਚ ਹੀ ਦਰਸ਼ਨ ਕੀਤੇ। ਸ਼ਬਦ ਦੇ ਭੋਗ ਬਾਅਦ ਮੈਨੂੰ ਨੇੜੇ ਸਦ ਕਿਹੋ ਨੇ, ਹੁਣ ਏਡੀ ਨੰਬਰਦਾਰੀ ਵਧ ਗਈ ਏ ਕਿ ਕਿਤੇ ਨਿਕਲ ਸੰਗਤ ਦਾ ਅਗੇ ਜਿੰਨਾ ਦਰਸ਼ਨ ਮੇਲਾ ਭੀ ਨਹੀਂ ਕਰਦਾ। ਮੈਂ ਹਥ ਜੋੜ ਅਰਜ਼ ਕੀਤੀ, ਕੋਈ ਸਾਮਾਨ ਤੇ ਵਜ੍ਹਾ ਹੀ ਐਸੀਆਂ ਬਣੀਆਂ ਹਨ, ਦੁਬਿਧਾ ਸ਼ਰਾਬੀਆਂ ਨਾਲ ਵਧਦੀ ਹੀ ਜਾਂਦੀ ਹੈ। ਤਾਂ ਬਚਨ ਕੀਤੇ ਨੇ, ਸਤਿਗੁਰੂ ਜੀ ਦਾ ਬਚਨ ਹੈ, ਝੂਠ ਵਿਚ ਫੁਰਤੀ, ਚਲਾਕੀ ਤਾਂ ਬਹੁਤ ਹੁੰਦੀ ਹੈ, ਪਰ ਸੱਚ ਜਿੰਨਾ ਦਮ ਨਹੀਂ ਹੁੰਦਾ। ਤੂੰ ਕੋਈ ਫਿਕਰ ਨਾ ਕਰ। "ਸਚਹੁ ਓਰੈ ਸਭੁ ਕੋ" ਗੁਰਵਾਕ ਹੈ। ਆਪੇ ਹਾਰ ਹੁਟ ਜਾਣ ਗੇ ਝੂਠੇ। ਮੇਰੇ ਨਗਰ ਦੇ ਸ਼ਰਾਬੀ ਤੇ ਚੋਰ. ਦੁਆਲੇ ਨੂੰ ਚੋਰੀ ਕਰ ਤੰਗ ਕਰਦੇ ਤੇ ਨਗਰ ਨੂੰ ਸ਼ਰਾਬ ਪੀ ਕੂਕਾਂ ਮਾਰ, ਅੰਦਰ ਵਾੜ ਦੇਂਦੇ ਸੀ। ਤੇ ਨਾਮਧਾਰੀਆਂ ਦੇ ਦੀਵਾਨ ਲਗੇ ਪੂਰ ਵਿਘਨ ਪਾਉਂਦੇ ਸੀ। ਸੰਤ ਅਤਰ ਸਿੰਘ ਜੀ ਨ੍ਰਿਤ ਕਰਦੇ ਸੀ ਤੇ ਸ਼ਰਾਬੀ ਮਨ ਤੇ ਗਿਆਂ ਨੂੰ ਖੂਹੀ ਵਿਚ ਸੁਟਣ ਲਗੇ ਸੀ। ਜਥੇ ਪੈ ਕੇ ਸ਼ਰਾਬੀਆਂ ਨੂੰ ਕੁਟਿਆ ਸੀ, ਤੇ ਮੈਂ ਸਮੇਤ ਸਾਥੀਆਂ ਦੇ ਧਾਰ ਲਈ ਸੀ ਜਾਂ ਇਹ ਮੁੜਨ ਗੇ ਏਦੂੰ, ਜਾਂ ਅਸੀਂ ਮਰ ਜਾਵਾਂਗੇ।

ਸਤਿਗੁਰੂ ਜੀ ਦੇ ਬਚਨ ਕੀਤੇ ਬਾਅਦ 'ਤੂੰ ਕੋਈ ਫਿਕਰ ਨਾ ਕਰ', "ਸਚਹੁ ਓਰੈ ਸਭੁ ਕੋ" ਗੁਰਵਾਕ ਹੈ। ਸ਼ਰਾਬੀ ਚੋਰੀਆਂ ਤੇ ਕਤਲ ਵਿਚ ਫਸ ਗਏ। ਮੈਂ ਨੰਬਰਦਾਰ ਸਾਂ। ਸਰਕਾਰੀ ਤੌਰ ਤੇ ਗਵਾਹੀ ਜ਼ਰੂਰੀ ਦੇਣੀ ਪੈਂਦੀ ਸੀ। ਸ਼ਰਾਬੀ ਮੇਰੇ ਸਾਕਾਂ ਤੇ ਆਪਣੇ ਮੇਲੀਆਂ ਨੂੰ ਲੈ ਹਾਰ ਮੰਨ ਪੈਰੀਂ ਆ ਪਏ। ਮੈਂ ਕਿਹਾ ਤੁਸੀਂ ਲੋਕ ਅਗੇ ਭੀ ਇਸ ਤਰ੍ਹਾਂ ਹੀ ਕਰਦੇ ਹੋ, ਤਰਲਾ ਕਰ ਖਲਾਸੀ ਕਰਾ ਫੇਰ ਉਸੇ ਮੰਦੇ ਧੰਧੇ ਪੈਂਦੇ ਹੋ। ਮੇਰੇ ਸਾਥੀ ਜੋ ਜਿਤ ਵੇਲੇ ਵਧਦੇ ਤੇ ਹਾਰ ਵੇਲੇ ਘਟ ਜਾਂਦੇ ਹਨ, ਉਹ ਭੀ ਮੇਰੇ ਤੇ ਉਜ਼ਰ ਦੇਂਦੇ ਹਨ, ਤੂੰ ਚੰਗਾ ਨਹੀਂ ਕਰਦਾ। ਫਸਿਆਂ ਨੂੰ ਪੂਰਾ ਖੱਸੀ ਨਹੀਂ ਕਰਕੇ ਛਡਦਾ। ਹੁਣ ਜੋ ਤੁਸਾਂ ਗਲ ਕੱਢੀ ਹੋਈ ਹੈ, ਕੋਈ ਕੂਕਾ ਢੋਲਕ ਵਜਾ ਪਿੰਡ ਵਿਚ

ਨਹੀਂ ਵੜਨ ਦੇਣਾ। ਤਾਂ ਮੈਂ ਭੀ ਧਾਰੀ ਹੋਈ ਏ, ਜੇ ਕੂਕਿਆਂ ਨਹੀਂ ਵਜ ਕੇ ਮੇਰੇ ਕੋਲ ਆਉਣਾ, ਜੋ ਮੇਰੇ ਇਕਲਾਪ ਦੇ ਸਦਾ ਸਾਥੀ ਹਨ, ਤਾਂ ਮੈਂ ਕਿਉਂ ਜੀਉਣਾ ਹੈ। ਮੈਂ ਮਰ ਤੇ ਭਾਵੇਂ ਜਾਂ ਤੁਹਾਨੂੰ ਸ਼ਰਾਬ ਪੀ, ਕੂਕਾਂ ਮਾਰ ਪਿੰਡ ਵਿਚ ਨਹੀਂ ਫਿਰਨ ਦੇਣਾ। ਜੱਟਾਂ ਦੀ ਆਦਤ ਮਨ ਵਾਂਗੂ ਫਾਥੇ ਸਭ ਕੁਝ ਮੰਨਣ ਦੀ ਹੁੰਦੀ ਹੈ। ਸ਼ਰਾਬੀਆਂ, ਸਾਕਾਂ, ਮੇਲੀਆਂ ਵਿਚ ਸਭ ਭੁਲਾਂ ਮੰਨ ਅਗੋਂ ਲਈ ਮੇਰੇ ਤੇ ਪਿੰਡ ਨਾਲ ਮੰਦੇ ਵਰਤਣ ਵਲੋਂ ਕੰਨਾਂ ਨੂੰ ਹੱਥ ਲਾ ਲਏ। ਮੈਂ ਗਵਾਹੀਆਂ ਦੇ ਦਿਤੀਆਂ ਤੇ ਸਵਾਲ ਉਨ੍ਹਾਂ ਦੇ ਆਪਣੇ ਤੇ ਕੀਤੇ ਮੰਨ ਗਿਆ। ਉਹ ਬਰੀ ਹੋ ਗਏ ਤੇ ਅਗੋਂ ਉਹ ਬਟਵਾਰੇ ਹੋਣ ਤਕ ਸੂਤ ਰਹੇ। ਜੋ ਹੁਣ ਸਭ ਚੁਹਾਨਕੀ ਬਰਨਾਲੇ ਨੇੜੇ ਬੈਠੇ ਕਈ ਮਰ ਗਏ, ਕਈ ਹੋਰ ਥਾਈਂ ਖਿੰਡ ਗਏ ਹਨ। ਸਤਿਗੁਰੂ ਜੀ ਤੋਂ ਉਤਰ ਇਸ ਦੁਬਿਧਾ ਸਮੇਂ ਵਿਚ ਇਕ ਗੁਰਬਚਨ ਸਿੰਘ ਨਾਮਧਾਰੀ, ਜੋ ਸ਼ਰਾਬੀਆਂ ਵਿਚੋਂ ਸੀ ਤੇ ਇਕ ਚੋਧਰੀ ਅਬਦੁਲ ਸਹਿੰਸਰੇ ਦਾ ਜੋ ਅਣਖੀਲਾ ਤੇ ਡਕੈਤਾਂ ਦਾ ਸਾਥੀ ਸੀ, ਇਨ੍ਹਾਂ ਮੇਰਾ ਚੰਗਾ ਸਾਥ ਨਿਭਾਇਆ। ਗੁਰਬਚਨ ਸਿੰਘ ਤੇ ਮੇਰੇ ਏਧਰ ਮੁਰੱਬੇ ਲਿਆਂ ਆਇਆਂ ਹਿੰਦੂਚੱਕ ਹੀ ਚੜ੍ਹ ਗਿਆ ਸੀ। ਇਸ ਦਾ ਨਾਮ ਮੇਰੇ ਨਾਲ ਪਿਛੇ ਭੀ ਆਇਆ ਹੈ। ਹੁਣ ਇਸ ਦਾ ਪੁਤਰ ਪਟਿਆਲੇ ਪਾਸ ਦੌਲਤਪੁਰੇ ਹੈ ਮਹਿੰਦਰ ਸਿੰਘ। ਅਬਦੁਲ ਮੈਨੂੰ ਮਿਲਣ ਸੰਤ ਨਗਰ ਪਾਕਿਸਤਾਨੋਂ ਬਿਨਾ ਪਾਸ ਬਣੇ ਹੀ ਆਇਆ ਸੀ। ਉਸ ਦਾ ਸੁਭਾ ਸੋਭਾ, ਉਸ ਸਮੇਂ ਆਏ ਲਿਖਾਂਗਾ। ਸਤਿਗੁਰੂ ਜੀ ਫਗਨ ਚੜ੍ਹੇ ਤੱਕ ਗੁਜਰਾਂਵਾਲੇ ਕਥਾ ਸੰਤੋਖ ਸਿੰਘ ਜੀ ਦੇ ਲਿਖਤੀ ਗ੍ਰੰਥ ਨਾਮਧਾਰੀ ਪੰਥ ਦੀ ਬਾਬਤ ਕਰਦੇ। ਨਾਮ ਸਿਮਰਨ ਘੰਟਾ, ਸ਼ਬਦਾਂ ਦੀ ਪੜਤਾਲ ਤੇ ਵਰਤਮਾਨ ਦਾ ਪਰਚਾਰ, ਸ਼ਬਦ ਕੀਰਤਨ ਬੀਸ ਦਿਨ ਜਗਦੀਸ਼ ਜੀ ਦੀ ਮਿਹਰ ਕਰ ਬਣਿਆ ਰਿਹਾ। ਹਿੰਦੂ-ਚਕੋਂ ਸਹਿੰਸਰਾ, ਖੋਖਰਕੇ, ਤ੍ਰਿਘੜੀ, ਮਸਾਇਕੇ ਵਾਲੀ, ਗੜ੍ਹੀ ਵਰਪਾਲਾਂ, ਲਧਾ ਤਰਗਾ, ਲਾਲੇਪੁਰ, ਬਉਰੇ, ਦੇਹੜ, ਕੋਟਲੀ ਅਰੂੜਾ, ਚਕ ਰਾਮਦਾਸ, ਸ਼ੇਖੂਪੁਰਾ ਬੇਦਾਦ, ਸਹਾਰਨ, ਨੌਸ਼ਹਿਰਾ, ਖਾਰਾ, ਮਟਵਾਂ, ਘਰਜਾਖ ਆਦਿ ਤੱਕ ਦੇ ਸਿੱਖ ਆਉਂਦੇ, ਲਾਭ ਲੈਂਦੇ ਰਹੇ। ਗੁਜਰਾਂਵਾਲਾ ਏਨ੍ਹੀਂ ਦਿਨੀਂ ਭੈਣੀ ਸਾਹਿਬ ਹੀ ਬਣਿਆ ਜਾਪਦਾ। ਗੋਂਦਲਾ ਵਾਲੇ ਦੀ ਸੜਕ ਤੇ ਜੋ ਗੁਰਦੁਆਰਾ ਸੀ, ਉਸ ਦੀ ਚਾਰ ਦੀਵਾਰੀ ਵਿਚ ਕਿਸੇ ਦਿਨ ਕਚਹਿਰੀਆਂ ਕੋਲ, ਸੇਠਾਂ ਦੀਆਂ ਕੋਠੀਆਂ ਵਿਚਾਲੇ ਬਾਗਾਂ ਵਿਚ ਗਹਿਮਾ ਗਹਿਮ ਰਹੀ।

ਗਿਲੀਂ ਹੋਲਾ ੧੪, ੧੫, ੧੬ ਫਗਣ ਸੀ। ੧੧੪ ਚਕ ਜ਼ਿਲਾ ਸ਼ੇਖੂਪੁਰਾ, ਉਸਾਂਗਲਾ ਕੋਹ ਡੂਢ ਸੀ। ਇਹ ਗਿਲ ਦੜਪ ਦੇ ਗਿਲਾਂ ਵਿਚੋਂ ਬਾਬੇ ਜਮੀਅਤ ਸਿੰਘ ਜੀ ਦਾ ਪਰਿਵਾਰ ਸੀ। ਏਥੇ ਇਹ ਚੌਥਾ ਹੋਲਾ ਸੀ। ਇਕ ਪਹਿਲਾ ਹੋਲਾ ਏਥੇ ੧੯੫੯ ਬਿਕ੍ਰਮੀ ਗੁਰੂ ਹਰੀ ਸਿੰਘ ਜੀ ਸਮੇਂ ਹੋਇਆ ਸੀ। ਦੂਜਾ ੧੯੬੫ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ, ਤੀਜਾ ਭੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ੧੯੭੨ ਬਿਕ੍ਰਮੀ ਨੂੰ ਹੋਇਆ। ਹੁਣ ੨੦੦੧ ਦਾ ਭੀ ਹੋਣਾ ਸੀ। ਪਰ ਆਗੂ ਬੜੇ ਢਿਲੇ ਸੀ। ਜਿਨ੍ਹਾਂ ਵਿਚ ਚਰਨ ਸਿੰਘ ਜੀ ਨੂੰ ਬਹੁਤ ਚਿਤਵਣੀ ਸੀ, ਸਤਿਗੁਰੂ ਜੀ ਇਸ ਨੂੰ ਪਿਛਲੀ ਰਾਤੇ ਦਰਸ਼ਨ ਦੇ ਕਿਹਾ, ਹੋਲਾ ਸਿਰ ਤੇ ਆਇਆ ਹੈ, ਤੁਸੀਂ ਢਿਲੇ ਪਏ ਹੋਏ ਹੋ। ਭਾਵੇਂ ਸਭ ਕੁਝ ਸਾਂਭਾ ਹੈ, ਪਰ ਜਿਹੜਾ ਕਲ ਕਰਨਾ ਹੈ ਅਜੋ ਕਰੋ। ਚਰਨ ਸਿੰਘ ਸਾਰੇ ਸਿਖਾਂ ਨੂੰ ਸਵੇਰੇ ਸੱਦ, ਇਕੱਠ ਕੀਤਾ ਤੇ ਸਤਿਗੁਰੂ ਜੀ ਦਾ ਦਰਸ਼ਨ ਦੇ ਉਦਮ ਦੇਣਾ ਦਸਿਆ। ਉਸੇ ਦਿਨ ਸਤਿਗੁਰੂ ਜੀ ਕਾਰ ਤੇ ਜਾ ਦਰਸ਼ਨ ਦੇ ਸਭ ਜਗ੍ਹਾ ਲੰਗਰ, ਖੂਹਾ, ਵਰਤਾਣ, ਬਿਸਰਾਮ

ਆਦਿ ਦੀ ਦੇਖ-ਭਾਲ ਕੀਤੀ ਤੇ ਜੋ ਕੰਮ ਰਹਿੰਦਾ ਸੀ ਉਸ ਦਾ ਉਦਮ ਦਿਤਾ। ਸਿੱਖਾਂ ਦਸਿਆ, ਚਰਨ ਸਿੰਘ ਤੇ ਰਾਤ ਆਪ ਦਾ ਦਰਸ਼ਨ ਦੇ ਉਦਮ ਦੇਣਾ ਦਸਿਆ ਸੀ। ਪਰ ਆਪ ਨੇ ਤਾਂ ਸਾਖਿਆਤ ਆ ਦਰਸ਼ਨ ਦੇਣ ਦੀ ਦਯਾ ਕਰ ਦਿਤੀ ਹੈ। ਸਤਿਗੁਰੂ ਜੀ ਬਚਨ ਕੀਤਾ ਇਹ ਸਿੱਖ ਦਾ ਪ੍ਰੇਮ ਹੀ ਸਰੂਪ ਧਾਰ ਉਸ ਨੂੰ ਮਿਲਦਾ ਹੈ, ਤੇ ਕਿਹਾ ਜਿਵੇਂ ਵਰਨ, ਮੁਠੱਡੇ, ਸਿਆੜ੍ਹ, ਖੰਟੇ ਤੇ ਢੋਟੀਆਂ ਸਾਡੇ ਇਤਿਹਾਸਕ ਤੇ ਮੁਖ ਨਗਰ ਹਨ, ਤਿਵੇਂ ਸਾਡਾ ਇਹ ਗਿਲ ਭੀ ਆਪਣਾ ਹੀ ਨਗਰ ਬਾਬੇ ਜਮੀਅਤ ਸਿੰਘ ਤੋਂ ਲੈ ਹੁਣ ਤਕ ਚਾਰ ਹੋਲੇ ਕਰਨ ਵਾਲਾ ਹੈ। ਹੋਰ ਕੋਈ ਐਸਾ ਹੋਵੇਗਾ ਤਾਂ ਇਹੋ ਜਿਹਾ ਗਿਣਾਂਗੇ। ਇਨ੍ਹੀਂ ਨਗਰੀਂ ਆ ਸਾਨੂੰ ਭੈਣੀ ਸਾਹਿਬ ਭੁਲ ਜਾਂਦਾ ਹੈ।

ਸਤਿਗੁਰੂ ਜੀ ਸਮੇਤ ਬਾਬਿਆਂ, ਹਜ਼ੂਰੀ ਜਥੇ ਤੇ ਰਾਗੀਆਂ, ਜਥੇਦਾਰਾਂ, ਗੁਣੀਆਂ ਦੇ ੧੪ ਫਗਣ ਨੂੰ ਗਿਲੀਂ ਦਰਸ਼ਨ ਦਿਤੇ। ਨਾਮਧਾਰੀ ਦਰਬਾਰ ਦੀ ਮੀਟਿੰਗ ਹੋਈ ਤੇ ਮਤੇ ਪੇਸ਼ ਕਰ ਵਿਚਾਰ ਹੋ ਪਾਸ ਹੋਏ, ਪ੍ਰਧਾਨ ਆਲਿਮ ਜੀ ਸੈਕਟਰੀ, ਚਕ੍ਰਵਰਤੀ ਜੀ ਸੀ। ਪਰ ਮਤਾ ਕੁਝ ਵਖੋ ਵਖ ਰਖਦੇ ਸੀ। (੧) ਕਾਂਗਰਸ ਨਾਲ ਸਾਨੂੰ ਮਿਲ ਕੰਮ ਕਰਨਾ ਚਾਹੀਦਾ ਹੈ ਕਿ ਨਹੀਂ। (੨) ਅਸੈਂਬਲੀਆਂ ਵਿਚ ਸਾਨੂੰ ਜਾਣਾ ਚਾਹੀਦਾ ਹੈ ਕਿ ਨਹੀਂ। (੩) ਅਨੰਦ ਮਰਯਾਦਾ ਜੋ ਹੋ ਰਹੀ ਹੈ, ਸਤਿਗੁਰੂ ਜੀ ਅਗੇ ਇਸ ਵਿਚ ਕੁਝ ਘਟਾ ਵਧਾ ਹੋਵੇ ਦੀ ਅਰਜ਼ ਕਰਨੀ ਚਾਹੀਦੀ ਏ ਕਿ ਨਹੀਂ। ਅੰਤ ਪਾਸ ਹੋਇਆ, (੧) ਕਾਂਗਰਸ ਨਾਲ ਉਥੋਂ ਤੱਕ ਹੀ ਮਿਲ, ਚਲ ਸਕਦੇ ਹਾਂ ਜਿਥੋਂ ਤਕ ਸਾਡੇ ਨਾਮਧਾਰੀ ਪੁਣੇ ਸਿੱਖੀ ਧਰਮ ਨੂੰ ਕਸਰ ਨਾ ਲਗੇ। (੨) ਅਸੈਂਬਲੀਆਂ ਵਿਚ ਸਾਨੂੰ ਜਾਣ ਦੀ ਕੋਈ ਲੋੜ ਨਹੀਂ ਕਿਉਂਕਿ ਕਾਂਗਰਸ ਪਹਿਲੋਂ ਤੇ ਨੌਕਰੀਆਂ ਹੀ ਮੰਗਦੀ ਸੀ। ਹੁਣ ਸੀਟਾਂ ਮੰਗਦੀ ਹੈ। ਸਿੱਧਾ ਸੁਦੇਸ਼ੀ ਰਾਜ ਨਹੀਂ ਮੰਗਦੀ, ਤੇ ਕਈ ਪਾਸੇ ਬਦਲਦੀ ਹਿੰਦੂ ਬਹੁ-ਸੰਮਤੀ ਦਾ ਭਾਵ ਹੀ ਚਲਾਂਦੀ ਹੈ। ਬਾਕੀ ਸਭ ਨੂੰ ਜ਼ਰਾ ਨੀਤੀ ਵਰਤ ਹੀ ਨੇੜੇ ਰਖਦੀ ਹੈ। ਕੁਝ ਤੇ ਬ੍ਰਾਹਮਣਾਂ ਦਾ ਪਾਇਆ ਪਾੜਾ, ਸਿੰਘ ਪੰਥ ਨਾਲ ਦਸਮ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਤੋਂ ਹੈ ਸੀ, ਰਹਿੰਦੀ ਕਸਰ ਅੰਗਰੇਜ਼ਾਂ 'ਹਮ ਹਿੰਦੂ ਨਹੀਂ' ਤੇ 'ਮੂਰਤੀ ਪੂਜਾ ਖੰਡਨ' ਆਦਿ ਪੁਸਤਕਾਂ ਸਿੱਖਾਂ ਤੋਂ ਲਿਖਾ ਕੱਢ ਦਿੱਤੀ ਹੈ। ਜਦ ਕਦੇ ਇਨ੍ਹਾਂ ਹਿੰਦੂਆਂ, ਹੋਰਨਾਂ ਨੂੰ ਈਰਖਾ ਨਾਲ ਹੀ ਵੇਖਣਾ ਹੈ, ਅਸੀਂ ਵਖ ਭੀ ਮੁਸਲਮਾਨਾਂ ਵਾਂਗੂ ਨਹੀਂ ਹੋਣਾ ਚਾਹੁੰਦੇ, ਪਰ ਆਪਣਾ ਆਪ ਭੀ ਅਡੋਲ ਰਖਣਾ ਹੈ। ਸਤਿਗੁਰੂ ਜੀ ਦੇ ਦਸੇ ਨਾ-ਮਿਲਵਰਤਣ ਅੰਗਰੇਜ਼ ਨਾਲ ਤੇ ਭਜਨ ਬਾਣੀ ਹੀ ਉਨ੍ਹਾਂ ਨਮਿਤ ਕਰਨੇ ਹਨ। ਇਹ ਰਾਜਨੀਤੀ ਬਾਬਰ ਕੀ ਹੈ ਤੇ ਅਸੀਂ ਬਾਬੇ ਕੇ ਹਾਂ। ਅਸੈਂਬਲੀਆਂ ਦੇ ਸਿਆਪੇ ਵਿਚ ਨਹੀਂ ਪੈਣਾ। ਅਨੰਦ ਮਰਯਾਦਾ ਜੋ ਹੋ ਰਹੀ ਹੈ, ਸਤਿਗੁਰੂ ਰਾਮ ਸਿੰਘ ਜੀ ਦੇ ਮੁੱਢ ਬੱਧੇ ਤੇ ਹੁਕਮ ਅਨੁਸਾਰ ਹੀ ਹੋ ਰਹੀ ਹੈ। ਕਿਸੇ ਨੂੰ ਕੀ ਹੱਕ ਹੈ ਦਬਾ ਵਾਲੇ ਗਹਿਰੇ ਸਮੇਂ ਦੀ ਗਲ ਵਿਚ ਲਿਆਉਣਦੀ। ੧੫ ਨੂੰ ਬੇਹੀ ਦਾਲ ਵਰਤਦੀ ਸੀ ਤੇ ਸਵੇਰੇ ਸ਼ਰਦਾਈ। ਸਤਿਗੁਰੂ ਜੀ ਦੇਖ ਕਿਹਾ, ਮਤ ਹੈਜ਼ਾ ਹੋਵੇ, ਇਕ ਥੋਕ ਵਰਤੋ। ਕੋਈ ਨਾ ਰੁਕਿਆ ਛਕਣ ਛਕਾਣ ਵਾਲਾ, ਕਈਆਂ ਨੂੰ ਹੈਜ਼ੇ ਹੋਏ ਪਰ ਸੰਤ ਸਰਦਾਰਾ ਸਿੰਘ ਜੀ ਤੇ ਰਤਨ ਸਿੰਘ ਜੀ ਜਵੈਣ ਅੰਮ੍ਰਿਤਧਾਰਾ ਤੇ ਹੋਰ ਦਵਾਈਆਂ ਵਰਤਾਈਆਂ, ਕੋਈ ਮੌਤ ਨਾ ਹੋਈ।

ਇਕ ਦਿਨ ਦਰਬਾਰ ਦੀ ਇਕੱਤ੍ਰਤਾ ਵਿਚ ਕਾਟ ਵਖਾ ਜੋ ਮੰਗਲ ਸਿੰਘ ਲਾਇਲਪੁਰੀ ਤੇ ਪ੍ਰੀਤਮ ਸਿੰਘ ਕਵੀ ਨੇ ਪੰਥ ਨਾਮਧਾਰੀ ਵਿਚ ਬਗਾਵਤ ਪਾਣ ਵਾਲਾ ਲਿਖਿਆ ਸੀ, ਇਨ੍ਹਾਂ ਦੋਨਾਂ

ਨੂੰ ਪੰਥ ਵਿਚੋਂ ਇਸ ਦੋਸ਼ ਕਾਰਨ ਕੱਢ ਦਿੱਤਾ ਗਿਆ,ਦੀਵਾਨ ਵਿਚ ਦਸ ਕੇ। ਮੈਂ ਬਾਵਾ ਸਿੰਘ ਜਗਦੇ ਦਾ ਇਕ ਛੋਟਾ ਜਿਹਾ ਚਿੱਠਾ ਭੀ ਪੜ੍ਹਿਆ ਸੀ। ਸਤਿਗੁਰੂ ਜੀ ਦੇ ਤੇ ਉਨ੍ਹਾਂ ਦੇ ਸ਼ਰਧਾਲੂਆਂ ਦੇ ਜੋ ਖਿਲਾਫ ਸੀ। ਇਹ ਇਕ ਪਾਰਟੀ ਕਮਿਊਨਿਸਟਾਂ ਦੀ,ਵਿਚੋਂ ਹੀ ਹੋ ਗਈ ਸੀ ਜੋ ਸੋਹਣਸਿੰਘ ਭਕਨਾ ਦੀ ਰੀਸ ਕੰਮ ਵਲੋਂ ਨਹੀਂ ਸੀ ਕਰਦੇ, ਜੋ ਉਸ ਨੇ ਠਾਕੁਰ ਮੁਹਾਵੀਆਂ ਦਾ ਆਸ਼ਕ ਹੋ ਬਾਅਦ ਗਦਰ ਪਾਰਟੀ ਵਿਚ ਮਿਲ ਕੀਤਾ ਸੀ, ਪਰ ਨਾਮ ਉਹੋ ਜੇਹਿਆਂ ਦਾ ਲੈ ਬਦਨਾਮ ਨਾਮਧਾਰੀ ਪੰਥ ਨੂੰ ਕਰਦੇ ਸੀ। ਮੈਨੂੰ ਸੋਹਣ ਸਿੰਘ ਜੀ ਭਕਨਾ ਦਾ ਇਕ ਵਾਰ ਹੀ ਵਖਿਆਨ ਸੁਣਨ ਦਾ ਮੌਕਾ ਮਿਲਿਆ ਹੈ। ਉਸ ਦੇ ਅੰਦਰ ਕੇਸਰ ਸਿੰਘ ਜੀ ਮੁਹਾਵੀਆਂ ਦੀ ਤੇ ਨਾਮਧਾਰੀ ਪੰਥ ਦੀ ਬਹੁਤ ਇਜ਼ਤ ਹੈ। ਤੇ ਉਹ ਮੰਨਦਾ ਹੈ, ਕਿ ਮੈਂ ਜੋ ਕੁਝ ਦਿਨ ਗਿਲਾ ਕੀਤਾ ਏ ਕੂਕਿਆਂ ਤੇ, ਕਿ ਇਹ ਗਦਰਾਂ ਵਾਂਗ ਅਗੇ ਹੋ ਕਿਉਂ ਨਹੀਂ ਕੰਮ ਕਰਦੇ, ਇਹ ਮੇਰੀ ਭੁਲ ਸੀ। ਸਤਿਗੁਰੂ ਜੀ ਸਮੇਂ ਦੇ ਮਾਲਕ ਜੋ ਕਰਦੇ ਹਨ, ਠੀਕ ਹੁੰਦਾ ਏ। ਜੋ ਮੰਗਲ ਸਿੰਘ, ਪ੍ਰੀਤਮ ਸਿੰਘ, ਬਾਵਾ ਸਿੰਘ ਜਿਹੇ ਕਹਿੰਦੇ ਸੀ, ਸਤਿਗੁਰੂ ਜੀ ਵਿਦਿਆ ਪੜ੍ਹਨ ਦੀ ਛੁਟੀ ਦੇਣ ਤੇ ਸਰਕਾਰੀ ਮਦਦ ਲੈ ਕਾਰਖਾਨੇ ਖੋਲ੍ਹਣ, ਕੋਈ ਕੂਕਾ ਵਿਹਲਾ ਤੇ ਅਨਪੜ੍ਹ ਨਾ ਰਹੇ। ਸਤਿਗੁਰੂ ਜੀ ਉਤਰ ਦਿੰਦੇ, ਪੰਥ ਅਜੇ ਕੋਈ ਕੰਮ ਚੁਕਦਾ ਨਹੀਂ ਦਿਸਦਾ। ਮੈਂ ਜਦੋਂ ਮੇਰਾ ਚਾਰਾ ਲਗਾ ਇਹ ਕੰਮ ਕਰਾਂਗਾ। ਐਵੇਂ ਭੈੜਾ ਅਰੰਭ ਕਰ ਖਰਚ ਕਰ ਮਖੌਲ ਨਹੀਂ ਕਰਾਉਣਾ ਚਾਹੁੰਦਾ। ੧੬ ਫਗਣ ਹਵਨ ਹੋਇਆ, ਆਸਾ ਦੀ ਵਾਰ ਦੇ ਭੋਗ ਬਾਅਦ ੨੫ ਜੋੜਿਆਂ ਦੇ ਅਨੰਦ ਹੋਏ। ੫੦ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ ਤੇ ਮੇਲੇ ਦੇ ਭੋਗ ਸਮੇਂ ਸੁਣਾਇਆ ਗਿਆ, ਅਗੋਂ ਹੋਲਾ ਚੁਗਾਵਾਂ ਜ਼ਿਲਾ ਅੰਮ੍ਰਿਤਸਰ ਵਿਚ ਹੋਵੇਗਾ। ੨੦੦੧ ਤੋਂ ਅਗੇ ੨੦੦੨ ਬਿਕ੍ਰਮੀ ਦਾ ਕਹਿ ਅਰਦਾਸ ਕਰ ਕੜਾਹ ਪ੍ਰਸ਼ਾਦਿ ਵਰਤਿਆ।

ਸਤਿਗੁਰੂ ਜੀ ਦੇ ਸਿਦਕੀ ਸੰਤ ਚਰਨ ਸਿੰਘ ਜੀ ਜਥੇਦਾਰ ਗਿਲਾਂ ਵਾਲਿਆਂ ਦੇ ਘਰੋਂ ਘਰ ਦੇ ਘਿਓ ਦੇ ਭਰੇ ਪੀਪੇ ਵਿਚੋਂ ਭੋਗ ਪਏ ਬਾਅਦ ਇਕ ਸਿੱਖ ਗੜਵਾ ਭਰ ਚੋਰੀ ਲੈ ਨਿਕਲਿਆ। ਧਨ ਕੌਰ ਸੰਤ ਚਰਨ ਸਿੰਘ ਜੀ ਦੀ ਸੁਪਤਨੀ ਵੇਖ ਲਿਆ ਤੇ ਕਿਹਾ, ਕੋਈ ਜਾਪਦਾ ਏ ਘਿਓ ਕੱਢ ਲੈ ਗਿਆ ਏ। ਗਵਾਂਢਣ ਕਿਹਾ, ਉਹ ਸਿੱਖ ਲਈ ਜਾਂਦਾ ਏ। ਧਨ ਕੌਰ ਕਿਹਾ, ਉਸ ਨੂੰ ਤੇ ਮੈਂ ਆਪ ਦਿਤਾ ਏ। ਬੀਬੀ ਤੂੰ ਕੋਈ ਹੋਰ ਦਸ। ਜੋ ਸਾਧਾਂ ਤੋਂ ਬਿਨਾ ਓਮੀ ਆਉਂਦਾ ਦੇਖਿਆ ਹਈ। ਚਰਨ ਸਿੰਘ ਜੀ ਕਿਹਾ, ਤੂੰ ਝੂਠ ਕਿਉਂ ਬੋਲਿਆ ਤੇ ਘਿਓ ਭੀ ਗਵਾਇਆ। ਧਨ ਕੌਰ ਕਿਹਾ, ਹੋਲਾ ਬੜੇ ਸਵਾਦ ਭਰਿਆ ਗੁਰੂ ਨਿਭਾਇਆ ਹੈ, ਮੈਂ ਗੜਵੇ ਘਿਓ ਦੇ ਤਮ੍ਹੇ ਤੋਂ ਕਿਉਂ ਆਪਣੇ ਭੇਖ ਦੀ ਭੰਡੀ, ਬਦਨਾਮੀ ਗਵਾਂਢਣ ਦੇ ਮਨ ਵਿਚ ਪਾਂਦੀ। "ਜਹਾ ਗਿਆਨ ਤਹਾ ਧਰਮ ਹੈ", ਆਪਣੇ ਪੰਥ ਦੀ ਪਤ ਨਾਲੋਂ ਕੋਈ ਨੁਕਸਾਨ ਵਡਾ ਨਹੀਂ। ਮੈਂ ਕਿਉਂ ਕਰਦੀ। ਚਰਨ ਸਿੰਘ ਜੀ ਕਿਹਾ, ਚੋਰੀ ਗਿਆ ਘਿਓ ਲੇਖੇ ਕਿਸ? ਧਨ ਕੌਰ ਕਿਹਾ, ਜੋ ਕਿਸੇ ਦੇ ਦੋਸ਼ ਨੂੰ ਮਾਫ ਕਰਦਾ ਏ, ਉਹ ਆਪ ਭੀ ਬਖਸ਼ਿਆ ਜਾਂਦਾ ਏ, ਸੰਤ ਆਖਦੇ ਹਨ। ਨਾਮਦੇਵ ਦੇ ਘਰੋਂ ਕੁੱਤਾ ਰੋਟੀਆਂ ਚੁਕ ਨਿਕਲਿਆ ਸੀ ਤੇ ਉਹ ਘਿਓ ਦਾ ਕੁੱਜਾ ਲੈ ਮਗਰ ਦੌੜੇ ਤੇ ਕਹਿੰਦੇ ਸੀ, "ਸਵਾਮੀ ਜੀ ਰੁਖੀ ਰੋਟੀ ਨਾ ਖਾਇਓ। ਆਪਣਾ ਬਾਟਾ ਲੈ ਜਾਇਓ।" ਤਾਂ ਭੀ ਉਨ੍ਹਾਂ ਦੀ ਪਰਵਾਨਗੀ ਹੋ ਗਈ ਸੀ, ਤੇ ਸੁਣਿਆ ਹੈ, ਸੰਤ ਮੰਗਲ ਸਿੰਘ ਜੀ ਢੋਟੀਆਂ ਵਾਲੇ ਕੁਵੇਲੇ ਆਪਣੇ ਖੇਤ ਵਿਚੋਂ ਪਠੇ ਜਾ ਵਢਦੇ ਨੂੰ ਵੇਖ ਪਿਛੇ ਮੁੜ ਜਾਂਦੇ ਹਨ, ਮਤ ਸ਼ਰਮਿੰਦਾ ਹੋਵੇ ਜਾਂ ਵਿਰਵਾ ਰਹੇ। ਤੇ ਸਾਧਾਂ ਤੋਂ ਸੁਣਿਆ ਹੈ,

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਮੀਹਾਂ ਸਿੰਘ ਜੀ ਜੰਡੂ ਸਾਹੀਆਂ ਵਾਲੇ ਏਕ ਸਮੇਂ ਆਪਣਾ ਪੱਕਣ ਲਈ ਬੀਜ ਰਖਿਆ ਸੇਂਜੀ ਦਾ, ਖੇਤ ਵਲੇ ਵੇਖਣ ਗਏ, ਅਗੇ ਇਕ ਬਾਣੀਆਂ ਭਾਂਡੇ ਵੇਚ ਮੁੜਿਆ ਉਹ ਬੀਜ ਵਢ ਰਿਹਾ ਸੀ। ਸੰਤ ਜੀ ਉਸ ਦੇ ਨਾਲ ਜਾ ਆਪ ਵੀ ਓਵੇਂ ਹਥਾਂ ਨਾਲ ਸੇਂਜੀ ਖੋਹਣ ਲਗੇ। ਉਹ ਅਰੋੜਾ ਸ਼ਰਮਿੰਦਾ ਹੋ ਹੱਥ ਜੋੜ ਖੜਾ, ਤਾਂ ਸੰਤ ਜੀ ਕਿਹਾ, ਛੇਤੀ ਕਰੋ ਤੁਹਾਨੂੰ ਘਰ ਅਪੜਨ ਨੂੰ ਕੁਵੇਲਾ ਹੋ ਰਿਹਾ ਹੈ, ਮੈਂ ਇਸ ਲਈ ਨਾਲ ਲਗ ਪਿਆ ਹਾਂ। ਬਾਣੀਏ ਕਿਹਾ ਕੁਵੇਲਾ ਹੋਣ ਕਰ ਤੁਹਾਡੇ ਪਠੇ ਵਢੇ ਹਨ, ਭੁਲ ਮਾਫ ਕਰੋ। ਸੰਤ ਜੀ ਕਿਹਾ, ਭੋਲਿਆ ਤੂੰ ਤੇ ਮੇਰਾ ਭਲਾ ਕੀਤਾ ਏ, ਮੈਂ ਅਗਲੇ ਸਾਲ ਲਈ ਬੀ ਪਕਾਣ ਲਈ ਰਖਿਆ ਸੀ। ਸਗੋਂ ਹੁਣ ਹੀ ਸਚੇ ਖੇਤ ਵਿਚ ਬੀਜਿਆ ਗਿਆ ਹੈ। ਕੀ ਪਤਾ ਏ ਕਲ ਨਾਮ ਕਾਲ ਦਾ ਏ, ਤਦੋਂ ਨੂੰ ਕੀ ਹੁੰਦਾ ਏ। ਤੂੰ ਮੇਰਾ ਭਲਾ ਸਗੋਂ ਕੀਤਾ ਏ, ਕਹਿ ਉਸ ਨੂੰ ਹਥੀਂ ਘੋੜੇ ਤੇ ਸੇਂਜੀ ਲਦਾਈ। ਧਨ ਕੌਰ ਕਿਹਾ, ਇਹੋ ਜਿਹੀਆਂ ਸਾਖੀਆਂ ਸੰਤ ਲਾਲ ਜੀ ਮੇਰੇ ਦਾਦਾ ਸਉਣ ਸਿੰਘ ਜੀ ਪਾਸ ਸੱਦੋ ਵਾਲੇ ਦੀਵਾਨ ਲਾ ਸੁਣਾਉਂਦੇ ਸੀ। ਇਸ ਤਰ੍ਹਾਂ ਦੇ ਧਰਮ ਗਿਆਨ ਭਰੇ ਉਤਰ ਸੁਪੱਤਨੀ ਤੋਂ ਸੁਣ ਚਰਨ ਸਿੰਘ ਜੀ ਕਿਹਾ, ਸੱਚ ਹੀ ਸਿਆਣੇ ਆਖਦੇ ਹਨ, "ਵਿਆਹ ਕਰਾਈਏ ਚੰਗੇ ਘਰਾਣੇ, ਅਗੋਂ ਪੁੱਤਰ ਹੋਣ ਸਿਆਣੇ। ਘਰ ਦਾ ਧਰਮ ਤੇ ਵਰਤਣ ਸਉਰੇ। ਘਰ ਦੀ ਵਜ਼ੀਰ ਜੇ ਭਲਾ ਰਾਹ ਗਉਰੇ" ਤੇ ਕਿਹੋ ਸੂ, ਧਨ ਕੌਰੇ ਤੇਰੇ ਸਿਦਕ ਦੇ ਸਦਕੇ ਤੇ ਇਹ ਦੰਪਤੀ ਹੁਣ ਸਰਸੇ ਨੇੜੇ ਬਹਾਵਦੀ ਹਨ।

ਗਿਲਾਂ ਦੇ ਹੋਲੇ ਤੇ ਅਨੰਦ ਹੋਣ ਸਮੇਂ ਇਕ ਬੀਬੀ ਲੜਕੇ ਨਾਲੋਂ ਉਠ ਕੇ ਚਲੀ ਗਈ ਸੀ। ਇਕ ਸਿੱਖ ਸਤਿਗੁਰੂ ਜੀ ਪਾਸ ਗਿਲਾਂ ਤੋਂ ਵਿਦਾ ਹੋਣ ਸਮੇਂ ਅਰਜ਼ ਕਰ ਪੁਛਿਆ, ਉਸ ਲੜਕੇ ਦੇ ਅਨੰਦ ਦਾ ਕੀ ਬਣਿਆ ਹੈ ਜਿਸ ਨਾਲੋਂ ਲੜਕੀ ਗੰਢ ਚਿਤਾਵਿਉਂ ਪਹਿਲਾਂ ਚਲੀ ਗਈ ਸੀ। ਸਤਿਗੁਰੂ ਜੀ ਉਤਰ ਦਿੱਤਾ, ਮੇਰੇ ਕੋਲ ਗਲ ਆਈ ਸੀ, ਕਿ ਮੈਂ ਬੀਬੀ ਨੂੰ ਕੁਝ ਕਹਾਂ, ਇਸ ਸਮੇਂ ਹਾਣਤ ਨਾ ਕਰੇ ਤਾ ਮੈਂ ਉਤਰ ਦਿਤਾ ਚੰਗਾ ਹੋਇਆ ਸਾਰੀ ਉਮਰ ਦਾ ਢੰਗਾ ਦੰਗਾ ਪੇਸ਼ ਨਾ ਪਿਆ। ਸਿੱਖ ਕਿਹਾ, ਸਿੱਖਾਂ ਦੀ ਪੱਤ ਭੀ ਤਾਂ ਆਪ ਦੇ ਹੀ ਹੱਥ ਹੈ ਤਾਂ ਉਤਰ ਦਿਤੋ ਨੇ ਹਾਂ ਹੈ। ਪਰ ਜੋ ਮੇਰੇ ਮਤੇ ਵਰਤੇ। ਜਦ ਮੈਂ ਆਖਦਾ ਹਾਂ ਮੰਗਣਾ ਨਾ ਕਰੋ ਤੇ ਸਿਹਤ, ਉਮਰ ਤੇ ਅਕਲ ਸ਼ਕਲ ਵੇਖ ਜੋੜ ਜੋੜੋ, ਤੇ ਗੁਰਵਾਕ ਭੀ ਹੈ, ਹਾਣ ਲਾਵੈ ਹਾਣ, ਜੋ ਫੇਰ ਭੀ ਇਹ ਗੁਰਮਤ ਦੇ ਬਚਨ ਤੇ ਮੇਰਾ ਕਹਿਆ ਨਹੀਂ ਸੋਚਦੇ, ਮੰਨਦੇ ਮੈਂ ਉਨ੍ਹਾਂ ਦੀ ਪੱਤ ਕਿਵੇਂ ਰੱਖਾਂ। ਜਿਵੇਂ ਆਖਦੇ ਹਨ, ਮੁਰਦਿਆਂ ਦੀ ਮਦਦ ਰਬ ਵੀ ਨਹੀਂ ਕਰਦਾ। ਸੋਝੀ ਅਗੇ ਸਭ ਕੁਝ, ਤੇ ਹਿੰਮਤ ਅਗੇ ਫਤਹਿ ਪਤ ਹੁੰਦੀ ਹੈ। ਉਸ ਸਿੱਖ ਕਿਹਾ, ਜੇ ਆਪ ਇਹ ਵੇਲਾ ਢੱਕ ਲੈਂਦੇ ਤਦ ਸ਼ਾਇਦ ਸਿੱਖਾਂ ਨੂੰ, ਸੁਖ ਹੀ ਨਿਕਲਦਾ। ਇਹ ਸੁਣ ਸਤਿਗੁਰੂ ਜੀ ਤੇਜ਼ ਹੋਇ ਕਿਹਾ, ਜਾਪਦਾ ਏ ਤੂੰ ਉਨ੍ਹਾਂ ਦੋਨਾਂ ਧਿਰਾਂ ਵਿਚੋਂ ਕਿਸੇ ਦਾ ਸਨੇਹੀ ਹੋਣਾ ਏਂ, ਮੈਂ ਕਹਿਨਾਂ ਬੀਬੀ ਚੰਗਾ ਕੀਤਾ ਏ, ਜੋ ਅਨੰਦਾਂ ਤੇ ਬੈਠਿਆਂ ਮਨ ਦੀ ਮਨਜ਼ੂਰੀ ਤੇ ਮੁਸਕ੍ਰਾਹਟ ਮਜਬੂਰੀ ਤੇ ਘਬਰਾਹਟ ਆਉਂਦੀ ਹੈ, ਉਹੋ ਹੀ ਸਾਰੀ ਜ਼ਿੰਦਗੀ ਦੰਪਤੀ ਦੇ ਪ੍ਰੇਮ ਵਿਚ ਹਿੱਸਾ ਪਾਉਂਦੀ ਹੈ। ਮੇਰੇ ਆਖੇ ਜੇ ਸਿੱਖ ਲਗਣ ਤਾਂ ਮੈਂ ਚਾਹੁੰਦਾ ਹਾਂ ਪੁਰਾਤਨ ਸਵੰਬਰਾਂ ਤਰ੍ਹਾਂ ਸਿਫਤਾਂ ਦਸੀਆਂ ਜਾਣ ਤੇ ਜੋ ਨਾ ਮਨਜ਼ੂਰ ਕਰੇ, ਉਸ ਨੂੰ ਮਜਬੂਰ ਨਾ ਕੀਤਾ ਜਾਵੇ, ਲੜਕੇ ਲੜਕੀ ਨੂੰ ਇਕ ਦੂਜੇ ਬਾਬਤ ਭੁਲੇਖੇ ਵਿਚ ਉਕਾ ਨਾ ਰਖਿਆ ਜਾਵੇ। ਇਹ ਮਾਪਿਆਂ ਦਾ ਫਰਜ਼ ਬਣਦਾ ਹੈ। ਜੇ ਮੇਰਾ ਕਿਹਾ ਇਹ ਨਾ ਮੰਨਣਗੇ ਤਾਂ ਕਿਸੇ ਦਿਨ ਇਹ ਹੋ ਕੇ ਰਹੇਗਾ। ਸੁਣ ਸੁ ਸਿੱਖ ਪਰੇ ਹੋ ਗਿਆ ਤੇ ਇਹ ਸਾਲ ਹੁਣ ਖਲੋ ਗਿਆ।

## ੨੦੦੨ ਬਿਕਰਮੀ ਦਾ ਅਰੰਭ

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਬਿਹਾਗੜਾ ਮਹਲਾ ੪॥

ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ
ਜੋ ਸਾਧੂ ਸਤਿਗੁਰੁ ਦੇਖਹਿ ਰਾਮ ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ॥

ਵਡਹੰਸ ਮਹਲਾ ੪ ॥

ਜੋ ਹਰਿ ਪ੍ਰਭ ਕਾ ਮੈ . ਦੇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥
ਨਿਤ ਪਖਾ ਫੇਰੀ ਸੇਵ ਕਮਾਵਾ ਤਿਸੁ ਆਗੈ ਪਾਣੀ ਢੋਵਾਂ ॥
ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥
ਧਨੁ ਧੰਨੁ ਗੁਰੂ ਗੁਰ ਸਤਿਗੁਰੁ ਪੂਰਾ ਨਾਨਕ ਮਨਿ ਆਸ ਪੁਜਾਏ ॥

ਆਸਾ ਮਹਲਾ ੫ ॥

ਹਰਿ ਕੀਆ ਕਥਾ ਕਹਾਣੀਆ ਮੇਰੇ ਪਿਆਰੇ ਸਤਿਗੁਰੂ ਸੁਣਾਈਆ ॥
ਗੁਰ ਵਿਟੜਿਅਹੁ ਹਉ ਘੋਲੀ ਮੇਰੇ ਪਿਆਰੇ ਜਿਨਿ ਹਰਿ ਮੇਲਾਈਆ ॥

ਆਸਾ ਮਹਲਾ ੫ ॥

ਬੇਅੰਤਾ ਬੇਅੰਤ ਗੁਣ ਤੇਰੇ ਕੇਤਕ ਗਾਵਾ ਰਾਮ ॥
ਤੇਰੇ ਚਰਣਾ ਤੇਰੇ ਚਰਣ ਧੂੜਿ ਵਡਭਾਗੀ ਪਾਵਾ ਰਾਮ ॥

ਮੈਂ ਹਰ ਸਾਲ ਦਾ ਅਰੰਭ ਗੁਰਬਾਣੀ ਲਿਖ ਹੀ ਕਰਦਾ ਹਾਂ। ਮੈਂ "ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥" ਗੁਰਵਾਕ ਦੇ ਆਸਰੇ ਹੀ ਗੁਰ ਕਥਾ ਵੇਖੀ, ਸੁਣੀ, ਪੜ੍ਹੀ ਨੂੰ ਸਚਾ ਮੰਨਦਾ ਹਾਂ। ਜੋ ਗੁਰਬਾਣੀ ਦੇ ਉਲਟ ਹੋਵੇ, ਉਹ ਬਚਨ ਮੈਂ ਲਿਖਣਾ ਕੀ, ਸੁਣ ਕੇ ਵੀ ਸੱਚਾ ਨਹੀਂ ਮੰਨਦਾ, ਕਿਉਂਕਿ ਸੁਨਾਉਣ ਵਾਲੇ ਜਾਂ ਲਿਖਣ ਵਾਲੇ ਆਪਣੇ ਮਨੋਭਾਵ ਵਿਚ ਭਰ ਦਿੰਦੇ ਹਨ। ਉਨ੍ਹਾਂ ਨੂੰ ਗੁਰੂ ਮਤ ਨਾਲ ਹੀ ਪਰਖ ਕੀਤੀ ਪੂਰੀ ਉਤਰਦੀ ਹੈ। ਮੈਂ ਇਤਿਹਾਸ ਨੂੰ ਭਾਵੇਂ ਮੰਨਦਾ ਹਾਂ, ਕਿਉਂਕਿ ਇਤਿਹਾਸ ਬਿਨਾ ਮੂਲ ਮਸਾਲਾ ਨਹੀਂ ਮਿਲਦਾ, ਪਰ ਹਰ ਬਚਨ ਕੰਮ ਕਥਾ ਦੀ ਕਸਵੱਟੀ ਗੁਰਬਾਣੀ ਹੀ ਹੈ ਤੇ ਮੈਂ ਇਸੇ ਲਈ ਗੁਰਬਾਣੀ ਨੂੰ ਹਰ ਸਾਲ ਦਾ ਅਰੰਭ ਕਰਨ ਸਮੇਂ

ਆਧਾਰ ਰੂਪ ਮੰਨ ਲਿਖਦਾ ਹਾਂ ਤੇ ਜੋ ਗੁਰਬਾਣੀ ਵਿਚ ਆਸ਼ਾ ਹੁੰਦਾ ਏ, ਸ ਪਾਠਕਾਂ ਦੀ ਬਿਰਤੀ ਨੂੰ ਆਪਣੇ ਵਲ ਲਿਆ, ਕਥਾ ਸੁਣਨ ਵਾਲੀ ਬਣਾਉਂਦਾ ਹਾਂ ਜੈਸਾ ਕਿ :

"ਜੋ ਹਰਿ ਪ੍ਰਭ ਕਾ ਮੈ ਦੇ ਸਨੇਹਾ ਤਿਸੁ ਮਨੁ ਤਨੁ ਅਪਣਾ ਦੇਵਾ ॥" ਅਤੇ
"ਨਿਤ ਨਿਤ ਸੇਵ ਕਰੀ ਹਰਿ ਜਨ ਕੀ ਜੋ ਹਰਿ ਹਰਿ ਕਥਾ ਸੁਣਾਏ ॥"

ਪਾਕ ਪ੍ਰੇਰਨਾ ਦਿੰਦੇ ਹਨ ਤੇ ਸਤਿਗੁਰੂ ਪਿਆਰੇ ਦੀ ਯਾਦ ਆਉਂਦੀ ਹੈ। ਨਾਮ ਚਿਤ ਆਉਂਦਾ ਤੇ ਗੁਰਮੂਰਤ ਮਨ ਵਸਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਹਮੇਸ਼ਾ ਦੌਰਾ ਹੋਲਿਉਂ ਜਾਂ ਵਸਾਖੀਉਂ ਜਾਂ ਦੀਪਮਾਲਾ ਤੋਂ ਅੰਮ੍ਰਿਤਸਰੋਂ ਜਾਂ ਨਨਕਾਣੇ ਤੋਂ ਅਰੰਭਦੇ। ਸੰਗਤਾਂ ਦੀ ਖਿਚ ਤੇ ਜ਼ਿਲਿਆਂ ਦੀ ਵਾਰੀ ਭੀ ਵੇਖਦੇ ਤੇ ਉਸ ਪਾਸੇ ਨੂੰ ਪਵਿਤਰ ਕਰਦੇ ਜਿਧਰ ਚਿਰ ਹੋਇਆ ਹੁੰਦਾ। ਇਸ ਵਾਰ ਸਤਿਗੁਰੂ ਜੀ ਗੁਜਰਾਂਵਾਲਾ ਤੇ ਸਿਆਲਕੋਟ ਦੇ ਜ਼ਿਲੇ ਦੀਆਂ ਸੰਗਤਾਂ ਨੂੰ ਦਰਸ਼ਨ ਦੇਣ ਦੀ ਕ੍ਰਿਪਾ ਕੀਤੀ ਤੇ ਤਰੀਕਾਂ ਮਿਥ ਦਿਤੀਆਂ ਸਤਿਜੁਗ ਤੇ। ਸਤਿਗੁਰੂ ਜੀ ਦੋਨਾਂ ਸਾਹਿਬਜ਼ਾਦਿਆਂ ਸਮੇਤ ਲਾਇਲਪੁਰ ਸ਼ੇਖੂਪੁਰ ਦੇ ਜ਼ਿਲੇ ਵਿਚ ਕੁਝ ਨਗਰੀਂ ਦਰਸ਼ਨ ਦੇਂਦੇ ਲਾਹੌਰ ਗਏ ਤੇ ਘੋੜੇ ਕੁਝ ਸੇਵਕਾਂ ਸਮੇਤ ਹਿੰਦੂ ਚਕ ਭੇਜੇ। ਤੇ ਅਗਲਾ ਦੌਰੇ ਦਾ ਦਿਨ ਰਾਮਪੁਰ ਨਥਾ ਸਿੰਘ ਵਲ ਦਰਸ਼ਨ ਦੇਣ ਦਾ ਰਖਿਆ ਸੀ। ਘੋੜੇ ਸ਼ਹਿਰਾਂ ਤੋਂ ਲਾਂਭੇ ਟੋਰੇ ਸੀ। ਸਤਿਗੁਰੂ ਜੀ ਰਾਮਪੁਰ ਮਿਥੇ ਦਿਨ ਤੇ ਨਾ ਅਪੜੇ। ਗੁਜਰਾਂਵਾਲੇ ਹੀ ਕੁਵੇਲਾ ਹੋ ਜਾਣ ਕਰ ਰਹਿ ਪਏ। ਨਥਾ ਸਿੰਘ ਰਾਮਪੁਰ ਦੇ ਘੋੜਿਆਂ ਨੂੰ ਤੇ ਹੋਰ ਸੰਗਤ ਨੂੰ ਸਭ ਰਸਤਾਂ ਦਿਤੀਆਂ ਤੇ ਦੀਵਾਨ ਭੀ ਲਗਾ ਸੋਤੇ ਤੱਕ, ਪਰ ਸਤਿਗੁਰੂ ਜੀ ਜਦ ਨਾ ਪੁਜੇ ਤਾਂ ਨਥਾ ਸਿੰਘ ਉਡੀਕ ਕਰ ਕਰ ਦੁਖੀ ਹੋਏ ਹਉਕਾ ਲੈ ਕਿਹਾ, ਸਾਡੀ ਬੇਸੁਆਦੀ ਕਰਨ ਵਾਲਿਆ ਤੇਰੀ ਭੀ ਹੋਵੇ ਤੇ ਤੈਨੂੰ ਭੀ ਪਤਾ ਲਗੇ ਕਿ ਉਡੀਕਵਾਨ ਕੋਲ ਕੀਤੇ ਇਕਰਾਰ ਤੇ ਨਾ ਅਪੜੀਏ ਤਾਂ ਉਸ ਦੇ ਨਾਲ ਕੀ ਬੀਤਦੀ ਏ। ਨਥਾ ਸਿੰਘ ਲੰਗਰ ਵਿਚ ਖੜੋ ਹਉਕਾ ਲੈ ਕਿਹਾ, ਜੇ ਲਾੜਾ ਨਾ ਆਵੇ ਤਾਂ ਜੰਞ ਭੀ ਮਾੜੀ ਮਾੜੀ ਪਈ ਲਗਦੀ ਏ।

ਨਥਾ ਸਿੰਘ ਦਾ ਹਉਕਾ ਤੇ ਇਹ ਕਹਿਣਾ 'ਸਾਡੀ ਬੇਸੁਆਦੀ ਕਰਨ ਵਾਲਿਆ, ਤੇਰੀ ਭੀ ਹੋਵੇ', ਸੁਣ ਮਸਤਾਨਿਆਂ ਸੋਹਣ ਸਿੰਘ ਚਕਰੀ, ਕਰਤਾਰ ਸਿੰਘ ਮਰੂਣੇ ਦੇ ਬਉਰੀਆਂ ਵਾਲੇ, ਤੇ ਦੀਵਾਨ ਸਿੰਘ ਕੰਗਾਂ ਦੇ ਗਲਾਸ ਵਜਾ ਵਜਾ ਪੜ੍ਹਨਾ ਸ਼ੁਰੂ ਕਰ ਦਿਤਾ :

ਯਾ ਇਲਾਹੀ ਮੇਲ ਤੂੰ ਮਾਹੀ ਦਿਲ ਕਿਉਂ ਲਾਈ।
ਤੈਨੂੰ ਭੀ ਪਤਾ ਲਗ ਜਾਏ ਰੱਬਾ ਡਾਢਿਆ,
ਜੇ ਤੇਰਾ ਭੀ ਦਿਲ ਕਿਧਰੇ ਅੜ ਜਾਈ, ਪੇਸ਼ ਨਾ ਜਾਈ।

ਦੂਜੇ ਵੇਰ ਹੋਰ ਪ੍ਰਮਾਣ ਲਾਇਆ :

ਤੋਇ ਤੁਰਤ ਅਸਾਡੜਾ ਸਬਰ ਪਵੀ, ਸੀਨੇ ਦਈ ਵਿਛੋੜੇ ਦਾ ਦਾਹ ਤੈਨੂੰ,
ਲਗੀ ਇਸ਼ਕ ਨਾ ਮਿਲੀ ਮਹਿਬੂਬ ਪਿਆਰਾ, ਰਵ੍ਹੇ ਨਿਤ ਦੀਦਾਰ ਦੀ ਚਾਹ ਤੈਨੂੰ।
ਭੁਖਾ ਤੱਸਾ ਵਤੇਂ ਵਿਚ ਜੰਗਲਾਂ ਦੇ ਆਵੇ ਹਥ ਨਾ ਯਾਰ ਦਾ ਰਾਹ ਤੈਨੂੰ।
ਰਿਹੋਂ ਮੇਲਣੋਂ ਮੀਤ ਗੁਪਾਲ ਸਿੰਘਾ ਪਵੇ ਆਸ਼ਕਾਂ ਦੀ ਰੱਬਾ ਆਹ ਤੈਨੂੰ।

ਰਾਤ ਨਥਾ ਸਿੰਘ ਹਉਕੇ ਲੈ ਜਾਗਦਿਆਂ ਹੀ ਗੁਜ਼ਾਰੀ। ਕਈ ਵਾਰ ਉਸ ਚਿਤ ਵਿਚ ਝਾਤੀ ਮਾਰੀ ਕਿ ਸਤਿਗੁਰੂ ਜੀ ਨੂੰ ਮਿਲਣ ਬਾਅਦ ਤੇ ਮੈਂ ਮਨੋਂ ਕਦੇ ਮੁਨਕਰ ਨਹੀਂ ਹੋਇਆ ਤੇ ਖੌਰੇ ਕਿਉਂ ਨਹੀਂ ਸਤਿਗੁਰੂ ਜੀ ਆਏ। ਗੁਰਵਾਕ ਏ :

ਨਾਨਕ ਮਿਲਦਿਆਂ ਢਿਲ ਨਾ ਹੋਵਈ, ਜੇ ਨੀਅਤ ਰਾਸ ਕਰੇਹੁ।

ਕਦੀ ਨਥਾ ਸਿੰਘ ਵੈਰਾਗ ਭੀ ਕਰਨ ਲਗ ਪਵੇ ਤੇ ਕਵ੍ਹੇ, ਹਛਾ, "ਬਡੋ ਕੀਨ ਹੋਡ ਮਾਧੋ ਮੋ ਸੋ॥" ਜੇ ਤੇ ਮੇਰੇ ਵਿਚ ਕਸਰ ਏ ਤਾਂ ਤੇ ਤੁਸੀਂ ਖੌਰੇ ਆਵੋ ਹੀ ਨਾ ਰਾਮਪੁਰ ਤੇ ਜੇ ਮੇਰੇ ਵਿਚ ਕਸਰ ਨਹੀਂ ਤੁਸੀਂ ਰੋਸਾਂ ਤੇ ਸੋਠਾਂ ਵਿਚ ਰੁਝੇ ਰਾਤ ਨਹੀਂ ਪੁਜੇ, ਮੇਰੀ ਬੇਸੁਆਦੀ ਕੀਤੀ ਜੇ ਤਾਂ ਤੁਹਾਡੀ ਭੀ ਬੇਸੁਆਦੀ ਜ਼ਰੂਰ ਹੋਵੇਗੀ। ਆਸਾ ਦੀ ਵਾਰ ਵਿਚ ਭੀ ਸਤਿਗੁਰੂ ਜੀ ਨਾ ਪੁਜੇ ਤਾਂ ਨਥਾ ਸਿੰਘ ਮਨ ਨੂੰ ਧਰਵਾਸ ਦਿਤਾ, "ਹਮ ਅਪਰਾਧੀ ਸਦ ਭੂਲਤੇ" ਜਦ ਗੁਰੂ ਸਾਹਿਬ ਲਿਖਿਆ ਹੈ, ਮੈਂ ਕਿਹੜਾ ਨਹੀਂ ਭੁਲਦਾ, ਤਾਂ ਹੀ ਉਹ ਨਹੀਂ ਆਏ। ਮੇਰਾ ਪ੍ਰੀਛਾ ਪਾਇਆ, ਮੇਰੇ ਤੇ ਤਾਂ ਸੱਚਾ ਹੋ ਗਿਆ ਹੈ, ਉਧਰ ਦੀ ਉਹ ਜਾਨਣ, ਪਰ ਮੇਰਾ ਦਿਲ ਤੇ ਕਹਿੰਦਾ ਏ, ਹੇ ਗੁਰੂਆ ਤੇਰੀ ਕਾਰ ਵਿਗੜ ਜਾਏ, ਮੇਰਾ ਮੇਲਾ ਬੇ ਸੁਆਦਾ ਕਰ ਦਿਤਾ ਈ। ਕਹਿ ਨਥਾ ਸਿੰਘ ਚੁਪ ਕਰਕੇ ਬਹਿ ਰਿਹਾ। ਸਤਿਗੁਰੂ ਜੀ ਅੰਮ੍ਰਿਤ ਵੇਲੇ ਇਸ਼ਨਾਨ ਕਰ ਕਾਰ ਤੇ ਸਵਾਰ ਹੋਏ, ਉਹ ਅਜਿਹੀ ਵਿਗੜੀ ਉਕਾ ਨਾ ਚਲੀ। ਤਾਂਗਾ ਚੰਗੇ ਘੋੜੇ ਤੇ ਛਬ ਵਾਲਾ ਲੈ ਤਲਵੰਡੀ ਦੀ ਕਚੀ ਸੜਕੇ ਹੋਏ, ਵਰਖਾ ਹੁੰਦੀ ਵਿਚ ਕੋਟਲੀ ਨੁਸ਼ਹਿਰੇ ਆ ਕੇ ਤਾਂਗਾ ਭੀ ਟੁਟ ਗਿਆ ਤੇ ਸਤਿਗੁਰੂ ਜੀ ਨੂੰ ਸਮੇਤ ਸਾਥੀਆਂ ਦੋ ਮੀਲ ਟੁਰ ਕੇ ਰਾਮਪੁਰ ਜਾਣਾ ਪਿਆ। ਆਸਾ ਦੀ ਵਾਰ ਦਾ ਭੋਗ ਪੈ ਸੰਗਤ ਜਲ ਪ੍ਰਸ਼ਾਦਿ ਛਕ ਕੁਝ ਚਾਲੇ ਪਾ ਗਈ ਸੀ, ਸੋਹਣ ਸਿੰਘ ਤੇ ਸਰਦਾਰਾ ਸਿੰਘ ਚਕਰੀਵਾਲੇ, ਨਥਾ ਸਿੰਘ ਤੋਂ ਛੁਟੀ ਮੰਗ ਰਹੇ ਸੀ ਤੇ ਕਹਿ ਰਹੇ ਸੀ ਕਿ ਅਜ ਦਾ ਦਿਨ ਸਾਡੇ ਨਗਰ ਦਾ ਦੌਰਾ ਹੈ, ਖੌਰੇ ਤੇਰੇ ਵਾਲੀ ਹੀ ਸਾਡੇ ਨਾਲ ਨਹੀਂ ਹੁੰਦੀ। ਕੁਵੇਲੇ ਦੀ ਕਰੁਤੀ ਕਿਣ ਮਿਣ ਕੀ ਬਣਾਂਦੀ ਏ। ਤਾਹੀਉਂ ਤਾਂ ਸਤਿਗੁਰੂ ਜੀ ਸਾਥੀਆਂ ਸਮੇਤ ਰਾਮਪੁਰ ਜਾ ਦਰਸ਼ਨ ਦਿਤੇ। ਤੇ ਨਥਾ ਸਿੰਘ ਨੂੰ ਕਿਹੋ ਨੇ ਜੇ ਤੇਰੇ ਮੇਲੇ ਦੀ ਤੇ ਤੇਰੀ ਬੇਸੁਆਦੀ ਹੋਈ ਏ ਤੇ ਕਸਰ ਸਾਡੇ ਨਾਲ ਭੀ ਨਹੀਂ ਬੀਤੀ। ਤੂੰ ਸਾਡੀ ਕਾਰ ਵਿਗਾੜ ਸਾਡੀ ਭੀ ਬੇਸੁਆਦੀ ਕੀਤੀ ਏ। ਤਾਂਗਾ ਤੋੜ ਤੇ ਪੈਰੀਂ ਤੋਰ ਕੇ। ਨਥਾ ਸਿੰਘ ਚਰਨੀਂ ਲਗ ਮਸਤ ਹੋਇਆ ਤੇ ਵਿਹੜੇ ਵਿਚ ਲੇਟਦਾ ਤੇ ਪੜ੍ਹਦਾ :

ਦੁਹਾ ਸਿਰਿਆ ਕਾ ਆਪਿ ਸੁਆਮੀ॥ ਖੇਲੈ ਬਿਗਸੈ ਅੰਤਰਜਾਮੀ॥

ਤੇ ਕਵ੍ਹੇ ਜਿਦ੍ਹੇ ਨਾਲ ਦਾਹਵਾ ਬਾਹਵਾ ਰੋਸ ਉਸ ਤੇ। ਸਤਿਗੁਰੂ ਜੀ ਜਲ ਪ੍ਰਸ਼ਾਦਿ ਛਕ ਨਥਾ ਸਿੰਘ ਦੀ ਭੇਟਾ ਤੇ ਖੁਸ਼ੀ ਲੈ ਚਕਰੀ ਦਰਸ਼ਨ ਦਿਤੇ। ਚਕਰੀਉਂ ਆਦਮਕੀ, ਜਾਮਕੀ ਦਰਸ਼ਨ ਦਿਤਾ ਤੇ ਚਵਿੰਡੇ ਰਾਤ ਦਰਸ਼ਨ ਦਿਤੇ। ਸਰਦਾਰ ਕੇਸਰ ਸਿੰਘ ਜੀ ਦੇ ਪੁਤਰ ਰਵੇਲ ਸਿੰਘ ਸਵੇਰੇ ਆਸਾ ਦੀ ਵਾਰ ਦੇ ਦੀਵਾਨ ਬਾਅਦ ਖੜੋ ਅਰਜ਼ ਕੀਤੀ, ਮਨ ਕੁਸੰਗਤ ਵਿਚ ਪੈਂਦਾ ਏ ਤੇ ਪਿਤਾ ਜੀ ਦਾ ਨਾਮ ਸ਼ਰਮ ਦੇਂਦਾ ਏ। ਮੈਂ ਦੁਬਿਧਾ ਵਿਚ ਰਹਿੰਦਾ ਹਾਂ। ਆਪ ਐਸਾ ਦਾਰੂ ਦਸੋ, ਮੈਂ ਸੁਖੀ ਹੋਵਾਂ। ਸਤਿਗੁਰੂ ਜੀ ਬਚਨ ਕੀਤਾ, ਤੂੰ ਕੁਸੰਗਤ ਉਕਾ ਹੀ ਤਿਆਗ ਦੇਹ ਮਤੇ ਤੁਰਤ ਕਸਮ ਲਗਦੀ ਹੋਵੀ ਤੇ ਅੰਮ੍ਰਿਤ ਵੇਲੇ ਸਕੇਸ ਇਸ਼ਨਾਨ ਕਰ ਭਜਨ ਕੀਤਾ ਕਰ ਤੇ ਬਾਣੀ ਪੜ੍ਹਿਆ ਕਰ,

ਵਿਹਾਰ ਵਿਚ ਖੁਭ ਕੇ ਲਗਿਆ ਕਰ। ਘੰਟਾ ਨਾਮ ਸਿਮਰਨ ਰੋਜ਼ ਤੇ ਕਿਸੇ ਸਾਧੂ ਦੀ ਸੰਗਤ ਜ਼ਰੂਰ ਕਰਿਆ ਕਰ। ਉਸ ਸਤਿ ਬਚਨ ਕੀਤਾ। ਸਤਿਗੁਰੂ ਜੀ ਦੇ ਦਰਸ਼ਨ ਨੂੰ ਸਜਾਦਾ ਗਿਲ, ਗੁਜਰ-ਵਾਲੀ, ਦਾਤੇਵਾਲ, ਸਦੋਵਾਲ ਦੇ ਦਵਾਲੇ ਦੇ ਨਗਰ ਤੇ ਹੋਰ ਰੋਡਸ ਗੁਨਾ ਭੁਪਾਲ ਵਾਲਾ ਆਦਿ ਦੀ ਭੀ ਸੰਗਤ ਚਵਿੰਡੇ ਆਈ ਹੋਈ ਸੀ। ਸਤਿਗੁਰੂ ਜੀ ਚਵਿੰਡੇ ਤੋਂ ਅਗਲੇ ਰੋਜ਼ ਰੋਡਸ ਆਏ।

ਇਸ ਦੋਰੇ ਵਿਚ ਸੰਦਲ, ਸੁੰਦਰ ਸੋਹਣਾ ਰਾਗੀ ਸਾਥ ਸੀ। ਤੇ ਗਿਆਨ ਸਿੰਘ ਜੀ ਸ਼ਬਦੀ ਵੀਰੋਕੇ ਤੇ ਪੰਡਿਤ ਗੁਪਾਲ ਸਿੰਘ ਜੀ ਭੀ ਸਾਥ ਸੀ ਬਸਰਾਂ ਵਾਲੇ। ਸਤਿਗੁਰੂ ਜੀ ਰੰਧਾਵੀਂ ਬੁਗਰੀਂ ਰਚੰਦ ਭੀ ਦਰਸ਼ਨ ਦਿਤੇ। ਰੋਡਸ ਨੂੰ ਵਿਦਾ ਹੋਣ ਸਮੇਂ ਸਤਿਗੁਰੂ ਜੀ ਸਭ ਸ਼ਬਦੀ ਤੇ ਰਾਗੀਆਂ ਨੂੰ ਛੁਟੀ ਦਿਤੀ ਤੇ ਕਿਹਾ, ਅਸਾਂ ਹੁਣ ਛੇਤੀ ਪਰਤਣਾ ਹੈ। ਸਤਿਗੁਰੂ ਜੀ ਰਚੰਦ ਸਾਧ ਸੰਗਤ ਵਿਚ ਬੈਠਿਆਂ ਬਚਨ ਕੀਤੇ ਸੀ, ਮੈਂ ਹਿੰਦੂ ਚਕੋਂ ਘੋੜਿਆਂ ਵਾਲੇ ਸਾਧਾਂ ਦੇ ਸਾਥ ਹੀ ਰਾਮਪੁਰ ਆਇਆਂ ਸਾਂ ਤੇ ਸਤਿਗੁਰੂ ਜੀ ਦੇ ਨੇੜੇ ਨੇੜੇ ਰਹਿ ਪੁਰਾਣੇ ਸਾਧਾਂ ਦੇ ਬਚਨ ਸੁਣਦਾ ਪੁਛਦਾ ਰਹਿੰਦਾ ਸਾਂ। ਤੇ ਨੋਟ ਕਰੀ ਜਾਂਦਾ ਸਾਂ ਕਾਪੀ ਤੇ। ਸਤਿਗੁਰੂ ਜੀ ਬਚਨ ਕੀਤਾ ਰਚੰਦ ਝਗਾ (ਕੁੜਤਾ) ਚੁਕਿਆਂ ਆਪਣਾ ਹੀ ਢਿਡ ਨੰਗਾ ਹੁੰਦਾ ਏ। ਨਾਮਧਾਰੀਆਂ ਵਿਚ ਵਿਧਵਾ ਉਹ ਰਹਿਣੀ ਚਾਹੀਦੀ ਏ ਜਿਸ ਦੇ ਪੁਤਰ ਜਵਾਨ ਭੀ ਹੋਣ ਤੇ ਹੁਸ਼ਿਆਰ ਭੀ, ਜੋ ਮਾਂ ਨੂੰ ਰੋਕ ਸਕਣ, ਐਵੇਂ ਫਿਰਦੀ ਵਰਤਦੀ ਨੂੰ। ਜੋ ਪੁਤਾਂ ਆਸਰੇ ਅਮਨ ਨਾਲ ਗੁਜ਼ਾਰੇ ਜਬਰੀ ਉਸ ਤੇ ਕਰੇਵੇ ਦੀ ਛਟ ਨਹੀਂ ਹੋਰ ਸਟਣੀ ਚਾਹੀਦੀ ਤੇ ਬਚਨ ਕੀਤੋ ਨੇ, ਅਸਾਂ ਸਰਬ ਸੰਪ੍ਰਦਾਇ ਕਾਨਫ੍ਰੰਸ ਤੋਂ ਬਾਅਦ ਕੁਝ ਚਿਰ ਕੀਤੇ ਬਚਨ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਲਿਖਿਆ ਤੇ ਅਕਾਲੀਆਂ ਬਾਬਾ ਰਾਮ ਸਿੰਘ ਜੀ ਲਿਖਿਆ, ਪਰ ਸਿੰਘ ਸਭੀਏ ਜੋ ਭੈਣੀ ਸਾਹਿਬ ਕਾਨਫ੍ਰੰਸ ਤੇ ਨਾ ਗਏ ਸੀ, ਉਨ੍ਹਾਂ ਅੰਗਰੇਜ਼ ਕਹੇ ਸਾਡੇ ਗੁਰੂ ਗ੍ਰੰਥ ਸਾਹਿਬ ਲਿਖਣ ਨੂੰ ਨਾਜਾਇਜ਼ ਵਰਤਿਆ ਹੈ ਜਿਸ ਦਾ ਉਤਰ ਆਲਿਮ ਜੀ ਗੁਰੂ ਪਦ ਪ੍ਰਕਾਸ਼ ਵਿਚ ਨਿਰਨੇ ਕਰ ਦਿਤਾ ਏ। ਅਕਾਲੀ ਤੇ ਸਤਿਗੁਰਾਂ ਨੂੰ ਬਾਬਾ ਜੀ ਹੀ ਲਿਖਦੇ ਹਨ, ਪਰ ਸਿੰਘ ਸਭੀਏ ਹੁਣ ਏਨਾ ਵਿਗੜੇ ਹਨ ਕਿ ਭਾਈ ਰਾਮ ਸਿੰਘ ਜੀ ਲਿਖ ਕਈ ਗਲਤ ਗਲਾਂ ਲਿਖ ਪੁਸਤਕਾਂ ਸਕੂਲਾਂ ਵਿਚ ਲਾਈਆਂ ਹਨ। ਨਵੀਂ ਸਿੱਖਾਂ ਦੀ ਪਨੀਰੀ ਦਾ ਮਨ ਵਿਗਾੜਨ ਲਈ। ਇਸ ਲਈ ਅਸਾਂ ਭੀ ਹੁਣ ਧਾਰੀ ਹੈ, ਕੋਈ ਨਾਮਧਾਰੀ ਭੁਲ ਭੀ ਗੁਰੂ ਗ੍ਰੰਥ ਨਾ ਲਿਖੇ ਬੋਲੇ। ਇਸ ਤਰ੍ਹਾਂ ਦੇ ਬੋਲਣ ਦਾ ਅਸਰ ਉਲਟਾ ਬਚਿਆਂ ਤੇ ਪੈਂਦਾ ਏ। ਮੈਂ ਇਹ ਬਚਨ ਨੋਟ ਕਰ ਲਏ ਕੋਲ ਬੈਠੇ।

ਚਵਿੰਡਿਉਂ ਸਤਿਗੁਰੂ ਜੀ ਰੋਡਸ ਆਏ। ਹਰਨਾਮ ਸਿੰਘ ਨੂੰ ਪੁਛਿਉ ਨੇ ਕੁਝ ਖਾਣ ਛਕਣ ਲਈ ਸਾਡੇ ਲਈ ਕੀ ਰਖਿਆ ਈ ? ਉਸ ਸਾਧਾਂ ਲਈ ਖੋਆ ਤੇ ਸਰਦਾਈ ਰਗੜ ਨੁਗਦਾ ਬਣਾ ਰਖਿਆ ਹਾਜ਼ਰ ਕੀਤੇ। ਸਤਿਗੁਰੂ ਜੀ ਸਵਾਇਆ ਖੋਆ ਛਕਿਆ ਤੇ ਰਤਨ ਸਿੰਘ ਨੁਗਦੇ ਦੀ ਸਰਦਾਈ ਬਣਾ ਸਭ ਨਾਲ ਦਿਆਂ ਨੂੰ ਪੁਣ ਛਕਾਈ ਤੇ ਸਤਿਗੁਰੂ ਜੀ ਤੁਰਤ ਤਿਆਰ ਹੋਏ। ਹਰਨਾਮ ਸਿੰਘ ਦੀ ਮਾਈ ਗੁਲਾਬ ਕੌਰ ਮਸਾਂ ਗੁਆਂਢਣ ਕੋਲੋਂ ਉਧਾਰ ਪੰਜ ਰੁਪਏ ਲੈ ਆਈ ਤੇ ਬੜੇ ਪ੍ਰੇਸ਼ਾਨ ਹੋਏ ਮਨ ਮਾਈ ਸਤਿਗੁਰੂ ਜੀ ਨੂੰ ਮਥਾ ਟੇਕਿਆ। ਹਰਨਾਮ ਸਿੰਘ ਭੀ ਬੜਾ ਥੁੜ ਜਹੇ ਚਿਹਰੇ ਬਣੇ ਸਾਹਵੇਂ ਹਥ ਜੋੜ ਖੜਾ ਸੀ ਕਿ ਏਡੇ ਪਾਤਿਸ਼ਾਹ ਏਨੀ ਦੂਰੋਂ ਸਾਡੇ ਕੋਲ ਆਏ ਤੇ ਸਾਥੋਂ ਸੇਵਾ ਨਹੀਂ ਸਰੀ। ਏਨ੍ਹੀਂ ਦਿਨੀਂ ਕੋਈ ਹਰਨਾਮ ਸਿੰਘ ਹੋਰਾਂ ਨੂੰ ਉਧਾਰ ਭੀ ਨਾ ਦੇਂਦਾ ਸੀ।

ਮਸਾਂ ਚਾਰੇ ਭਰਾ ਹੱਡ ਮਾਰਵੀਂ ਮਿਹਨਤ ਕਰ ਪੇਟ ਭਰਦੇ ਸੀ। ਜ਼ਮੀਨ ਸੇਮ ਮਾਰ ਦਿੱਤੀ ਸੀ। ਸਤਿਗੁਰੂ ਵਿਦਾ ਹੋਣ ਸਮੇਂ ਹਰਨਾਮ ਸਿੰਘ ਨੂੰ ਗਲੋਂ ਫੜ ਚੁਟਕੀ ਮਾਰ ਕਿਹਾ, ਚਿੰਤਾ ਤੇ ਸੋਚਾਂ ਵਿਚ ਨਹੀਂ ਕੁਝ ਪਿਆ। ਇਹੋ ਜਿਹੀਆਂ ਖਿਪਤਾ ਤੇ ਅਸੀਂ ਝਟ ਕਟ ਦੇਂਦੇ ਹਾਂ। ਹਰਨਾਮ ਸਿੰਘ ਜੀ ਮੈਨੂੰ ਆਪ ਦਸਿਆ ਹੈ ਕਿ ਉਸੇ ਸਾਲ ਸਰਕਾਰ ਸੇਮ ਨਾਲੀਆਂ ਪੁਟ ਪਾਣੀ ਖਿਚ ਲਿਆ। ਜ਼ਮੀਨ ਫਸਲ ਦੇਣ ਵਾਲੀ ਬਣ ਗਈ ਤੇ ਜੋ ਜ਼ਮੀਨ ਗਹਿਣੇ ਪਈ ਸੀ, ਮੁਫਤ ਹੀ ਸਰ ਛੋਟੂ ਰਾਮ ਦੇ ਕਾਨੂੰਨ ਬਣਾਏ ਨਾਲ ਖਤਰੀਆਂ ਹੇਠੋਂ ਨਿਕਲ ਗਈ। ਮੌਜ ਬਣ ਗਈ। ਭੁਖ ਥੁੜ ਐਸੀ ਗਈ ਮੁੜ ਨਹੀਂ ਆਈ। ਅਸੀਂ ਉਸ ਮਾਈ ਦਾ ਅਹਿਸਾਨ ਮੰਨਦੇ ਰਹੇ ਹਾਂ ਜਿਸ ਹੁਦਾਰ ਦਿਤਾ ਤੇ ਸਤਿਗੁਰੂ ਜੀ ਨੂੰ ਕੌਡੀ ਜਿੰਨੀ ਭੇਟਾ ਧਰਨ ਤੋਂ ਸਾਨੂੰ ਭੰਡਾਰ ਭਰੇ ਮਿਲੇ ਸੀ। ਹੁਣ ਇਹ ਸੰਤ ਹਰਨਾਮ ਸਿੰਘ ਜੀ ਲਾਂਗਰੀ ਮੇਰੇ ਪਿੰਡੋਂ ਨੇੜੇ ਪ੍ਰਤਾਪ ਨਗਰ ਰਹਿੰਦੇ ਹਨ, ਜ਼ਿਲੇ ਸਿਆਲਕੋਟ ਦੇ ਸਿੱਖਾਂ ਵਿਚ। ਸਤਿਗੁਰੂ ਜੀ ਕੰਗਾਂ ਮਲੂਵਾਲੀ ਡੁਗਰੀ ਆਦਿ ਨੱਗਰਾਂ ਤੋਂ ਦਰਸ਼ਨ ਦੇਂਦੇ, ਰਾਤ ਚੀਹਾਂ ਵਾਲੀ ਦਰਸ਼ਨ ਦਿੱਤੇ। ਏਥੇ ਮੂਲਾ ਸਿੰਘ, ਬੁਢਾ ਸਿੰਘ, ਉਜਾਗਰ ਸਿੰਘ ਕੂਕਿਆਂ ਵਲ ਉਤਾਰਾ ਸੀ। ਮੈਂ ਭੀ ਕੁਲ ਸਹੁਰੇ ਤੇ ਖੰਡੂ ਵਾਲੀ ਮਾਸੀ ਦੇ ਨਗਰ ਕਰ ਏਥੇ ਮੇਲੇ ਵਿਚ ਆ ਦਰਸ਼ਨ ਕੀਤਾ। ਮੈਂ ਸਤਿਗੁਰੂ ਜੀ ਨਾਲ ਦੀਵਾਨ ਦੇ ਭੋਗ ਤੋਂ ਬਾਅਦ ਖੂਹ ਦੀ ਆੜ ਤੇ ਜਲ ਵਰਤਣ ਵੇਲੇ ਨਾਲ ਗਿਆ ਸਾਂ। ਤਾਂ ਮੇਰੇ ਨਾਲ ਮੇਰਾ ਸਾਲਾ ਲਛਮਣ ਸਿੰਘ ਸੀ। ਸਤਿਗੁਰੂ ਜੀ ਉਸ ਵਲ ਵੇਖ ਮੈਨੂੰ ਪੁਛਿਆ, ਇਹ ਸਿੱਖ਼ ਕਿਥੋਂ ਹੈ? ਮੈਂ ਦਸਿਆ, ਇਹ ਸਾਧੂ ਸਿੰਘ ਤੇ ਬਲੀ ਸਿੰਘ ਮੇਰੇ ਬੱਚਿਆਂ ਦਾ ਮਾਮਾ ਹੈ। ਕੁਲ ਬਾਜਵਿਆਂ ਦਿਉਂ, ਤਾਂ ਬਹੁਤ ਖੁਸ਼ ਹੋ ਬਚਨ ਕੀਤੇ ਨੇ, ਹੁਣ ਤੇ ਮਾਵਾਂ ਏਡੇ ਲੰਮੇ, ਉਚੇ ਗੋਰੇ, ਸੋਹਣੇ ਜਵਾਨ ਜੰਮਦੀਆਂ ਹੀ ਨਹੀਂ, ਹੁਣ ਇਹ ਲਛਮਣ ਸਿੰਘ, ਬਾਗ ਸਕੰਦਰ ਬਸੀ ਨੇੜੇ ਰਹਿੰਦਾ ਏ। ਤਦੋਂ ਠੀਕ ਚੜ੍ਹਦੀ ਜਵਾਨੀ ਸੁਖ ਮੌਜ ਦੇ ਸਮੇਂ ਵਿਚ ਸੀ, ਸੁਹਣਾ ਫਬਦਾ ਨਾਮਧਾਰੀ ਸੁੰਦਰ ਪਿਆਰਾ ਜਿਹਾ। ਸਤਿਗੁਰੂ ਜੀ ਚੀਹਾਂ ਵਾਲੀ ਚਿਤਵਿਆ ਕਿ ਬਾਬੇ ਗੁਰਬਚਨ ਸਿੰਘ ਚੱਕ ਰਾਮਦਾਸ ਵਾਲੇ ਦੀ ਅੰਸ ਵਿਚੋਂ ਕੋਈ ਹੋਵੇ, ਜੋ ਬਾਬੇ ਦੇ ਜੀਵਨ ਬਾਬਤ ਗੱਲਾਂ ਦਸੇ। ਅਗਲੇ ਦਿਨ ਸੁਹੇਲ ਸਿੰਘ ਚੱਕ ਰਾਮਦਾਸ ਦਾ ਚੀਹਾਂ ਵਾਲੀ ਗਿਆ, ਸਤਿਗੁਰੂ ਜੀ ਆਦਰ ਦੇ ਨੇੜੇ ਬਹਾਇਆ। ਬਹੁਤ ਬਚਨ ਬਿਲਾਸ ਹੋਏ। ਇਹ ਸੁਹੇਲ ਸਿੰਘ ਜੀ ਬਾਬੇ ਗੁਰਬਚਨ ਸਿੰਘ ਦੇ ਭਤੀਜੇ ਬੜੇ ਉਚੇ ਤੇ ਸੁੰਦਰ ਤਕੜੇ ਸਰੀਰ ਵਾਲੇ ਬਿਰਧ ਸੀ। ਉਨ੍ਹਾਂ ਦਸਿਆ, ਮੈਨੂੰ ਸਤਿਗੁਰੂ ਰਾਮ ਸਿੰਘ ਜੀ ਚੱਕ ਰਿਆਣ ਭਜਨ ਦੇ ਕੰਡ ਤੇ ਹੱਥ ਫੇਰਿਆ ਸੀ, ਤਦ ਤੋਂ ਮੈਨੂੰ ਤਾਪ ਖੰਘ, ਦਰਦ ਆਦਿ ਕਦੇ ਕੋਈ ਦੁਖ ਦੇਹ ਨੂੰ ਨਹੀਂ ਹੋਇਆ।

ਸਤਿਗੁਰੂ ਜੀ ਸੁਹੇਲ ਸਿੰਘ ਨੂੰ ਕਿਹਾ, ਤੁਹਾਡੇ ਕੋਲ ਇਹ ਤਰਨ ਸਿੰਘ ਆਵੇਗਾ, ਤੁਸੀਂ ਇਸ ਨੂੰ ਬਾਬੇ ਗੁਰਚਰਨ ਸਿੰਘ ਜੀ ਦੇ ਬਚਨ ਲਿਖਾਣੇ। ਬੁਧੋਪੁਰ ਦੇ ਸਰਾਜ ਦਾ ਕੋਟ ਤੇ ਇਹ ਚੱਕ ਕੋਲੋ ਕੋਲ ਸੀ, ਦੂਜਾ ਚੱਕ ਲਾਂਭੇ ਸੀ। ਸਤਿਗੁਰੂ ਜੀ ਖੰਡੂ ਵਾਲੀ ਦਰਸ਼ਨ ਦਿਤੇ, ਦੀਵਾਨ ਹੋਇਆ, ਪਰਚਾਰ ਹੋਇਆ ਦੋ ਦਿਨ। ਬਹੁਤ ਸਰੀਰਾਂ ਮਾਸ, ਸ਼ਰਾਬ ਛਡ ਭਜਨ ਪੁਛਿਆ। ਇਕ ਜੀਉਣ ਚੌਧਰੀ ਦੇ ਪੋਤਰੇ, ਸੰਤ ਜਗਤ ਸਿੰਘ ਜੀ ਨੇ ਨਵੇਂ ਸਿੱਖ ਸਜਾ ਨਾਮਧਾਰੀਆਂ ਵਲ ਵਿਆਹੇ। ਜੀਉਣ ਹੁਕੀ ਪੀਣੀ ਤੇ ਛਡ ਗਿਆ ਪਰ ਵਹਿੜੇ ਕਹੇ ਖੱਸੀ ਜ਼ਰੂਰ ਕਰਾਣੇ ਹਨ ਤੇ ਕਿਹੋ ਸ੍ਹ, ਪੋਤਰੇ ਜੇ ਕਰਾਣ ਗੇ ਨਾ, ਤਾਂ ਉਨ੍ਹਾਂ ਨੂੰ ਕਾਹਦਾ ਦੋਸ਼। ਮੈਂ ਵੇਖਦਾ ਹਾਂ ਮੇਰੀ ਗੁਰੂ ਲੱਤ

ਭੰਨ ਲੈਂਦਾ ਹੈ। ਕਾਮੇ ਨੂੰ ਨਾਲ ਲੈ ਘੋੜੀ ਤੇ ਚੜ੍ਹ ਸਤਰਾਉਂ ਸਲੋਤਰੀ ਤੋਂ ਵਹਿੜੇ ਖਸੀ ਕਰਾਏ, ਵਾਪਸ ਆਉਂਦਿਆਂ ਘੋੜੀ ਤਰੱਠੀ ਤੇ ਜੀਉਣ ਡਿਗਾ। ਲੱਤ ਟੁਟੀ, ਬਹੁਤ ਚਿਰ ਬੀਮਾਰ ਪਿਆ ਰਿਹਾ। ਸੰਗਤਾਂ ਨੂੰ ਹਿਰਦਿਉਂ ਨਰਮ ਹੋ ਘਰ ਸੱਦ ਉਸ ਭੁਲ ਮੰਨੀ ਤੇ ਕਿਹਾ, ਜੋ ਤਨਖਾਹ ਲਾਵੋ ਮਨਜ਼ੂਰ ਹੈ ਪਰ ਮੇਰਾ ਇਹ ਦੁਖ ਦੂਰ ਹੋਵੇ। ਸੰਤ ਜੀ ਅਗੋਂ ਐਸਾ ਕਰਨ ਤੋਂ ਕੰਨਾਂ ਨੂੰ ਹੱਥ ਲਵਾ ਤਨਖਾਹ ਲਾ ਸੰਗਤ ਜੋੜ ਅਰਦਾਸ ਬਖਸ਼ਿਸ਼ ਦੀ ਕੀਤੀ ਤਾਂ ਰਾਜ਼ੀ ਹੋ ਟੁਰਨ ਲਗਾ। ਮੈਂ ਐਤਕੀਂ ੨੦੨੨ ਦਿਲੀ ਦੇ ਹੋਲੇ ਤੇ ਇੱਛਾ ਪੂਰਕ ਪੁਸਤਕ ਵਿਚ ਇਹ ਵਾਰਤਾ ਭੀ ਕਵਿਤਾ ਵਿਚ ਛਾਪੀ ਹੈ।

ਸਤਿਗੁਰੂ ਜੀ ਗੁਰੂ ਚੱਕੋਂ, ਗੀਗੇਵਾਲਿਉਂ ਹੋ ੧੯ ਚੇਤ੍ਰ ਦੜਪ ਦਾ ਦੌਰਾ ਬੰਦ ਕਰ ਸਿੰਧ ਦਾ ਦੌਰਾ ਕਰ ਭੈਣੀ ਸਾਹਿਬੋਂ ਹੋ ਵੈਸਾਖੀ ਨੂੰ ਅੰਮ੍ਰਿਤਸਰ ਦਰਸ਼ਨ ਦਿਤੇ। ਮੈਂ ਤਦੋਂ ਸਾਰੇ ਨੋਟ ਨਹੀਂ ਕਰ ਸਕਿਆ। ਜਿਵੇਂ ਇਹ ਸਿੰਧ ਦਾ ਦੌਰਾ ਮੈਂ ਪੁਛ ਭੀ ਨਹੀਂ ਸਤਿਗੁਰੂ ਜੀ ਨੂੰ ਸਕਿਆ। ਗੁਰੂ ਚੱਕ ਮੈਨੂੰ ਚੇਤਾ ਏ, ਸਤਿਗੁਰੂ ਜੀ ਬਚਨ ਕੀਤੇ ਸੀ, ਜੋ ਮੈਨੂੰ ਰੇਸਾਂ ਵਿਚ ਜਾਂਦਾ ਵੇਖ ਗਿਲਾਨ ਕਰਦੇ ਹਨ, ਉਹ ਭੁਲ ਕਰਦੇ ਹਨ। ਮੈਂ ਘੋੜੇ ਪਾਲ ਕਸਰਤ ਹਿੰਮਤ ਵਧਾ ਜਿਤ ਇਨਾਮ ਲੈਂਦਾ ਹਾਂ ਜਿਸ ਪਾਰੋਂ ਸਿੱਖਾਂ ਦੀ ਸੇਵਾ ਦਾ ਫਲ ਜੋ ਘੋੜੇ ਸਾਂਭਦੇ ਹਨ, ਗੁਰੂ ਕੇ ਲੰਗਰ ਵਿਚ ਵਡਾ ਹਿੱਸਾ ਪੈਂਦਾ ਹੈ ਤੇ ਜੋ ਅਮੀਰ ਤੇ ਰਾਜੇ ਰੇਸਾਂ ਵਿਚ ਸੁਤੇ ਮਿਲ ਪੈਂਦੇ ਹਨ, ਉਨ੍ਹਾਂ ਨੂੰ ਸਾਡਾ ਖਾਣਾ ਬਾਣਾ ਵੇਖ ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਜਾਚ ਵਿਚ ਆਉਂਦਾ ਹੈ ਤੇ ਜੋ ਗੋਰੇ ਨੂੰ ਸਤਿਗੁਰੂ ਰਾਮ ਸਿੰਘ ਜੀ ਕਿਹਾ ਸੀ, ਤੂੰ ਆਖਦਾ ਏਂ ਮੇਰਾ ਨਾਮ ਹੁਣ ਕਿਸ ਲੈਣਾ ਏਂ, ਤੇਰੇ ਮੇਰਿਆਂ ਨੂੰ ਬਾਬਾ ਕਹਿ ਬੁਲਾਉਣਗੇ ਤੇ ਨਿਊਂ ਕੇ ਮਿਲਣ ਕਰਨਗੇ। ਠੀਕ ਹੀ ਜਦੋਂ ਘੋੜਾ ਜਿਤਦਾ ਏ, ਅੰਗਰੇਜ਼ ਸਾਹਬ ਤੇ ਮੇਮਾਂ ਟੋਪ ਲਾਹ ਆ ਵਧਾਈ ਦੇਂਦੇ ਸਲਾਮ ਕਰਦੇ ਤੇ ਕਹਿੰਦੇ ਹਨ, ਆਜ ਤੋਂ ਗੁਰੂ ਜੀ ਆਪ ਕੋ ਬਹੁਤ ਦਰਜਾ ਮਿਲਾ ਹੈ। ਇਹ ਸੁਣ ਮੈਨੂੰ ਸਤਿਗੁਰੂ ਜੀ ਦੇ ਵਾਕ ਪੂਰੇ ਹੁੰਦੇ ਵੇਖ ਖੁਸ਼ੀ ਹੁੰਦੀ ਏ ਤੇ ਸਤਿਗੁਰੂ ਜੀ ਦੇ ਬਾਣੇ ਦੀ ਫੋਟੋ ਸਿੱਖਾਂ ਦੀ ਤੇ ਮੇਰੀ, ਸਮੇਤ ਘੋੜੇ ਦੇ, ਵਲੈਤ ਤੇ ਹੋਰ ਦੇਸਾਂ ਵਿਚ ਭੀ ਜਾਂਦੀਆਂ ਹਨ, ਛਪ ਛਪ ਕੇ। ਮੈਨੂੰ ਸਤਿਗੁਰੂ ਜੀ ਗੁਰੂ ਚਕੋਂ, ਉਗ੍ਰ ਚੱਕ ਇਕ ਸਿੱਖ ਵਲ ਚਰਨ ਪਾਉਣ ਗਿਆਂ ਪਿਆਰ ਕਰ ਕੱਛ 'ਚ ਲੈ ਕਿਹਾ ਸੀ, ਅਸਾਂ ਸੋਚਿਆ ਤਰਨ ਸਿੰਘ ਸਾਡਾ ਇਕਲਾਪਾ ਤੇ ਨਰਮ ਤਬ੍ਹਾ ਵਾਲਾ ਸਿੱਖ ਹੈ, ਸ਼ਰਾਬੀਆਂ ਦੇ ਸਰੀਕੇ ਤੋਂ ਇਹਦੀ ਆਪ ਮਦਦ ਕਰੀਏ ਤਾਂ ਬਚੇਗਾ। ਇਹ ਸੁਣ ਮੇਰੀ ਖੁਸ਼ੀ ਤੇ ਪਰਤੀਤ ਤੇ ਅਸਚਰਜਤਾ ਦੀ ਹੱਦ ਨਾ ਰਹੀ ਤੇ ਮੈਂ ਜਾਣਿਆ ਕਿ ਜਿੰਨੇ ਮੈਨੂੰ ਸਬਬ ਲਗਦੇ, ਤੇ ਮਦਦ ਮਿਲਦੀ ਰਹੀ ਹੈ, ਇਹ ਤੇ ਇਸ ਦਿਆਲ ਗੁਰਦੇਵ ਜੀ ਦੀ ਦਯਾ ਦਾ ਸਦਕਾ ਸਭ ਹੋਇਆ ਹੈ। ਮੈਂ ਕੀ ਕੀ ਲਿਖਾਂ, ਜਿੰਨੀ ਸਤਿਗੁਰੂ ਜੀ ਮੇਰੀ ਮਦਦ ਤੇ ਰਖਿਆ ਕੀਤੀ ਹੈ, ਉਧਰ ਤੇ ਏਧਰ।

ਸਤਿਗੁਰੂ ਜੀ ਅੰਮ੍ਰਿਤਸਰ ਵਾਲੀ ਧਰਮਸਾਲਾ ਦੀ ਬਾਹਰਲੀ ਕੰਧ ਕੱਢਣੀ ਸੀ ਤੇ ਹਰਨਾਮ ਸਿੰਘ ਜੀ ਕਿਲ੍ਹੇ ਵਾਲਿਆਂ ਤੋਂ ਸਵੇਰੇ ਨੀਂਵ ਰਖਾਣੀ ਸੀ। ਰਾਤ ਸੰਤਾਂ ਤੋਂ ਸਲਾਹ ਪੁਛੀਓ ਨੇ, ਸੰਤ ਜੀ ਸਵੇਰੇ ਹੀ ਚਿਠੀ ਲਿਖ ਦੇ ਗਏ ਕਿ ਅਸੀਂ ਤਾਂ ਕਹਿੰਦੇ ਹਾਂ ਛਪਰੀਆਂ ਪਾਓ ਤੇ ਆਪ ਮੱਥੇ ਨਾ ਲਗੇ। ਸਤਿਗੁਰੂ ਜੀ ਚਿਠੀ ਦੇਖ ਕਿਹਾ, ਸੰਤ ਆਪ ਤੇ ਕਿਲੇ ਪੱਕੇ ਮੰਦਰ ਛਤੀ ਜਾਂਦੇ ਹਨ ਤੇ ਸਾਨੂੰ ਸ਼ਹਿਰ ਵਿਚ ਛਪਰੀਆਂ ਪਾਣ ਦੀ ਸਲਾਹ ਦੇਂਦੇ ਹਨ। ਅਸੀਂ ਤੇ ਪੱਕੇ ਮੰਦਰ

ਪਾਵਾਂਗੇ ਕਹਿ ਸੰਤ ਟਹਿਲ ਸਿੰਘ ਜੀ ਸੱਦੋਵਾਲੀਏ ਤੋਂ ਨੀਂਵ ਰਖਾਈ ਅਰਦਾਸਾ ਕਰ, ਤੇ ਇਕ ਅਨੰਦ ਰੋਕਿਆ ਲਬ ਨੂੰ ਸਿੱਖ ਸਜਿਆ ਸੁਣ। ਤੇ ਕਿਹਾ,ਜੋ ਲਬ ਨੂੰ ਸਿੱਖ ਹੁੰਦਾ ਏ,ਉਹ ਹਟ ਭੀ ਜਾਂਦੈ ਕੰਮ ਕੱਢ। ੧੯ ਜੋੜਿਆਂ ਦੇ ਹਵਨ ਕਰ ਅੰਮ੍ਰਿਤ ਛਕਾ ਭਜਨ ਦਸ ਵੇਦੀ ਵਿਚ ਪੂਰੀ ਸਾਦਗੀ ਤੇ ਗੁਰਮਰਯਾਦਾ ਵਿਚ ਅਨੰਦ ਹੋਏ। ਸਤਿਗੁਰੂ ਜੀ ਜੋ ਅਨੰਦ ਮਰਯਾਦਾ ਆਪਣੇ ਰੂਬਰੂ ਹੀ ਅਨੰਦ ਕਰਨ ਦੀ ਦੁਬਾਰਾ ਭਾਰਾ ਜਤਨ ਕਰ ਤੋਰੀ ਤੇ ਕਹਿੰਦੇ ਸੀ. ਕਿ ਸਤਿਗੁਰੂ ਜੀ ਜਿਵੇਂ ਖੋਟਿਆਂ ਤੋਂ ਮਰਯਾਦਾ ਟੋਰੀ ਸੀ, ਤੇ ਜੋ ਹੁਕਮ ਬਦੇਸੋਂ ਲਿਖਿਆ ਸੀ, ਵਿਆਹ ਸੰਗਤ ਦੇ ਸਮਾਗਮਾਂ ਵਿਚ ਹੀ ਕਰਨੇ, ਉਸ ਤੋਂ ਉਲਟ ਪੰਥ ਤੇ ਪਾਬੰਦੀ ਗੋਰੇ ਵਲੋਂ ਲਗਣ ਕਰ ਕੂਕੇ ਭੀ ਧੀਆਂ ਨੂੰ ਵਲ੍ਹੇਟ ਕੇ ਜੋਵਾਂ ਮੰਗਾ ਜਗਤ ਰੀਤਾਂ ਸਭ ਕਰਨ ਲਗ ਪਏ ਸੀ। ਮੈਂ ਮੁੜ ਉਹ ਥੁੜ ਪੂਰੀ ਨਹੀਂ ਕੀਤੀ, ਸਗੋਂ ਇਕ ਸਮੇਂ ਦੀ ਸੂਝ ਤੋਂ ਭੀ ਜਾਚ ਲਈ ਏ, ਕਈ ਕੂਕੇ ਭੀ ਆਪੋ ਵਿਚ ਵੱਟੇ ਤੇ ਲੇਖੇ ਲੈਣ ਦੇ ਘਟੇ ਘਤਦੇ ਸੁਣੇ ਹਨ ਤੇ ਮੈਂ ਤਾਂ ਹੀ ਮੰਗਣੇ ਬੰਦ ਕੀਤੇ ਹਨ। ਤੇ ਸੂਬਿਆਂ ਸੰਤਾਂ ਦੀ ਪ੍ਰਤੀਤ ਪੁਛ ਬਿਨਾ ਅਨੰਦ ਨਹੀਂ ਕਰਦਾ। ਮੈਂ ਕੀ ਦਸਾਂ, ਕਲਜੁਗ ਦੀ ਮੱਤ ਦਾ ਇਤਨਾ ਜ਼ੋਰ ਹੈ ਕਿ ਇਨੀ ਪੁਛ ਪੜਤਾਲ ਕਰਨ ਬਾਅਦ ਭੀ ਕਈ ਕਬਾੜੇ ਮਾੜੇ ਹੋਈ ਜਾਂਦੇ ਸਾਬਤ ਹੋਏ ਹਨ, ਜਿਨ੍ਹਾਂ ਵਿਚੋਂ ਇਕ ਸੰਤ ਬੰਤਾ ਸਿੰਘ ਜੀ ਬੂੜੇ ਡਲੀਏ ਹੀ ਲੈ ਲਉ, ਇਨ੍ਹਾਂ ਵਿਆਹ ਵਲੋਂ ਅੜੇ ਹੋਏ ਸਿੱਖ ਤੋਂ ਰਕਮ ਲੈ ਸ਼ਰਧਾਲੂ ਸਿੱਖ ਦੀ ਧੀ ਦਾ ਸਾਕ ਉਸ ਵਲ ਕਰਾ ਵਿਆਹ ਦਿਤਾ ਹੈ। ਮੇਰੇ ਸਾਹਵੇਂ ਜੇ ਹੁਣ ਰਕਮ ਸਾਬਤ ਹੋਈ ਹੈ, ਨਾ ਰਕਮ ਮੋੜਦੇ ਹਨ ਤੇ ਨਾ ਭੁਲ ਮੰਨ ਸੰਗਤ ਵਿਚ ਸੁਰਖਰੂ ਹੁੰਦੇ ਹਨ। ਮੈਂ ਸਤਿਗੁਰੂ ਜੀ ਦੇ ਮੁਖੋਂ ਨਿਕਲੇ ਨਾਮ ਕਰ ਸੰਤ ਬੰਤਾ ਸਿੰਘ ਜੀ ਦਾ ਨਾਮ ਲਿਖ ਦਿਤਾ ਹੈ, ਨਹੀਂ ਤੇ ਮੈਂ ਹੁੰਦੇ ਚਾਰੇ ਸਭ ਪਤਾ ਹੁੰਦਿਆਂ ਭੀ ਐਸਾ ਨਹੀਂ ਕਰਦਾ।

ਸੰਤ ਬੰਤਾ ਸਿੰਘ ਜੀ ਨੂੰ ਸਾਧ ਸੰਗਤ ਅਕਾਲੀ ਫੂਲਾ ਸਿੰਘ ਜੀ ਦਾ ਅਵਤਾਰ ਕਹਿੰਦੀ ਸੀ। ਸਤਿਗੁਰੂ ਜੀ ਭੀ ਬੰਤਾ ਸਿੰਘ ਜੀ ਨੂੰ ਕਈ ਘੋੜੇ ਚੜ੍ਹਨ ਲਈ ਦਿਤੇ ਸੀ। ਇਕ ਘੋੜੀ ਸ੍ਰ: ਸ਼ਾਮ ਸਿੰਘ ਜੀ ਸਤਿਗੁਰੂ ਜੀ ਨੂੰ ਏਕ ਸਮੇਂ ਮੱਥਾ ਟੇਕੀ। ਸਤਿਗੁਰੂ ਜੀ ਸੰਤ ਬੰਤਾ ਸਿੰਘ ਨੂੰ ਦਿਤੀ ਤਾਂ ਸਰਦਾਰ ਦੇ ਚਿੱਤ ਗੌਣਤੀ ਹੋਈ। ਤਾਂ ਸਤਿਗੁਰੂ ਜੀ ਸਰਦਾਰ ਨੂੰ ਕਿਹਾ, ਤੇਰੇ ਵਲੋਂ ਸਾਨੂੰ ਹੀ ਹੈ, ਪਰ ਇਹ ਭੀ ਮੇਰੇ ਇਕ ਲਾਡਲੇ ਸੂਰਮੇ ਸੰਤ ਹਨ। ਸੰਤ ਬੰਤਾ ਸਿੰਘ ਜੀ ਨੂੰ ਇਕ ਕਤਲ ਵਿਚ ਪਿਆਂ ਬਹੁਤ ਤੰਗੀ ਆਈ ਕਰ, ਤੇ ਸੇਵਕ ਸਾਧ ਤੇ ਨਵੇਂ ਅਨੰਦ ਹੋਣ ਕਰ ਬਿਪਤ ਕਾਲ ਨੇ ਨਿਢਾਲ ਕੀਤਾ ਹੋਇਆ ਸੀ। ਜਿਸ ਕਾਰਨ ਸੰਤ ਜੀ ਨੂੰ ਘਰ ਵਾਲੀ ਤੇ ਸੇਵਕ ਦੇ ਜੋ ਉਨ੍ਹਾਂ ਦੀ ਸਿੱਖਣੀ ਤੇ ਪੁਤਰ ਦੀ ਹੁਣ ਸੇਵਾ ਕਰਦਾ ਏ ਉਸ ਦੇ ਆਖੇ ਰਕਮ ਲਈ ਸੀ, ਮੱਥਾ ਟੇਕੀ, ਕਪੜਿਆਂ, ਜੋੜਿਆਂ, ਲੰਗਰ ਦੀ ਲੋੜ ਨੂੰ ਤੇ ਜਥੇ ਜੁੜੇ ਦੀ ਥੁੜ ਸੁਣ। ਸੰਤ ਜੀ ਐਸੇ ਸੂਰਮੇ ਸੀ, ਸੰਧਵਾਂ ਦੇ ਹੋਲੇ ਸਮੇਂ ਅਕਾਲੀਆਂ ਕਿਹਾ ਸੀ, ਅਸਾਂ ਢੋਲਕ ਵਜਦੀ ਆਪਣੇ ਬੂਹੇ ਅਗੋਂ ਨਹੀਂ ਕੂਕਿਆਂ ਦੀ ਲੰਘਣ ਦੇਣੀ। ਇਨ੍ਹਾਂ ਸੰਤਾਂ ਢੋਲਕ ਵਜਾ ਲੰਘਣ ਦਾ ਨੇਮ ਕੀਤਾ ਤੇ ਜੇ ਜੁੜ ਲੜਦੇ ਤਾਂ ਅਕਾਲੀਆਂ ਨੂੰ ਬਹੁਤ ਮਾਰ ਪੈਂਦੀ, ਪਰ ਸਤਿਗੁਰੂ ਜੀ ਰੋਕ ਸੰਤ ਜੀ ਨੂੰ ਅਡੋਲ ਕੀਤਾ ਸੀ। ਤਾਂ ਨਾ ਲੜੇ ਸੀ। ਸੰਤ ਜੀ ਤਨਖਾਹੀ ਹੋਏ ਹੀ ਚੜ੍ਹ ਗਏ ਸੀ ਤਾਂ ਸਤਿਗੁਰੂ ਜੀ ਹਉਕਾ ਲੈ ਕਿਹਾ, ਉਸ ਬੰਤਾ ਸਿੰਘ ਦੀ ਕਛ ਧੋਣ ਵਾਲਾ ਅਤਰ ਸਿੰਘ ਪੂਜੀਦਾ ਏ ਤੇ ਸੂਜੋਵਾਲੀਆ ਬੇਲਾ ਸਿੰਘ ਬੜਾ ਪ੍ਰਸਿੱਧ ਹੋ ਗੁਜ਼ਰਿਆ ਹੈ ਤੇ ਸੂਬਾ ਹਰੀ ਸਿੰਘ ਕੈਸਾ ਚੰਗਾ ਏ, ਪਰ ਸੰਗੀਆਂ ਦੀ ਤੇ ਸੂਬਾ ਦੀ

ਸੰਗੋ ਲੰਘ ਨਾ ਬਖਸ਼ਾਉਣ ਵਾਲੇ ਸੂਰਮੇ ਸੁਭਾ ਵਾਲੇ ਬੰਤਾ ਸਿੰਘ ਨੂੰ ਮੇਰੇ ਵਲੋਂ ਬਖਸ਼ਿਸ਼ ਏ ਕਿਉਂਕਿ ਮੈਨੂੰ ਪਤਾ ਹੈ ਉਸ ਲਬ ਨਹੀਂ ਕੀਤਾ। ਸਬੱਬ ਹੀ ਐਸਾ ਬਣਿਆ ਸੀ ਕਿ ਉਸ ਨੂੰ ਨਿਰਮਾਣ ਹੋਣਾ ਹੀ ਪਿਆ। ਮੈਂ ਸਾਧਾਂ ਤੇ ਹੋਰ ਨਰਮ ਕਰਮੀਆਂ ਕਈਆਂ ਦੇ ਨਾਮ ਜਾਣਦਾ ਹੋਇਆ ਭੀ ਨਾਮ ਨਹੀਂ ਲਿਖਦਾ।ਕਿਉਂਕਿ ਪੱਕਾ ਟਿੱਕਾ ਲਗ ਜਾਂਦਾ ਹੈ ਨਹੀਂ ਤੇ ਮੈਂ ਹੋਰ ਵਾਰਤਾਵਾਂ ਭੀ ਕਈ ਲਿਖਾਂ, ਪਰ ਮੇਰੀ ਧਰਮ ਤੇ ਪੰਥ ਵ੍ਰਿਧੀ ਦੀ ਭਾਵਨਾ ਮੈਨੂੰ ਉਹ ਲਿਖਣ ਨਹੀਂ ਦੇਂਦੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਵੈਸਾਖੀ ਤੇ ਅੰਮ੍ਰਿਤਸਰ ਭੋਗੋਂ ਬਾਅਦ ਉਚੇਚੇ ਸਿੱਖ ਭੇਜ ਮਾਸਟਰ ਤਾਰਾ ਸਿੰਘ ਜੀ, ਪ੍ਰਿੰ: ਗੰਗਾ ਸਿੰਘ ਜੀ ਤੇ ਪ੍ਰੋ: ਜੋਧ ਸਿੰਘ ਜੀ ਨੂੰ ਸੱਦਿਆ। ਕਿਹਾ ਅਸੀਂ ਤੇ ਤੁਸੀਂ ਭੈਣੀ ਸਾਹਿਬ ਤੋਂ ਸ਼ੁਰੂ ਹੋ ਕਈ ਮਿਲਾਪ ਕਾਨਫ੍ਰੰਸਾਂ ਵਿਚ ਮਿਲੇ ਤੇ ਹੋ ਆਉਂਦਾ ਜਤਨ ਭੀ ਕੀਤਾ ਕਿ ਜੇ ਹਿੰਦੂ ਮੁਸਲਮਾਨ ਈਸਾਈ ਸਭ ਇਕ ਹੋ ਨਾ ਰਹਿਣ ਤਾਂ ਹਿੰਦੂ ਸਿੱਖ ਤਾਂ ਇਕ ਹੋ ਰਹਿਣ। ਜੇ ਹੋਰ ਕੋਈ ਨਾ ਇਕ ਹੋ ਰਹਿਣ ਤੇ ਰਜ਼ਾਮੰਦ ਹੋਣ ਤਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜੀ ਦੇ ਮੰਨਣ ਵਾਲਾ ਸਿੱਖ ਪੰਥ ਤਾਂ ਇਕ ਹੋ ਰਹੇ। ਜੋ ਤੁਹਾਡਾ ਸਾਡਾ ਕੁਝ ਮੱਤਭੇਦ ਹੈ, ਉਹਨੂੰ ਅਸਾਂ ਮਿਲ ਕੇ ਸੁਆਦਲਾ ਬਣਾਇਆ ਸੀ। ਤੁਸਾਂ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਬਾ ਜੀ ਲਿਖਣਾ ਤੇ ਅਸਾਂ ਗੁਰੂ ਗ੍ਰੰਥ ਸਾਹਿਬ ਲਿਖਣਾ ਮੰਨਿਆ ਸੀ। ਭਾਈ ਵੀਰ ਸਿੰਘ ਜੀ ਕਦੇ ਕਿਸੇ ਮਿਲਾਪੀ ਸਮਾਗਮ ਵਿਚ ਨਾ ਗਏ ਸਾਡਾ ਤੁਹਾਡਾ ਸਰੂਪ ਮੇਲ ਭੀ ਉਨ੍ਹਾਂ ਨੂੰ ਨਾ ਸੁਖਾਇਆ ਅੰਗਰੇਜ਼ ਦੇ ਆਖੇ ਦੇ ਹੀ ਚਾਕਰ ਰਹੇ। ਸਾਡੇ ਗੁਰੂ ਗ੍ਰੰਥ ਸਾਹਿਬ ਲਿਖਣ ਦੇ ਭਾਵ ਤੋਂ ਨਾਜਾਇਜ਼ ਅਰਥ ਲੈ ਕੇ ਤੇ ਸਤਿਜੁਗ ਦੇ ਲੇਖਾਂ ਦੇ ਉਲਟ ਗੁਰੂ ਪਦ ਨਿਰਣੇ ਛਾਪੇ। ਸਾਡੇ ਵਲੋਂ ਕੁਝ ਚਿਰ ਚੁਪ ਰਹੀ ਅੱਕ ਕੇ ਉਤਰ ਵਜੋਂ ਆਲਿਮ ਜੀ ਪਦ ਪ੍ਰਕਾਸ਼ ਪੁਸਤਕ ਲਿਖ ਦਿੱਤੇ। ਤੇ ਨਿਰਣਾ ਭੀ ਕੀਤਾ ਕਿ ਗੁਰੂ ਗ੍ਰੰਥ ਕਹਿਣ ਤੋਂ ਭਾਵ ਹੈ ਗੁਰੂ ਜੀ ਦਾ ਲਿਖਿਆ ਗ੍ਰੰਥ ਜਿਵੇਂ ਬਾਲਮੀਕੀ ਰਾਮਾਇਣ ਤੁਲਸੀ ਰਾਮਾਇਣ, ਜਾਂ ਹੀਰ ਵਾਰਿਸ ਆਦਿ ਨਾਮ ਨੇ, ਪਰ ਉਹ ਉਕਾ ਨਾ ਰੁਕੇ ਸਗੋਂ ਸਾਡੇ ਪੰਥ ਵਿਚੋਂ ਛੇਕੇ ਹੋਏ ਟਹਿਲ ਸਿੰਘ ਨੂੰ ਟੁੰਬ ਕਿਤਿਉਂ ਗਲਤ ਗੋਰੇ ਦੀਆਂ ਲਿਖਵਾਈਆਂ ਕਹਾਣੀਆਂ ਛਪਵਾ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਕਹਿ ਛਾਪਣ ਲਗੇ। ਮੈਂ ਸਤਿਜੁਗ ਤੇ ਇਹ ਲਿਖਾਇਆ, ਸਰਕਾਰ ਐਸੇ ਅਨਰਥ ਨੂੰ ਰੋਕੇ। ਸਾਡੇ ਪੰਥ ਦੇ ਨਾਮ ਦੀ ਪੁਸਤਕ ਹੋਰ ਨਾ ਕੋਈ ਛਾਪੇ ਤੇ ਭਾਈ ਵੀਰ ਸਿੰਘ ਜੀ ਭੀ ਏਸ ਤਰ੍ਹਾਂ ਦੇ ਉਸ਼ਟੰਡ ਵਿਚ ਹਿੱਸਾ ਨਾ ਲੈਣ। ਫੇਰ ਭੀ ਨਾ ਰੁਕੇ, ਮੈਂ ਭਾਈ ਵੀਰ ਸਿੰਘ ਜੀ ਨੂੰ ਮਿਲਣ ਉਹਦੇ ਦਫਤਰ ਗਿਆ। ਆਪ ਅੰਦਰੇ ਹੁੰਦਿਆਂ ਹੀ ਸੇਵਾ ਸਿੰਘ ਤੋਂ ਕਹਾ ਦਿੱਤਾ ਕਿ ਉਹ ਇਸ ਵੇਲੇ ਮਿਲ ਨਹੀਂ ਸਕਦੇ। ਮੈਂ ਸ੍ਰ: ਸੁੰਦਰ ਸਿੰਘ ਜੀ ਮਜੀਠਾ ਨੂੰ ਭੀ ਮਿਲਿਆ। ਮਤਲਬ ਨੂੰ ਭਾਵੇਂ ਸਰਦਾਰ ਜੀ ਮੈਨੂੰ ਮਹਾਂਪੁਰਖ ਮੰਨਦੇ ਪਰ ਉਨ੍ਹਾਂ ਭੀ ਹੁਕਮਨਾਮੇ ਗਲਤ ਨਾ ਛਪਣ ਵਾਲੀ ਮੇਰੀ ਗਲ ਨਾ ਗਉਲੀ। ਅੰਤ ਭਾਈ ਵੀਰ ਸਿੰਘ ਜੀ ਨਾਲ ਹੋ ਖੜਕ ਸਿੰਘ ਜੀ ਨੂੰ ਅਗੇ ਕਰ ਟਹਿਲ ਸਿੰਘ ਤੋਂ ਮਨ ਮਰਜ਼ੀ ਦੀਆਂ ਆਪਣੀਆਂ ਗਲਾਂ ਵਿਚ ਲਿਖਵਾ ਹੁਕਮਨਾਮੇ ਛਪਵਾਏ। ਮੈਂ ਸਭ ਕੁਝ ਜਰਿਆ, ਜਿਵੇਂ ਤਰਨ ਤਾਰਨ ਦੀ ਮਾਰ ਅਕਾਲੀਆਂ ਵਲੋਂ ਕੂਕਿਆਂ ਨੂੰ ਕੀਤੀ ਭੀ ਮੈਂ ਜਰੀ ਤੇ ਵਾਪਸੀ ਜੋਸ਼ ਤੇ ਉਸੇ ਤਰਨ ਤਾਰਨ ਦੇ ਇਕੱਠ ਤੇ ਖਿਮਾਂ ਹੀ ਕਰਨੀ ਕੂਕਿਆਂ ਨੂੰ ਕਿਹਾ ਸੀ। ਹੁਕਮਨਾਮੇ ਛਪੇ ਕਰ ਗ੍ਰੰਥ ਗੁਰੂ ਲਿਖਣੋ ਕੂਕੇ ਰੁਕ ਗਏ ਕਿ ਸਾਡੀ

ਸਿੱਧੀ ਗਲ ਨੂੰ ਲੋਕ ਉਲਟੇ ਅਰਥਾਂ ਵਿਚ ਲੈਂਦੇ ਹਨ। ਹੁਣ ਕੂਕਿਆਂ ਦੀ ਵਿਥਿਆ ਗੰਡਾ ਸਿੰਘ ਨੇ ਲਿਖ ਕਾਲਜਾਂ ਸਕੂਲਾਂ ਵਿਚ ਜੋ ਲਵਾਈ ਹੈ, ਉਸ ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਈ ਰਾਮ ਸਿੰਘ ਜੀ ਹੀ ਲਿਖਿਆ ਹੈ ਤੇ ਕਈ ਗਲਤ ਸੰਨ ਲਿਖੇ ਤੇ ਹੋਰ ਗਲਤੀਆਂ ਭੀ ਪਾਈਆਂ ਹਨ, ਤੁਸੀਂ ਵੇਖ ਸਕਦੇ ਹੋ। ਨਾਮਧਾਰੀ ਅੰਮ੍ਰਿਤਸਰ ਵਾਲੇ ਸ਼ਹੀਦਾਂ ਦਾ ਸਾਕਾ ਬੁਚੜ ਬੱਧ ਕਰਨ ਦਾ ੧੮੭੧ ਸੰਨ ਦੇ ਥਾਂ ੭੦ ਦਾ ਲਿਖ ਦਿੱਤਾ ਹੈ ਕਿ ਕੂਕੇ ਚੋਖਾ ਚਿਰ ਨਸੇ ਲੁਕੇ ਰਹੇ ਜਾਪਣ ਤੇ ਫੋਰਸਾਈਥ ਨਾਲ ਗਲਾਂ ਸਤਿਗੁਰੂ ਜੀ ਵਲੋਂ ਝੂਠੋ ਝੂਠ ਕਈ ਕੁਮੱਤੀਆਂ ਹੀ ਲਿਖ ਮਾਰੀਆਂ ਹਨ। ਤੁਸੀਂ ਉਸ ਕੂਕਿਆਂ ਦੀ ਵਿਥਿਆ ਦੀ ਤਰਦੀਦ ਕਰੋ ਕਿ ਆਹ ਆਹ ਗਲਤੀਆਂ ਹਨ ਤੇ ਸਕੂਲਾਂ ਕਾਲਜਾਂ ਵਿਚ ਉਸ ਦਾ ਪੜ੍ਹਾਉਣਾ ਰੋਕੋ। ਜੇ ਨਾ ਰੋਕੋ, ਨਾ ਤਰਦੀਦ ਕਰੋ ਤਾਂ ਅਸੀਂ ਕੂਕੇ ਕਦੀ ਗੁਰੂ ਗ੍ਰੰਥ ਲਿਖਣ ਛਡਿਆ ਮੂਹੋਂ ਭੀ ਨਾ ਕਹਾਂਗੇ।

ਮਾਸਟਰ ਤਾਰਾ ਸਿੰਘ ਤੇ ਗੰਗਾ ਸਿੰਘ ਜੀ ਕਿਹਾ, ਅਸੀਂ ਅਕਾਲੀ ਤੇ ਅਉਖੇ ਹਾਂ ਉਨ੍ਹਾਂ ਸਰਕਾਰੀ ਲੋਕਾਂ ਸਿੰਘ ਸਭੀਆਂ ਤੇ ਚੀਫ ਖਾਲਸੀਆਂ ਸਰਦਾਰਾਂ ਤੋਂ, ਉਹ ਸਾਡੀ ਸੁਣਦੇ ਮੰਨਦੇ ਹੀ ਨਹੀਂ ਤੇ ਜੋਧ ਸਿੰਘ ਜੀ ਕਿਹਾ ਮੇਰਾ ਨੌਕਰੀ ਦਾ ਸਵਾਲ ਹੈ, ਖਿਆਲ ਮੇਰੇ ਆਪ ਦੇ ਨਾਲ ਹਨ। ਪਰ ਹਾਲ ਦੀ ਮਜਬੂਰੀ ਕਾਰਨ ਵਖਰੇ ਹਨ ਤੇ ਮੇਰਾ ਸਮਾਈ ਰਖਣ ਵਾਲਾ ਸੁਭਾ ਹੈ। ਗੰਗਾ ਸਿੰਘ ਜੀ ਕਿਹਾ, ਹੈ ਤੇ ਸਭ ਕੁਝ ਝੂਠੋ ਝੂਠ ਹੀ ਛਪਿਆ ਜੋ ਆਪ ਨੇ ਹੁਕਮਨਾਮਿਆਂ ਤੇ ਕੂਕਿਆਂ ਦੀ ਵਿਥਿਆ ਬਾਬਤ ਕਿਹਾ ਹੈ, ਤੇ ਆਲਿਮ ਜੀ ਨੇ ਤੀਜੇ ਹਿੱਸੇ ਗੁਰੂ ਪਦ ਪ੍ਰਕਾਸ਼ ਵਿਚ ਟਹਿਲ ਸਿੰਘ ਤੇ ਹੁਕਮਨਾਮਿਆਂ ਦਾ ਪੋਲ ਖੋਲ੍ਹ ਭੀ ਦਿੱਤਾ ਹੋਇਆ ਹੈ, ਪਰ ਅਸੀਂ ਆਪ ਨੂੰ ਕੁਝ ਨਹੀਂ ਕਹਿੰਦੇ। ਕਹਿ, ਤਿੰਨੇ ਨੀਵੀਆਂ ਪਾ ਧਰਮਸਾਲਾ ਵਿਚੋਂ ਚਲੇ ਗਏ। ਸਤਿਗੁਰੂ ਜੀ ਭੈਣੀ ਸਾਹਿਬ ਆਏ, ਸੰਤ ਇੰਦਰ ਸਿੰਘ ਜੀ ਨੂੰ ਸਭ ਵਾਰਤਾ ਸੁਣਾਈ ਤਾਂ ਸੰਤ ਜੀ ਕਿਹਾ, ਮੈਂ ਤਾਂ ਕਹਿੰਦਾ ਹਾਂ ਪੋਥੀ ਹੀ ਕਹੀਏ, ਜਿਵੇਂ ਕਈਆਂ ਪੁਰਾਣੇ ਲਿਖਣ ਵਾਲਿਆਂ ਲਿਖਿਆ ਹੈ।

ਸਤਿਗੁਰੂ ਜੀ ਸੰਤ ਇੰਦਰ ਸਿੰਘ ਜੀ ਚਕਰਵਤੀ ਨੂੰ ਕਿਹਾ, ਅਸਾਂ ਕਈ ਗ੍ਰੰਥ ਸਾਹਿਬਾਂ ਤੇ ਪੋਥੀ ਹੀ ਲਿਖੀ ਪੜ੍ਹੀ ਹੈ ਤੇ "ਪੋਥੀ ਪ੍ਰਮੇਸਰ ਕਾ ਥਾਨੁ" ਦਾ ਭੀ ਇਹੋ ਅਰਥ ਹੈ, ਪਰ ਸਤਿਗੁਰੂ ਰਾਮ ਸਿੰਘ ਜੀ ਹੁਕਮਨਾਮੇ ਜੋ ਸਿੱਖਾਂ ਹੱਥ ਬਦੇਸੋਂ ਭੇਜੇ ਹਨ, ਜੋ ਸਹੀ ਹਨ, ਉਨ੍ਹਾਂ ਵਿਚ ਗ੍ਰੰਥ ਸਾਹਿਬ ਹੀ ਲਿਖਿਆ ਹੈ। ਅਸਾਂ ਆਪਣੇ ਸਤਿਗੁਰਾਂ ਦੇ ਅੱਖਰ ਅਕਾਲੀਆਂ ਤੇ ਸਿੰਘ ਸਭੀਆਂ, ਚੀਫ ਖਾਲਸੀਆਂ ਦੇ ਖਾਰੋਂ ਨਹੀਂ ਉਲਟਣੇ। ਸੰਤ ਜੀ ਕਿਹਾ ਤੁਸਾਂ ਅਕਾਲੀ ਭੀ ਕਿਉਂ ਉਨ੍ਹਾਂ ਨਾਲ ਗਿਣੇ ਹਨ, ਜਦ ਉਨ੍ਹਾਂ ਕਿਹਾ ਹੈ ਸਾਡਾ ਸਿੰਘ ਸਭੀਆਂ ਤੇ ਚੀਫ ਖਾਲਸੀਆਂ ਤੇ ਚਾਰਾ ਨਹੀਂ ਤਾਂ ਸਤਿਗੁਰੂ ਜੀ ਉਤਰ ਦਿਤਾ, ਜੇ ਸ਼ਰੋਮਣੀ ਕਮੇਟੀ ਵਾਲੇ ਮਾਸਟਰ ਤਾਰਾ ਸਿੰਘ ਪਾਰਟੀ ਜ਼ੋਰ ਪਾਵੇ ਤਾਂ ਕਿਉਂ ਨਾ ਉਹ ਕੂਕਿਆਂ ਦੀ ਵਿਥਿਆ ਕਾਲਜਾਂ ਵਿਚ ਪੜ੍ਹਨੋ ਹਟੇ ਤੇ ਜ਼ਬਤ ਹੋਵੇ। ਪਰ ਇਹ ਸਾਰੇ ਸਾਡੇ ਲਈ ਇਕੋ ਹੀ ਹਨ। ਆਪੋ ਵਿਚ ਭਾਵੇਂ ਭੇਤ ਵੀ ਹੋਵੇ। ਹਾਂ ਇਹ ਮੈਂ ਮੰਨਦਾ ਹਾਂ ਕਿ ਗੰਗਾ ਸਿੰਘ, ਸੰਤ ਦਸੌਂਧਾ ਸਿੰਘ ਜੀ ਮਸਤਾਨੇ ਖਿਆਲੇ ਵਾਲੇ ਦਾ ਸਾਕ ਹੋਣ ਕਰ ਤੇ ਭਜਨ ਪੁਛੇ ਕਰ ਕਟੜ ਅਕਾਲੀਆਂ ਨਾਲੋਂ ਸਮਝ ਵਾਲਾ ਹੈ। ਤਾਈਉਂ ਉਸ ਅੰਮ੍ਰਿਤ ਰਸਾਲੇ ਵਿਚ ਲਿਖਿਆ ਹੈ ਕਿ "ਨਦੇੜ ਗ੍ਰੰਥ ਨੂੰ ਗੁਰੂ ਜੀ ਗੱਦੀ ਨਹੀਂ ਦਿੱਤੀ।" ਇਹ ਉਸ ਦਾ ਲਿਖਿਆ ਆਲਿਮ ਜੀ ਗੁਰੂ ਪਦ ਪ੍ਰਕਾਸ਼ ਵਿਚ ਦਿਤਾ ਭੀ ਹੈ। ਉਸ ਨੂੰ ਅਕਾਲੀਆਂ ਰੋਕ ਲਿਆ, ਨਹੀਂ ਤੇ

ਉਹ ਹੋਰ ਭੀ ਬਥੇਰਾ ਇਸ ਭਾਵ ਦਾ ਲਿਖਦਾ। ਇਹ ਗੰਗਾ ਸਿੰਘ ਕਹਿੰਦਾ ਭੀ ਹੈ ਕਿ ਇਕ ਮੈਂ ਹਾਂ ਜੋ ਪੜ੍ਹਾਈ ਕਰ ਪੈਸਿਆਂ ਪਿਛੇ ਗੁਰੂ ਗ੍ਰੰਥ ਗੱਦੀ ਦਾ ਪਰਚਾਰ ਕਰਦਾ ਹਾਂ, ਨਹੀਂ ਤੇ ਮੇਰਾ ਮਨ ਨਹੀਂ ਇਹ ਗਲ ਮੰਨਦਾ। ਕਿਉਂਕਿ ਗੁਰਵਾਕ ਹੈ :

"ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥" ਤੇ

"ਤਾ ਕੀ ਗਤਿ ਮਿਤਿ ਕਹੀ ਨ ਜਾਇ ॥ ਦੂਸਰ ਹੋਇ ਤ ਸੋਝੀ ਪਾਇ ॥"

ਆਦਿ ਤੁਕਾਂ ਦੇਹਧਾਰੀ ਗੁਰੂ ਵਲ ਸਿੱਖ ਨੂੰ ਪ੍ਰੇਰਦੀਆਂ ਹਨ ਤੇ ਗ੍ਰੰਥ ਗੁਰੂ ਅਨਬੋਲਦਾ ਬਣਾਇਆ ਹੋਇਆ ਛਾਪੇਖਾਨੇ ਵਾਲਿਆਂ ਦਾ ਧਰਮ ਪੁਸਤਕ ਗੁਰਬਾਣੀ ਹੈ।

ਸੰਤ ਜੀ ਅਰਜ਼ ਕੀਤੀ ਕਈ ਅਕਾਲੀ ਅਰਥ ਕਰਦੇ ਹਨ "ਪੋਥੀ ਪਰਮੇਸਰ ਕਾ ਥਾਨੁ॥" ਕਿ ਪੋਥੀ ਹੀ ਪਰਮੇਸਰ ਦੇ ਥਾਂ ਗੁਰੂ ਰੂਪ ਹੈ ਤਾਂ ਸਤਿਗੁਰੂ ਜੀ ਉਤਰ ਦਿਤਾ, ਇਹ ਸ਼ਬਦ ੧੨੨੬ ਪੰਨੇ ਤੇ ਸਾਰੰਗ ਮਹਲਾ ੫ ਦਾ ਹੈ। ਸਾਰਾ ਸ਼ਬਦ ਪੜ੍ਹਿਆਂ ਭਾਵ ਖੁਲ੍ਹਦਾ ਹੈ ਕਿ ਪੋਥੀ ਪਰਮੇਸਰ ਦੇ ਥਾਂ ਦੀ ਦੱਸ ਪਾਉਂਦੀ ਹੈ ਅਰਥਾਤ ਗੁਰਬਾਣੀ ਕਹਿੰਦੀ ਹੈ :

"ਸਾਧ ਸੰਗਿ ਗਾਵਹਿ ਗੁਣ ਗੋਬਿੰਦ, ਪੂਰਨ ਬ੍ਰਹਮ ਗਿਆਨੁ ॥"

ਅਰਥਾਤ ਸਾਧ ਸੰਗ ਭੀ ਗੋਬਿੰਦ ਦੇ ਗੁਣ ਦਸਦੀ ਹੈ ਗੌਂ ਕੇ। ਅਗੇ ਰਹਾਉ ਹੈ। ਜਿਸ ਦਾ ਭਾਵ ਹੈ ਉਹੋ ਸਾਰ ਵਿਰ। "ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ ॥" ਅਰਥਾਤ ਸਾਧਨਾ ਕਰਨ ਵਾਲੇ ਤੇ ਸਿੱਧੀ ਵਾਲੇ ਸਾਰੇ ਮਹਾਂਪੁਰਖ ਲੋਚਦੇ ਹਨ ਜਿਸ ਨੂੰ, ਉਸ ਦਾ ਸਹੀ ਧਿਆਨ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ।

ਮੈਂ ਇਹ ਉਪਰ ਵੇਰਵਾ ਇਸ ਲਈ ਲਿਖਿਆ ਹੈ ਕਿ ਪਾਠਕਾਂ ਨੂੰ ਪਤਾ ਲਗੇ ਕਿ ਕਿਉਂ ਅਸੀਂ ਗੁਰੂ ਗ੍ਰੰਥ ਸਾਹਿਬ ਨਹੀਂ ਆਖਦੇ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ। ਹਾਂ, ਜੋ ਗੰਡਾ ਸਿੰਘ ਜੀ, ਵੀਰ ਸਿੰਘ ਜੀ ਭੁਲਾਂ ਕੀਤੀਆਂ ਹਨ, ਉਨ੍ਹਾਂ ਦੀ ਭੁਲ ਅਕਾਲੀ, ਸਿੰਘ ਸਭੀ, ਚੀਫ ਖਾਲਸੀਏ ਮੰਨ ਅਗੋਂ ਗਲਤੀਆਂ ਦੇ ਸੁਧਾਰ ਨੂੰ ਤਿਆਰ ਹੋਣ ਤਾਂ ਸਮੇਂ ਦੇ ਸਤਿਗੁਰੂ ਜੀ ਅਗੇ ਅਸੀਂ ਭੀ ਅਰਜ਼ ਕਰ ਸਕਦੇ ਹਾਂ ਕਿ ਉਹ ਅਸਲ ਭੈਣੀ ਸਾਹਿਬ ਕੀਤੇ ਫੈਸਲੇ ਤੇ ਆਏ ਹਨ, ਸਾਨੂੰ ਭੀ ਉਸ ਉਤੇ ਆਉਣਾ ਚਾਹੀਦਾ ਹੈ ਤੇ ਕਿਸੇ ਨੂੰ ਕੋਈ ਦੋਸ਼ ਨਹੀਂ।

ਸੰਤ ਇੰਦਰ ਸਿੰਘ ਜੀ ਅਰਜ਼ ਕੀਤੀ ਜੋ ਬਾਰਾਂ ਪਾਤਸ਼ਾਹੀਆਂ ਆਖ ਕੇ ਅਰਦਾਸਾ ਕਰਨ ਦੀ ਤੁਕ ਹੈ ਉਹ ਕਿਉਂ ਨਹੀਂ ਜ਼ਰੂਰੀ ਪੜ੍ਹੀਦੀ। ਹੁਣ ਅਰਦਾਸੇ ਵਿਚ ਤੇ ਸਤਿਗੁਰੂ ਜੀ ਦੀ ਨਾਨਕ ਨਾਮ ਚੜ੍ਹਦੀ ਕਲਾ ਵਾਲੀ ਤੁਕ ਭੀ ਕਿਉਂ ਉਲਟ ਕਈ ਕਹਿੰਦੇ ਹਨ। ਦਿਉ ਦੀਦਾਰ ਸਤਿਗੁਰੂ ਰਾਮ ਸਿੰਘ ਜੀ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ। ਤਾਂ ਸਤਿਗੁਰੂ ਜੀ ਉਤਰ ਦਿੱਤਾ, ਇਹ ਦਰਸ ਪਿਆਸ ਤੇ ਪਿਆਰ ਵਿਚ ਹੀ ਤੁਕਾਂ ਪਰਵਾਨ ਹੋ ਗਈਆਂ ਹਨ। ਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ। ਪਰ ਦਲੀਲੀ ਗਲ ਸਹੀ ਉਵੇਂ ਹੀ ਹੈ ਜਿਵੇਂ ਲਿਖੀਆਂ ਤੇ ਸ੍ਰੀ ਮੁਖ ਤੋਂ ਹਨ। ਤੇ ਕਿਹੋ ਨੇ, 'ਪ੍ਰੇਮ ਦੀ ਅਗਮ ਅਗਾਧ ਹੈ ਬਾਤ।'

ਸਤਿਗੁਰੂ ਪ੍ਰਤਾਪ [illegible] ਜੀ ੧੩ ਵੈਸਾਖ ਸਮੱਸੇ ਦਰਸ਼ਨ ਦਿਤੇ ਹਜ਼ੂਰੀ ਜਥੇ ਸਮੇਤ।

ਇਸ ਮੇਲੇ ਤੇ ਸੂਬਾ ਵਰਿਆਮ ਸਿੰਘ ਜੀ ਵਲੋਂ ਬੜਾ ਖੁਲ੍ਹਾ ਪਦਾਰਥ ਵਰਤਿਆ ਸੀ। ਰਾਗੀਆਂ ਕੋਟਲੀ ਦਿਆਂ ਨੂੰ ਮਝ ਭੀ ਦਿਤੀ ਸੀ। ਖਾਰੇ ਲੰਗਰ ਛਕਿਆ ਤੇ ਨੁਸ਼ਹਿਰੇ ਦਰਸ਼ਨ ਦਿਤੇ। ਮੱਘਰ ਸਿੰਘ ਅਰੂੜ ਸਿੰਘ, ਵਿਰਸਾ ਸਿੰਘ ਨੇ ਮੇਲਾ ਤੇ ਰਲ ਕੇ ਕੀਤਾ ਸੀ ਪਰ ਵਿਰਸਾ ਸਿੰਘ ਵਲ ਅਖੰਡ ਪਾਠ ਦਾ ਭੋਗ ਪਿਆ। ਉਸ ਨੇ ਸਾਵੀ ਬਲ੍ਹੀ, ਵਛੇਰੀ, ਕਾਠੀ, ਲਗਾਮ, ਖੇਸ ਪਾ ਸਜਾ ਮੱਥਾ ਟੇਕੀ ਸੀ। ਨੁਸ਼ਹਿਰੇ ਸਾਧ ਸੰਗਤ ਦੇ ਬਚਨ ਕਰਦਿਆਂ ਸਤਿਗੁਰੂ ਜੀ ਸਤੀ ਦੀ ਸਿਫਤ ਕੀਤੀ। ਇਕ ਸਿੱਖ ਕਿਹਾ, ਗੁਰੂ ਬਿਨਾ ਸਤੀ ਹੋ ਸਕਦੀ ਹੈ ਤਾਂ ਕਿਹੋ ਨੇ ਅਗੇ ਵਾਂਗੂ ਹੁਣ ਨਹੀਂ ਸੀ ਲੋਕ, ਕੁਲ ਗੁਰੂ ਸਭ ਦੇ ਹੁੰਦੇ ਸੀ, ਜੋ ਸਿਖਿਆ ਦੇਂਦੇ ਸੀ। ਤੇ ਜੋ ਭੀ ਸਿਖਿਆ ਭਲੀ ਉਚੀ ਆਉਂਦੀ ਏ, ਸਭ ਗੁਰੂ ਵਲੋਂ ਆਉਂਦੀ ਏ। ਜਾਪੇ ਭਾਵੇਂ ਕਿਹੜੇ ਰਾਮ, ਸ਼ਾਮ, ਨਾਨਕ, ਰਾਮ ਸਿੰਘ ਵਿਚੋਂ ਹੋ ਕੇ ਆਵੇ। ਫੇਰ ਸਿੱਖ ਨੇ ਅਰਜ਼ ਕੀਤੀ ਸਤੀ ਧਰਮ ਤਾਂ ਗੁਰੂ ਜੀ ਨਿੰਦਿਆ ਹੈ। ਸੜਨਾ ਮੜ੍ਹੇ ਨਾਲ ਤਾਂ ਉਤਰ ਦਿਤੋ ਨੇ, ਸਾਰਾ ਅਗਾਂਹ ਪੜ੍ਹ ਤੱਤ ਵੀ ਵੇਖੋ। ਭੀ ਸੋ ਸਤੀਆਂ ਤੋਂ ਅਗੇ :

"ਕੰਤਾਂ ਨਾਲਿ ਮਹੇਲੀਆ ਸੇਤੀ ਅਗਿ ਜਲਾਹਿ ॥
ਜੇ ਜਾਣਹਿ ਪਿਰੁ ਆਪਣਾ ਤਾ ਤਨਿ ਦੁਖ ਸਹਾਹਿ ॥"

ਤੁਕ ਵਿਚ ਸੜਨ ਵਾਲੀ ਨੂੰ ਸਤੀ ਮੰਨਿਆ ਹੈ। ਵੇਖਾ ਵੇਖੀ ਤੇ ਜਬਰੀ ਦੋਸ਼ ਹੈ, ਬਿਰਹੇ ਨਾਲ ਮਰਨਾ ਸਾਥ ਸੜਨਾ ਤੇ ਸੀਲ ਸੰਜਮ ਪਤੀ ਦਾ ਨਿਭਾਉਣਾ ਤਿੰਨੇ ਪਰਵਾਨ ਹਨ।

ਮੈਂ ਨੁਸ਼ਹਿਰੇ ਜਾ ਸਤਿਗੁਰੂ ਜੀ ਦੀ ਚਰਨੀਂ ਲਗਾ, ਜਾਂਦਿਆਂ ਹੀ ਪੁਛਿਓ ਨੇ ਚਕ ਰਾਮਦਾਸ ਜਾ ਸੁਹੇਲ ਸਿੰਘ ਹੋਰਾਂ ਤੋਂ ਬਾਬੇ ਗੁਰਚਰਨ ਸਿੰਘ ਜੀ ਬਾਬਤ ਬਚਨ ਲਿਖ ਲਿਆਇਆ ਹੈਂ ? ਮੈਂ ਕਿਹਾ ਜੀ, ਦਿਆਲ ਜੀਉ, ਆਹੋ। ਮੈਨੂੰ ਸਤਿਗੁਰੂ ਜੀ ਇਸ ਤਰ੍ਹਾਂ ਕਹਿ ਕੇ ਕੁਝ ਲਿਖਣ ਦਾ ਉਦਮ ਦਿਤਾ ਹੈ। ਮੈਂ ਬਾਬੇ ਗੁਰਚਰਨ ਸਿੰਘ ਜੀ ਬਾਬਤ ਲਿਖੇ ਬਚਨ ਸੋ ਸਰਦਾਰ ਤੇਜਾ ਸਿੰਘ ਜੀ ਨੂੰ ਲਿਖ ਭੇਜੇ ਸੀ। ਇਹ ਬਜ਼ੁਰਗ ਮਸਾਲਾ ਸਰਦਾਰ ਜੀ ਨੂੰ ਭੇਜਣ ਤੇ ਸਤਿਗੁਰੂ ਜੀ ਲਾਇਆ ਸੀ। ਜਦੋਂ ਨਾਹਰ ਸਿੰਘ ਨਾਮਧਾਰੀ ਇਤਿਹਾਸ ਲਿਖ ਰਹੇ ਸੀ ਦਿਲੀ ਸਤਿਗੁਰੂ ਜੀ ਦੇ ਹੁਕਮ ਵਿਚ।

ਸਤਿਗੁਰੂ ਜੀ ਦੀ ਉਡੀਕ ਵਿਚ ਲਾਲੇਪੁਰ ਦੀ ਸੰਗਤ ਦੁਧ ਮਿਠਾ ਲੈ ਸੜਕ ਤੇ ਖੂਹ ਤੇ ਖੜੀ ਸੀ। ਸਭ ਸੰਗਤ ਜਲ ਦੁਧ ਛਕਿਆ, ਸੰਤ ਆਲਾ ਸਿੰਘ ਜੀ ਭੀ ਸਾਥ ਸੀ ਤਾਂ ਗੁਰੂ ਜੀ ਗੁਜਰਾਂਵਾਲੇ ਨੂੰ ਚਲੇ, ਜਾਂਦਿਆਂ ਰਾਗਾਂ ਦੀਆਂ ਰੀਤਾਂ, ਸ਼ਬਦਾਂ ਦੀਆਂ ਤੁਕਾਂ ਪੜ੍ਹਦਿਆਂ ਬਚਨ ਕੀਤੋ ਨੇ, ਹੁਣ ਤੇ ਮੇਰੀ ਯਾਦ ਸ਼ਕਤ ਘਟ ਗਈ ਹੈ, ਨਹੀਂ ਤੇ ਜੋ ਰਾਗ ਰੀਤ ਸ਼ਬਦ ਇਕ ਦੋ ਵਾਰ ਸੁਣਦਾ ਪੜ੍ਹਦਾ ਸਾਂ, ਕੰਠ ਹੋ ਜਾਂਦਾ। ਸੰਤ ਆਲਾ ਸਿੰਘ ਜੀ ਕਿਹਾ, ਦਿਮਾਗ ਦੀ ਯਾਦ ਸ਼ਕਤੀ ਘਟੀ ਕਿਵੇਂ ਹੈ ? ਉਤਰ ਦਿਤੋ ਨੇ, ਜਦ ਕੋਈ ਅਨੰਦ ਅਜੂੜਵਾਂ ਜਾਂ ਕੁਵਕਤ ਆਉਂਦਾ ਹੈ ਮਨ ਮੰਨਦਾ ਨਹੀਂ ਤੇ ਸਿੱਖਾਂ ਦੀਆਂ ਅਰਜ਼ਾਂ ਅਟਕਾਂ ਉਜ਼ਰ ਵੇਖ ਧਕਾ ਵਜਦਾ ਹੈ, ਉਸ ਨਾਲ ਦਿਮਾਗ ਸ਼ਕਤੀ ਘਟਦੀ ਹੈ। ਸਤਿਗੁਰੂ ਜੀ ਕਿਹਾ, ਇਹ ਅਨੰਦ ਐਸੇ ਮੁੜ ਸਾਦੇ ਪਰਚਲਤ ਕਰਨੇ ਸਾਨੂੰ ਬੜੇ ਮਹਿੰਗੇ ਪਏ ਹਨ। ਧੰਨ ਸਤਿਗੁਰੂ ਜੀ ਹਨ ਜਿਨ੍ਹਾਂ ਨੇ ਇਨ੍ਹਾਂ ਦਾ ਮੁੱਢ ਬੱਧਾ ਹੈ। ਤੇ ਉਹ ਕਿੱਡਾ ਕਸ਼ਟ ਸਿਰ ਸਹਿਆ ਹੈ।

ਸਤਿਗੁਰੂ ਜੀ ਬਚਨ ਕੀਤਾ, ਜਿਸ ਗ੍ਰਿਹਸਤੀ ਦੇ ਦਿਮਾਗ ਨੂੰ ਧੱਕਾ ਨਾ ਵਜੇ ਉਸਦੀ ਉਮਰ ਵਧ ਜਾਂਦੀ ਏ ਤੇ ਸੰਤ ਜੀ ਨੂੰ ਸਾਖੀ ਸੁਣਾਈਓ ਨੇ, ਇਕ ਰਾਜਾ ਤੇ ਵਜ਼ੀਰ ਸ਼ਿਕਾਰ ਮਗਰ ਲਗੇ, ਦੂਰ ਨਿਕਲ ਗਏ, ਪਿਆਸ ਲਗੀ, ਇਕ ਬਉਲੀ ਤੇ ਜਲ ਛਕਣ ਗਏ, ਇਕ ਸੁੰਦਰ ਚਿਤਰ ਵੇਖ ਵਜ਼ੀਰ ਮਿੱਟੀ ਦਾ ਥੋਬਾ ਉਤੇ ਲਾ ਦਿਤਾ। ਮਤ ਰਾਜਾ ਚਿੱਤਰ ਦੇ ਬਨਾਣ ਵਾਲੇ ਨੂੰ ਵੇਖਣ ਟੁਰ ਪਵੇ। ਵਜ਼ੀਰ ਨੂੰ ਪਤਾ ਸੀ ਰਾਜਾ ਗੁਣਵਾਨਾਂ ਨੂੰ ਭਾਲ ਮਿਲਦਾ ਹੈ। ਚਿਤਰ ਬਨਾਉਣ ਵਾਲੇ ਦਾ ਤਲੇ ਨਾਮ ਲਿਖਿਆ ਸੀ, ਰਾਜੇ ਜਲ ਛਕ ਉਹ ਪੱਕੇ ਥਾਂ ਤੇ ਸੱਜਰਾ ਮਿੱਟੀ ਦਾ ਥੋਬਾ ਵੇਖ ਧੋਤਾ ਤੇ ਚਿਤਰ ਸੁੰਦਰ ਵੇਖ ਉਸ ਦੇ ਬਨਾਉਣ ਵਾਲੇ ਨੂੰ ਵੇਖਣ ਲਈ ਤਿਆਰ ਹੋ ਉਸ ਦੇ ਪਿੰਡ ਪੁਜੇ, ਉਸ ਨੂੰ ਮਿਲੇ ਤੇ ਪਰਿਵਾਰ ਡਿੱਠਾ। ਉਸ ਦੇ ਛੋਟੇ ਭਰਾਵਾਂ ਦੀਆਂ ਦਾੜ੍ਹੀਆਂ ਚਿੱਟੀਆਂ ਤੇ ਚਿਹਰੇ ਨਰਮ ਸੀ। ਉਸ ਦਾ ਦਿਮਾਗ, ਦਾੜ੍ਹੀ, ਚਿਹਰਾ ਸੋਹਣਾ ਚੰਗਾ ਸੀ। ਰਾਜੇ ਉਸ ਤੋਂ ਕਾਰਨ ਪੁਛਿਆ? ਉਸ ਬਿਨ ਬੋਲਿਆਂ ਘਰ ਵਾਲੀ ਨੂੰ ਵਾਜ ਮਾਰੀ, ਉਹ ਘਿਉ ਦੂਜੇ ਭਾਂਡੇ ਵਿਚ ਪਾ ਰਹੀ ਸੀ ਉਵੇਂ ਹੀ ਵਹਿੰਦੀ ਧਾਰੇ ਆਈ ਤੇ ਕਿਹਾ, ਕੀ ਹੁਕਮ ਹੈ? ਉਸ ਕਿਹਾ ਇਹੋ ਸੀ, ਹੋਰ ਨਹੀਂ। ਉਹ ਉਵੇਂ ਵਹਿੰਦੀ ਧਾਰੇ ਚਲੀ ਗਈ। ਰਾਜਾ ਵਜ਼ੀਰ ਸਣੇ ਵੇਖ ਵਾਪਸ ਮੁੜੇ। ਉਸਦੇ ਭਰਾਵਾਂ ਕਿਹਾ, ਉਹ ਬਿਨਾਂ ਤੇਰੇ ਉਤਰ ਸੁਣਾਇਆਂ ਹੀ ਚਲੇ ਗਏ ਹਨ। ਉਸ ਕਿਹਾ ਜੋ ਉਨ੍ਹਾਂ ਪੁਛਿਆ ਸੀ, ਮੈਂ ਉਹੋ ਉਤਰ ਦਿਤਾ ਹੈ। ਉਨ੍ਹਾਂ ਦਾ ਘਰ ਪੂਰਾ ਹੋ ਗਿਆ ਤੇ ਉਤਰ ਲੈ ਚਲੇ ਗਏ ਹਨ। ਅਰਥਾਤ ਮੈਂ ਦਸਿਆ ਹੈ ਘਰ ਦੇ ਸਤਿ ਬਚਨ ਦੀ ਬਰਕਤ ਹੈ। ਸਤਿਗੁਰੂ ਜੀ ਬਚਨ ਕੀਤਾ, ਸਾਧ ਐਸੇ ਧਕੇ ਲਗਣ ਤੋਂ ਡਰਦੇ ਇਕਾਂਤੀ ਹੋ ਰਹਿੰਦੇ ਹਨ। ਤੇ ਕਿਹੋ ਨੇ, ਪਰ ਪੂਰਨ ਸੁਖ ਤਦੇ ਹੁੰਦਾ ਏ ਜੇ ਸਤਿਬਚਨੀ ਮੇਲਾ ਹੋਵੇ। ਜਾਂ ਸਤਿ ਸੰਗਤ ਕਰ ਦ੍ਰਿੜ੍ਹ ਮਨ ਕਰ ਬਾਅਦ ਇਕਾਂਤੀ ਹੋਵੇ ਨਹੀਂ ਤੇ ਅਨਜਾਣ ਨੂੰ ਇਕਾਂਤ ਭੀ ਰੋਗ ਹੋ ਲਗਦੀ ਹੈ।

ਸੰਤ ਆਲਾ ਸਿੰਘ ਜੀ ਇਹ ਦਿਮਾਗ ਨੂੰ ਧੱਕਾ ਵੱਜਣ ਤੇ ਛੇਤੀ ਬੁਢੇ ਹੋਣ ਦੀ ਵਾਰਤਾ ਸੁਣ ਕਿਹਾ, ਠੀਕ ਹੀ ਅਖਾਣ ਬਣਿਆ ਹੋਇਆ ਏ "ਹਲ ਧੜਕਣੀ ਰਨ ਕੜਕਣੀ, ਢੱਗਾਂ ਜਾਂਇ ਕੁਆਸਾ। ਉਸ ਹਾਲੀ ਦਾ ਥੋੜੇ ਦਿਨ ਭਰਵਾਸਾ।" ਤੇ ਕਿਹਾ, ਜਿਵੇਂ ਆਖਦੇ ਹਨ :

'ਜਿਥੇ ਪਤੀ ਪਤਨੀ ਦਾ ਜੋੜ ਨਹੀਂ ਓਥੇ ਹੋਰ ਨਰਕ ਦੀ ਲੋੜ ਨਹੀਂ।'
'ਰਨ ਲੜਾਕੀ ਜਿਸ ਬੰਦੇ ਦੀ ਉਸ ਦੀ ਕਿਸਮਤ ਖੋਟੀ।
ਨਿਤ ਲੜਾਈ ਜਿਸ ਘਰ ਹੋਵੇ, ਲਹੂਆਂ ਦੇ ਘੁਟ ਰੋਟੀ।'
'ਜਿਥੇ ਪਤੀ ਪਤਨੀ ਦਾ ਮੇਲਾ ਏ, ਓਥੇ ਸਹਿਜੇ ਹੀ ਸੁਖ ਭੇਲਾ ਏ।'

ਤੇ ਸੰਤ ਜੀ ਕਿਹਾ, ਮੈਂ ਸਮਝ ਗਿਆ ਹਾਂ ਆਪ ਦਾ ਭੀ ਪਰਿਵਾਰ ਤੇ ਨਾਮਧਾਰੀ ਸੰਗਤ ਹੈ ਤੇ ਇਸ ਦੇ ਬਚਨ ਭੰਗ ਕਰਨ ਤੋਂ ਆਪ ਦੇ ਦਿਮਾਗ ਨੂੰ ਧੱਕਾ ਲਗਦਾ ਹੈ। ਜਿਵੇਂ ਉਸ ਚਿਤਰਕਾਰ ਉਤਰ ਦਿਤਾ ਸੀ ਕਿ ਮੈਂ ਸੁਖੀ ਹਾਂ ਤਾਂ ਹੀ ਦਿਮਾਗ ਐਸਾ ਹੈ ਤੇ ਚਿਹਰਾ ਤੇ ਦਾੜ੍ਹੀ ਛੋਟੇ ਭਰਾਵਾਂ ਤੋਂ ਸੁੰਦਰ ਹਨ। ਮੈਂ ਸਮਝ ਗਿਆ ਹਾਂ ਕਿ ਸਾਥੀਆਂ ਦਾ ਸਤਿ ਬਚਨ ਉਮਰ, ਦਿਮਾਗ ਨੂੰ ਵਧਾਂਦਾ ਹੈ।

ਸਤਿਗੁਰੂ ਜੀ ਨੇ ਸੰਤ ਆਲਾ ਸਿੰਘ ਜੀ ਨੂੰ ਬਚਨ ਸੁਣਾਇਆ ਕਿ ਲਾਹੌਰ ਮਹਿਤਾਬ ਸਿੰਘ ਘਿਓ ਵੇਚਣ ਵਾਲਾ ਕਿਲੇ ਸੂਬਾ ਸਿੰਘ ਦਾ, ਮੈਨੂੰ ਪਿਛੇ ਜਿਹੇ ਬਾਬਾ ਧਿਆਨ ਸਿੰਘ ਦੇ ਘਰ ਆ ਮਿਲਿਆ ਤੇ ਇਕ ਪੋਥੀ ਮੈਨੂੰ ਵਖਾਈ ਓ ਸੂ ਤੇ ਕਿਹੋ ਸੂ ਕਿ ਵੇਖੋ ਹੁਣ ਲੋਕ ਕਿਸ ਤਰ੍ਹਾਂ ਦੇ

ਅੰਗਰੇਜ਼ੀ ਸਕੂਲਾਂ ਤੋਂ ਪੜ੍ਹ ਪੈਦਾ ਹੋ ਪਏ ਹਨ। ਗੁਰੂ ਨਾਨਕ ਜੀ ਤੇ ਉਨ੍ਹਾਂ ਦੀ ਗੁਰਬਾਣੀ ਦੀ ਨਿੰਦਾ ਕੀਤੀ ਹੈ। ਸਾਰੇ ਗੁਰੂ-ਸਰੂਪਾਂ ਤੇ ਗੁਰਬਾਣੀ ਦੀ। ਮੈਂ ਉਨ੍ਹਾਂ ਨੂੰ ਕਿਹਾ, ਮੈਂ ਸੁਣਿਆ ਹੈ ਆਪ ਆਦਿ ਤੇ ਦਸਮ ਗ੍ਰੰਥ ਦੀ ਬਾਣੀ ਦੀ ਸੋਧ ਕਰ ਰਹੇ ਹੋ ਜੋ ਅਵੱਸ਼ ਛਾਪੇ ਵਾਲਿਆਂ ਤੋਂ ਉਕਾਂ ਹੋਈਆਂ ਹਨ, ਸੋ ਸੁਧ ਲਿਖ ਰਹੇ ਹੋ। ਮੈਂ ਆਪ ਨੂੰ ਸਲਾਹ ਦਿੰਦਾ ਹਾਂ ਕਿ ਜੇ ਕੁਝ ਸਵਾਦ ਦਾ ਕਰਨਾ ਜੇ ਤਾਂ ਨਾ ਹੋਰ ਕਿਸੇ ਝੇੜੇ ਔਖ ਵਲ ਧਿਆਨ ਦਿਓ, ਸੁਖੀ ਤੇ ਖੁਸ਼ ਰਹੋ। ਨਾ ਕੁੜ੍ਹੋ, ਨਾ ਦਿਮਾਗ ਨੂੰ ਧੱਕਾ ਵਜੇ। ਤਾਂ ਹੀ ਤੁਸੀਂ ਸਵਾਦ ਦਾ ਕੁਝ ਲਿਖ ਸਕੋਗੇ। ਸਤਿਗੁਰੂ ਜੀ ਬਚਨ ਕੀਤਾ, ਜੋ ਸੰਤ ਮਹਿਤਾਬ ਸਿੰਘ ਜੀ ਤੇ ਉਹ ਪੋਥੀ ਥੋਥੀ ਮਤ ਵਾਲੇ ਦੀ ਕਿਸੇ ਦੀ ਲਿਖੀ ਉਥੇ ਹੀ ਸੁਟ ਗਏ ਮੇਰੇ ਕਹੇ, ਪਰ ਮੈਂ ਕੀ ਕਰਾਂ, ਮੇਰੇ ਦਿਮਾਗ ਨੂੰ ਅਜੇ ਧਕਾ ਕੂਕਿਆਂ ਵਲੋਂ ਲਗਦਾ ਏ। ਸੰਤ ਮਹਿਤਾਬ ਸਿੰਘ ਜੀ ਦਾ ਇਹ ਕੰਮ ਕੀਤਾ ਪਤਾ ਨਹੀਂ ਸਿਰੇ ਕਿਉਂ ਨਹੀਂ ਚੜ੍ਹਿਆ, ਭਾਣਾ ਮੰਨਣ ਵਾਲੀ ਮੱਤ ਲੈ ਆਪ ਤੇ ਉਹ ਸੁਖੀ ਹੋ ਗਏ ਸੀ।

ਏਨ੍ਹੀਂ ਦਿਨੀਂ ਨਾਮਧਾਰੀਆਂ ਵਿਚੋਂ ਹੀ ਕੁਝ ਮੁੰਡੇ ਇਕ ਪ੍ਰਾਗ੍ਰੈਸਿਵ ਪਾਰਟੀ ਬਣੀ ਸੀ। ਜੋ ਨਨਕਾਣੇ, ਅੰਮ੍ਰਿਤਸਰ, ਗੁਜਰਾਂਵਾਲੇ ਭੀ ਆਪਣਾ ਕੰਮ ਕਰਨ ਦਾ ਤਾਣਾ ਖਿਲਾਰ ਚੁਕੇ ਸੀ। ਅਰਥਾਤ ਅਗਾਂਹ ਵਧੂ, ਪਰ ਹੈ ਇਹ ਕਮਿਊਨਿਸਟਾਂ ਦੇ ਅਸਰ ਦੇ, ਨਾਸਤਕ ਤੇ ਧਰਮ ਵਲੋਂ ਅਸ਼ਰਧਕ ਸੀ। ਮਾਪਿਆਂ ਤੇ ਪਰਮੇਸ਼ਰ, ਗੁਰੂ ਘਰ ਤੇ ਗੁਰਬਾਣੀ ਵਲੋਂ ਮੁਨਕਰ ਜਿਹੇ ਸੀ। ਭਾਵੇਂ ਬਾਣੇ ਨਾਮਧਾਰੀ ਸੀ, ਜਾਂ ਸਾਧਾਰਨ ਸਿੱਖ ਜਾਂ ਸਹਿਜਧਾਰੀ ਇਸ ਦਾ ਨਾਮ ਮਿਤਰ ਮੰਡਲ ਇਨ੍ਹਾਂ ਰਖਿਆ ਸੀ। ਸਤਿਗੁਰੂ ਜੀ ੧੭ ਵੈਸਾਖ ਬੈਂਕੇ ਚੀਮੇ ਦਰਸ਼ਨ ਦਿਤੇ। ੧੮ ਨੂੰ ਸੰਤ ਚੁਪ ਜੀ ਵਾਲੇ ਗੁਰਦੁਆਰੇ ਜਵੰਦ ਸਿੰਘ ਦੀ ਅਰਜ਼ ਤੇ ਦਰਸ਼ਨ ਦਿਤੇ। ਜਵੰਦ ਸਿੰਘ ਕੋਲ ਜਦ ਭੀ ਕੁਝ ਜਮ੍ਹਾ ਹੁੰਦਾ, ਸਤਿਗੁਰੂ ਜੀ ਨੂੰ ਮੱਥਾ ਟੇਕ ਦਿੰਦਾ। ਆਪਣੀ ਜ਼ਿਮੀਂ ਜੰਡ ਵਾਲੀ ਦੀ ਆਮਦਨ ਤੇ ਆਪੇ ਆਈ ਸੰਤ ਚੁਪ ਜੀ ਦੇ ਚਲਾਏ ਲੰਗਰ ਦੀ ਸੇਵਾ ਪਾਰੋਂ ਵਿਚੋਂ । ਸਤਿਗੁਰੂ ਜੀ ਗੁਜਰਾਂਵਾਲੇ ਉਨ੍ਹਾਂ ਮੁੰਡਿਆਂ ਪਾਰਟੀ ਵਾਲਿਆਂ ਦੇ ਮਾਪਿਆਂ ਨੂੰ ਪੁਛਿਆ ਤਾਂ ਉਨ੍ਹਾਂ ਦਸਿਆ ਕਿ ਇਹ ਸਾਡੇ ਵਾਕਾਂ ਵਿਚੋਂ ਨਿਕਲਦੇ ਤੇ ਹੋਰ ਹੋਰ ਕਿਤਾਬਾਂ ਪੜ੍ਹਦੇ ਵਿਗੜ ਰਹੇ ਹਨ। ਆਪ ਹੀ ਹੋ ਜੋ ਇਨ੍ਹਾਂ ਨੂੰ ਮੋੜਾ ਪਾਓ।

ਸਤਿਗੁਰੂ ਜੀ ੩੦ ਵੈਸਾਖ ਜੰਮੂ ਜਗਤ ਸਿੰਘ ਜੀ ਖਾਰੇ ਵਾਲਿਆਂ ਦੇ ਘਰ ਮੇਲੇ ਤੇ ਦਰਸ਼ਨ ਦਿਤੇ। ਸੰਤ ਇੰਦਰ ਸਿੰਘ ਜੀ ਚਕਰਵਰਤੀ, ਸੰਤ ਟਹਿਲ ਸਿੰਘ ਜੀ ਸੱਦੋਵਾਲੀਆਂ ਬਹੁਤ ਰਸ ਭਰੇ ਲੈਕਚਰ ਕੀਤੇ। ਸੰਤ ਹਰਨਾਮ ਸਿੰਘ ਜੀ ਭੀ ਕਿਲੇਵਾਲੇ ਜੰਮੂ ਇਸ ਮੇਲੇ ਤੇ ਜਗਤ ਸਿੰਘ ਜੀ ਨੇ ਸੱਦੇ ਹੋਏ ਸੀ। ਇਕ ਕਿਲੇ ਵਾਲਿਆਂ ਦਾ ਸ਼ਰਧਾਲੂ ਮਸਤਾਨਾ ਬਣ ਸੰਤ ਜੀ ਨੂੰ ਸਭ ਗੁਰੂਆਂ ਤੇ ਪਰਮੇਸ਼ਰ ਤੋਂ ਉਚਾ ਬਣਾ ਵਕਤ ਦੇ ਹਾਕਮ ਕਹੇ ਮੁੜ ਮੁੜ। ਸੰਤ ਹਰਨਾਮ ਸਿੰਘ ਜੀ ਨੇ ਉਸ ਨੂੰ ਜਟਾਂ ਤੋਂ ਫੜ ਮੂੰਹ ਤੇ ਚਪੇੜਾਂ ਮਾਰੀਆਂ ਤੇ ਕਿਹਾ ਤੇਰੇ ਜਹਿਆਂ ਕੁਪੱਤਿਆਂ ਹੀ ਸਾਨੂੰ ਸਤਿਗੁਰੂ ਜੀ ਤੇ ਗੁਰੂ ਘਰ ਨਾਲੋਂ ਵਖ ਕਰ ਰਖਿਆ ਹੈ। ਤੇਰੇ ਜਹੇ ਸ਼ਰਧਾਲੂ ਦਿਆਲੂਆਂ ਨੇ ਪਾੜਾ ਪਾਈ ਰਖਿਆ ਹੈ। ਅਸਾਂ ਮਸਾਂ ਸਾਧ ਵਿਚ ਪਾ ਮਥੇ ਲਗਣ ਜੋਗਾ ਮੂੰਹ ਬਣਾਇਆ ਹੈ ਕਹਿ ਉਸ ਨੂੰ ਦੀਵਾਨੋਂ ਧਕਾ ਕੇ ਬਾਹਰ ਕਰਾ ਦਿਤਾ। ਹਵਨ ਹੋਇਆ ਭੋਗ ਪਿਆ ਤੇ ਸਤਿਗੁਰੂ ਜੀ ੩੧ ਵੈਸਾਖ ਹੀ ਗੁਜਰਾਂਵਾਲੇ ਆ ਦਰਸ਼ਨ ਦਿਤੇ ਤੇ ਦਸਿਆ ਮੇਰੇ ਤੇ ਸੰਤਾਂ ਦੇ ਪਾੜੇ ਦਾ ਪੱਤਾ ਲਗ ਗਿਆ ਹੈ। ਭੰਡੀਖੋਰ ਹੀ ਭੰਡੀਆਂ ਪਾ ਪਾੜਦੇ ਹਨ।

ਏਦੂੰ ਪਹਿਲਾਂ ਭਾਵੇਂ ਮੈਂ ਨਹੀਂ ਲਿਖ ਸਕਿਆ ਪਰ ਜੋ ਸੰਤ ਹਰਨਾਮ ਸਿੰਘ ਜੀ ਮਸਤਾਨੇ ਨੂੰ ਗੁਸੇ ਨਾਲ ਚਪੇੜਾਂ ਮਾਰਦਿਆਂ ਕਿਹਾ ਸੀ ਕਿ ਅਸਾਂ ਮਸਾਂ ਮਿਲਣ ਜੋਗਾ ਮੂੰਹ ਸਾਧਾਂ ਨੂੰ ਵਿਚ ਪਾ ਬਣਾਇਆ ਹੈ, ਇਹ ਸਭੋ ਸੱਚ ਸੀ। ਸਤਿਗੁਰੂ ਜੀ ਭੀ ਦੜਪੇ ਗਏ, ਆਪੇ ਕਿਲੇ ਇਕ ਦੋ ਵਾਰੀ ਸੰਤ ਜੀ ਪਾਸ ਚਲੇ ਗਏ ਸੀ। ਕਿਉਂਕਿ ਸੰਤਾਂ ਦੀ ਕਮਾਈ ਤੇ ਸਤਿਗੁਰੂ ਜੀ ਦੀ ਸ਼ਰਧਾ ਸੀ। ਕਹਿੰਦੇ ਸੀ ਕਿ ਨਿਸਚੇ ਤੇ ਤਾਂ ਗਿਲਾ ਹੀ ਨਹੀਂ ਹੋ ਸਕਦਾ। ਜਿਸ ਗੁਰੂ ਤੇ ਕਿਸੇ ਦਾ ਟਿਕੇ ਦੂਜੇ ਨੂੰ ਕੀ ਦਖਲ। ਸੰਤ ਜੀ ਨੇ ਭੀ ਠੀਕ ਵਿਚ ਸਾਧ ਸਿਖਾਣਿਆਂ ਦੇ ਗੁਪਾਲ ਸਿੰਘ, ਸਰਦਾਰ ਸਿੰਘ ਛਾਂਗੀ ਤੇ ਕਿਲੇ ਵਾਲੇ ਲਾਭ ਸਿੰਘ ਜੀ ਆਦਿ ਭੇਜ ਜਤਨ ਕੀਤਾ ਸੀ। ਸਤਿਗੁਰੂ ਜੀ ਭੀ ਖੁਸ਼ ਸੀ ਤੇ ਅਸਲੀਅਤ ਜਾਣਦੇ ਸੀ ਤੇ ਕਈ ਮਖੱਟੂ ਖਾਣ ਦੇ ਮਾਰੇ ਤੇ ਸਾਡੇ ਡੰਨੀ ਸਿਰ ਲੁਕਾਉਣ ਦੇ ਮਾਰੇ ਪਾੜੇ ਵਧਾਉਂਦੇ ਹਨ ਵਾਧੂ ਗਲਾਂ ਕੱਢ ਕੱਢ।

ਸਤਿਗੁਰੂ ਜੀ ਆਲਿਮ ਜੀ ਤੇ ਚਕਰਵਰਤੀ ਜੀ ਨੂੰ ਨਾਲ ਹੀ ਗੁਜਰਾਂਵਾਲੇ ਲੈ ਆਏ ਸੀ। ਆਲਿਮ ਜੀ ਆਪਣੀ ਬਣਾਈ ਬਾਬੇ ਦੀ ਝੁਗੀ ਵਿਚ ਰਹਿੰਦੇ ਸੀ। ਚਕਰਵਰਤੀ ਜੀ ਨੇ ਉਨ੍ਹਾਂ ਸਭ ਨੌਜਵਾਨਾਂ ਬੱਚਿਆਂ ਨੂੰ ਪਰੇਰ ਸੇਵਕਦਲ ਪੁਣੇ ਤੋਂ ਹੋੜ ਨਾਮਧਾਰੀ ਪੁਸਤਕਾਲਾ ਬਣਾ ਸੰਤ ਚੁਪ ਜੀ ਦੇ ਅੰਤਮ ਸਥਾਨ ਵਿਚ ਡੋਗਰਾਂਵਾਲੇ ਦੀ ਸੜਕ ਵਾਲੇ ਗੁਰਦਵਾਰੇ ਵਿਚ ਸਤਿਗੁਰੂ ਜੀ ਤੋਂ ਉਸ ਦੇ ਖੁਲ੍ਹਣ ਦੀ ਆਰੰਭਕ ਰਸਮ ਕਰਵਾਈ। ਮੈਂ ਭੀ ਸੰਤ ਜੀ ਨਾਲ ਜਿੰਨਾ ਹੋ ਸਕਿਆ ਕੰਮ ਕੀਤਾ। ਪੁਸਤਕਾਲੇ ਵਿਚ ੧੦੦) ਦਿਤਾ ਤੇ ਬਾਅਦ ਭੀ ਸਮੇਂ ਸਮੇਂ ਗੁਜਰਾਂਵਾਲੇ ਜਾ ਸਾਧੂ ਸਿੰਘ ਆਪਣੇ ਲੜਕੇ ਸਮੇਤ ਪ੍ਰੇਰਨਾ ਦੇ ਉਨ੍ਹਾਂ ਨੌਜਵਾਨਾਂ ਨੂੰ ਗੁਰੂ ਨਾਨਕ ਦੇ ਘਰ ਦਾ ਸਨੇਹੀ ਹੋਣ ਦਾ ਪ੍ਰੇਮ ਦਿਤਾ। ਸਤਿਗੁਰੂ ਜੀ ਦੇ ਗੁਜਰਾਂਵਾਲੇ ਹੁੰਦਿਆਂ ਹੀ ਚਕਰਵਰਤੀ ਜੀ ਨੂੰ ਦਿਲ ਦੀ ਕਮਜ਼ੋਰੀ ਦਾ ਦੌਰਾ ਪਿਆ ਤੇ ਬਹੁਤ ਬੀਮਾਰ ਪੈ ਗਏ। ਸੰਤ ਹਾਕਮ ਸਿੰਘ ਜੀ ਤੇ ਧੰਨ ਕੌਰ ਘੁਕਲ ਵਾਲੇ ਇਸ ਸਮੇਂ ਗੁਰਦਵਾਰੇ ਦੇ ਸੇਵਕ ਸੀ। ਕੋਲ ਰਹਿਣ ਵਾਲੇ ਆਪਣੇ ਘਰ ਵਿਚ ਸੰਤ ਹਾਕਮ ਸਿੰਘ ਜੀ ਚਕਰਵਰਤੀ ਦੀ ਸੰਭਾਲ ਚੁਕੀ। ਸਤਿਗੁਰੂ ਜੀ ਚਕਰਵਰਤੀ ਜੀ ਦੇ ਪਾਸ ਗਏ ਤੇ ਕੰਡ ਤੇ ਹਥ ਫੇਰ ਕਿਹਾ, ਸੰਤ ਜੀ ਤੁਸਾਂ ਤੇ ਅਸਾਂ ਅਜੇ ਰਲ ਬੜੇ ਕੰਮ ਕਰਨੇ ਹਨ, ਤਕੜੇ ਹੋਵੋ ਕਹਿ ਭੈਣੀ ਸਾਹਿਬ ਚਲੇ ਆਏ। ਮੈਂ ਨੇੜੇ ਨਗਰ ਹੋਣ ਕਰ ਭੀ ਸੰਤ ਜੀ ਦਾ ਪਤਾ ਰਖਿਆ, ਪਰ ਜੋ ਸੇਵਾ ਚਕਰਵਰਤੀ ਜੀ ਦੀ ਸੰਤ ਹਾਕਮ ਸਿੰਘ ਜੀ ਦੀਆਂ ਧੀਆਂ ਅਮਰਜੀਤ ਤੇ ਇੰਦਰਜੀਤ ਨੇ ਕੀਤੀ, ਉਹ ਬਹੁਤ ਸਲਾਹੁਣ ਵਾਲੀ ਮੈਂ ਵੇਖੀ ਸੀ। ਹੁਣ ਇਹ ਧੰਨ ਕੌਰ ਟਮਕੌਡੀ ਰਹਿੰਦੀ ਹੈ। ਤੇ ਵਡੀ ਧੀ ਅਮਰਜੀਤ ਸਰਸੇ ਹੈ। ਤੇ ਇੰਦਰਜੀਤ ਸਨੌਰ ਪਟਿਆਲਿਉਂ ਚਾਰ ਮੀਲ ਚੜ੍ਹਦੇ ਹੈ। ਸੰਤ ਹਾਕਮ ਸਿੰਘ ਜੀ ਗੁਜਰਾਂਵਲੇ ਹੀ ਚੜ੍ਹ ਗਏ ਸੀ। ਸੰਤ ਜੀ ਦਾ ਪੁਤਰ ਰਣਜੀਤ ਸਿੰਘ ਦਿੱਲੀ ਨੌਕਰ ਹੈ।

ਸੰਤ ਇੰਦਰ ਸਿੰਘ ਜੀ ਸਾਨੂੰ ਨੇੜੇ ਖਲ੍ਹਿਆਂ ਨੂੰ ਉਸੇ ਵੇਲੇ ਆਖ ਦਿਤਾ ਸੀ ਹੁਣ ਮੈਂ ਮਰਦਾ ਨਹੀਂ। ਕਿਉਂਕਿ ਮੈਂ ਅਗੇ ਕਈ ਵਾਰ ਅਜ਼ਮਾਇਆ ਹੈ, ਸਤਿਗੁਰੂ ਜੀ ਦੇ ਐਸਾ ਕਹਿਣ ਤੇ ਦਰਦ ਕਰਨ ਤੇ ਸਿੱਖ ਨਹੀਂ ਮਰਦਾ। ਸੰਤ ਆਲਾ ਸਿੰਘ ਜੀ ਨੂੰ ਏਕ ਸਮੇਂ ਕੁਲੰਜ ਦੀ ਦਰਦ ਮਾਰ ਰਹੀ ਸੀ। ਸਤਿਗੁਰੂ ਜੀ ਸੰਤ ਜੀ ਪਾਸ ਤੁਰਤ ਜਾ ਕਿਹਾ ਸੀ, ਅਸਾਂ ਨਹੀਂ ਤੁਹਾਨੂੰ ਅਜੇ ਜਾਣ ਦੇਣਾ। ਤੇ ਆਲਿਮ ਜੀ ਅੰਮ੍ਰਿਤਸਰ ਦਿਲ ਘਬਰਾਣ ਨਾਲ ਬੇਹੋਸ਼ ਪੈ ਗਏ ਸੀ। ਸਤਿਗੁਰੂ ਜੀ

ਤੁਰਤ ਪਾਸ ਪੁਜ ਕਿਹਾ ਸੀ, ਅਜੇ ਹੋਰ ਆਲਿਮ ਨਹੀਂ ਬਣ ਤੁਰਿਆ, ਨਾਮਧਾਰੀ ਪੰਥ ਵਿਚ, ਇਸ ਲਈ ਉਠੋ ਤੇ ਪੰਥ ਦਾ ਕੰਮ ਕਰੋ। ਸੋ ਭੀ ਬਚ ਰਹੇ ਸੀ। ਸੰਤ ਜੀ ਹਥ ਜੋੜ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਬਖਸ਼ਿਸ਼ ਮੰਗੀ, ਕਿ ਹੇ ਸਚੇ ਪਾਤਸ਼ਾਹ ਸੰਤ ਆਲਾ ਸਿੰਘ ਜੀ ਦੀ ਦਰਦ ਸਤਿਗੁਰੂ ਪ੍ਰਤਾਪ ਸਿੰਘ ਜੀ ਆਪ ਲੈ ਭੈਣੀ ਸਾਹਿਬ ਜਾ ਪਏ ਸੀ। ਕਈ ਦਿਨ ਔਖ ਸਹਿਆ ਸੀ, ਆਪ ਦਾ ਭਾਣਾ ਭੀ ਮੰਨਿਆ ਤੇ ਕਰਮ ਉਨ੍ਹਾਂ ਦੇ ਥਾਂ ਆਪ ਭੁਗਤਿਆ ਸੀ। ਮੇਰੀ ਵਾਰੀ ਜਾਂ ਆਪ ਦੀ ਬਖਸ਼ਿਸ਼ ਹੀ ਹੋਵੇ ਜਾਂ ਆਪਣਾ ਕਰਮ ਆਪ ਹੀ ਭੁਗਤਾਂ। "ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥" ਮੈਂ ਸਤਿਗੁਰਾਂ ਨੂੰ ਔਖ ਨਹੀਂ ਦੇਣਾ ਚਾਹੁੰਦਾ।

ਇਸ ਵਾਰ ਗੁਜਰਾਂਵਾਲੇ ਇਕ ਉਦਾਸੀ ਭੇਖ ਧਾਰੇ ਵਿਚ ਜੋ ਪਟਿਆਲੇ ਦਾ ਬੈਰਿਸਟਰ ਰਿਹਾ ਸੀ ਈਸ਼ਰਦਾਸ ਆ ਚਰਨੀਂ ਲਗਾ ਤੇ ੧੨ ਸਾਲ ਦੀ ਮਿਹਨਤ ਦੇ ਉਸ ਕਰਤਵ ਦਿਖਾਏ। ਸੰਵਾਸ ਦਸਵੇਂ ਦੁਆਰ ਚਾੜ੍ਹਨ ਉਤਾਰਨ ਦੇ ਤੇ ਇਕ ਨਾਸ ਨਾਲ ਫੂਕ ਮੂੰਹ ਵਾਂਗੂ ਮਾਰਨੀ, ਪਾਣੀ ਪੀ ਜਾਣਾ ਬਹੁਤਾ ਤੇ ਉਲਟ ਭੀ ਲੈਣਾ ਜਿੰਨਾ ਲੋੜ ਹੋਵੇ, ਵਖਾ ਉਸ ਅਰਜ਼ ਕੀਤੀ ਮੇਰੀ ਇਹ ਵਿਦਿਆ ਹੋਰ ਵਧੇ ਅਸੀਸ ਦਿਓ। ਸਤਿਗੁਰੂ ਜੀ ਬਚਨ ਕੀਤਾ ਸੁਧ ਮਨ ਮੇਹਨਤ ਕਰੀ ਚਲੋ, ਹੰਕਾਰ ਰਹਿਤ, ਸਭ ਬਖਸ਼ਿਸ਼ਾਂ ਹੋਣਗੀਆਂ। ਸਤਿਗੁਰੂ ਜੀ, ਸੰਤ ਰਤਨ ਸਿੰਘ ਜੀ, ਭਾਈ ਵਜ਼ੀਰ ਸਿੰਘ ਜੀ ਪਾਸੋਂ ਰੁਮਾਲੀ ਸਾਥ ਫਲਾਂ ਦੀਆਂ ਫਾੜੀਆਂ ਲੈ ਬਾਲਕਾਂ ਵਾਂਗੂ ਛਕਦੇ ਭੋਲੇ ਭਾ ਜਾਪਦੇ ਤੇ ਜਲ ਆਸਣ ਤੋਂ ਉਠ ਛਕਦੇ। ਪਰ ਜਦ ਆਸਣ ਖੁਲ੍ਹਾ ਹੋਵੇ, ਜਦ ਆਪ ਭੀ ਸੋਧ ਵਿਚ ਹੋਣ ਤੇ ਆਸਣ ਭੀ ਸੋਧ ਦਾ ਹੋਵੇ ਤਾਂ ਆਸਣ ਤੇ ਹੀ ਜਲ ਛਕ ਲੈਂਦੇ। ਇਕ ਸਿੱਖ ਅਰਜ਼ ਕੀਤੀ, ਪਾਪਾਂ ਦੀ ਮਲ ਨਾਮ ਨਾਲ ਜਦ ਉਤਰ ਜਾਂਦੀ ਹੈ, ਤਾਂ ਫਿਰ ਬਖਸ਼ਿਸ਼ ਮੰਗਣ ਦਾ ਕੀ ਅਰਥ ? ਉਤਰ ਦਿਤੋ ਨੇ, ਬਖਸ਼ਿਸ਼ ਬਿਨਾ ਨਾ ਨਾਮ ਪ੍ਰਾਪਤ ਹੁੰਦਾ ਹੈ ਨਾ ਥਾਏਂ ਪੈਂਦਾ ਹੈ।

ਸਤਿਗੁਰੂ ਜੀ, ਬਾਬਾ ਜਗਜੀਤ ਸਿੰਘ ਜੀ ਤੇ ਰਾਜਿੰਦਰ ਕੌਰ ਜੀ ਨੂੰ ਮੰਡੀ ਸਕੇਤ ਵਲ ਜੇਠ ਵਿਚ ਭੇਜਿਆ। ਕਈ ਘਰ ਤੇ ਮਾਈਆਂ ਬਿਰਧ ਭੀ ਸਦਾ ਵਾਂਗੂ ਤੋਰੇ। ਬਾਬਾ ਜੀ ਨੂੰ ਪੱਕੀ ਕੀਤੀਓ ਨੇ ਸਭ ਸੰਗਤ ਦੇ ਸੁਖ ਦਾ ਖਿਆਲ ਰਖਣਾ। ਬਾਬਾ ਜੀ ਲਕੜ ਦਾ ਮਕਾਨ ਬਿਆਸ ਕੰਢੇ ਜਾ ਵਧਾ ਛਤਿਆ। ਮਾਸਟਰ ਬਲਵੰਤ ਸਿੰਘ ਰਕਮ ਨਾ ਭੇਜੀ ਕਿਉਂਕਿ ਕਈ ਮੁਖਤਾਰ ਸਮਝਦੇ ਸੀ। ਗੁਰਮੁਖ ਸਿੰਘ ਝਬਰ ਦੀ ਤੇ ਬਾਬਾ ਜੀ ਦੀ ਇਕ ਸੁਰ ਪ੍ਰੀਤੀ ਨਾ ਰਹਿਣ ਕਰ ਉਹ ਪਿਛੇ ਪੈ ਗਏ ਹਨ। ਤੇ ਸਤਿਗੁਰੂ ਜੀ ਬਾਬਾ ਜੀ ਤੇ ਕੁਝ ਹੋਰਵੇਂ ਜਿਹੇ ਹਨ। ਇਸ ਭੁਲੇਖਿਉਂ ਹੀ ਬਲਵੰਤ ਸਿੰਘ ਖਰਚ ਹੋਈ ਰਕਮ ਮੰਡੀ ਨਾ ਭੇਜੀ। ਸਤਿਗੁਰੂ ਜੀ ਕਿਹਾ, ਤੂੰ ਰਕਮ ਕਿਉਂ ਨਹੀਂ ਭੇਜੀ। ਮਾਸਟਰ ਕਿਹਾ, ਬਿਨ ਸਲਾਹ ਪੁਛੇ ਖਰਚ ਕਿਉਂ ਕਰਦੇ ਹਨ ? ਸਤਿਗੁਰੂ ਜੀ ਕਿਹਾ, ਨਹੀਂ ਤੁਸੀਂ ਤੁਰਤ ਰਕਮ ਭੇਜੋ। ਜੋ ਉਨ੍ਹਾਂ ਸਾਡੇ ਭਰਵਾਸੇ ਹੀ ਖਰਚ ਕੀਤਾ ਹੈ ਤੇ ਸਾਧ ਸੰਗਤ ਦੇ ਸੁਖ ਨੂੰ ਕੀਤਾ ਹੈ। ਮਾਸਟਰ ਤੁਰਤ ਰਕਮ ਭੇਜੀ ਮੰਡੀ।

ਦੂਜੀ ਵੱਡੀ ਜੰਗ ੧ ਸਤੰਬਰ, ੧੯੩੯ ਤੋਂ ਛਿੜੀ ਸੀ। ਤੇ ੧੯੪੫ ਈ: ਦੇ ਅੱਧ ਤੱਕ ਰਹੀ ਸੀ ਅਰਥਾਤ ੧੯੯੭ ਤੋਂ ੨੦੦੨ ਤੱਕ, ਅੱਧ ਭਾਦੋਂ ੯੭ ਤੋਂ ੨੦੦੨ ਅੱਧ ਹਾੜ ਤਕ ਰਹੀ ਸੀ। ਇਕ ਪਾਸੇ ਜਰਮਨੀ, ਇਟਲੀ, ਜਾਪਾਨ ਸੀ, ਦੂਜੇ ਪਾਸੇ ਲੰਡਨ ਵਾਲੇ ਵਲੈਤੀ ਅੰਗਰੇਜ਼ ਫਰਾਂਸ, ਰੂਸ ਤੇ ਅਮਰੀਕਾ ਆਦਿ ਸੀ। ਇਸ ਤੋਂ ਬਾਅਦ ਬ੍ਰਹਮਾ, ਮਲਾਇਆ ਵਿਚ, ਅਜ਼ਾਦ ਹਿੰਦ

ਫੌਜ ਕਾਇਮ ਹੋਈ ਜਿਸ ਦੇ ਬਨਾਉਣ ਵਾਲਾ ਮੋਹਨ ਸਿੰਘ ਜਰਨੈਲ ਸੀ। ਮਦਦ ਰਾਸ ਬਿਹਾਰੀ ਬੋਸ ਤੇ ਬਾਬੂ ਅਮਰ ਸਿੰਘ ਬਹੁਤ ਦਿਤੀ। ਸੁਭਾਸ਼ ਚੰਦਰ ਬੋਸ ਨੇ ਸਭ ਤਾਕਤ ਸੰਭਾਲ ਅੰਗਰੇਜ਼ਾਂ ਦੇ ਦਮ ਨੱਕ ਵਿਚ ਲਿਆ ਭਾਰਤ ਛਡਣ ਤੇ ਮਜਬੂਰ ਕਰ ਦਿਤਾ ਸੀ। ਅਜ਼ਾਦ ਹਿੰਦ ਫੌਜ ਦਾ ਕਰਤਾ ਮੋਹਨ ਸਿੰਘ ਸਿਆਲਕੋਟ ਦੇ ਜ਼ਿਲੇ ਚੋਂ ਉਗੋਕਿਆਂ ਦਾ ਏ। ਇਸ ਨੇ ਜੰਗ ਵਿਚ ਕੈਦ ਹੋਏ ਤੇ ਹੋਰ ਰਾਜਸੀ ਕੈਦੀਆਂ ਨੂੰ ਪੁਛ-ਪੜਤਾਲ ਦੀ ਡਿਊਟੀ ਮਿਲੀ ਤੇ ਪਿਨਸ਼ਨਾਂ ਦਵਾਈਆਂ, ਹੁਣ ਰਾਜ ਸਭਾ ਦਾ ਮੈਂਬਰ ਹੈ। ਜੈ ਹਿੰਦ ਨਾਅਰਾ ਸੁਭਾਸ਼ ਚੰਦਰ ਜੀ ਨੇ ਭਾਰਤ ਦੇਸ਼ ਨੂੰ ਦਿਤਾ। ਮੋਹਨ ਸਿੰਘ ਦੀ ਬਣਾਈ ਆਜ਼ਾਦ ਹਿੰਦ ਫੌਜ ਨੂੰ ਸੰਭਾਲ।

ਏਧਰ ਭਾਰਤ ਦੇਸ਼ ਵਿਚ ਵੀ ਕਾਫੀ ਜਾਗ੍ਰਤ ਆ ਚੁਕੀ ਸੀ। ਜਹਾਜ਼ੀਆਂ ਭੀ ਹੜਤਾਲ ਕਰ ਦਿਤੀ, ਪੁਲਸ ਵੀ ਉਪਰਲਿਆਂ ਦਾ ਹੁਕਮ ਨਾ ਮੰਨਦੀ। ਫੌਜ ਬਾਗੀ ਹੋਈ ਖਲੀ ਸੀ, ਪਰ ਅੰਗਰੇਜ਼ ਫੇਰ ਵੀ ਚਾਹੁੰਦਾ ਸੀ ਕਿ ਮੇਰੀ ਸਰਦਾਰੀ ਕਿਵੇਂ ਬਣੀ ਰਹੇ। ਬਰਤਾਨੀਆਂ ਨੇ ਵੇਵਲ ਲਾਰਡ ਨੂੰ ਇਸ ਲਈ ਲਾਇਆ ਤੇ ਉਸ ਨੇ ਸਭ ਭਾਰਤ ਦੀਆਂ ਰਾਜਸੀ ਪਾਰਟੀਆਂ ਹਿੰਦੂ, ਮੁਸਲਮਾਨ, ਸਿੱਖ ਆਦਿ ਨੂੰ ਸ਼ਿਮਲੇ ਸੱਦਿਆ। ਕਾਂਗਰਸ ਵਲੋਂ ਮਹਾਤਮਾ ਗਾਂਧੀ, ਜਵਾਹਰ ਲਾਲ ਨਹਿਰੂ, ਸਰਦਾਰ ਪਟੇਲ, ਮੌਲਾਨਾ ਅਬੁਲ ਕਲਾਮ ਅਜ਼ਾਦ, ਕ੍ਰਿਪਲਾਨੀ, ਗੋਵਿੰਦ ਵਲਭ ਪੰਤ, ਮੁਸਲਮ ਲੀਡਰਾਂ ਵਲੋਂ ਜਿਨਾਹ, ਲਿਆਕਤ ਅਲੀ, ਗਜ਼ਨ ਫਰਅਲੀ, ਅਬਦੁਲ ਕਿਊਮ, ਸਿੱਖਾਂ ਵਲੋਂ ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਆਦਿ ਸੱਦੇ ਸੀ। ਕਾਂਗਰਸ ਭ਼ਾਰਤ ਦੇ ਟੋਟੇ ਨਾ ਚਾਹੁੰਦੀ ਸੀ, ਪਰ ਲੀਗ ਵਾਲੇ ਵਖਰੇ ਹੀ ਗਏ।

ਸਿੱਖ ਵਖ ਸਟੇਟ ਮੰਗਦੇ ਸੀ. ਸ਼ਿਮਲੇ ਸਤਿਗੁਰੂ ਜੀ, ਸੰਤ ਮੰਗਲ ਸਿੰਘ ਜੀ ਨੂੰ ਸਾਥ ਲੈ ਹਜ਼ੂਰੀ ਜਥੇ ਸਮੇਤ ਭਗਤ ਜਸਵੰਤ ਸਿੰਘ ਦੇ ਘਰ ਡਾਕਘਰ ਦੀ ਉਪਰਲੀ ਛੱਤ ਤੇ ਜਾ ਉਤਰੇ ਸੀ। ਨੇੜੇ ਹੀ ਮਹਾਤਮਾ ਗਾਂਧੀ ਜੀ ਟਿਕੇ ਸੀ। ਸਮਰਹਿਲ ਦੇ ਡਾਕ ਬੰਗਲੇ, ਓਥੇ ਕਾਂਗਰਸ ਪੱਖੀਆਂ ਦੀ ਮੀਟਿੰਗ ਹੋ ਰਹੀ ਸੀ। ਸਤਿਗੁਰੂ ਜੀ ਵਲੋਂ ਰਤਨ ਸਿੰਘ ਜੀ ਗਏ ਤੇ ਮੀਟਿੰਗ ਬਾਅਦ ਜਵਾਹਰ ਲਾਲ ਜੀ ਸਤਿਗੁਰੂ ਜੀ ਵਲ ਰਤਨ ਸਿੰਘ ਜੀ ਨਾਲ ਆਏ। ਅਗੋਂ ਸਤਿਗੁਰੂ ਜੀ ਗਏ ਤੇ ਪੰਡਿਤ ਜੀ ਸੀਸ ਝੁਕਾਇਆ। ਸਤਿਗੁਰੂ ਜੀ ਜਫੀ ਵਿਚ ਲੈ ਲਿਆ ਤੇ ਕਿਣ ਮਿਣ ਦੀ ਠੰਡ ਵਿਚ ਪੰਡਿਤ ਜੀ, ਖਾਂ ਸਾਹਿਬ ਡਾਕਟਰ ਆਦਿ ਸਤਿਗੁਰੂ ਜੀ ਦੇ ਨਿਵਾਸ ਅਸਥਾਨ ਤੇ ਜੁੜ ਗਏ। ਸੰਤ ਮੰਗਲ ਸਿੰਘ ਜੀ ਭੀ ਸਤਿਗੁਰੂ ਜੀ ਦੇ ਸਾਥ ਹੀ ਗਏ ਤੇ ਆਏ ਸੀ। ਹੋਰ ਰੀਪੋਰਟਰ ਸਭ ਦੂਰ ਹੀ ਰੁਕ ਗਏ ਤੇ ਭਾਈ ਵਜ਼ੀਰ ਸਿੰਘ ਜੀ ਪਉੜੀਆਂ ਵਿਚ ਪਹਿਰੇ ਬੈਠ ਗਏ। ਸਭ ਕੁਰਸੀਆਂ ਤੇ ਬੈਠੇ, ਸੰਤ ਰਤਨ ਸਿੰਘ ਜੀ ਅੰਬਾਂ, ਬਦਾਮਾਂ ਦੀਆਂ ਗਿਰੀਆਂ, ਮਿਸਰੀ, ਖਾਜੇ ਆਦਿ ਦੇ ਥਾਲ ਮੇਜ਼ ਤੇ ਲਿਆ ਰਖੇ। ਪੰਡਿਤ ਨਹਿਰੂ ਜੀ ਕਿਹਾ, ਤੁਹਾਨੂੰ ਖਬਰ ਸੀ ਕਿ ਅਸਾਂ ਆਉਣਾ ਹੈ। ਸੰਤ ਰਤਨ ਸਿੰਘ ਜੀ ਉਤਰ ਦਿਤਾ, ਕੋਈ ਉਚੇਚ ਨਹੀਂ ਕੀਤਾ, ਜੋ ਹਾਜ਼ਰ ਸੀ, ਸੋ ਰੁਖਾ ਸੁਖਾ ਲਿਆ ਧਰਿਆ ਹੈ।

ਸਤਿਗੁਰੂ ਜੀ ਬਚਨ ਕਰਦਿਆਂ ਪੰਡਿਤ ਜੀ ਨੂੰ ਕਿਹਾ, ਦੇਸ਼ ਸਾਡਾ ਭਾਰਤ ਆਜ਼ਾਦ ਹੋ ਰਿਹਾ ਹੈ। ਬਦੇਸ਼ੀਆਂ ਤੋਂ ਅਸੀਂ ਕੁਝ ਨਹੀਂ ਚਾਹੁੰਦੇ। ਤੁਹਾਡੇ ਨਾਲ ਸੌਦਾ ਨਹੀਂ ਕਰਦੇ। ਅਸੀਂ ਆਪਣਾ ਧਰਮ ਫਰਜ਼ ਜਾਣ ਚਾਹੁੰਦੇ ਹਾਂ ਸਾਡਾ ਦੇਸ਼ ਵਧੇ ਫਲੇ। ਨਹਿਰੂ ਜੀ ਬੜੇ ਸਤਿਕਾਰ

ਨਾਲ ਕਿਹਾ, ਇਹ ਤੇ ਜੋ ਕੁਝ ਹੋ ਰਿਹਾ ਹੈ, ਆਪ ਦੇ ਹੀ ਮੁਢ ਬੱਧੇ ਤੇ ਉਸਾਰੀ ਤੁਮਾਰੀ ਕਿਰਪਾ ਸੇ ਹੀ ਹੋ ਰਹੀ ਹੈ। ਇਹ ਗੱਲ ਸੁਣ ਸਤਿਗੁਰੂ ਜੀ ਅਤਿ ਪ੍ਰਸੰਨ ਹੋਏ ਤੇ ਸਤਿਗੁਰੂ ਜੀ ਰਾਮ ਸਿੰਘ ਦੀ ਨੀਂਵ ਰਖੀ ਨੂੰ ਮੰਨ ਤੇ ਨਾਮਧਾਰੀ ਪੰਥ ਦੇ ਕੀਤੇ ਕੰਮ ਮਹਾਰਾਜ ਗੁਰਦਿਆਲ ਸਿੰਘ ਨਿਹਾਲ ਸਿੰਘ ਜੀ ਤੇ ਕੂਕਿਆਂ ਦੀਆਂ ਪੁਰਾਣੀਆਂ ਨਵੀਆਂ ਕੁਰਬਾਨੀਆਂ ਦੀ ਪੰਡਤ ਜੀ ਅੰਦਰ ਕਦਰ ਹੈ ਤੇ ਸਾਡੇ ਭਾਵ ਨੂੰ ਪੰਡਤ ਜੀ ਕਬੂਲਿਆ ਹੈ ਜਾਣ ਕਿਹਾ, ਜੇ ਇਹ ਗੱਲ ਏ ਤਾਂ ਸੱਦੋ ਆਪਣੇ ਲਿਖਣ ਵਾਲੇ ਨੂੰ। ਮੇਰੇ ਵਲੋਂ ਜੋ ਲਿਖਣਾ ਚਾਹੋ ਉਪਰ ਲਿਖ ਲੈਣਾ। ਮੈਂ ਕੋਰੇ ਕਾਗਜ਼ ਤੇ ਦਸਤਖਤ ਕਰਦਾ ਹਾਂ ਕਿ ਅਸੀਂ ਸਦਾ ਕਾਂਗਰਸ ਦੇ ਸਾਥ ਰਹੇ ਹਾਂ ਤੇ ਰਹਾਂਗੇ। ਇਹ ਸੁਣ ਸੰਤ ਮੰਗਲ ਸਿੰਘ ਜੀ ਜੈਕਾਰਾ ਬੁਲਾ ਦਿਤਾ ਤੇ ਖਾਂ ਸਾਹਿਬ ਅਬਦੁਲ ਗੁਫਾਰ ਖਾਂ ਸਰਹੱਦੀ ਗਾਂਧੀ ਤੇ ਉਸ ਆਏ ਲਿਖਣ ਵਾਲੇ (ਇਹ ਟ੍ਰਿਬਿਊਨ ਦਾ ਐਡੀਟਰ ਸੀ।) ਨੇ ਭੀ ਜੈਕਾਰਾ ਬੁਲਾ ਦਿਤਾ। ਤੇ ਕੰਧਾਂ ਬੋਲ ਪਈਆਂ ਕਿ ਸਤਿਗੁਰੂ ਜੀ ਕਾਂਗਰਸ ਦੇ ਸਾਥ ਹਨ। ਤੇ 'ਏਹੀ ਸਾਡੇ ਨਾਥ ਹਨ ਤੇ ਪੱਕੇ ਸਾਡੇ ਹਾਥ ਹਨ।' ਸਤਿਗੁਰੂ ਜੀ ਨੇ ਖੁਸ਼ ਹੋ ਆਪਣੇ ਨਾਮ ਦੇ ਅੱਖਰ ਪਰਤਾਪ ਸਿੰਘ ਨਾਮਧਾਰੀ ਭੈਣੀ ਸਾਹਿਬ ਲਿਖ ਦਿਤਾ। ਜਵਾਹਿਰ ਲਾਲ ਜੀ ਅਤਿ ਪ੍ਰਸੰਨ ਹੋਏ। ਜਾ ਮਹਾਤਮਾ ਜੀ ਨੂੰ ਸੁਣਾਇਆ ਤੇ ਉਪਰ ਲਿਖਾਇਆ ਕਿ ਸਿੱਖ ਪੰਥ ਕੇ ਗੁਰੂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਹਮਾਰੇ ਸਾਥ ਹੈਂ। ਇਹ ਤਰੀਕ ੨੫ ਜੂਨ, ੧੯੪੫ ਸੀ ਤੇ ਈ. ੨੦੦੨ ਅੱਧ ਹਾੜ ਸੀ। ਮੈਂ ਇਹ ਵਾਰਤਾ ਕੁਝ ਲੰਮੀ ਇਸ ਕਰਕੇ ਲਿਖੀ ਹੈ ਜੋ ਕਹਿੰਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਸੁਚ, ਸੋਧ ਨਾਮਬਾਣੀ ਦਾ ਪਰਵਾਹ ਚਲਾਇਆ ਹੈ, ਪਰ ਦੇਸ਼-ਸੇਵਾ ਵਿਚ ਹਿੱਸਾ ਘਟ ਲਿਆ ਹੈ, ਉਹ ਭੀ ਕੁਝ ਸਮਝਣ।

ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਜ਼ਿਲੇ, ਹਰ ਸ਼ਹਿਰ, ਲਾਹੌਰ, ਸ਼ੇਖੂਪੁਰੇ, ਗੁਜਰਾਂਵਾਲੇ, ਲਾਇਲਪੁਰ, ਦਿੱਲੀ, ਸ਼ਿਮਲੇ, ਪਟਿਆਲੇ, ਲੁਧਿਆਣੇ, ਜਲੰਧਰ, ਲਖਨਊ, ਬੰਬਈ ਆਦਿ ਤੇ ਹਰ ਸਿੱਖਾਂ ਦੇ ਪ੍ਰਸਿੱਧ ਨਗਰਾਂ ਮੁਠੱਡੇ, ਸਿਆੜ੍ਹ, ਖੋਟੇ, ਢੋਟੀਂ, ਵਰਨੀ, ਮੰਡੀ ਚੂਹੜਕਾਣੇ, ਸਮਸੇ, ਸੰਧਵੀਂ, ਚਵਿੰਡੇ, ਗਲੋਟੀਂ, ਖੰਨੇ ਆਦਿ ਜਿੰਨੀ ਵਾਰ ਦਰਸ਼ਨ ਦਿਤੇ, ਲਿਖਣੇ ਅਉਖੇ ਹਨ। ਸਿਰਫ ਗੇਣਤੀ ਛੱਡ ਵਡਪ੍ਰਤਾਪੀ ਜੀ ਦੇ ਜੱਸ ਵਜੋਂ ਜੋ ਮਿਲ ਸਕਿਆ ਹੈ, ਲਿਖ ਦਿਤਾ ਹੈ। ਮੈਂ ਕਈ ਵਾਰ ਸਤਿਜੁਗ ਤੇ ਬਸੰਤ ਨੰਬਰਾਂ ਤੇ ਭੀ ਲਿਖਾਇਆ ਕਿ ਮੇਰੇ ਵਲ ਸੰਗਤ ਵਿਚ ਵਰਤੀਆਂ ਪ੍ਰਤੱਖ ਵਾਰਤਾਵਾਂ ਸਾਧ ਸੰਗਤ ਜੀ ਭੇਜੋ ਤੇ ਆਈਆਂ ਭੀ। ਪਰ ਹੁਣ ਜਦ ਸਾਧ ਸੰਗਤ ਨੂੰ ਮੇਰਾ ਪਤਾ ਲਗ ਗਿਆ ਹੈ, ਕਿ ਤਰਨ ਸਿੰਘ ਲਿਖਦਾ ਏ ਸਤਿਗੁਰੂ ਜੀ ਦਾ ਜੱਸ-ਜੀਵਨ ਤੇ ਸਿੱਖਾਂ ਦੀਆਂ ਭੀ ਸਾਥ ਸਾਖੀਆਂ ਸੁਣ, ਭਾਲ ਲਿਖਦਾ ਹੈ ਤਾਂ ਮੈਨੂੰ ਹੁਣ ਮਲੂਮ ਹੁੰਦਾ ਏ, ਹਰ ਨਾਮਧਾਰੀ ਸਿੱਖ ਜੋ ਕੁਝ ਚਿਰ ਭੀ ਸਤਿਗੁਰੂ ਜੀ ਦੇ ਪਿਆਰ ਦਾ ਪਾਤਰ ਬਣਿਆ ਹੈ, ਉਸ ਨੂੰ ਪੁਛਿਆਂ ਜਾਪਦਾ ਏ, ਕਿ ਜੇ ਗੌਰ ਕਰ ਸੁਣਿਆ ਲਿਖਿਆ ਜਾਵੇ ਤਾਂ ਇਕ ਇਕ ਸਿੱਖ, ਸਾਖੀਆਂ ਗੁਰੂ ਜੀ ਦੀਆਂ ਦਾ ਭੰਡਾਰ ਭਰਿਆ ਜਾਪਦਾ ਏ। ਮੈਂ ਨਮੂਨੇ ਮਾਤਰ ਭੀ ਇਕ ਸਿੱਖਾਂ ਦੇ ਨਗਰ ਦੇ ਦੌਰੇ ਗੁਰੂ ਕੀ ਦਇਆ ਕੀਤੀ ਦਾ ਵਰਨਣ ਨਹੀਂ ਕਰ ਸਕਦਾ। ਸਿਰਫ ਆਪਣਾ ਧਰਮ ਫ਼ਰਜ਼ ਸਮਝ, ਜੋ ਮਿਲਿਆ ਹੈ ਦਿਲ ਲਾ ਲਿੱਖ ਸਿੱਖ ਹੋਣ ਦੇ ਨਾਤੇ ਸ਼ਰਧਾ ਨਾਲ ਗੁਰੂ ਜੱਸ ਸੰਗਤ ਨੂੰ ਦਸ, ਸਿੰਧ ਵਿਚੋਂ ਬੂੰਦ ਮਾਤਰ ਦਾ ਸਵਾਦ ਬੁਧ ਅਨੁਸਾਰ ਹੀ ਦਸਿਆ ਹੈ। ਜੇ ਇਹ ਭੀ ਕਹੀਏ ਕਿ ਏਤਨਾ

ਚਿਰ ਸੁਖ ਸਵਾਦ ਦੀ ਗੁਰਤਾ ਕਿਸੇ ਗੁਰੂ ਨਹੀਂ ਕੀਤੀ ਤੇ ਨਾ ਏਤਨਾ ਦੌਰਾ। ਤਾਂ ਠੀਕ ਹੀ ਹੋਵੇਗਾ।

ਸਤਿਗੁਰੂ ਜੀ ਏਕ ਸਮੇਂ ਦੜਪ ਜ਼ਿਲੇ ਸਿਆਲਕੋਟ ਦੇ ਦੌਰੇ ਗਏ ਘੋੜਿਆਂ ਤੇ। ਮਹੀਉਦਾਤੇ ਦੇ ਵਿਚ ਦੀ ਹੋਰ ਸਿੱਖ ਦੇ ਨਗਰ ਨੂੰ ਜਾ ਰਹੇ ਸੀ । ਅਰੂੜ ਸਿੰਘ ਦੇ ਪੁੱਤਰ ਨਰੈਣ ਸਿੰਘ ਖੂਹੀ ਤੋਂ ਨੱਸ ਜਾ ਘੋੜੇ ਦੀ ਵਾਗ ਫੜੀ ਤੇ ਅਰਜ਼ ਕੀਤੀ, ਸਾਡੇ ਘਰ ਚਰਨ ਪਾਓ। ਅਰੂੜ ਸਿੰਘ ਜੀ ਪਹਿਲੇ ਭਾਵੇਂ ਮਾਸੀ-ਸ਼ਰਾਬੀ ਰਹੇ ਸੀ, ਪਰ ਹੁਣ ਉਹ ਭਿਖੀਕਿਆਂ ਦੇ ਬੂਟਾ ਸਿੰਘ ਦੇ ਉਪਕਾਰੀ ਸੁਭਾ ਪਾਰੋਂ ਵਿਕਾਰਾਂ ਵਲੋਂ ਰੁਕ ਗਏ ਹੋਏ ਸੀ ਤੇ ਨਰੈਣ ਸਿੰਘ ਉਨ੍ਹਾਂ ਦੇ ਕਹੇ ਭੀ ਨਾ ਰੁਕਦਾ ਸੀ। ਪਰ ਸਤਿਗੁਰੂ ਜੀ ਦੇ ਪੁਛਣ ਤੇ ਸੱਚ ਦੱਸ ਅਗੋਂ ਮੁੜਨ ਦਾ ਬਚਨ ਕੀਤੋ ਸੂ। ਤਾਂ ਸਤਿਗੁਰੂ ਜੀ ਨਰੈਣ ਸਿੰਘ ਦੇ ਘਰ ਚਰਨ ਪਾਏ। ਜਦ ਜ਼ਬਾਨ ਕੀਤੀ ਸਾ ਸੂ, ਮੈਂ ਅਗੋਂ ਮਾਸ ਸ਼ਰਾਬ ਨਹੀਂ ਵਰਤਦਾ, ਤਦ ਨਰੈਣ ਸਿੰਘ ਦਾ ਪੁੱਤਰ ਇੰਦਰ ਸਿੰਘ ਛੋਟਾ ਜਿਹਾ ਕੋਲ ਸੀ, ਸਕੂਲ ਦਾ ਪਾਹੜੂ। ਕੁਝ ਸਾਲਾਂ ਬਾਅਦ ਸਤਿਗੁਰੂ ਜੀ ਫਿਰ ਦੜਪ ਦੇ ਦੌਰੇ ਗਏ। ਫਿਰ ਮਹੀਉਦਾਤੇ ਦੇ ਵਿਚ ਦੀ ਘੋੜਿਆਂ ਦੇ ਦੋਰੇ ਸਮੇਤ ਲੰਘ ਰਹੇ ਸੀ, ਨਰੈਣ ਸਿੰਘ ਓਵੇਂ ਹੀ ਪਿੰਡ ਦੇ ਖੂਹ ਤੋਂ ਨੱਸ ਜਾ ਘੋੜੇ ਦੀ ਵਾਗ ਫੜੀ ਤੇ ਘਰ ਚਰਨ ਪਾਉਣ ਦੀ ਅਰਜ਼ ਕੀਤੀ। ਤਾਂ ਸਤਿਗੁਰੂ ਜੀ ਕਿਹਾ, ਸਾਡੇ ਨਾਲ ਕੀਤਾ ਪਿਛਲਾ ਬਚਨ ਚੇਤਾ ਈ ? ਤੇ ਕਾਇਮ ਹੈਂ ? ਤਾਂ ਨਰੈਣ ਸਿੰਘ ਤੇ ਦੱਸਣ ਦੀ ਢਿੱਲ ਮੱਠ ਕਰ ਰਿਹਾ ਸੀ, ਪਰ ਉਸ ਦੇ ਪੁੱਤਰ ਇੰਦਰ ਸਿੰਘ ਪਾਸੋਂ ਕਹਿ ਦਿੱਤਾ, ਇਹ ਕਾਇਮ ਨਹੀਂ, ਸਭ ਕੁਝ ਕਰੀ ਜਾਂਦਾ ਏ। ਸਤਿਗੁਰੂ ਜੀ ਕਿਹਾ, ਤੈਨੂੰ ਪੁੱਤਰ ਵਲ ਵੇਖ ਹੀ ਕੁਝ ਸੋਚ ਆਉਣੀ ਚਾਹੀਦੀ ਹੈ। ਨਰੈਣ ਸਿੰਘ ਤਰਲਾ ਕੀਤਾ, ਪਿਛਲੀ ਭੁਲ ਮਾਫ ਕਰੋ, ਅਗੋਂ ਐਸਾ ਨਹੀਂ ਕਰਾਂਗਾ । ਸਤਿਗੁਰੂ ਜੀ ਕੁਝ ਸਾਧਾਂ ਸਮੇਤ ਉਸ ਦੇ ਘਰ ਗਏ ਤੇ ਸਾਧ ਤੋਂ ਭਜਨ ਭੀ ਦਵਾਇਆ। ਨਰੈਣ ਸਿੰਘ, ਸੋਹਣ ਸਿੰਘ, ਸੋਭਾ ਸਿੰਘ ਤਿੰਨ ਭਰਾ ਸੀ ਤੇ ਖ਼ਾਸ ਸਰਗੋਧੇ ਜਾ ਰਹਿੰਦੇ। ਠੇਕੇ ਰੇਲਵੇ ਦੇ ਪੁਲਾਂ ਤੇ ਬਿਲਡਿੰਗਾਂ ਆਦਿ ਦੇ ਲੈਂਦੇ ਸੀ । ਮਹੀਉਦਾਤੇ ਤੋਂ ਨੇੜੇ ਦੇ ਪਿੰਡ ਭਿੱਖੀਕੇ ਦਾ ਬੂਟਾ ਸਿੰਘ ਨੇੜੇ ਦੇ ਪਿੰਡਾਂ ਨਵਾਦੇ, ਕੰਦਾਲਾਂ, ਠਿਲੇ, ਖੂਸਰ, ਜਾਜਨਵਾਲਾ, ਨੰਗਲ, ਗੋਲੇ, ਮਹੀਉਦਾਤੇ ਆਦਿ ਵਿਚ ਮੁੰਡਿਆਂ ਨੂੰ ਇਕੱਠੇ ਕਰ ਪਿੰਡਾਂ ਦੀਆਂ ਧਰਮਸਾਲਾਂ ਵਿਚ ਸ਼ਬਦ ਪੜ੍ਹਾਉਂਦਾ, ਅੱਖਰ ਪੜ੍ਹਵਾਉਂਦਾ ਸੀ। ਉਸ ਨੇ ਭਗਤ ਸਿੰਘ ਦਾਤੇਵਾਲ, ਬੇਲਾ ਸਿੰਘ ਸੂਜੋਵਾਲੀ, ਬੰਤਾ ਸਿੰਘ ਬੂੜਾ ਡੱਲਾ, ਸੁੰਦਰ ਸਿੰਘ ਪੂੰਗਾਂ ਵਾਲੇ ਆਦਿ ਸੱਦ ਇਨ੍ਹਾਂ ਪਿੰਡਾਂ ਦੇ ਮੁੰਡਿਆਂ ਨੂੰ ਭਜਨ ਦਿਵਾਏ ਹੋਏ ਸੀ । ਦਾਦਾ ਅਰੂੜ ਸਿੰਘ ਤੇ ਪੋਤਰਾ ਇੰਦਰ ਸਿੰਘ ਦੇ ਕਰ ਫੇਰ ਨਰੈਣ ਸਿੰਘ ਹੋਰੀਂ ਭੀ ਸਿੱਖੀ ਵਲੋਂ ਢਿਲੇ ਨਾ ਹੋਏ ।

ਸਤਿਗੁਰੂ ਜੀ ਸਰਗੋਧੇ ਵਲ ਜਾਂਦੇ, ਨਰੈਣ ਸਿੰਘ, ਸੋਭਾ ਸਿੰਘ ਦਰਸ਼ਨ ਕਰਦੇ, ਭੇਟਾ ਭੀ ਧਰਦੇ। ਇੰਦਰ ਸਿੰਘ ਪੰਜ ਜਮਾਤਾਂ ਪਿੰਡੋਂ ਹੀ ਪੜ੍ਹ, ਫੇਰ ਸਰਗੋਧੇ ਜਾ ਪੜ੍ਹ, ਨਾਰੋਵਾਲ ਆ ਪੜ੍ਹਦੇ ਨੂੰ ਨਰੈਣ ਸਿੰਘ ਜੀ ਚਿੱਠੀ ਪਾਈ ਕਿ ਮੈਂ ਭੀ ਆਵਾਂਗਾ । ਮੇਰੀ ਅਰਜ਼ ਤੇ ਦੜਪ ਦੇ ਦੌਰੇ ਵਿਚ ਸਾਡੇ ਮੇਲੇ ਦੀ ਭੀ ਮਨਜ਼ੂਰੀ ਸਤਿਗੁਰੂ ਜੀ ਦਿੱਤੀ ਹੈ। ਤੂੰ ਸਭ ਤਿਆਰੀ ਕਰਨੀ ਹੈ। ਇੰਦਰ ਸਿੰਘ ਹਾਣੀਆਂ ਨੂੰ ਨਾਲ ਲੈ ਸਭ ਆਟੇ, ਘਿਉ, ਦਾਲੇ, ਦਾਣੇ, ਪੱਠੇ ਬਾਲਣ

ਦਾ ਸਾਂਬਾ ਕੀਤਾ ਤੇ ਸਾਏਵਾਨ ਲਾ ਦੀਵਾਨ ਅਸਥਾਨ ਦੀ ਚੰਗੀ ਛਬ ਬਣਾਈ। ਨਰੈਣ ਸਿੰਘ ਜੀ ਭੀ ਸਰਗੋਧਿਉਂ ਆ ਪੁਜੇ। ਸਤਿਗੁਰੂ ਜੀ ਦਾ ਅਗੋਂ ਸਾਥੀਆਂ ਸਣੇ ਇੰਦਰ ਸਿੰਘ ਸ਼ਬਦ ਪੜ੍ਹਦਿਆਂ ਢੋਲਕੀ ਛੈਣੇ ਵਜਾ ਸਵਾਗਤ ਕੀਤਾ ਤੇ ਚਰਨੀਂ ਲਗੇ। ਨਗਰ ਆਉਂਦਿਆਂ ਹੀ ਸਤਿਗੁਰੂ ਜੀ ਦੀਵਾਨ ਅਸਥਾਨ ਦੀ ਛਬ ਵੇਖ ਇੰਦਰ ਸਿੰਘ ਨੂੰ ਕਿਹਾ, ਤੂੰ ਤੇ ਸਰਦਾਰੀ ਠਾਠ ਬਣਾਇਆ ਹੈ ਤੇ ਬਹੁਤ ਖੁਸ਼ੀਆਂ ਦਿੱਤੀਆਂ ਹਨ।

ਬਹੁਤ ਸਿੱਖਾਂ ਮਾਸ, ਸ਼ਰਾਬ ਛੱਡੇ, ਭਜਨ ਪੁਛੇ, ਰਾਗੀਆਂ ਤੇ ਸ਼ਬਦੀਆਂ ਦੇ ਸਭ ਨਗਰ ਨੇ ਘਰ ਘਰ ਚਰਨ ਪੁਆਏ। ਸੁਰੈਣ ਸਿੰਘ, ਤਾਰਾ ਸਿੰਘ ਨੰਬਰਦਾਰਾਂ ਦੇ ਮੁੰਡੇ ਭੀ ਨਾਮਧਾਰੀ ਹੋਏ। ਲਾਭ ਸਿੰਘ, ਤੇਜਾ ਸਿੰਘ ਆਦਿ ਤੇ ਹੋਰ ਬਹੁਤ ਹੀ ਸਿੱਖ ਸਜੇ ਜ਼ਿਮੀਂਦਾਰ ਮੁੰਡੇ। ਇੰਦਰ ਸਿੰਘ ਨੂੰ ੧੦ ਜਮਾਤਾਂ ਪੜ੍ਹਨ ਬਾਅਦ ਹੱਥੀਂ ਕੰਮ ਕਰਨ ਦਾ ਸ਼ੌਕ ਲਗਾ। ਤੇ ਤਾਂਦਲਿਆਂ ਵਾਲੇ ਵਿਚ ਤੇਲ ਕੱਢਣ ਵਾਲੀ ਮਸ਼ੀਨ ਤੇ ੨੪) ਦੀ ਨੌਕਰੀ ਤੇ ਜਾ ਲਗਾ। ਫਿਰ ਸਰਗੋਧੇ ਕਪਾਹ ਦੇ ਕਾਰਖ਼ਾਨੇ ੪੫) ਦੀ ਨੌਕਰੀ ਤੇ, ਫੇਰ ਫੂਲਰਵਾਨ ੪੪) ਦੀ ਤੇ ਫੇਰ ਆਰਫ ਵਾਲੇ ੬੦) ਲੈ ਕਪਾਹ ਦੇ ਕਾਰਖਾਨੇ ਭੀ ਰਿਹਾ। ਫੇਰ ਅੰਮ੍ਰਿਤਸਰ ਕਪੜੇ ਦੇ ਕੰਮ ਤੇ ੬੦) ਹੀ ਲੈ ਇੰਜਣ ਤੇ ਆ ਲਗਾ। ਇਕ ਦੋਂਹ ਚੋਂਹ ਥਾਈਂ ਇਸ ਤਰ੍ਹਾਂ ੬੦) ਹੀ ਲੈਂਦਾ ਰਿਹਾ। ਜ਼ਿਲਾ ਗੋਰਖਪੁਰ ਯੂ. ਪੀ. ਵਿਚ ਜਾ ੧੧੦) ਲੈ ਛੇ ਸਾਲ ਰਹਿ ੨੫੦) ਲੈ ਫੇਰ ਹਮੀਰੇ ਖੰਡ ਦੀ ਮਿੱਲ ਤੇ ਕਪੂਰਥਲੇ ੩੫੦) ਲੈ ਲਗਾ। ਫੇਰ ਮਹਯੂਦੀਨਪੁਰ ਯੂ. ਪੀ. ਵਿਚ ੪੦੦) ਲੈ ਡਿਪਟੀ ਚੀਫ਼ ਇੰਜੀਨੀਅਰ ਲੱਗਾ। ਬਜਨੌਰ ਮੇਰਠੋਂ ਹੁੰਦਾ ੬੦੦) ੯੦੦) ਲੈਂਦਾ ਅਮਰੋਹੇ ਯੂ. ਪੀ. ਜ਼ਿਲਾ ਮੁਰਾਦਾਬਾਦ ਵਿਚ ੧੬੦੦) ਲਿਆ। ਡੋਈਵਾਲੇ ੧੬੦੦), ਫੇਰ ਕਪਤਾਨ ਗੰਜ ਜਾ ੨੦੦੦) ਲਿਆ। ਫੇਰ ਅਮਰੋਹੇ ਆ ੨੫੦੦) ਲਿਆ। ਹੁਣ ਪੰਜਰੁਖੀਂ ਬਿਹਾਰ ਜ਼ਿਲਾ ਸਾਰਨ ੩੦੦੦) ਲੈ ਚਾਲੀ ਸਾਲ ਦੀ ਨੌਕਰੀ ਕਰਦਾ ਸੋ ਇੰਦਰ ਸਿੰਘ ਸਰਦਾਰ ਅਖਵਾਉਂਦਾ ਹੈ। ਜਿਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਸੀ, ਤੂੰ ਤੇ ਸਰਦਾਰੀ ਠਾਠ ਬਣਾਇਆ ਹੈ। ਤੇ ਸਿਫ਼ਤ ਇਹ ਹੈ ਕਿ ਤਦ ਤੋਂ ਹੁਣ ਤਕ ਨੌਕਰ ਅੰਗਰੇਜ਼ਾਂ ਦਾ ਨਹੀਂ ਹੋਇਆ। ਤੇ ਹੁਣ ਭੀ ਪਬਲਿਕੀ ਕਾਰਖਾਨੇਦਾਰਾਂ ਦੇ ਵਿਚ ਰਿਹਾ ਹੈ। ਮੈਂ ਇਸ ਇੰਦਰ ਸਿੰਘ ਨੂੰ ਹੁਣ ਜੀਵਨ ਨਗਰ ਜ਼ਮੀਨ ਤੇ ਟਿਊਬਵੈੱਲ ਚਲਾਉਂਦਾ ਵੇਖ ਉਸੇ ਸਾਦਗੀ ਵਿਚ ੩੦੦੦) ਲੈਂਦਾ ਸਰਦਾਰ ਕਹਾਉਂਦਾ ਅਸਚਰਜ ਹੁੰਦਾ ਹਾਂ। ਕਿ ਰਾਮਗੜ੍ਹੀ ਖਾਨਦਾਨ ਵਿਚੋਂ ਹੋਣ ਕਰ ਇਹ ਕਾਇਮ ਹੈ। ਜੇ ਜ਼ਿਮੀਂਦਾਰ ਹੁੰਦਾ ਤਾਂ ਜ਼ਰੂਰ ਹੁਣ ਨੂੰ ਮਾਸੀ, ਸ਼ਰਾਬੀ ਹੋਇਆ ਹੁੰਦਾ ਜਾਂ ਟੇਢੀ ਪੱਗ ਬੰਨ੍ਹਦਾ। ਮੈਂ ਕਿਸੇ ਦਾ ਨਾਉਂ ਨਹੀਂ ਲੈਂਦਾ ਪਰ ਜ਼ਿਮੀਦਾਰਾਂ ਦੇ ਮੁੰਡੇ ਕੁੰਢੇ ਮੁਛਹਿਰੇ ਤੇ ਮਸ ਫੁਟਦੀ ਹੀ ਲਕ ਦੀ ਬੰਨ੍ਹ ਦਾੜ੍ਹੀ ਝੰਬ ਚੌਧਰੀ ਹਮ ਬਦਮਾਸ਼ ਬਣ ਜਾਂਦੇ ਹਨ। ਨਹੀਂ ਤੇ ਕੁਝ ਰੁਤਬਾ ਨੌਕਰੀ ਪਾ ਪੱਗ ਤਾਂ ਚੇਢੀ ਜ਼ਰੂਰ ਕਰ ਹੀ ਲੈਂਦੇ ਹਨ। ਮੈਂ ਜਾਣਦਾ ਹਾਂ ਜਿਨ੍ਹਾਂ ਨੂੰ ਸਤਿਗੁਰੂ ਜੀ ਬਹੁਤ ਮਦਦ ਕਰ ਪੜ੍ਹਾ ਯਤਨ ਕਰ ਚੁਕਿਆ, ਉਹੋ ਅੱਜ ਟੇਢੀ ਪੱਗ ਕਰ ਚੇਤਾ ਹੀ ਭੁਲ ਗਏ ਹਨ ਕਿ ਕਿਸੇ ਕਦੀ ਕਿਸ ਲਈ ਹਿਤ ਕੀਤਾ ਸੀ।

ਇੰਦਰ ਸਿੰਘ ਦਾ ਇਹ ਭਰੋਸਾ ਇਸ ਦੀ ਸੁਪਤਨੀ ਪ੍ਰਸਿੰਨ ਕੌਰ ਤਪਦਿਕ ਦੀ

ਬੀਮਾਰੀ ਨਾਲ ਕੁਰੰਗ ਹੋਈ ਤੇ ਦਵਾਵਾਂ ਛੱਡ ਬੈਠੇ। ਪ੍ਰਸਿੰਨ ਕੌਰ ਸਤਿਗੁਰੂ ਜੀ ਦਾ ਦਰਸ਼ਨ ਲੋਚੇ। ਨਰਾਇਣ ਸਿੰਘ ਜੀ ਨੇ ਖਾਰੇ ਜਾ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, ਬੀਬੀ ਮਰਨ ਕਿਨਾਰੇ ਆਪ ਦਾ ਦਰਸ਼ਨ ਚਾਹੁੰਦੀ ਹੈ ਤੇ ਦਸਦੀ ਹੈ ਕਿ ਆਪ ਦੇ ਦਰਸ਼ਨ ਨਾਲ ਗੇਰੂ ਬਸਤਰਾਂ ਵਿਚ ਇਕ ਦਾ ਦਰਸ਼ਨ ਹੋਇਆ ਹੈ ਤੇ ਸਤਿਗੁਰੂ ਜੀ ਕਿਹਾ ਹੈ, ਇਹ ਕ੍ਰਿਸ਼ਨ ਜੀ ਹਨ, ਤੂੰ ਇਨ੍ਹਾਂ ਦੀ ਭੀ ਚਰਨੀਂ ਲਗ। ਮੈਂ ਦਰਸ਼ਨ ਤੇ ਸਾਖਿਆਤ ਕਰ ਲਵਾਂ, ਬਚਦੀ ਤੇ ਹੁਣ ਹੈ ਨਹੀਂ, ਖਾਣੋ ਕੂਣੋ ਰਹਿ ਗਈ ਹਾਂ। ਸਤਿਗੁਰੂ ਜੀ ਮਹੀਉਦਾਤੇ ਦਰਸ਼ਨ ਦਿੱਤੇ ਤੇ ਪ੍ਰਸਿੰਨ ਕੌਰ ਹੱਡੀਆਂ ਦੀ ਮੁੱਠ ਨੂੰ ਸਤਿਗੁਰੂ ਜੀ ਦੇ ਚਰਨਾਂ ਤੇ ਜੀਆਂ ਲਿਆ ਧਰਿਆ। ਅੱਖਾਂ ਪੁੱਟ ਉਸ ਸਤਿਗੁਰੂ ਜੀ ਦਾ ਦਰਸ਼ਨ ਕਰਿਆ ਤਾਂ ਸਤਿਗੁਰੂ ਜੀ ਬਚਨ ਕੀਤਾ, ਹੱਛਾ ਹੁਣ ਲੈ ਜਾਓ ਤੇ ਫੇਰ ਖਾਰੇ ਹੀ ਮੇਲੇ ਤੇ ਚਲੇ ਗਏ। ਉਸੇ ਦਿਨ ਲਾਹੌਰ ਜੀਉਣ ਸਿੰਘ ਮੁਹੀਉਦਾਤੇ ਦੇ ਨੂੰ ਇਕ ਸੰਨਿਆਸੀ ਮਿਲਿਆ ਤੇ ਉਸ ਪ੍ਰਸਿੰਨ ਕੌਰ ਦੀ ਹਾਲਤ ਦੱਸੀ। ਤੇ ਰਾਜ਼ੀ ਹੋ ਜਾਵੇਗੀ ਸੰਨਿਆਸੀ ਤੋਂ ਸੁਣ ਨਾਲ ਲਿਆਇਆ ਮਹੀਉਦਾਤੇ। ਬਾਹਰ ਟਿਕਿਆ ਸੰਨਿਆਸੀ ਤੇ ਘਰੋਂ ਪੁਛ ਹਾਲਤ ਮੁਜ਼ਬ ਉਸ ਛੇ ਘੰਟਿਆਂ ਵਿਚ ਤਿੰਨ ਖੁਰਾਕਾਂ ਬਦਲ ਦੇ ਰਾਜ਼ੀ ਕੀਤਾ ਤੇ ਲਾਹੌਰ ਪਰਤ ਆਇਆ। ਪ੍ਰਸਿੰਨ ਕੌਰ ਰਾਜ਼ੀ ਹੋ ਗਈ, ਹੋਰ ਲੋਗ ਭੀ ਓਸੇ ਸੰਨਿਆਸੀ ਨੂੰ ਲਿਆਏ ਪਰ ਜ਼ੋਰ ਲਾਏ ਤੇ ਭੀ ਕੋਈ ਨਾ ਬਚਿਆ, ਉਸ ਤੋਂ, ਜਿਸ ਬਿਨ ਵੇਖੇ ਪੁੜੀਆਂ ਦੇ ਬਚਾਇਆ ਸੀ। ਇਹ ਦੰਪਤੀ ਇੰਦਰ ਸਿੰਘ ਤੇ ਪ੍ਰਸਿੰਨ ਕੌਰ ਹੁਣ ਸੁਖੀ ਪਰਿਵਾਰ ਭਰੇ ਵਿਚ ਰਹਿੰਦੇ ਹਨ। ਮੈਂ ਇਹ ਸਾਖੀ ਇਸ ਵਾਸਤੇ ਲਿਖੀ ਹੈ ਕਿ ਸਤਿਗੁਰੂ ਜੀ ਦੇ ਦੌਰਿਆਂ ਤੇ ਸੇਵਕਾਂ ਸੋਰਿਆਂ ਦਾ ਮੇਰੇ ਜਿਹੇ ਬੌਰਿਆਂ ਨੂੰ ਕਈ ਕਈ ਜਨਮ ਧਾਰ ਭੀ ਪੂਰਨ ਪਤਾ ਨਹੀਂ ਹੋ ਸਕਦਾ। ਕਿਉਂਕਿ ਭਾਈ ਜੀ ਦਾ ਲਿਖਿਆ ਹੈ, "ਲਖ ਭਗਤ ਜਗਤ ਵਿਚ ਲਿਖ ਨ ਗਏ ਗੁਰਸਿੱਖੀ ਟੇਵਾ" ਸੱਚ ਹੀ ਹੈ।

ਮੈਂ ਹੁਣ ਸੰਤੁਸ਼ਟ ਹਾਂ ਕਿ ਮੈਨੂੰ ਗੁਰਕਥਾ ਮਿਲ ਰਹੀਆਂ ਹਨ ਤੇ ਖੁਸ਼ਬੋਆਂ ਸੰਗਤ ਨੂੰ ਪਹੁੰਚ ਗਈਆਂ ਹਨ, ਕਿ ਤਰਨ ਸਿੰਘ ਸਤਿਗੁਰੂ ਜੀ ਦਾ ਜੱਸ-ਜੀਵਨ ਲਿਖ ਰਿਹਾ ਹੈ। ਗੁਰੂ ਜੱਸੀਆਂ ਦੀ ਸੇਵਾ ਸਿੱਖ ਰਿਹਾ ਹੈ। "ਗੁਰ ਕੀ ਮਹਿਮਾ ਅਗਮ ਹੈ ਕਿਆ ਕਥੈ ਕਥਨਹਾਰੁ ॥" ਗੁਰਵਾਕ ਅਨੁਸਾਰ ਬੇਅੰਤ ਸਕਤ ਸਤਿਗੁਰੂ ਸਿੱਖਾਂ ਵਿਚ ਭੀ ਗੁਰੂ ਹੋ ਹੀ ਵਰਤਦਾ ਹੈ। ਇੰਦਰ ਸਿੰਘ ਭਿਖੀ ਜ਼ਿਲਾ ਸ਼ੇਖੂਪੁਰਾ ਦੇ ਨੂੰ ਹਜੀਰਾਂ ਸੀ। ਇਸ ਦੀ ਮਾਸੀ ਜਿੰਦਾਂ, ਜੋ ਸੰਤ ਮੰਗਲ ਸਿੰਘ ਜੀ ਧਾਰੋਕੇ ਵਾਲਿਆਂ ਦੀ ਸੇਵਕ ਸੀ, ਉਹ ਤੇ ਇੰਦਰ ਸਿੰਘ ਦੀ ਮਾਤਾ ਲਛਮੀ ਧੁੰਨੀ ਗੁਰੂ ਅਰਜਨ ਦੇਵ ਜੀ ਦਾ ਜੋੜਾ ਲਵਾਣ ਲੈ ਟੁਰੀਆਂ। ਧਾਰੋਕੀ ਪੁਜੀਆਂ ਤਾਂ ਸੰਤ ਜੀ ਦਾ ਜੋੜਾ ਛੁਹਾਇਆ। ਤੇ ਥੋੜੇ ਦਿਨਾਂ ਵਿਚ ਹੀ ਗਲ ਰਿਹਾ ਇੰਦਰ ਸਿੰਘ ਰਾਜ਼ੀ ਹੋਇਆ। ਲਛਮੀ, ਜਿੰਦਾਂ ਨੂੰ ਕਿਹਾ ਸੀ, ਤੂੰ ਸੰਤਾਂ ਨੂੰ ਗੁਰਾਂ ਵਾਂਗੂ ਮੰਨਦੀ ਹੈਂ ਸਕਤ ਭੀ ਦਿਖਾ ਮੈਨੂੰ। ਤਾਂ ਜਿੰਦਾਂ ਧੰਨ ਸੰਤ ਕਹਿ ਸੰਤ ਜੀ ਦਾ ਜੋੜਾ ਛੁਹਾ ਰੋਗ ਹਟਾਇਆ ਸੀ। ਇਹ ਇੰਦਰ ਸਿੰਘ ਜੀ ਹੁਣ ਜੀਉਣ ਨਗਰ ਹੈ। ਮੈਂ ਐਸੀਆਂ ਸਾਖੀਆਂ ਸਹੀ ਕਰ ਲਿਖਦਾ ਹਾ।

ਸਤਿਗੁਰੂ ਜੀ ਸਿਆਲਕੋਟ ਦੇ ਜ਼ਿਲੇ ਵਿਚ ਕੁਝ ਨਗਰੀਂ ਦਰਸ਼ਨ ਦੇ ਸੰਤ ਹਰਨਾਮ

ਸਿੰਘ ਜੀ ਦੇ ਕਿਲੇ ਭੀ ਦਰਸ਼ਨ ਦਿੱਤੇ। ਸੰਤ ਲਾਭ ਸਿੰਘ ਜੀ, ਲੱਧਾ ਸਿੰਘ ਜੀ ਤੇ ਸਾਧੂ ਸਿੰਘ ਨੇ ਮੇਲਾ ਕੀਤਾ ਸੀ। ਸ਼ੇਰ ਸਿੰਘ ਲੋਭਣ ਦੇ ਨੇ ਗੁਰੂ ਹਰੀ ਸਿੰਘ ਜੀ ਦੀ ਨਿੰਦਾ ਕੁਝ ਸਿੱਖਾਂ ਪਾਸ ਮੰਡਲੀ ਵਿਚ ਬੈਠ ਕੀਤੀ। ਸੰਤ ਰਤਨ ਸਿੰਘ ਜੀ ਸਤਿਗੁਰਾਂ ਦੇ ਲਾਂਗਰੀ ਤੇ ਹਰਨਾਮ ਸਿੰਘ ਰੋਡਸ ਦੇ ਨੇ ਸ਼ੇਰ ਸਿੰਘ ਨੂੰ ਕੁਟਿਆ। ਆਸਾ ਦੀ ਵਾਰ ਬਾਅਦ ਕੁਝ ਸਿੱਖਾਂ ਆ ਸਤਿਗੁਰੂ ਜੀ ਪਾਸ ਗਿਲਾ ਕੀਤਾ ਤੇ ਕਿਹਾ, ਸ਼ੇਰ ਸਿੰਘ ਭੀ ਮੰਦਾ ਕੀਤਾ, ਜੇ ਸੰਗਤ ਆਈ ਦੀ ਸੇਵਾ ਨਹੀਂ ਸਰੀ ਤੇ ਨਿੰਦਾ ਕਿਉਂ ਉਸ ਕਰੀ। ਪਰ ਉਹ ਕੁਸੰਗਤ ਦੀ ਰੰਗਤ ਦਾ ਮਾਰਿਆ ਸੀ, ਆਪ ਦੇ ਲਾਂਗਰੀਆਂ ਉਸ ਨੂੰ ਡਾਗਰੀਆਂ ਮੁੰਡਿਆਂ ਵਾਂਗੂ ਕੁੱਟਣਾ ਤੇ ਨਾ ਸੀ। ਸਤਿਗੁਰੂ ਜੀ ਉੱਤਰ ਦਿੱਤਾ, ਮੈਂ ਮੰਨਦਾ ਹਾਂ, ਰਤਨ ਸਿੰਘ ਤੇ ਹਰਨਾਮ ਸਿੰਘ ਕੁਟਿਆ ਹੈ। ਪਰ ਜਿਸ ਨੂੰ ਕੁਝ ਭੀ ਮੰਨਿਆ ਹੋਵੇ, ਉਸ ਦੀ ਕੁਸੋਭਾ ਲੋਭੀ ਤੇ ਭਾਵੇਂ ਜਰ ਜਾਵੇ ਪਰ ਸਾਂਤਕੀ ਪੁਰਸ਼ਾਂ ਗੁਰੂ ਅਮਰਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਭੀ ਗੁਰਨਿੰਦਾ ਨਹੀਂ ਸਹਾਰੀ। ਉਨ੍ਹਾਂ ਜੋਗੀ ਨੂੰ ਬੈਲਾਂ ਮਗਰ ਬਨ੍ਹਵਾਇਆ ਤੇ ਉਨ੍ਹਾਂ ਸੱਤੇ ਬਲਵੰਡ ਨੂੰ ਸਰਾਪ ਦਿੱਤਾ, ਦੋਹਾਂ ਫਿਟ ਗਈਆਂ ਤੇ ਸੰਗਤੋਂ ਕੱਢ ਦਿੱਤੇ। ਤੁਸੀਂ ਜੇ ਕਰ ਸਕਦੇ ਹੋ ਤਾਂ ਸਾਥੋਂ ਸ਼ੇਰ ਸਿੰਘ ਦੀ ਸੇਵਾ ਲਈ ਪਦਾਰਥ ਲੈ ਲਵੋ, ਲੋਕਾਂ ਸ਼ੇਰ ਸਿੰਘ ਨੂੰ ਹਸਪਤਾਲ ਜਾ ਪਾਇਆ ਸੀ। ਕਈਆਂ ਕਿਹਾ, ਤੂੰ ਸਤਰਾਹ ਥਾਣੇ ਇਤਲਾਹ ਲਿਖਾ। ਸ਼ੇਰ ਸਿੰਘ ਸਭ ਨੂੰ ਕਿਹਾ, ਮੈਂ ਗੁਰੂ ਘਰ ਤੇ, ਬਿਲੇ ਦੀ ਅਦਾਲਤੇ ਜਾਣ ਨੂੰ ਦੋਸ਼ ਸਮਝਦਾ ਹਾਂ। ਅਗੇ ਇਕ ਦੋਸ਼ੋਂ ਮਾਰ ਖਾਧੀ ਹੈ, ਹੁਣ ਓਦੋਂ ਭਾਰਾ ਦੋਸ਼ ਨਹੀਂ ਕਰਦਾ। ਇਹ ਉਸ ਦੀ ਭਾਵਨਾ ਸੁਣ ਸਤਿਗੁਰੂ ਜੀ ਸ਼ੇਰ ਸਿੰਘ ਨੂੰ ਹਸਪਤਾਲ ਦਰਸ਼ਨ ਦਿੱਤੇ। ਸ਼ੇਰ ਸਿੰਘ ਮੰਜੇ ਤੋਂ ਉਠ ਤੇ ਨਾ ਸਕਿਆ ਪਰ ਨੇਤਰਾਂ ਤੋਂ ਜਲ ਵਗ ਤੁਰਿਆ ਤੇ ਹੱਥ ਜੋੜ ਚੁਪ ਕੀਤਾ ਪਿਆ ਰਿਹਾ। ਸਤਿਗੁਰੂ ਜੀ ਪਲ ਭਰ ਪਾਸ ਖੜੋ ਚਲੇ ਆਏ।

ਸਾਧੂ ਸਿੰਘ ਹੁਣ ਰਤਨਗੜ੍ਹ ਡਬਵਾਲੀ ਦੀ ਸੜਕ ਤੇ ਪੁੱਤਰ ਪਾਸ ਰਹਿੰਦਾ ਹੈ। ਪਹਿਲੇ ਲੁਧਿਆਣੇ ਭੂਰੀ ਵਾਲਿਆਂ ਦੇ ਡੇਰੇ ਰਹਿੰਦਾ ਸੀ। ਸੰਤ ਲਾਭ ਸਿੰਘ ਜੀ ਤੇ ਲੱਧਾ ਸਿੰਘ ਜੀ ਦਾ ਪਰਿਵਾਰ ਬਟਵਾਰੇ ਬਾਅਦ ਕਾਨਪੁਰ ਵਸਦਾ ਏ, ਪੁੱਤਰ ਕਰਤਾਰ ਸਿੰਘ ਏ।

ਰਾਜਿੰਦਰ ਕੌਰ ਜੀ ੧੦ ਭਾਦਰੋਂ ੨੦੦੨ ਬਿਕ੍ਰਮੀ, ਮੰਡੀ ਬਿਆਸ ਕੰਢੇ ਹੈਜ਼ੇ ਦੀ ਵਜ੍ਹਾ ਕਰ ਸਤਿਗੁਰੂ ਜੀ ਤੇ ਬਾਬਾ ਜਗਜੀਤ ਸਿੰਘ ਜੀ ਦੇ ਰੂਬਰੂ ਚੜ੍ਹੇ। ਸਭ ਸੰਗਤ ਨੇ ਸ਼ਾਂਤ ਚਿਤ ਰਹਿ ਸਤਿਗੁਰੂ ਜੀ ਦਾ ਭਾਣਾ ਮੰਨ ਦੇਹ ਦਾ ਦਾਹ ਸੰਸਕਾਰ ਕੀਤਾ। ਜੋ ਗਿਆਨੀ ਵਰਿਆਮ ਸਿੰਘ ਜੀ ਅਨੰਦ ਸਮੇਂ ਪੜ੍ਹਿਆ ਸੀ, "ਰਾਜਿੰਦਰ ਰਾਜ ਕਮਾਵੇਗੀ" ਸੋ ਵਾਕ ਝੂਠਾ ਹੋਇਆ। ਇਸੇ ਲਈ ਕਿਸੇ ਕਿਹਾ ਹੈ, "ਕਵੀਆਂ ਦੇ ਕੌਲ ਵਿਚੋਲੇ, ਕਈ ਬੀਬੇ ਤੇ ਕਈ ਗੋਲੇ।"

ਸਤਿਗੁਰੂ ਜੀ ਭੈਣੀ ਸਾਹਿਬ ਰਾਜਿੰਦਰ ਕੌਰ ਜੀ ਨਮਿਤ ੩੦ ਭਾਦਰੋਂ ੧੬ ਭੋਗ ਆਦਿ ਗ੍ਰੰਥ ਸਾਹਿਬ ਦੇ ਪਾਏ। ਤੇ ਦੋ ਭੋਗ ੩੧ ਨੂੰ ਪਾਏ। ਬਿਹੰਗਮ ਸਾਧਾਂ ਨੂੰ ਗੜਵੇ, ਡੋਰੀਆਂ, ਪਊਏ, ਮਾਲਾ, ਕੰਘੇ, ਬਸਤਰ ਦਿੱਤੇ। ਸਤਿਜੁਗ ਤੋਂ ਪੜ੍ਹ ਸੰਗਤ ਬਹੁਤ ਆਈ ਸੀ, ਭੋਗ ਦਾ ਮੇਲਾ ਜਾਣ। ਸਤਿਗੁਰੂ ਜੀ ਪਹਿਲੇ ਦਿਨ ਹੀ ਸਭ ਨੂੰ ਸੁਣਾ ਕਿਹਾ, ਮੈਂ ਜਾਣਦਾ ਹਾਂ ਸੰਗਤ ਰਾਜਿੰਦਰ

ਕੋਠ ਦੇ ਚੜ੍ਹਨ ਦੇ ਭੋਗਾਂ ਕਰ ਬਹੁਤ ਆਈ ਹੈ। ਪਰ ਮੇਰੇ ਨੇੜੇ ਹੋ ਕੋਈ ਕੁਝ ਨਾ ਕਵ੍ਹੇ। ਕਿਉਂਕਿ ਸੁਣਨ ਕਹਿਣ ਵਿਚ ਹਰਖ ਸੰਗ, ਸੱਚ ਝੂਠ ਪਾਜ ਲਾਜ ਵਰਤਦਾ ਹੈ। ਤੇ ਗੁਰਮਤ ਵਿਚ ਇਹ ਗੱਲਾਂ ਮਨ੍ਹਾ ਹਨ। ਹਾਂ ਆਉਣਾ ਐਸੇ ਸਮੇਂ ਦੋਸ਼ ਨਹੀਂ, ਮਿਲੇ ਬਿਨਾ ਦਿਲ ਦੇ ਸਨੇਹ ਦਾ ਪਤਾ ਨਹੀਂ ਲਗਦਾ। ਕਹਿ ਸਭ ਨੂੰ ਗੁਰਬਾਣੀ ਦੇ ਸ਼ਬਦ ਜਾਂ ਤੁਕ ਮਿਲੀ ਦੇ ਪਾਠ ਕਰਨ ਦੀ ਪੱਕੀ ਕੀਤੀ।

ਜਰਮਨ, ਰੂਸ ਅੱਗੇ ਤੇ ਜਾਪਾਨ, ਅਮਰੀਕਾ ਅੱਗੇ ਹਥਿਆਰ ਸੁਟ ਦਿੱਤੇ ਭਾਦਰੋਂ ਤੋਂ ਪਹਿਲਾਂ ਹੀ, ਤੇ ਅੰਗਰੇਜ਼ ਨੇ ਲੰਡਨ ਸਭ ਪਾਸੇ ਸੋਚ ਹਥਿਆਰ ਆਪਣੇ ਢਿੱਲੇ ਕਰ ਦਿੱਤੇ ਕਿ ਹੁਣ ਭਾਰਤ ਅਧੀਨ ਨਹੀਂ ਰਹਿੰਦਾ ਜਾਪਦਾ ਇਨ੍ਹੀਂ ਦਿਨੀਂ।

ਸਤਿਗੁਰੂ ਜੀ ਆਪਣਾ ਸਦਾ ਵਾਲਾ ਨੇਮ ਅਰੰਭਿਆ ਤੇ ਜਿਵੇਂ ਸਰਕਾਰ ਰਜ਼ਰਬੀਆਂ ਨੂੰ ਜੰਗ ਦੀ ਜਾਚ ਚੇਤੇ ਰਖਣ ਲਈ ਸੱਦਦੀ ਹੈ, ਤਿਵੇਂ ਸੱਦਾ ਦੇ ਸੰਗਤ ਨੂੰ ਭੈਣੀ ਸਾਹਿਬ ਨੇਮ ਜਪ ਤਪ ਦਾ ਸ਼ੁਰੂ ਕੀਤਾ। ਕਥਾ, ਕੀਰਤਨ, ਨੇਮ ਅਰੰਭਿਆ ਚੜ੍ਹੇ ਅੱਸੂ।

ਸਤਿਗੁਰੂ ਜੀ ਜਲੰਧਰ ਛਾਉਣੀ ਬਾਬਾ ਬੀਰ ਸਿੰਘ ਜੀ ਨੂੰ ਰਾਜਾ ਮੁਹੰਮਦ ਅਕਬਰ ਦੀ ਧੀ ਦੇ ਨਿਕਾਹ ਦੇ ਦਿਨ ਤੇ ੧੦੧) ਦੇਣਾ ਕਹਿ ਭੇਜਿਆ। ਇਹ ਮੁਹੰਮਦ ਅਕਬਰ ਖ਼ਾਨ ਜਨਰਲ ਉਸ ਰਾਜੇ ਫਜ਼ਲਦਾਦ ਦਾ ਪੁੱਤਰ ਏ ਜਿਸ ਦਾ ਪਿੰਡ ਲਾਇਲਪੁਰ ਜ਼ਿਲੇ ਵਿਚ ਰਾਜਾ ਫਜ਼ਲਦਾਦ ਦਾ ਚੱਕ ਕਰਕੇ ਬੋਲੀਦਾ ਹੈ। ਰਾਜਾ ਫਜ਼ਲਦਾਦ ਸਤਿਗੁਰੂ ਜੀ ਦਾ ਰੇਸਾਂ ਵਿਚ ਸਨੇਹੀ ਬਣਿਆ ਸੀ। ਇਹ ਫਜ਼ਲਦਾਦ ਘੋੜੀਆਂ, ਗਊਆਂ, ਮੱਝਾਂ ਰਖਣ ਦੀ ਰੀਝ ਵਾਲਾ ਸੀ। ਫਜ਼ਲਦਾਦ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੇ ਪਿਤਾ ਪਾਸੋਂ ਸੁਣੀ ਵਾਰਤਾ ਸੁਣਾਈ ਤੇ ਧਾਰਨਾ ਦੱਸੀ ਸੀ ਕਿ ਉਨ੍ਹਾਂ ਮੈਨੂੰ ਅੱਖੀਂ ਵੇਖੀ ਦੱਸੀ ਸੀ। ਸਤਿਗੁਰੂ ਰਾਮ ਸਿੰਘ ਜੀ ਸਭ ਤੋਂ ਉਚੇ ਥੜੇ ਤੇ ਬੈਠੇ ਦਿਸਦੇ ਸੀ। ਜੇ ਦੂਰੋਂ ਕੋਈ ਬਰਾਬਰ ਭੀ ਦਿਸੇ ਤਾਂ ਕੋਲ ਗਿਆਂ ਨੀਵਾਂ ਹੀ ਹੁੰਦਾ ਸੀ। ਸਤਿਗੁਰੂ ਜੀ ਦੇ ਦਰਸ਼ਨ ਤੇ ਸ਼ਬਦ ਵਿਚ ਅਜੇਹੀ ਤਾਸੀਰ ਸੀ, ਲੋਕ ਮੰਨਦੇ ਸਨ ਕਿ ਕਈ ਮੋਅਜਜ਼ੇ ਹੁੰਦੇ ਹਨ। ਫਜ਼ਲਦਾਦ ਸਤਿਗੁਰੂ ਜੀ ਨੂੰ ਦੱਸਿਆ, ਮੇਰੇ ਪਿਤਾ ਜੀ ਭੀ ਅਜ਼ਮਾਉਣ ਲਈ ਭਜਨ ਪੁਛਿਆ ਸੀ ਤੇ ਵਜਦ ਹੋ ਗਿਆ ਸੀ। ਤੇ ਸਦਾ ਲਈ ਮਾਸ ਸ਼ਰਾਬ ਤੇ ਤਮਾਕੂ ਦੀ ਉਨ੍ਹਾਂ ਸੌਂਹ ਰਖੀ ਹੈ। ਉਨ੍ਹਾਂ ਦੀ ਸਿਖਿਆ ਨਾਲ ਮੈਂ ਤੇ ਮੇਰੇ ੬ ਪੁੱਤਰ ਜੋ, ਆਪ ਦੀ ਸੌਂਹ ਹੈ ਗਊ, ਸਗੋਂ ਸੰਗੀਆਂ ਨੂੰ ਉਸ ਘਾਤਕੋਂ ਹੋੜਦੇ ਹਾਂ। ਉਸ ਨੂੰ ਘਰ ਨਹੀਂ ਵੜਨ ਦੇਂਦੇ ਤੇ ਨਾ ਤਮਾਕੂ ਪੀਂਦੇ ਹਾਂ ਨਾ ਹਵੇਲੀ ਵਿਚ ਹੁੱਕਾ ਵੜਨ ਦੇਂਦੇ ਹਾਂ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਫਜ਼ਲਦਾਦ ਦਾ ਹਿਤ ਹੋ ਗਿਆ ਸੀ ਤੇ ਸਤਿਗੁਰੂ ਜੀ ਲਾਇਲਪੁਰ ਵਲ ਗਏ, ਉਸ ਵਲ ਭੀ ਜਾਂਦੇ ਸੀ ਤੇ ਘੋੜੇ, ਮੱਝਾਂ, ਗਊਆਂ ਉਸ ਦੀਆਂ ਜਾ ਦੇਖਦੇ। ਜਦ ਸਤਿਗੁਰੂ ਜੀ ਏਕ ਸਮੇਂ ਪਹਿਲੀ ਵਾਰ ਰਾਜਾ ਫਜ਼ਲਦਾਦ ਦੇ ਚੱਕ ਗਏ ਤਾਂ ਇਕ ਆਦਮੀ ਨੂੰ ਕਿਹੋ ਨੇ, ਤੂੰ ਪਤਾ ਲਿਆ ਰਾਜਾ ਜੀ ਹਵੇਲੀ ਦੇ ਅੰਦਰ ਹੀ ਹਨ ? ਤਾਂ ਉਸ ਨੇ ਹੁੱਕਾ ਹਵੇਲੀਉਂ ਬਾਹਰ ਹੀ ਰਖ ਦਿੱਤਾ ਸੀ ਤੇ ਸਾਨੂੰ ਦੱਸਿਆ ਸੀ ਕਿ ਰਾਜਾ ਜੀ ਹੁੱਕਾ ਨਹੀਂ ਅੰਦਰ ਵੜਨ ਦੇਂਦੇ। ਇਕ ਬੱਚਾ ਘੋੜੀ

ਦਾ ਭੀ ਸਤਿਗੁਰ ਜੀ ਫਜ਼ਲਦਾਦ ਤੋਂ ਲਿਆ ਸੀ ਤੇ ਉਸ ਘੋੜੇ ਦਾ ਨਾਮ ਭੀ ਰਾਜਾ ਹੀ ਰਖਿਆ ਸੀ।

ਮਹਾਰਾਜ ਬੀਰ ਸਿੰਘ ਜੀ ਨੂੰ ਪਾਕਿਸਤਾਨ ਬਣੇ ਬਾਅਦ ਏਕ ਸਮੇਂ ਰਾਜਾ ਫਜ਼ਲਦਾਦ ਦਾ ਪੁੱਤਰ ਮੁਹੰਮਦ ਅਕਬਰ ਮੇਜਰ ਜਨ੍ਰਲ ਰੀਟਾਇਰ ਹੋਇਆ ਪੂਰਬੀ ਪਾਕਿਸਤਾਨ ਵਲੋਂ ਆਉਂਦਾ ਦਿੱਲੀ ਦੂਰੋਂ ਦੇਖ ਸੰਞਾਣ ਆ ਮਿਲਿਆ ਸੀ ਤੇ ਦੱਸਿਆ ਸਾ ਸੂ, ਹੁਣ ਮੈਂ ਕਰਾਚੀ ਹੁੰਦਾ ਹਾਂ। ਤੇ ਇਕ ਆਪਣੇ ਨਾਮ ਦੀ ਚਿੱਟ ਭੀ ਮਹਾਰਾਜ ਬੀਰ ਸਿੰਘ ਜੀ ਨੂੰ ਦਿੱਤੀ ਸਾ ਸੂ। ਉਹ ਚਿੱਟ ਮਹਾਰਾਜ ਜੀ ਮੈਨੂੰ ਦਿੱਤੀ ਸੀ। ਤੇ ਕੁਝ ਇਸ ਤਰ੍ਹਾਂ ਬਚਨ ਭੀ ਮੈਨੂੰ ਦੱਸੇ। ਉਸ ਆਸਰੇ ਹੀ ਮੈਂ ਇਹ ਵਾਰਤਾ ਲਿਖੀ ਹੈ। ਕਿ ਸਤਿਗੁਰੂ ਜੀ ਨੂੰ ਮਿਲਣ ਵਾਲੇ ਮੁਸਲਮਾਨ ਖਾਨਦਾਨ ਭੀ ਐਸੀਆਂ ਸਿਫਤਾਂ ਵਾਲੇ ਹੋ ਰਹੇ ਹਨ। ਹੁਣ ਅਸੀਂ ਸਿੱਖ ਭੀ ਉਨ੍ਹਾਂ ਦੇ ਮਿਲਣ ਦਾ ਕੋਈ ਅਸਰ ਨਹੀਂ ਰਖਦੇ। ਮਹਾਰਾਜ ਜੀ ਦੱਸਿਆ ਮੈਂ ਭੀ ਕਈ ਖੱਤ ਪਾਏ ਤੇ ਓਸ ਦੇ ਵੀ ਆਏ ਸੀ।

ਸਤਿਗੁਰੂ ਜੀ ਪਹਿਲੀ ਅੱਸੂ ਤੋਂ ਪਿੱਛਾ ਰਾਤ ਜੰਗਲ ਦਾਤਣ ਇਸ਼ਨਾਨ ਵੱਲ ਉਠ ਲਗਦੇ, ਬਾਅਦ ਸਫੈਦ ਸੰਗਮਰਮਰ ਦੀ ਪਟੜੀ ਤੇ ਚੌਂਕੜਾ ਲਾ ਘਿਓ ਦੀ ਜੋਤ ਜਗਾ ਧੂਪ ਪਾਉਂਦੇ, ਮਾਲਾ ਫੇਰਦੇ ਦੋ ਘੰਟੇ। ਆਸਾ ਦੀ ਵਾਰ ਵਿਚ ਆ ਹਰਿਮੰਦਰ ਵਿਚ ਦਰਸ਼ਨ ਦੇਂਦੇ। ਪਾਠੀ ਹੋਰ ਭੀ ਸਾਥ ਹੀ ਪਾਠ ਕਰਦੇ। ਪੰਜ ਵਜੇ ਦਰਵਾਜ਼ੇ ਬੰਦ ਹੁੰਦੇ ਸਤਿਗੁਰੂ ਜੀ ਚੰਡੀ ਦੀ ਵਾਰ ਦਾ ਪਾਠ ਕਰ ਗਲ ਪਾਈ ਰੁਮਾਲੀ ਨੂੰ ਹੱਥਾਂ ਵਿਚ ਲੈ ਹੱਥ ਜੋੜ ਅਰਦਾਸ ਕਰਨ ਬਾਅਦ ਹੀ ਬੋਲਦੇ। ਦਿਨ ਭਰ ਸੰਗਤ ਸ਼ਬਦ ਤੇ ਤੁਕਾਂ ਤੇ ਵਿਚਾਰ ਕਰਦੀ, ਕਥਾ ਕੀਰਤਨ ਸੁਰ ਨੇਮ ਇਕ ਜਿਹਾ ਹੀ ਸਭ ਨੂੰ ਅੰਮ੍ਰਿਤ ਛਕਾ ਸੋਧ ਰਖਾ ਕਰਨ ਦੀ ਸਿਖਿਆ ਦਿੱਤੀ ਜਾਂਦੀ। ਪਿਛਲੇ ਪਹਿਰ ਭੀ ਸ਼ਬਦ ਕੀਰਤਨ ਹੁੰਦਾ। ਸੰਗਤ ਨਾਲ ਮਿਲ ਸਤਿਗੁਰੂ ਜੀ ਸ਼ਬਦ ਵਿਚਾਰ ਕਰਦੇ। ਗੁਰਬਾਣੀ ਦੀਆਂ ਤੁਕਾਂ ਅੱਖਰਾਂ ਦੀ ਸੋਧ ਕਰਦੇ। ਗੇਣਤੀ ਰੋਜ਼ ਦੇ ਪਾਠਾਂ ਦੀ ਸਲੋਕਾਂ ਦੇ ਪੜ੍ਹਨ ਤੋਂ ਹੁੰਦੀ। ਬਹੁਤ ਸੰਗਤ ਜੁੜੀ ਕਰ ੧੧੨੫ ਪਾਠਾਂ ਦੇ ਭੋਗ ਪਾਏ ਤੇ ਰਜਵਾਂ ਕੜਾਹ ਪ੍ਰਸ਼ਾਦ ਪੰਗਤਾਂ ਵਿਚ ਬਹਾ ਸਭ ਨੂੰ ਵਰਤਿਆ। ਸਤਿਗੁਰੂ ਜੀ ਜੋਗ ਜਲ ਅਸ਼ਨਾਨ ਦੀ ਸਫ਼ਾਈ ਧੂਪ ਦੀਪ ਆਦਿ ਦੀ ਸੇਵਾ ਭਾਈ ਵਜ਼ੀਰ ਸਿੰਘ ਜੀ ਕਰਦੇ। ਚੁਫੇਰੇ ਖਾਈ ਵਿਚ ਜਲ ਭਰਦੇ। ਸਤਿਗੁਰੂ ਜੀ ਦੇ ਭਜਨ ਕਰਨ ਦਾ ਸਵਾਸ ਚਲਣ ਦਾ ਕੰਨ ਕੰਧ ਨਾਲ ਲਾਇਆਂ ਸੁਆਦ ਤੇ ਅਵਾਜ਼ਾ ਆਉਂਦਾ ਸੀ। ਮੈਂ ਇਨ੍ਹਾਂ ਨੇਮਾਂ ਵਿਚ ਪੁਜਦਾ ਰਿਹਾ ਹਾਂ।

ਮੈਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰ ਵਾਲੇ ਵਿਦਿਅਕ ਜਥੇ ਦੇ ਸਮੇਲਨ ਤੇ ਭੈਣੀ ਸਾਹਿਬ ਗਿਆ ੧੨ ਜੇਠ ਤੋਂ ੨੦ ਜੇਠ ਤੱਕ। ਜੋ ਓਥੇ ਹੋਇਆ ਉਹ ਤੇ ਉਸ ਸਮੇਂ ਨਾਲ ਓਥੇ ਲਿਖਾਂਗਾ ਪਰ ਜੋ ਇਸ ਮੇਰੇ ਅਰੰਭੇ ਗੁਰੂ ਜੱਸ ਜੀਵਨ ਜੋਗ ਨਵੇਂ ਬਚਨ ਮੈਨੂੰ ਮਿਲੇ ਸੋ ਇਥੇ ਲਿਖਦਾ ਹਾਂ। ੨੨' ਜੇਠ ੨੦੨੩ ਬਿਕ੍ਰਮੀ ਤਰਨ ਸਿੰਘ।

ਸੰਤ ਹਰਨਾਮ ਸਿੰਘ ਜੀ ਬਿਰਧਾਂ ਨੇ ਸੁਣਾਇਆ। ਮੇਰੇ ਪਿਤਾ ਨਿਹਾਲ ਸਿੰਘ ਜੀ ਨੂੰ ਬ੍ਰਹਮਾ ਹੋਮ ਲੈਂਡ ਕਸਬੇ ਵਿਚ ਰਹਿੰਦੇ ਸਮੇਂ ਚਿੰਡ ਵਿੰਡ ਦਰਿਆ ਵਗਦੇ ਚੋਂ ਇਕ ਦਿਨ

ਨਹਾਉਂਦਿਆਂ (ਲੇਚੋਸੂ) ਮੱਛੀ ਨੇ ਪੂੜ ਚੋਂ ਕੰਡਾ ਕੱਢ ਮਾਰਿਆ। ਇਹ ਮੱਛੀ ਗੱਲ ਹੁੰਦੀ ਹੈ ਤੇ ਨਾਲ ਛੋਹਣ ਤੇ ਵਿਚੋਂ ਪੂਛ ਕੱਢ ਮਾਰਦੀ ਹੈ। ਪੂੜ ਚੋਂ ਦਾਤਰੀ ਤਰ੍ਹਾਂ ਦੇ ਦੰਦੇ ਮਾਸ ਪੁਟ ਨਿਕਲਦੇ ਹਨ। ਪਿਤਾ ਜੀ ਜ਼ਖਮੀ ਹੋਏ ਘਰ ਆਏ, ਦਵਾਈ ਕੀਤੀ; ਟੀਕੇ ਲਵਾਏ, ੧੫ ਦਿਨਾਂ ਵਿਚ ਜ਼ਖ਼ਮ ਉਪਰੋਂ ਤੇ ਠੀਕ ਹੋ ਗਿਆ ਪਰ ਅੰਦਰੋਂ ਦਰਦ ਕਰੇ ਤੇ ਸਰੀਰ ਫਟਣ ਲੱਗਾ। ਰੋਗ ਵਧਿਆ ਤਾਂ ਉਨ੍ਹਾਂ ਕਿਹਾ ਮੈਂ ਬਚਦਾ ਤੇ ਨਹੀਂ ਜਾਪਦਾ ਪਰ ਜਿਵੇਂ ਕਿਵੇਂ ਸਤਿਗੁਰੂ ਜੀ ਦਾ ਦਰਸ਼ਨ ਕਰਾਓ। ਲੋਕ ਕਹਿਣ ਕਿਸੇ ਤੁਹਾਨੂੰ ਜਹਾਜ਼ ਵਿਚ ਚੜ੍ਹਨ ਨਹੀਂ ਦੇਣਾ, ਇਸ ਬੀਮਾਰੀ ਕਰ। ਅਸੀਂ ਪਿਤਾ ਪੁੱਤਰ ਮਾਂਡਲੇ ਪੁਜੇ, ਸਿੰਘ ਸਭਾ ਦੇ ਗੁਰਦੁਆਰੇ ਪੰਜੀ ਛੇਈਂ ਦਿਨੀਂ ਮਸਾਂ ਜਹਾਜ਼ ਰੇਲ ਤੇ, ਪਰ ਚਿੱਤੋਂ ਬਹੁਤ ਚਿੰਤਾ ਵਿਚ ਸਾਂ। ਉਪਰੋਂ ਆਵਾਜ਼ ਆਈ ਮੇਰਾ ਨਾਮ ਲੈ ਕੇ, ਸੁਣ ਹੈਰਾਨ ਹੋਏ ਕਿ ਸਤਿਗੁਰੂ ਜੀ ਦਾ ਅਵਾਜ਼ਾ ਕਿਥੋਂ ਆ ਰਿਹਾ ਹੈ। ਤੀਜੀ ਆਵਾਜ਼ੇ ਉਪਰ ਨੂੰ ਵੇਖਿਆਂ ਪਤਾ ਲਗਾ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਚੁਬਾਰੇ ਵਿਚੋਂ ਬੁਲਾ ਰਹੇ ਹਨ। ਅਸੀਂ ਪਿਤਾ ਪੁੱਤਰ ਜਾ ਚਰਨੀਂ ਲਗ ਰੋਏ। ਵੇਦਨ ਦੱਸੀ ਤੇ ਦੁਖ ਦੱਸਿਆ ਕਿ ਅਗੇ ਕੀ ਜਾਣਾ ਹੈ· ਦਰਸ਼ਨ ਹੋ ਗਿਆ ਹੈ। ਆਖਦੇ ਹਨ ਸਮੁੰਦਰੀ ਜਹਾਜ਼ ਵਿਚ ਇਸ ਤਰ੍ਹਾਂ ਦੇ ਰੋਗੀ ਨੂੰ ਚੜ੍ਹਨ ਨਹੀਂ ਦੇਂਦੇ। ਸਤਿਗੁਰੂ ਜੀ ਦੇ ਸਾਥ ਚਕਰਵਰਤੀ ਜੀ ਤੇ ਸੇਠ ਦਿਆਲ ਸਿੰਘ ਜੀ ਸੀ। ਮਾਤਾ ਜੀਉਣ ਕੌਰ ਜੀ ਤੇ ਹੋਰ ਸਾਧਾਂ ਨੂੰ ਰੰਗੂਨ ਹੀ ਛੱਡ ਆਏ ਸੀ। ਪਹਿਲੇ ਫੇਰੇ ਸਿਆਮ ਨੂੰ ਜਾ ਰਹੇ ਸੀ ਤੇ ਸਤਿਗੁਰੂ ਰਾਮ ਸਿੰਘ ਜੀ ਦਾ ਬੰਗਲਾ ਭਾਲ ਰਹੇ ਸੀ। ਸਾਨੂੰ ਸਤਿਜੁਗ ਨਹੀਂ ਪੁਜਾ ਸੀ ਤਾਂ ਹੀ ਨਾ ਪਤਾ ਲਗਾ ਸੀ। ਸਤਿਗੁਰੂ ਜੀ ਬਚਨ ਕੀਤਾ, ਪਿਛਾਂਹ ਨੂੰ ਨਾ ਮੁੜੋ, ਪੰਜਾਬ ਜਾਓ। ਤੁਹਾਨੂੰ ਕੋਈ ਨਹੀਂ ਰੋਕੇਗਾ ਤੇ ਰਾਜ਼ੀ ਭੀ ਹੋ ਜਾਓਗੇ। ਅਸੀਂ ਮਾਂਡਲੇ ਤੋਂ ਰੰਗੂਨ ਆਏ ਸਮੁੰਦਰੀ ਜਹਾਜ਼ ਤੇ ਚੜ੍ਹਨ ਸਮੇਂ ਸਭ ਦੀ ਤਲਾਸ਼ੀ ਤੇ ਹੋਰ ਡਾਕਟਰੀ ਦੇਖ-ਭਾਲ ਗੋਰੇ ਕਰ ਰਹੇ ਸੀ ਪਰ ਸਾਨੂੰ ਕਿਸੇ ਨਾ ਰੋਕਿਆ। ਕੁਲੀ ਅਸਬਾਬ ਸਮੇਤ ਜਹਾਜ਼ ਤੇ ਚਾੜ੍ਹ ਗਿਆ, ਕਲਕੱਤੇ ਆ ਉਤਰੇ। ਭੈਣੀ ਸਾਹਿਬ ਦਾ ਦਰਸ਼ਨ ਕੀਤਾ, ਕਾਮੋਕੀ ਤੇ ਆਪਣੇ ਪਿੰਡ ਸੁਾਲਿਆਂਪੁਰ ਪੁਜੇ। ਰੋਗ ਦੁਖ ਸਰੀਰ ਫਟਣ ਤੇ ਦਰਦ ਹੋਣ ਦਾ ਸਭ ਹਟ ਗਿਆ। ਸੰਤ ਹਰਨਾਮ ਸਿੰਘ ਜੀ ਦਸਿਆ ਹੈ ਪਿਤਾ ਜੀ ਮਨੀਪੁਰ ਆ ਵਸਣ ਸਮੇਂ ੧੯੪੨ ਈ: ਬੀਮਾਰ ਥੋੜੇ ਜਿਹੇ ਹੋਇਆਂ ਦੱਸਿਆ ਕਿ ਗੁਰੂ ਹਰੀ ਸਿੰਘ ਜੀ ਪੰਜਾਂ ਸਿੰਘਾਂ ਸਮੇਤ ਲੈਣ ਆਏ ਸੀ। ਮੈਂ ਕਲ੍ਹ ਤਕ ਅਰਜ਼ ਕਰ ਬਸਤਰ ਧੋਣ ਦੀ ਛੁਟੀ ਲਈ ਹੈ। ਸਾਰਾ ਦਿਨ ਬਸਤਰ ਧੋ, ਇਸ਼ਨਾਨ ਕਰ, ਚੌਕੜਾ ਲਾ ਰਾਤ ਨੂੰ ਪ੍ਰਸ਼ਾਦਿ ਦੁਧ ਛਕ ਭਜਨ ਕਰਦੇ ਸਾਡੇ ਸਭ ਦੇ ਵਿੰਹਦਿਆਂ ਵਿਦਾ ਹੋਏ ਸੀ ਮਾਤ ਲੋਕ ਤੋਂ। ਇਹ ਸੰਤ ਜੀ ਹੁਣ ਚੰਡੀਗੜ੍ਹ ੨੨ ਸੈਕਟਰ ਬੀ, ਮਕਾਨ ਨੰਬਰ ੧੯੨੭ ਵਿਚ ਰਹਿੰਦੇ ਹਨ। ਆਪਣੇ ਭਾਗ ਭਰੇ ਪਰਿਵਾਰ ਸਮੇਤ।

ਸੰਤ ਹਰਨਾਮ ਸਿੰਘ ਜੀ ਮਨੀਪੁਰ ਵਾਲੇ ਮਦਾਨ ਗੋਤ ਦੇ ਅਰੋੜੇ ਸੁਾਲਿਆਂਪੁਰ ਜ਼ਿਲਾ ਗੁਜਰਾਂਵਾਲੇ ਦੇ ਇਹ ਦਸਦੇ ਹਨ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮੰਡੀ ਦੇ ਹੋਲੇ ਸਮੇਂ ਮੈਨੂੰ ਪੁਛਿਆ, ਤੂੰ ਕਬਜ਼ ਦੀਆਂ ਗੋਲੀਆਂ ਕਿਵੇਂ ਬਣਾਂਦਾ ਹੈਂ। ਮੈਂ ਦੱਸਿਆ ੮ ਤੋਲੇ ਸੁੰਢ ਪੀਸ ਛਾਣ ਤੇ ਇਕ ਤੋਲਾ ਸ਼ੁਧ ਜਬੋਲੋਟਾ ਤੇ ਗੋਲੀ ਜਲ ਪਾ ਬੇਰ ਮਾਤਰ ਬਣਾਂਦਾ ਹਾਂ। ਸੁਣ ਸਤਿਗੁਰੂ ਜੀ ਕਿਹਾ, ਤਿੰਨ ਤੋਲੇ ਗਿਰੀ ਬਦਾਮ, ੧ ਤੋਲਾ ਸੱਕ ਮੂਲੀਆਂ ਦੋ ਤੋਲੇ ਮਨੱਕਾ ਬੀਜ ਕੱਢ ਪਾ

ਰਗੜੋ, ਪਾਣੀ ਤੋਂ ਬਿਨਾ ਹੀ ਗੋਲੀਆਂ ਸੋਧੀਆਂ ਜੋਗ ਬਣਾਓ। ਰਾਤ ਦੁਧ, ਜਲ ਨਾਲ ਛਕਾਓ ਸਵੇਰੇ ਨੂੰ ਕਬਜ਼ੀ ਹਟੀ ਜਾਪੇਗੀ। ਇਹ ਸੰਤ ਜੀ ਕਪੜੇ ਦੇ ਵਪਾਰ ਵਿਚ ਸੇਠਾਂ ਵਾਂਗੂ ਬ੍ਰਹਮਾ ਮਨੀਪੁਰ ਵਲ ਰਹੇ ਹਨ।

ਜਗੀਰ ਸਿੰਘ ਕੰਗਾਂ ਜ਼ਿਲਾ ਸਿਆਲਕੋਟ ਦਾ ਬਟਵਾਰੇ ਬਾਅਦ ਜਾਗੋਵਾਲੇ ਜ਼ਿਲਾ ਸੰਗਰੂਰ ਵਿਚ ਰਹਿੰਦੇ। ਤਕਾਵੀ ਬੈਲਾਂ ਤੇ ਬੀਜ ਆਦਿ ਦੀ ਲਈ, ਪਰ ਸਮੇਂ ਮਾੜੇ ਕਰ ਮੋੜੀ ਨਾ ਗਈ। ਸਰਕਾਰੋਂ ਸਿਪਾਹੀ ਪਿਆ ਉਸ ਆਣ ਫੜਿਆ। ਮਸਾਂ ਉਸ ਅਗੇ ਤਰਲਾ ਕਰ ਛੁਟਾ ਤੇ ਰਾਤ ਦੁਖੀ ਹੋ ਸਤਿਗੁਰੂ ਜੀ ਪਾਸ ਅਰਜ਼ ਕੀਤੀ, ਆਪ ਦੇ ਮੇਲੇ ਦਾ ਮੌਕਾ ਹੈ, ਮੈਂ ਤਸੀਲੇ ਫੜਿਆ ਅੰਦਰ ਪੈ ਦਰਸ਼ਨੋਂ ਰਹਿ ਜਾਵਾਂਗਾ, ਅੰਮ੍ਰਿਤ ਵੇਲੇ ਇਸ਼ਨਾਨ ਕਰ ਬੈਠੇ ਨੂੰ ਅਵਾਜ਼ਾ ਹੋਇਆ, "ਫ਼ਿਕਰ ਨਾ ਕਰ, ਘਾਬਰਨ ਦੀ ਲੋੜ ਨਹੀਂ।" ਆ ਭੈਣੀ ਸਾਹਿਬ ਦਰਸ਼ਨ ਮੇਲਾ ਕਰ ਸੰਗਤ ਦਾ। ਜਗੀਰ ਸਿੰਘ ਮੁਹਾਂਜਲੇ ਹੀ ਘਰੋਂ ਨਿਕਲ, ਟੁਰਦਾ ੨੭ ਮੀਲ ਭੈਣੀ ਸਾਹਿਬ ਪੁਜਾ। ਸਤਿਗੁਰੂ ਜੀ ਦੀ ਚਰਨੀਂ ਲਗਾ। ਭਾਦਰੋਂ ਦੇ ਮੇਲੇ ਦੇ ਦਿਨ ਸੀ। ਸਤਿਗੁਰੂ ਜੀ ਦੇਖਦਿਆਂ ਇਸ ਨੂੰ ਬਚਨ ਕੀਤਾ, "ਫ਼ਿਕਰ ਨਾ ਕਰ, ਘਾਬਰਨ ਦੀ ਲੋੜ ਨਹੀਂ।" ਭਜਨ ਬਾਣੀ ਤੇ ਸੇਵਾ ਸਾਧ ਸੰਗਤ ਵਿਚ ਮਿਲ ਕਰ ਮੇਲੇ ਦੇ ਭੋਗ ਬਾਅਦ ਜਗੀਰ ਸਿੰਘ ਜਾਗੋਵਾਲੇ ਗਿਆ, ਕਿਸੇ ਪਟਵਾਰੀ ਤੋਂ ਸ਼ਿਕਾਇਤ ਕਰਾਈ, ਇਸ ਵਲ ਤਕਾਵੀ ਦਾ ਲੇਖਾ ਹੈ। ਸਿਪਾਹੀ ਫੜ ਮਲੇਰ ਕੋਟਲੇ ਤਹਿਸੀਲੇ ਜਾ ਹਵਾਲਾਟੇ ਦਿੱਤਾ। ੧੦ ਦਿਨਾਂ ਬਾਅਦ ਤਹਿਸੀਲਦਾਰ ਪਟਵਾਰੀ ਦੀ ਰੀਪੋਰਟ ਤੇ ਸੱਦ ਪੁਛਿਆ ਤਕਾਵੀ ਕਿਉਂ ਨਹੀਂ ਦਿੰਦਾ? ਜਗੀਰ ਸਿੰਘ ਕਿਹਾ, ਮੇਰੇ ਵਲ ਕੋਈ ਤੁਹਾਡੀ ਤਕਾਵੀ ਨਹੀਂ। ਤਹਿਸੀਲਦਾਰ ਰਜਿਸਟਰ ਫੁਲਾਇਆ, ਕੋਈ ਨਾਵਾਂ ਨਾ ਨਿਕਲਿਆ ਤਾਂ ਭੁਲ ਦੀ ਮੁਆਫ਼ੀ ਮੰਗ ਛੱਡ ਦਿੱਤਾ। ਮੈਂ ਵੇਖਿਆ ਹੈ ਸਤਿਗੁਰੂ ਪ੍ਰਤਾਪ ਸਿੰਘ ਜੀ ਉਤੇ ਇਸ ਜਗੀਰ ਸਿੰਘ ਦੇ ਸਾਰੇ ਟੱਬਰ ਦਾ ਉਸ ਦਿਨ ਤੋਂ ਅਚਰਜ ਭਰੋਸਾ ਹੈ। ਜੋ ਸੁਣਦਾ ਸਾਂ ਕਿ ਸਤਿਗੁਰੂ ਰਾਮ ਸਿੰਘ ਦਾ ਫੌਜ ਦੇ ਕਾਗਜ਼ਾਂ ਵਿਚ ਨਾਮ ਨਾ ਲਭਿਆ ਸੀ. ਉਹੋ ਸਕਤ ਇਸ ਸਿੱਖ ਨਾਲ ਵਰਤੀ ਹੈ। ਤੇ ਹਰਮੀਤ ਸਿੰਘ ਜੀ ਦੀ ਸਾਖੀ ਵਿਚ ਵਰਤੀ ਖੇਡ ਸੰਤ ਧਿਆਨ ਸਿੰਘ ਜੀ ਜਿਵੇਂ ਲਿਖੀ ਹੈ, ਤਿਵੇਂ ਹੀ ਵਰਤੀ ਹੈ।

ਇਕ ਸਿੱਖ ਦੀ ਦਿੱਲੀ, ਸਤਿਗੁਰੂ ਜੀ ਜਤਨ ਕਰ ਪੱਗ ਸਿੱਧੀ ਕਰਾਈ। ਹੋਰ ਸਿੱਖ ਓਮੀ ਕਿਹਾ, ਆਪ ਨੇ ਏਨਾ ਜਤਨ ਇਸ ਤੇ ਕਿਉਂ ਕੀਤਾ ਹੈ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਉੱਤਰ ਦਿੱਤਾ, ਇਹ ਭਜਨ ਤੇ ਰਸਨਾ ਹਿਲਾ ਹਰ ਵੇਲੇ ਕਰਦਾ ਹੈ ਪਰ ਜੋ ਜ਼ਰਾ ਕਸਰ ਸੀ ਸੋ ਮੈਂ ਕਹਿ ਕੇ ਕੱਢ ਦਿੱਤੀ ਹੈ। ਮੈਨੂੰ ਐਸੇ ਸਾਧਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦਾ ਦਰਸ਼ਨ ਹੁੰਦਾ ਹੈ। ਸਿੱਧਾ ਦਸਤਾਰਾ ਤੇ ਰਸਨਾ ਹਲਦੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਮੇਲੇ ਦੀ ਯਾਦ ਦਿਵਾਉਂਦੀ ਹੈ।

ਇਕ ਸਿੱਖ ਤੋਂ ਮਾਸ ਸ਼ਰਾਬ ਨਾ ਛੁਟਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ, ਤੂੰ ਗਲ ਮਾਲਾ ਰਖ ਤੇ ਦਸਤਾਰ ਸਿੱਧੀ ਕਰ ਲੈ ਮੇਰੇ ਆਖੇ। ਉਸ ਸਤਿ ਬਚਨ ਕੀਤਾ ਤੇ ਆਤਮਾ

ਦੀ ਅਵਾਜ਼ ਤੇ ਲੋਕ ਲਾਜ ਤੋਂ ਉਸ ਤੋਂ ਮਾਸ ਸ਼ਰਾਬ ਛੁਟ ਗਿਆ ਤਾਂ ਸਭ ਲੋਕਾਂ ਮੰਨਿਆ ਕਿ ਸਤਿਗੁਰੂ ਜੀ ਦੇ ਸਿੱਖ ਨੂੰ ਗੁਰੂ ਕਾ ਬਾਣਾ ਮੰਦੀਆਂ ਬਾਣਾਂ ਤੋਂ ਬਚਾ ਲੈਂਦਾ ਹੈ। ਇਕ ਸਿੱਖ ਕਿਹਾ, ਸਿੱਧੀ ਦਸਤਾਰ ਤੇ ਬਿੱਲਾ ਨਹੀਂ ਲਗ ਸਕਦਾ ਸਤਿਗੁਰੂ ਜੀ ਬਚਨ ਕੀਤਾ, ਠੀਕ ਹੈ। ਸਿੱਧੀ ਦਸਤਾਰ ਤੇ ਬਿੱਲਾ ਨਹੀਂ ਲਗ ਸਕਦਾ, ਪਰ ਜੇ ਸਿੱਖ ਸਤਿਗੁਰੂ ਰਾਮ ਸਿੰਘ ਜੀ ਦੀ ਮੱਤ ਵਰਤੇ ਕੰਨ ਕਰਕੇ ਭਜਨ ਪ੍ਰਤ ਰਸਨਾ ਹਿਲਾਵੇ ਤਾਂ ਗੋਰਾ ਬਿੱਲਾ ਕੀ, ਹੋਰ ਬਲਾ ਭੀ ਨਹੀਂ ਨੇੜੇ ਆਉਂਦੀ।

ਪਹਿਲਾ ਨੇਮ ੪੦ ਦਿਨਾਂ ਦਾ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਰੰਭਣ ਸਮੇਂ ਹੁਕਮ ਕੀਤਾ ਸੀ। ਸਵੇਰੇ ਜੋ ਅਰਦਾਸੇ ਵਿਚ ਰਲੇ ਜੋ ਆਪਣੇ ਕੁਕਰਮ ਕੀਤੇ ਸੰਗਤ ਵਿਚ ਪਰਗਟ ਕਰੇ, ਰਾਤ ਅਵਾਜ਼ਾ ਹੋਇਆ ਸਭ ਅਵਗਣ ਭਰੇ ਜੀਵ ਹਨ। ਤੇ ਸਤਿਗੁਰੂ ਜੀ ਦਾ ਦਰ ਬੁਰਿਆਂ ਦੇ ਭਲੇ ਕਰਨ ਵਾਲਾ ਹੈ। ਤਾਂ ਸਤਿਗੁਰੂ ਜੀ ਸਵੇਰੇ ਬਖਸ਼ਿਸ਼ ਦਾ ਅਰਦਾਸਾ ਕਰਾ ਸੰਜਮ ਨੇਮ ਅਰੰਭਿਆ ਜੇਠ ਵਿਚ।

ਸਤਿਗੁਰੂ ਜੀ ਬਚਨ ਕਰਦੇ ਸੀ ਕਿ ਸਾਨੂੰ ਚੀਫ਼ ਖਾਲਸੀਆਂ ਤੇ ਗੁਰੂ ਹਰੀ ਸਿੰਘ ਜੀ ਨੂੰ ਨਾ ਮੰਨਣ ਵਾਲਿਆਂ ਦਾ ਧੰਨਵਾਦ ਕਰਨਾ ਚਾਹੀਦਾ ਹੈ। ਉਨ੍ਹਾਂ ਧੰਨ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਕਹਿਣਾ ਤੇ ਉਨ੍ਹਾਂ ਧੰਨ ਗੁਰੂ ਹਰੀ ਸਿੰਘ ਜੀ ਕਹਿਣਾ ਸਾਨੂੰ ਸਿਖਾਇਆ। ਜਿਵੇਂ ਆਖਦੇ ਹਨ, ਇਸ਼ਕ ਨਾਲ ਮਲਾਮਤਾ ਮਚਦਾ ਏ। ਪ੍ਰਗਟਾਵਾ ਪਰਖ ਪਿਆਂ ਹੁੰਦਾ ਏ ਸੱਚ ਦਾ। ਤਿਵੇਂ ਉਨ੍ਹਾਂ ਰੋਕਿਆ ਤੇ ਅਸਾਂ ਉਚੀ ਤੇ ਉਚੇਚਾ ਆਖਣਾ ਅਰੰਭਿਆ। ਇਸ ਲਈ ਉਨ੍ਹਾਂ ਦਾ ਧੰਨਵਾਦ ਕਰਨਾ ਜੋਗ ਏ।

ਭਦੌੜ ਦੇ ਦੌਲਤ ਰਾਮ ਆਰੀਏ ਨੇ ਟ੍ਰੈਕਟ ਛਾਪ ਵੰਡਿਆ ਸੀ, ਕਿ ਸਿੱਖਾਂ ਦੀ ਸੰਤਾਨ ਬੇਧਰਮੀ ਦੀ ਉਪਜ ਹੈ। ਕਿਉਂਕਿ ਵਿਆਹ ਬ੍ਰਾਹਮਣ ਕਰਦੇ ਹਨ ਤੇ ਬਣਦੇ ਇਹ ਸਨਾਤਨ ਰੀਤੀ ਤੋਂ ਵਖਰੇ ਹਨ। ਇਹੋ ਜਿਹੀ ਹੀ ਤਮਕੀ, ਬੌਲੀ ਦੇ ਤਨਾਜ਼ੇ ਛਿੜੇ ਸਮੇਂ ਨਾਭੇ, ਪਟਿਆਲੇ ਇਕ ਵਕੀਲ ਆਰੀਏ ਨੇ ਜੱਜ ਦੀ ਕਚਹਿਰੀ ਵਿਚ ਕੀਤੀ। ਜਿਸ ਤੋਂ ਨਾਭਾ ਪਤ ਰਾਜੇ ਰਿਪੁਦਮਨ ਸਿੰਘ ਨੇ ਜਤਨ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹੋਰ ਕੂਕੇ ਸਿੱਖਾਂ ਦੇ ਦਸਤਖ਼ਤ ਲੈ ਸਿੰਘ ਸਭਾ ਦੀ ਮਰਯਾਦਾ ਵਾਲਾ ਅਨੰਦ ਬਿਲ ਅੰਗਰੇਜ਼ਾਂ ਵਲੋਂ ਪਾਸ ਕਰਾਇਆ ਸੀ। ਈਸਵੀ ੧੯੦੮ ਤੋਂ ੧੯੦੯ ਵਿਚ ੨੨-੧੦-੧੯੦੯ ਨੂੰ। ਜਿਸ ਤੋਂ ਸਾਬਤ ਹੁੰਦਾ ਏ ਸਿਵਾਏ ਸਤਿਗੁਰੂ ਰਾਮ ਸਿੰਘ ਜੀ ਦੇ ਅਨੰਦ ੧੮੬੩ ਈ: ਜੂਨ ੩ ਦੇ ੧੯੨੦ ਬਿਕ੍ਰਮੀ ਦੇ ਬਿਨਾ ਕੋਈ ਵਿਆਹ ਮਰਯਾਦਾ ਨਾ ਸੀ। ਤੇ ਜੋ ਨਾਮਧਾਰੀਆਂ ਵਾਲੀ ਅਨੰਦ ਮਰਯਾਦਾ ਦੀ ਮਦਦ ਨਾਲ ਹੀ ਅੰਗਰੇਜ਼ਾਂ ਦੀ ਮਨਜ਼ੂਰੀ ਤੇ ਮੱਤ ਦੇ ਵਿਆਹ ਹੁਣ ਤਕ ਹੁੰਦੇ ਹਨ, ਇਹ ਅੰਗਰੇਜ਼ੀ ਮੱਤ ਦੇ ਹੀ ਵਿਆਹ ਹਨ ਗੁਰਮਤ ਦੇ ਨਹੀਂ, ਕਿਉਂਕਿ ਕੂਕਿਆਂ ਤੋਂ ਉਲਟ ਮਰਯਾਦਾ ਹੈ ਤੇ ਹੋਰ ਕਿਸੇ ਗੁਰੂ ਕਰਾਏ ਨਹੀਂ, ਇਹ ਕੁਝ ਬਚਨ ਮੈਂ ਇਸ ਲਈ ਲਿਖ ਦਿੱਤੇ ਹਨ ਜੇ ਮੈਂ ਤਦ ਸਮੇਂ ਤਕ ਜ਼ਿੰਦਾ ਨਾ ਰਵ੍ਹਾਂ ਤਾਂ ਸਾਧਾਂ ਸਿੱਖਾਂ ਦੇ ਵਰਤਣ ਦੇ ਕੀਤੇ ਬਚਨ ਤੇ ਵਿਚਾਰ ਇਹ ਗੁੰਮ ਹੀ ਨਾ ਰਹਿਣ। ਭੈਣੀ

ਸਾਹਿਬ ਗਿਆਂ ਉਪਰਲੇ ਇਹ ਬਚਨ ਸੰਗਤ ਵਿਚੋਂ ਸੁਣੇ । ਇਤਿਹਾਸ ਜੋਗ ਜਾਣ ਲਿਖੇ ਹਨ ਫੁਟਕਲ ।

ਸਤਿਗੁਰੂ ਜੀ ਜਪ ਤਪ ਸੰਜਮ ਨੇਮ ਵਿਚ ਰੋਜ਼ ਟੱਬ ਜਲ ਭਰੇ ਵਿਚ ਭੀ ਬੈਠਦੇ। ਤੇ ਖੱਦਰ ਦਾ ਪਰਨਾ ਪੇਟ ਤੇ ਫੇਰਦੇ। ਸਿਰ ਤੇ ਪਰਨਾ ਤੇ ਤੇੜ ਕੱਛਾ ਰਖਦੇ ਉਤਨਾ ਚਿਰ ਤੇ ਖ਼ਾਸ ਖ਼ਾਸ ਬਚਨ ਭੀ ਕਰਦੇ ਸਿੱਖਾਂ ਨਾਲ। ਬਚਨ ਕੀਤੋ ਨੇ, ਕਾਕੇ ਜਗਜੀਤ ਸਿੰਘ ਦੇ ਕਈ ਰੋਗ ਇਸ ਤਰ੍ਹਾਂ ਘਟੇ ਹਨ ਜਲ ਵਿਚ ਬੈਠਣ ਨਾਲ। ਘੰਟਾ ਬੈਠ ਬਾਅਦ ਸਰੀਰ ਗਰਮ ਕਰਨਾ ਚਾਹੀਦਾ ਹੈ। ਜਿਸ ਇਸਤ੍ਰੀ ਨੂੰ ਰਿਤੂ ਆਉਣ ਸਮੇਂ ਦਰਦ ਹੋਵੇ, ਸੋ ਸਹਿੰਦੇ ਗਰਮ ਜਲ ਵਿਚ ਰੋਜ਼ ਘੰਟਾ ਬੈਠੇ ਇਸ ਤਰ੍ਹਾਂ ਆਰਾਮ ਤਾਂ ਹੋ ਜਾਂਦਾ ਹੈ ਪਰ ਹੋਰ ਸੰਜਮ ਭੀ ਗ੍ਰਿਹਸਤ ਕਰਨ ਤੇ ਵਧ ਛਕਣ ਦਾ ਜੇ ਰਖੇ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਲਗਦੀ। ਗਲੋ, ਜਵੈਣ ਰਾਤ ਦੀ ਭਿੱਜੀ ਦਾ ਰਗੜਾ ਬਦਾਮ ਮਗਜ਼ ਆਦਿ ਸਭ ਨੂੰ, ਤੇ ਪ੍ਰਸ਼ਾਦਿ ਤੇ ਪਲੀ ਘਿਓ ਦੀ ਦਾਲੇ ਮਾਂਹ ਦੇ ਵਿਚ ਸਭ ਨੂੰ ਇਕ ਰਸ ਮਿਲਦੀ। ਕਥਾ ਲਿਖਤੀ ਪੁਸਤਕ ਸੰਤੋਖ ਸਿੰਘ ਜੀ ਦੇ ਦੀ ਹੁੰਦੀ। ਦੋ ਅੱਸੂ ੧੨੨੫ ਭੋਗ ਪਏ। ਸਵਾ ਲੱਖ ਪਾਠ ਅਰੰਭੇ ਦੂਜੇ ਵਾਰ ਵਿਚੋਂ। ਕਥਾ ਸਮੇਂ ਬਹੁਤ ਅਮੋਲਕ ਨਿਰਣੇ ਕਰਦੇ, ਗੁਣ ਦਾਤਾਂ ਬਖਸ਼ਦੇ। ਕਿਹੋ ਨੇ ਅਸੀਂ ਆਖਦੇ ਹਾਂ ਨੀਂਦ ਗ੍ਰਸ ਲੈਂਦੀ ਹੈ। ਸਾਨੂੰ ਪੂਰੀ ਲੋੜ ਹੀ ਨਹੀਂ ਹੁੰਦੀ, ਨਹੀਂ ਤੇ ਲੋੜ ਆਪੇ ਜੁਗਤਾਂ ਲੱਭ ਲੈਂਦੀ ਹੈ। ਅਮਰੀਕ ਰਾਜੇ ਨੂੰ ਜਾਗ ਬੰਦਗੀ ਕਰਨ ਦੀ ਲੋੜ ਲੱਗੀ। ਨੀਂਦ ਆਵੇ ਤਾਂ ਰਾਜਾ ਤੇ ਰਾਣੀ ਰਲ ਚੱਕੀ ਪੀਹਣ ਲਗ ਪੈਂਦੇ ਸੀ। ਦਸਮ ਜੀ ਦੇ ਸਿੱਖੀ ਸਜਾਣ ਬਾਬਤ ਬਚਨ ਕੀਤਾ, ਜਿਵੇਂ ਸਿਰ ਮੰਗੇ ਸੀ, ਤਿਵੇਂ ਸਰੇ ਮੈਦਾਨ ਉਤਾਰ ਤੁਰੰਤ ਜੋੜ ਅੰਮ੍ਰਿਤ ਛਕਾ ਉਨ੍ਹਾਂ ਤੋਂ ਆਪ ਛਕਿਆ ਸੀ। ਬੱਕਰੇ ਮਾਰ ਪਾਜ ਕਰ ਝੂਠ ਦੇ ਆਸਰੇ ਨਹੀਂ ਸੀ ਮੁੱਢ ਬੱਧਾ ਸਿੱਖੀ ਦਾ।

ਵਹਿੜਾ ਖੱਸੀ ਜੋ ਕਰੇ ਡੂਢੀ ਜਿਨਸ ਬਿਆਜ।
ਪੈਸਾ ਲੜਕੀ ਕਾ ਲਏ ਸਜਾ ਦੇਤ ਮਹਾਰਾਜ।

ਸੰਤ ਕਾਲਾ ਸਿੰਘ ਜੀ ਨੰਗਲ ਵਾਲਿਆਂ ਦਾ ਲਿਖਿਆ ਸੁਣਾ ਕਹਿੰਦੇ "ਪਾਪਾਂ ਬਾਝਹੁ ਹੋਵੈ ਨਾਹੀ" ਜੋ ਗੁਰਵਾਕ ਏ, ਉਸ ਦਾ ਭੀ ਇਹੋ ਸਾਰ ਏ। ਕਿ ਕਠਨ ਮਨ ਕੀਤੇ ਤੇ ਪਾਪ ਕੀਤੇ ਬਿਨਾ ਮਾਇਆ ਆਮ ਪ੍ਰਾਪਤ ਨਹੀਂ ਹੁੰਦੀ ਤੇ ਐਸੀ ਮਾਇਆ ਲੈਣੀ ਪਾਪ ਹੈ। ਛਾਪੇ ਵਾਲੇ ਬਹੁਤ ਬੇਅਦਬੀ ਗੁਰਬਾਣੀ ਦੀ ਕਰਦੇ ਹਨ, ਵਿਹਾਰ ਬਣਾ ਵੇਚ। ਅਸਾਂ ਸਿਆਲਕੋਟ ਦੇ ਜ਼ਿਲੇ ਵਿਚ ਕਿਲੇ ਮਾਈ ਬਖਤੌਰ ਕੌਰ ਕੋਲ ਲਿਖਤ ਦੀ ਇਕ ਬੀੜ ਵੇਖੀ ਹੈ, ਜਿਸ ਦੇ ਅੰਤਲੇ ਪਤਰੇ ਤੇ ਨੌ ਸੌ ਕੀਮਤ ਲਿਖੀ ਹੈ। ਇਹ ਮਾਈ ਸਰਦਾਰ ਹੀਰਾ ਸਿੰਘ ਜੀ ਮਾਨਾਂਵਾਲੀਆਂ ਦੇ ਖਾਨਦਾਨ ਵਿਚੋਂ ਹੈ ਤੇ ਇਕ ਸਾਧ ਉਸ ਬੀੜ ਦੇ ਪ੍ਰਕਾਸ਼ ਕਰਨ ਤੇ ਸੰਤੋਖਣ ਦੀ ਸੇਵਾ ਜੋਗ ਰਖਿਆ ਹੈ। ਜੋ ਚੀਜ਼ ਮਹਿੰਗੇ ਮੁੱਲ ਲਈ ਜਾਵੇ, ਉਸ ਦਾ ਕਦਰ ਭੀ ਕਰੀਦਾ ਹੈ, ਇਹ ਕਥਾ ਵਿਚ ਬਚਨ ਕੀਤੋ ਨੇ।

ਇਕ ਸਿੱਖ ਅਰਜ਼ ਕੀਤੀ, ਤੁਕਾਂ ਮਿਲੀਆਂ ਕੰਠ ਨਹੀਂ ਹੁੰਦੀਆਂ। ਜੇ ਕੰਠ ਕਰਨ ਵਲ ਚਿਤ ਦੇਂਦਾ ਹਾਂ ਤਾਂ ਭਜਨ ਭੁਲਦਾ ਹੈ। ਤਾਂ ਕਿਹੋ ਨੇ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਮਿਲੀਆਂ ਤੁਕਾਂ ਹੀ ਕਰ। ਜੋ ਸਿੱਖ ਨਲਕੇ ਦਾ ਜਲ ਛਕਣ ਵਾਲੇ ਜਾਂਦੇ ਵਖਰਾ ਬਹਾ ਅੰਮ੍ਰਿਤ ਛਕਾ ਵਿਚ ਲਾਂਦੇ। ਮਾਤਾ ਜੀਉਣ ਕੌਰ ਜੀ ਦੀ ਸਿਫਤ ਕਰਦਿਆਂ ਕਿਹਾ, ਪਿਛੇ ਹੋਈ ਨਹੀਂ ਉਨ੍ਹਾਂ ਜਹੀ. ਅਗੋਂ ਅਜੇ ਦਿਸਦੀ ਨਹੀਂ। ਗੁਰਸਿੱਖ ਦੇ ਜੀਵਨ ਤੇ ਬੋਲਦਿਆਂ ਕਿਹਾ, ਸਿੱਖ ਦਾ ਜੀਵਨ ਖੁਸ਼ਬੋਈ ਭਰਿਆ ਹੋਵੇ ਜੋ ਇਕ ਵਾਰ ਮਿਲੇ ਫੇਰ ਮਿਲਣ ਲਈ ਤਾਂਘੇ ਤੇ ਐਸਾ ਸਿੱਖ ਹੋਵੇ ਜਿਵੇਂ ਜੋਗੀ ਨੂੰ ਸਿੱਖ ਤੇ ਬੀਬੀ ਨੇ ਅਮਰਦਾਸ ਸਹੁਰੇ ਨੂੰ ਗੁਰਬਾਣੀ ਦੇ ਮੱਤ ਤੇ ਰਸ ਦੇ ਆਸਰੇ ਗੁਰੂ ਕੀ ਸਰਨ ਲਿਆਂਦਾ ਸੀ। ਦਿਤੂ ਤੇ ਵਜ਼ੀਰੇ ਰਾਗੀ ਦੀ ਗੱਲ ਕਰ ਕਿਹਾ, ਉਨ੍ਹਾਂ ਨੂੰ ੧) ਰੁਪਿਆ ਰੋਜ਼ ਦਾ ਮਿਲਦਾ ਸੀ। ਪਰ ਜ਼ਿੰਦਗੀ ਭਰ ਗੁਰੂ ਘਰ ਬਿਨਾ ਹੋਰੀ ਅਗੇ ਸਾਜ਼ ਨਾ ਸੀ ਖੋਲ੍ਹਿਆ। ਜੋ ਸਿੱਖ ਕਮਾਈ ਕਰਕੇ ਕਹਿੰਦਾ ਹੈ ਮੈਂ ਕੁਝ ਨਹੀਂ ਕਰਦਾ, ਉਹ ਜਾਪਦਾ ਤੇ ਝੂਠ ਬੋਲਦਾ ਏ ਪਰ ਜੋ ਕਹਿੰਦੇ ਸੁ ਸੱਚ ਹੀ ਹੁੰਦਾ ਏ ਕਿਉਂਕਿ ਗੁਰੂ ਹੀ ਚੰਗਾ ਕੰਮ ਤੇ ਭਜਨ ਬਾਣੀ ਕਰਾਂਦਾ ਏ। ਕਰਕੇ ਨੀਚ ਸਦਾਵਣਾ ਦਾ ਭੀ ਇਹੋ ਭਾਵ ਹੈ। ਸਤਿਗੁਰੂ ਜੀ ਸੋਧੀਆਂ ਬਾਬਤ ਕਿਹਾ, "ਸੋਧ ਸਗਲ ਸੋਧਨਾਂ ਦਾ ਨਾਮ ਹੈ!" ਸੋਧੀ ਦੇ ਦਰਸ਼ਨ, ਵਰਤਣ, ਬੋਲਣ ਵਿਚੋਂ ਸਵਾਦ ਤੇ ਖੁਸ਼ਬੋ ਆਵੇ ਜੋ ਮਲ ਤੇ ਕਲੇ, ਕਰੋਧ ਵਰਤੇ ਫੇਰ ਸੋਧ ਕੇਹੀ, ਸਿੱਖ ਬਾਗ ਦਾ ਸੁਭਾ ਰੱਖ ਵਰਤੇ।

ਮੈਂ ਦੀਵਾਨ ਵਿਚ ਦੂਰ ਬੈਠਾ ਸਾਂ, ਨੇੜੇ ਸੱਦ ਕਿਹੋ ਨੇ, ਦੂਰ ਕਿਉਂ ਬੈਠਦਾ ਹੈਂ। ਮੈਂ ਸਚਿਆਰ ਨਹੀਂ ਰਿਹਾ। ਤਨਖਾਹੀ ਹੋ ਦਾਗ਼ੀ ਹੋ ਗਿਆ ਹਾਂ। "ਸਚਿਆਰ ਸਿੱਖ ਬਹੇ ਸਤਿਗੁਰ ਪਾਸ" ਗੁਰਵਾਕ ਹੈ। ਤਾਂ ਬਚਨ ਕੀਤੋ ਨੇ, ਤੂੰ ਤਾਂ ਸ਼ਾਦੀ ਕੀਤੀ ਹੈ, ਗੁਪਤ ਖੇਹ ਖਾਣੀ ਦੋਸ਼ ਹੈ।" ਸਤਿਗੁਰੂ ਰਾਮ ਸਿੰਘ ਜੀ ਬਦੇਸ਼ੋਂ ਦੁਰਗਾਪੁਰ ਦੇ ਕਾਰੀਗਰ ਸੁਧ ਸਿੰਘ ਨੂੰ ਕਹਿ ਭੇਜਿਆ ਸੀ ਕਿ "ਤੂੰ ਚੰਗਾ ਕੰਮ ਕੀਤਾ ਏ ਅਨੰਦ ਕਰ ਲਿਆ ਏ। ਤੇਰੇ ਪੁੱਤ ਧੀਆਂ ਹੋਣਗੇ, ਭਜਨ ਬਾਣੀ ਕਰਨਗੇ ਜਿਸ ਦਾ ਇਕ ਖੂਹ ਹੋਵੇ, ਜੇ ਹੋਰ ਚੱਲ ਪੈਣ ਤਾਂ ਵਾਧਾ ਹੀ ਹੁੰਦਾ ਏ।" ਤੇ ਤਨਖਾਹ ਬਾਬਤ ਕਿਹੋ ਨੇ ਸਿਦਕ ਬਿਨਾ ਨਹੀਂ ਸਹੀ ਜਾਂਦੀ। ਤਨਖਾਹ ਹੀ ਕਸਵੱਟੀ ਹੈ ਸਿਦਕ ਦੀ। ਮੈਂ ਉਪਰ ਕਰੜਾ ਸ਼ਬਦ ਗੁਰੂ ਕਾ ਜਾਣ ਲਿਖ ਦਿੱਤਾ ਹੈ। ਮੈਂ ਇਸ ਤਰ੍ਹਾਂ ਰੋਜ਼ ਸੰਜਮ ਨੇਮ ਵਿਚ ਹੋਏ ਬਚਨਾਂ ਵਿਚੋਂ ਸਾਰ ਲਿਖਦਾ ਰਿਹਾ ਹਾਂ।

ਹਰਿਮੰਦਰ ਵਿਚ ਸ਼ਬਦ ਵਿਚਾਰ ਸਮੇਂ ਮੇਰੀਆਂ ਅੱਖਾਂ ਲਾਲ ਵੇਖ ਦਰਦ ਹੁੰਦੀ ਜਾਣ ਕਿਹੋ ਨੇ, ਜਿਸ ਅੱਖ ਨੂੰ ਦਰਦ ਹੈ, ਦੂਜੇ ਪੈਰ, ਹੱਥ ਦੇ ਨਹੁੰਆਂ ਤੇ ਅੱਕ ਚੋਂ। ਮੈਂ ਜਾ ਅੱਕ ਚੋਇਆ, ਤੁਰਤ ਆਰਾਮ ਹੋਇਆ। ਹੁਣ ਤੱਕ ਉਹ ਦੁਖ ਲਾਲੀ ਫੇਰ ਨਹੀਂ ਨੇੜੇ ਆਏ। ਸਤਿਗੁਰੂ ਰੋਜ਼ ਤਰਕਾਲਾਂ ਵੇਲੇ ਸੰਤ ਮੰਡਲੀ ਨਾਲ ਮਿਲ ਮੱਠੀ ਢੋਲਕ ਵਜਾ ਸਹਿਜੇ ਸ਼ਬਦ ਪੜ੍ਹਦੇ। "ਪ੍ਰਭ ਮੋਹਿ ਕਬ ਗਲਿ ਲਾਵਹਿਗੇ।" ਬੋਲਹੁ ਰਾਮ ਸਿੱਖ ਸਮਝਾਈ।" ਆਦਿ ਪੰਜ ਸ਼ਬਦ ਰੋਜ਼ ਪੜ੍ਹਦੇ। ਕਥਾ ਵਿਚ ਬਚਨਕੀਤੋ ਨੇ, ਕੁਝ ਹੁਕਮਨਾਮੇ ਜ਼ਿਲਾ ਗੁਰਦਾਸਪੁਰ ਦੇ ਪਿੰਡ ਅਹੀਰਪੁਰ ਦੇ ਭਗਤ ਸਿੰਘ ਖਤਰੀ ਪਾਸੋਂ ਮਿਲੇ ਹਨ ਤੇ ਲਾਲ ਸਿੰਘ ਜੀ ਲਤਾਲੀਆਂ ਪਾਸੋਂ ਭੀ ਤੇ ਸਹੀਆ ਸਿੰਘ ਜੀ ਮੁਠੱਡੇ ਵਾਲਿਆਂ ਪਾਸੋਂ ਭੀ ਤੇ ਬਚਨ ਬਿਰਧਾਂ ਦੀ ਜ਼ਬਾਨੀ ਸਾਨੂੰ ਬਹੁਤ ਪ੍ਰਾਪਤ ਹੋਏ ਹਨ ਸਚੇ ਸਤਿਗੁਰੂ ਜੀ ਦੇ।

ਤੀਜੀ ਅੱਸੂ ਦੀ ੨੦੩੦ ਭੋਗ ਪਏ। ਜੋ ਸਿੱਖ ਆਪਣਾ ਸ਼ਰਤ ਪੂਰਾ ਸਵਾ ਲੱਖ ਪਾਠ ਕਰ ਹੋਰ ਮੰਗ ਲੈਂਦਾ ਉਸ ਤੇ ਬੜੇ ਖੁਸ਼ ਹੁੰਦੇ ਤੇ ਕਹਿੰਦੇ,

"ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥
ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿ ਸੁਕ ॥
ਨਾਨਕ ਸੱਚੇ ਨਾਮ ਕੀ ਕੇਤੀ ਪੁਛਾ ਪੁਛ ॥"

ਗੁਰਵਾਕ ਅਨੁਸਾਰ ਮੈਂ ਇਨ੍ਹਾਂ ਗੁਰਸਿੱਖਾਂ, ਭਜਨ ਬਾਣੀ ਕਰਦਿਆਂ ਨਾ ਰੱਜਣ ਵਾਲਿਆਂ ਦੀ ਕੀ ਸਿਫਤ ਕਰਾਂ। ਮੈਂ ਕਥਾ ਵਿਚ ਸੁਣੇ ਸਾਰੇ ਬਚਨ ਲਿਖ ਨਹੀਂ ਸੁਣਾ ਸਕਦਾ। ਜੋ ਸਵਾਦ ਜੋ ਹੁੰਦਾ ਸੀ, ਉਸ ਦਾ ਨਮੂਨਾ ਹੁਣ ਰੀਕਾਰਡ ਹੋਏ ਭਾਸ਼ਨ ਸਤਿਗੁਰੂ ਜੀ ਦੇ ਵਿਚੋਂ ਕੁਝ ਮਿਲ ਸਕਦਾ ਹੈ। ਮੈਂ ਤਾਂ ਤਿਲ ਭਰ ਵਿਦਿਆ ਦੀ ਵਜੋਂ ਸੇਵਾ ਕਰ ਕੁਝ ਲਿਖ ਰਿਹਾ ਹਾਂ। ਘੰਟਾ ਨਾਮ ਸਿਮਰਨ ਘਿਓ ਦੀ ਜੋਤ ਜਗਾ ਕਰਦੇ। ਕਮਰਕਸਾ ਕਰ ਪ੍ਰਸ਼ਾਦਿ ਵਰਤਾਉਂਦੇ ਸੰਗਤ ਨੂੰ ਪੰਗਤਾਂ ਵਿਚ। ਸੁਚੇ ਚਾਦਰੇ ਦੀ ਗਿਲਤੀ ਮਾਰ। ਰਾਗੀਆਂ ਨੂੰ ਮੱਥਾ ਟੇਕ ਹੀ ਆਸਣ ਤੇ ਬੈਠਦੇ। ਆਸਾ ਦੀ ਵਾਰ ਦਾ ਕੀਰਤਨ ਉਚੀ ਸੁਰ ਵਿਚ ਕਰਦੇ, ਸੁਣ ਖੁਸ਼ ਹੁੰਦੇ ਤੇ ਕਹਿੰਦੇ ਭੀ "ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ।" ਅਰਥਾਤ ਉਚੀ ਸੁਰ ਵਿਚ ਧਿਆਨ ਰੱਖ ਕੇ ਸ਼ਬਦ ਪੜ੍ਹਿਆਂ ਸਹੀ ਅਰਥ ਸ਼ਬਦ ਦਾ ਜਾਣਿਆ ਜਾ ਸਕਦਾ ਹੈ ਤੇ ਉਸ ਜਾਨਣ ਦੀ ਕਹਾਣੀ ਅਕਥ ਹੈ, ਨੀਂਦ ਨਹੀਂ ਆਉਂਦੀ, ਸੁਰਤ ਨਹੀਂ ਖਿਲਰਦੀ, ਐਸੇ ਸਵਾਦ ਭਰੇ ਕੀਰਤਨ ਦਾ ਨਾਮ ਵਾਰਾ ਪਿਆ ਹੈ ਸੰਗਤ ਵਿਚ।

ਸਤਿਗੁਰੂ ਜੀ ਹਾਸ-ਬਿਲਾਸ ਭੀ ਕਰਦੇ ਸੀ ਪਰ ਝੂਠ ਤੇ ਦੁਖਾਵਾਂ ਬਚਨ ਕਦੇ ਨਾ ਕਰਦੇ ਤੇ ਕਹਿੰਦੇ, ਸਿੱਖ ਨੂੰ ਹੱਥ ਕਰ ਲੈਣਾ ਤੇ ਮੰਗਣਾ ਗੁਰਮਤ ਵਿਚ ਮਨ੍ਹਾ ਹੈ। ਜੋ ਰਾਗੀਆਂ ਨੂੰ ਮੱਥਾ ਟੇਕਦਾ ਹੈ ਸੋ ਸ਼ਬਦ ਦੀ ਭੇਟਾ ਸਿੱਖਾਂ ਵਲੋਂ ਹੁੰਦੀ ਹੈ ਸਿਰ ਨਿਵਾ। ਜੋ ਹੱਥ ਕਰ ਜਾਂ ਮੰਗ ਲੈਣ ਵਾਲਾ ਸ਼ਬਦੀ ਸੁਣਦੇ ਉਸ ਨੂੰ ਹਾਸ-ਬਿਲਾਸ ਵਿਚ ਮਾਂਗਤ ਕਹਿੰਦੇ। ਤੇ ਕਹਿੰਦੇ ਇਹ ਭੀ ਸਿੰਘ ਸਭਾ ਨੇ ਅੰਗਰੇਜ਼ ਆਖੇ ਰੌਂਸ ਤੋਰੀ ਹੈ। ਬੇਮੁਥਾਜ ਰਹਿਣ ਵਾਲੀ ਤੇ ਗੁਰੂ ਆਸਰੇ ਵਾਲੀ ਮੱਤ ਤੋਂ ਉਲਟ।

ਚਾਰ ਅੱਸੂ ੧੭੩੦ ਪਾਠਾਂ ਦੇ ਭੋਗ ਪਏ। ਘੱਟ ਇਸ ਕਾਰਨ ਪਾਠ ਹੋਏ ਕਿ ਵਾਰੇ ਵਿਚ ਕਈ ਸਿੱਖ ਰਸ ਪਿਆਂ ਮਸਤ ਹੋ ਗਏ ਸੀ। ਤੇ ਕਈ ਉਨ੍ਹਾਂ ਨੂੰ ਦੇਖ ਪਾਠ ਕਰਨਾ ਭੁਲ ਗਏ ਸੀ। ਸਤਿਗੁਰੂ ਜੀ ਭੀ ਕਥਾ ਕਰਦੇ, ਕੀਰਤਨ ਕਰਦੇ, ਕਿਸੇ ਕਿਸ ਦਿਨ ਵੈਰਾਗੀ ਹੋ ਜਾਂਦੇ। ਗਲਾ ਭਰ ਜਾਂਦਾ, ਨੇਤ੍ਰਾਂ ਤੋਂ ਪ੍ਰੇਮ ਆਂਸੂ ਕਿਰ ਕਿਰ ਦਾੜ੍ਹੇ ਪਰ ਪੈ ਚਾਦਰੇ ਤੇ ਪੈਂਦੇ ਮੋਤੀਆਂ ਦੀ ਤਰ੍ਹਾਂ। ਸੰਗਤ ਭੀ ਵੈਰਾਗੀ ਹੋਈ ਰਹਿੰਦੀ। ਅੱਜ ਇਹੋ ਕਾਰ ਵਾਰੇ ਵਿਚ ਵਰਤੀ। ਸ਼ਬਦ ਸੀ, ਤੂੰ ਘਰ ਆਵੀਂ ਸਜਣਾ ਮੈਂ ਦੇਖਾਂ ਦਰਸਨ ਤੇਰਾ।" ਕਈ ਵਾਰ ਗਲਾ ਵੈਰਾਗ ਨਾਲ ਭਰ ਬੋਲਣੋ ਹੀ ਰੁਕ ਜਾਂਦਾ ਰਿਹਾ ਸਤਿਗੁਰੂ ਜੀ ਦਾ।

ਇਨ੍ਹੀਂ ਦਿਨੀਂ ਆਲਿਮ ਜੀ ਜੁਗ ਪਲਟਾਊ ਸਤਿਗੁਰੂ ਪੁਸਤਕ ਲਿਖਦੇ ਸੀ। ਤੇ

ਸੁਣਾਉਂਦੇ ਸੀ ਨਾਲੋ ਨਾਲ ਸਤਿਗੁਰੂ ਜੀ ਨੂੰ। ਸਤਿਗੁਰੂ ਜੀ ਕਮੀਆਂ ਤੇ ਉਕਾਂ ਦਸਦੇ ਤੇ ਹੋਰ ਭੀ ਵਾਕਫ਼ੀ ਮਤ ਦੇਂਦੇ। ਜੋ ਉਕਾਂ ਛਪਣ ਤੋਂ ਬਾਅਦ ਰਹੀਆਂ ਤੇ ਸਤਿਗੁਰੂ ਜੀ ਕਹੀਆਂ ਉਹ ਖ਼ਾਸ ਇਕ ਇਹ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲੀ ਵਾਰੀ ਆਓ ਠਾਕਰੋ ਕਹਿ ਗੁਰਤਾ ਦਸਮ ਜ਼ੀ ਦੀ ਦਿੱਤੀ, ਸੌਂਪੀ ਅਗੋਂ ਦੇਣ ਦੀ ਹੈ। ਆਲਿਮ ਜੀ ਤੀਜੀ ਵਾਰ ਲਿਖੀ ਸੀ ਤੇ ਸਤਿਗੁਰੂ ਜੀ ਕਿਹਾ ਸੀ, ਗੁਰੂ ਬਾਲਕ ਸਿੰਘ ਜੀ ਤੇ ਵੈਰਾਗੀ ਹੋ ਪੜ੍ਹਿਆ ਕਰਦੇ ਸੀ :

"ਸੱਜਣਾ ਨੈਣ ਮੇਰੇ ਸਿਕਦੇ ਨੀ ਰਹਿੰਦੇ।
ਅਠੇ ਪਹਿਰ ਵਿਯੋਗ ਸਜਣ ਦਾ,
ਨੈਣ ਵਿਛੋੜਾ ਨਹੀਂ ਸਹਿੰਦੇ।
ਇਕ ਪਲ ਪਿਆਰਾ ਨਦਰ ਨ ਆਵੇ,
ਨਦੀਆਂ ਨੀਰ ਵਹਿੰਦੇ।
ਦੇਹ ਪਿਆਰਿਆ ਦਰਸ਼ਨ ਛੇਤੀ,
ਨੈਣ ਮੁਸ਼ਤਾਕ ਤਹਿੰਦੇ।"

ਜਦ ਉਹ ਏਡੇ ਉਡੀਕਦੇ ਸੀ ਤਾਂ ਤੀਜੀ ਵਾਰ ਤੇ ਕਦ ਪਾਂਦੇ ਸੀ। ਦੂਜੀ ਉਕ ਮਾਈਆਂ ਨੂੰ ਕਛਹਿਰੇ ਤੇ ਅੰਮ੍ਰਿਤ ਦੀ ਦਾਤ ਸਿਆੜ੍ਹ ੧੯੧੫ ਵਿਚ ਦਿੱਤੀ ਸੀ। ੨੦ ਨੂੰ ਘੱਟੀਂ ਅਨੰਦ ਕੀਤੇ ਸੀ। ਇਹ ਦਸਦਿਆਂ ਸਤਿਗੁਰੂ ਜੀ ਕਿਹਾ ਸੀ ਸਿੱਖ ਸੁਪਤਨੀਆਂ ਦੇ ਹੱਥੋਂ ਨ ਛਕਦੇ ਸੀ, ਤੇ ਉਹ ਗੁਪਤ ਅਰਦਾਸੇ ਕਰਦੀਆਂ ਸੀ, ਸਾਨੂੰ ਭੀ ਇਹ ਦਾਤ ਮਿਲੇ ਤਾਂ ਹੀ ਨਗਨ ਨਹਾਉਂਦੀਆਂ ਦੇਖ ਸਿਆੜ੍ਹ ਗਏ ਦੌਰੇ ਸਮੇਂ ਸਤਿਗੁਰੂ ਜੀ ਅਗੇ ਸਾਥ ਹੁੰਦਿਆਂ ਸੂਬਿਆਂ ਅਰਜ਼ ਕੀਤੀ ਸੀ, ਸਚੇ ਪਾਤਿਸ਼ਾਹੋ, ਇਨ੍ਹਾਂ ਨੂੰ ਭੀ ਪੜਦਾ ਬਖਸ਼ੋ। ਅਗਲੇ ਰੋਜ਼ ਹੀ ਸਤਿਗੁਰੂ ਜੀ ਦੇ ਕਹਿਣ ਤੇ ਜੇਠ ਦੀ ਪੁੰਨਿਆਂ ਨੂੰ ਮਾਈ ਖੇਮ ਕੌਰ ਸੰਤ ਰਣ ਸਿੰਘ ਜੀ ਦੇ ਘਰੋਂ ਨੂੰ ਪਹਿਲਾਂ ਕਛਹਿਰਾ ਅੰਮ੍ਰਿਤ ਬਖਸ਼ਿਆ ਤੇ ਫੇਰ ਹੋਰ ੨੫-੩੦ ਨੂੰ ਬਖਸ਼ਿਆ। ਬੀਬੀਆਂ ਮਾਈਆਂ ਸਤਿਗੁਰੂ ਜੀ ਅਗੇ ਅਰਜ਼ ਭੀ ਕੀਤੀ ਸੀ ਕਿ ਪਤੀ ਦੇਵ ਜੀ ਦੀ ਸੇਵਾ ਵਲੋਂ ਅਸੀਂ ਵੰਚਿਤ ਰਹਿੰਦੀਆਂ ਹਾਂ ਤੇ ਆਪ ਨੇ ਕਿਰਪਾ ਕਰ ਗੁਪਤੀ ਅਰਜ਼ ਸੁਣ ਪਰਦਾ ਦੇਣ ਪਜੋਂ ਇਹ ਬਖਸ਼ਿਸ਼ ਕੀਤੀ ਹੈ। ਸਤਿਗੁਰੂ ਜੀ ਕਿਹਾ, ਜਦ ੧੯੧੪ ਵਿਚ ਸਿੱਖੀ ਨਵੇਂ ਸਿਰੇ ਸੁਰਜੀਤ ਕੀਤੀ ਸੀ, ਤਾਂ ਇਸਤ੍ਰੀਆਂ ਦੀ ਮੰਗ ਭੀ ਤੁਰਤ ਹੀ ਅਗਲੇ ਸਾਲ ਪੂਰੀ ਕਰਨੀ ਹੀ ਬਣਦੀ ਹੈ। ਜੇ ਸਿਆੜ੍ਹ ਦੇ ਸਿੱਖਾਂ ਤੋਂ ਪੁੱਛੀਏ ਤਾਂ ਉਹ ਭੀ ੧੫ ਦੀ ਹੀ ਇਹ ਵਾਰਤਾ ਦਸਦੇ ਹਨ। ਜੋ ਉਕ ੨੦ ਸੰਮਤ ਦੀ ਲਿਖੀ ਹੈ, ਉਹ ਵਾਰਾ ਨਹੀਂ ਖਾਦੀ ਕਿਉਂਕਿ ੨੦ ਵਿਚ ਅਨੰਦ ਮਰਯਾਦਾ ਕੀਤੀ, ਸੋ ਤਾਂ ਪੂਰੀ ਅੰਮ੍ਰਿਤ ਕਛਹਿਰਿਆਂ ਨਾਲ ਹੀ ਕੀਤੀ ਸੀ, ਇਸ ਲਈ ੧੯੧੫ ਹੀ ਸਿਆੜ੍ਹ ਮਾਈਆਂ ਨੂੰ ਕਛਹਿਰੇ ਅੰਮ੍ਰਿਤ ਦੀ ਬਖਸ਼ਿਸ਼ ਕੀਤੀ ਸੀ। ਮੈਂ ਬਿਰਧ ਸਾਧਾਂ ਤੋਂ ਇਹੋ ਸੁਣਿਆ ਹੈ। ਸਤਿਗੁਰੂ ਜੀ ਆਲਿਮ ਜੀ ਨੂੰ ਕਿਹਾ, ਜਦ ਅਨੰਦ ਮੈਰਜ ਪਾਸ ਕਰਨ ਲਈ ਮੇਰੇ ਦਸਤਖ਼ਤ ਜਵਾਲਾ ਸਿੰਘ ਜੀ ਕਰਾ ਲੈ ਗਏ ਸੀ ਤਦ ਤਾਂ ੪੫ ਸਾਲ ਹੀ ਹੋਏ ਸੀ। ਤੁਸਾਂ ੭੦ ਸਾਲ ਕਿਵੇਂ ਲਿਖੇ ਹਨ? (ਜੋ ਟੈਪ ਹੋਏ ਪੁਸਤਕ ਤੇ ਕਲਮ ਨਾਲ ੨੦ ਸੰਮਤ ਪਾਇਆ ਹੈ, ਜਾਪਦਾ ਹੈ ਕਿਸੇ ਪਾਠਕ ਪਾ ਦਿੱਤਾ ਹੈ, ਸਹੀ ੧੫ ਹੀ ਹੈ।) ਤਾਂ ਆਲਿਮ ਜੀ ਉੱਤਰ ਦਿੱਤਾ, ਜਦ ਮੈਂ ਮਸਾਲਾ ਇਸ ਪੁਸਤਕ ਲਈ ਲੱਭ ਰਿਹਾ ਸਾਂ ਤਦ ੭੦ ਸਾਲ ਹੁਏ

ਸੀ। ਇਹ ਉਕ ਇਸ ਕਾਰਨ ਹੋਈ ਹੈ। ਸਤਿਗੁਰੂ ਜੀ ਕਿਹਾ, ਜੇ ਹੋਰ ਕੁਝ ਨਹੀਂ ਕਰ ਸਕਦੇ ਤਾਂ ਸਤਿਜੁਗ ਤੇ ਤਰਦੀਦ ਜ਼ਰੂਰ ਕਰ ਦਿਓ। ਆਲਿਮ ਜੀ ਸਤਿ-ਬਚਨ ਕੀਤਾ ਤੇ ਤਰਦੀਦ ਭੀ ਕਰ ਦਿੱਤੀ। ਸਤਿਗੁਰੂ ਜੀ ਪਾਸ ਆਲਿਮ ਜੀ ਮੰਨੇ ਭੀ ਕਿ ਦੂਜੀ ਛਾਪ ਵਿਚ ਨੋਟ ਦੇ ਇਹ ਤਿੰਨੇ ਭਾਰੀਆਂ ਉਕਾਂ ਤੇ ਹੋਰ ਭੀ ਕਮੀਆਂ ਪੂਰੀਆਂ ਕਰ ਦਿਆਂਗਾ ਪਰ ਆਲਿਮ ਜੀ ਦੂਜੀ ਵਾਰ ਜੁਗ ਪਲਟਾਊ ਸਤਿਗੁਰੂ ਪੁਸਤਕ ਦੇ ਛਪਣ ਤੋਂ ਪਹਿਲਾਂ ਹੀ ਚੜ੍ਹ ਗਏ ਸੋ ਥੋੜ ਹੁਣ ਮਹਿਸੂਸ ਹੋ ਰਹੀ ਹੈ। ਮੈਂ ਛਪਣ ਤੋਂ ਪਿਛੋਂ ਪੜ੍ਹ ਦਸਣ ਦਾ ਵੇਰਵਾ ਜੁਗ ਪਲਟਾਊ ਸਤਿਗੁਰੂ ਦਾ ਭਾਰੀ ਉਕਾਂ ਦਾ ਏਥੇ ਲਿਖਿਆ ਹੈ। ਤੇ ਨਾਹਰ ਸਿੰਘ ਜੀ ਦੇ ਲਿਖੇ ਇਤਿਹਾਸ ਵਿਚ ਉਕਾਂ ਦਾ ਉਸ ਸਮੇਂ ਓਥੇ ਕਰਾਂਗਾ। ਸਤਿਗੁਰੂ ਜੀ ਦੀ ਜ਼ਬਾਨੀ ਇਹ ਵੇਰਵਾ ਹੈ ਤੇ ਉਹ ਵੀ ਹੋਵੇਗਾ। ਏਥੇ ਮੈਂ ਏਸ ਲਈ ਲਿਖ ਦਿੱਤਾ ਹੈ ਕਿ ਮੱਤ ਮੈਂ ਨਾ ਭੀ ਰਵ੍ਹਾਂ ਤੇ ਇਹ ਵੇਰਵਾ ਰਹਿ ਜਾਵੇ।

ਸਤਿਗੁਰੂ ਦੇ ਹੁਕਮ ਵਿਚ ਨਾਮਧਾਰੀ ਇਤਿਹਾਸ ਨਾਹਰ ਸਿੰਘ ਐਮ. ਏ ਨੇ ਲਿਖਿਆ ਤੇ ਜੋ ਉਸ ਵਿਚ ਉਕਾਂ ਸੀ, ਸੋ ਮੰਡੀ ਮੋਰੇ ਤੇ ਪੰਡਿਤ ਗੁਪਾਲ ਸਿੰਘ ਜੀ ਤੋਂ ਲਿਖਵਾ ਨਾਹਰ ਸਿੰਘ ਨੂੰ ਦਿੱਲੀ ਭਿਜਵਾਈਆਂ ਸੀ ਸਤਿਗੁਰੂ ਜੀ, ਤੇ ਬਾਅਦ ਦੱਸਿਆ ਭੀ ਸੀ ਕਿ ਨਾਹਰ ਸਿੰਘ ਭਾਵੇਂ ਚੀਫ਼ ਖਾਲਸੀਏ ਮੱਤ ਵਾਲਾ ਏ, ਪਰ ਮੰਨ ਗਿਆ ਹੈ। ਮੈਂ ਦੂਜੀ ਛਾਪ ਵਿਚ ਉਕਾਂ ਦੀ ਦਰੁਸਤੀ ਕਰ ਦੇਵਾਂਗਾ। ਪਰ ਇਹ ਕੰਮ ਅਜੇ ਤਕ ਭੀ ਨਹੀਂ ਹੋਇਆ ਤੇ ਸਤਿਗੁਰੂ ਜੀ ਜੋਤੀ ਜੋਤ ਸਮਾ ਗਏ ਹਨ। ਏਡੇ ਪੁਸਤਕ ਦੁਬਾਰਾ ਛੇਤੀ ਨਹੀਂ ਛਪਦੇ। ਮੇਰੀ ਰਾਇ ਹੈ ਕਿ ਜੋ ਐਸੇ ਇਤਿਹਾਸਕ ਪੁਸਤਕਾਂ ਵਿਚ ਕਮੀਆਂ ਉਕਾਂ ਜਾਪਣ, ਤੁਰਤ ਵਿਕਣੋਂ ਰਹਿੰਦੀਆਂ ਪੁਸਤਕਾਂ ਦੇ ਪਿਛਲੇ ਪਾਸੇ ਛਾਪ ਲਾਣਾ ਬੜਾ ਚੰਗਾ ਢੰਗ ਹੈ। ਕੀ ਜਾਣੀਏ ਕਲ ਨੂੰ ਕਿਹਾ ਡੰਗ ਹੈ। ਸਤਿਗੁਰੂ ਜੀ ਪਾਸੋਂ ਮਿਲੀ ਮਦਦ ਮਤ ਦੇ ਆਸਰੇ ਮੈਂ ਇਹ ਜੁਗ-ਪਲਟਾਊ ਸਤਿਗੁਰੂ ਤੇ ਨਾਹਰ ਸਿੰਘ ਜੀ ਦੇ ਲਿਖੇ ਇਤਿਹਾਸ ਦੇ ਨੁਕਸਾਂ ਬਾਰੇ ਵੇਰਵ੍ਹਾ ਲਿਖ ਦਿੱਤਾ ਹੈ। 'ਕੀ ਹੋਣਾ ਜਾਣੇ ਕਉਣ ਕੱਲ ਦੇ ਗੈਬ ਨੂੰ।'

ਸਤਿਗੁਰੂ ਜੀ ਪ ਅਸੂ ਕਥਾ ਵਿਚ ਪੁਰਾਣੇ ਸਿੱਖਾਂ ਨੂੰ ਯਾਦ ਕਰ ਬਚਨ ਕੀਤੇ, ਉਨ੍ਹਾਂ ਬਾਬਤ। ਮਸਤਾਨ ਸਿੰਘ ਜੀ ਲੱਲਾਂ ਦੇ ਜੋ ਆਸਾ ਦੀ ਵਾਰ ਭੀ ਲਾਉਂਦੇ ਸੀ, ਤੇ ਕੱਲੇ ਧੁਨਕੀ ਨਾਲ ਸ਼ਬਦ ਪੜ੍ਹਦੇ ਮਗਨ ਹੋ ਜਾਂਦੇ ਸੀ। ਗੁਰੂ ਹਰੀ ਸਿੰਘ ਜੀ ਉਸ ਨੂੰ ਨਾਗਾ ਸਿੰਘ ਪ੍ਰਸੰਨ ਹੋ ਕਹਿੰਦੇ ਸੀ। ਦਾਨ ਸਿੰਘ ਜੀ ਗਗੜਪੁਰ ਦੇ ੩ ਸਾਲ ਹੱਥ ਜੋੜ ਸਾਹਵੇਂ ਖੜੇ ਰਹਿੰਦੇ ਸੀ ਪਰ ਹੁਕਮ ਬਿਨਾ ਗੜਵੇ ਨੂੰ ਹੱਥ ਨਾ ਲਾਇਆ ਸੀ ਸੋ ਗੁਰੂ ਜੀ ਦੇ ਵਜੀਰ ਅਖਵਾਉਂਦੇ ਸੀ। ਗੋਧਾ ਸਿੰਘ ਜੀ ਅਬਲੂ ਦੇ, ਜੋ ਮਾਤਾ ਜੀਉਣ ਕੌਰ ਜੀ ਦੇ ਸਕੇ ਸਾਕਾਂ ਵਿਚੋਂ ਭਰਾ ਲਗਦੇ ਸੀ, ਬੜੇ ਬਲ ਵਾਲੇ ਤੇ ਬੜਾ ਪਦਾਰਥ ਛਕਣ ਵਾਲੇ ਤਿੰਨ ਮਣ ਪੱਕੇ ਵਜ਼ਨ ਦੇ ਸੀ ਪਰ ਤੱਤੇ ਸੁਭਾ ਕਦੇ ਨਾ ਹੋਏ ਸੀ, ਭਜਨ ਬਾਣੀ ਵਿਚ ਹੀ ਮਗਨ ਰਹਿੰਦੇ। ਮਲਾ ਸਿੰਘ ਜ਼ਿਮੀਦਾਰ ਭੈਣੀ ਸਾਹਿਬ ਦਾ ਜਿਸ ਨੇ ਆਪਣੀ ਸਾਰੀ ਮਾਲਕੀ ਲੋਹ-ਲੰਗਰ ਦੇ ਨਾਮ ਲਵਾ ਦਿੱਤੀ ਸੀ, ਤੇ ਜੋ ਵਟਾਅ ਅਸੀਂ ਸੰਗਤ ਦੇ ਸੁਖ ਲਈ ਦੂਰੋਂ ਨੇੜੇ ਲੈ ਆਏ ਹਾਂ ਤੇ ਬਾਬੇ ਲਹਿਣਾ ਸਿੰਘ ਅਕਾਲ ਬੁੰਗੇ ਦੀ ਜਗ੍ਹਾ ਮੰਦਰਾਂ ਤੇ ਖੂਹ ਹਟ ਦੀ ਜਗ੍ਹਾ ਦਿੱਤੀ ਤੇ ਉਸ ਦੇ ਪੁਤਰਾਂ ਬਾਲਣ ਦੇ ਵਾੜੇ ਲਈ ਬਿਸ਼ਨ ਸਿੰਘ, ਸੁੰਦਰ ਸਿੰਘ, ਕਿਸ਼ਨ ਸਿੰਘ, ਵੂੰਮਣ ਸਿੰਘ ਨੇ ਦਿੱਤੀ। ਇਨ੍ਹਾਂ ਦਾ ਸਦਾ ਦਾਨ ਚੇਤੇ ਰਹੇਗਾ ਤੇ ਸੇਵਾ ਵਿਚ

ਹਿੱਸਾ ਰਹੇਗਾ। ਜਿਵੇਂ ਲੰਗਰ ਪਕਾਣ ਛਕਾਣ ਵਾਲੇ ਦਾ ਹੁੰਦਾ ਏ, ਬਾਬੇ ਲਹਿਣਾ ਸਿੰਘ ਤਾਂ ਨੰਬਰਦਾਰੀ ਭੀ ਛੱਡ ਦਿੱਤੀ ਸੀ ਜਦ ਜਾਣਿਆ ਸੀ, ਸਤਿਗੁਰੂ ਜੀ ਦੀ ਰਜ਼ਾ ਐਸੀ ਹੀ ਹੈ ਕਿ ਅਸਾਂ ਗੋਰਿਆਂ ਨਾਲ ਮਿਲਵਰਤਣ ਨਹੀਂ ਕਰਨੀ। ਲਹਿਣਾ ਸਿੰਘ ਕਿਹਾ, ਸੱਚੇ ਪਾਤਿਸ਼ਾਹੋ, ਤੁਸੀਂ ਜ਼ਮੀਨ ਆਪਣੇ ਨਾਮ ਲਵਾ ਲਵੋ। ਸਤਿਗੁਰੂ ਜੀ ਕਿਹਾ, ਤੂੰ ਦਿੱਤੀ ਤੇ ਸਾਨੂੰ ਮਿਲ ਗਈ, ਕਿਉਂ ਬਿੱਲੇ ਦੀ ਕਚਹਿਰੀ ਜਾ ਖਰਚ ਕਰੀਏ ਭਾਵੇਂ ਮਜਬੂਰੀ ਨੂੰ ਜਾਣਾ ਹੀ ਪੈਂਦਾ ਹੈ, ਪਰ ਅਸੀਂ ਬਿੱਲੇ ਦੀ ਕਚਹਿਰੀ ਤੇ ਕਾਨੂੰਨ ਨੂੰ ਝੂਠਾ ਸਮਝਦੇ ਹਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕੀਤਾ, ਮੈਂ ਬਿੱਲੇ ਦੀ ਕਚਹਿਰੀ ਨੂੰ ਝੂਠੀ ਅਦਾਲਤ ਸਮਝਦਾ ਹਾਂ, ਭਾਵੇਂ ਅਫਸਰਾਂ ਨੂੰ ਮਿਲਦਾ ਹਾਂ ਸਬੱਬੀ ਤੇ ਹਿਤ ਭੀ ਕਰਦਾ ਹਾਂ, ਪਰ ਮੁਥਾਜ ਨਹੀਂ ਤਾਹੀਉਂ ਹੁੰਦਾ। ਕਿਹੋ ਨੇ, ਮਾਈ ਭਾਗਨ ਸਮਾਜਪੁਰ ਦੀ ਗੁਰੂ ਹਰੀ ਸਿੰਘ ਜੀ ਦੇ ਇਸ਼ਨਾਨ ਵਾਲੇ ਜਲ ਨਾਲ ਇਸ਼ਨਾਨ ਕਰਦੀ ਸੀ. ਸਿਰ ਦਸਤਾਰ ਰੱਖਦੀ ਸੀ। ਦੁਬਾਰਾ ਦੰਦ ਉਗੇ ਸੀ, ੧੩੦ ਸਾਲ ਦੀ ਹੋ ਚੜ੍ਹੀ ਸੀ। ਉਸ ਦੀ ਅੰਸ਼ ਵਿਚੋਂ ਹਰੀ ਸਿੰਘ ਸਮਾਜਪੁਰੀ ਨੇ ਅੱਗੇ ਹੋ ਮੇਰਾ ਬਚਨ ਅਨੰਦ ਸੰਗਤ ਵਿਚ ਕਰਨ ਤੋਂ ਬਾਅਦ ਘਰ ਜਾ ਘੁੰਡ ਟੂੰਬਾਂ ਫੈਸ਼ਨ ਨਾ ਕਰਾਂਗਾ ਤੇ ਪੰਜ ਸਰੀਰਾਂ ਤੋਂ ਵੱਧ ਮੁਕਲਾਵਾ ਲੈਣ ਨਾ ਜਾਵਾਂਗਾ, ਮੰਨਿਆ ਹੈ। ਤੇ ਉਸ ਤੋਂ ਬਾਅਦ ਸੇਠ ਤੇਜਾ ਸਿੰਘ ਜੀ ਗੁਜਰਾਂਵਾਲੀਏ ਭੀ ਇਸ ਤਰ੍ਹਾਂ ਹੀ ਮੰਨਿਆ ਹੈ। ਐਸੇ ਸਿੱਖ ਵਿਰਲੇ ਹੀ ਹੁੰਦੇ ਹਨ ਜੋ ਅਗੋਂ ਲੱਗ ਚੰਗੀਆਂ ਲੀਹਾਂ ਤੋਰਦੇ ਹਨ। ਗੁਰੂ ਜੀ ਐਸਿਆਂ ਲਈ ਵਾਕ ਲਿਖਿਆ ਹੈ :

"ਹੈਨਿ ਵਿਰਲੇ ਨਾਹੀ ਘਣੇ ॥" ਹੋਰ "ਫੈਲ ਫਕੜੁ ਸੰਸਾਰੁ ॥"

ਰੋਕਣ ਵਾਲਾ ਤਾਂ ਬਥੇਰਾ ਹੁੰਦਾ ਹੈ। ਕਿਹੋ ਨੇ, ਚਤਰ ਸਿੰਘ ਨਕੇ ਦੇ ਇਲਾਕੇ ਜ਼ਿਲੇ ਲਾਹੌਰ ਦਾ, ਸਾਰੇ ਪਰਿਵਾਰ ਦੇ ਚੜ੍ਹ ਜਾਣ ਤੇ ਨਾ ਰੋਇਆ। ਚਿਤ ਵਿਚ ਹੰਕਾਰ ਹੋਇਆ ਕਿ ਮੈਂ ਰਾਮ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲਿਆਂ ਵਿਚੋਂ ਹਾਂ। ਐਸਾ ਦਿਲ ਹਲਿਆ ਰੋਣ ਠਲ੍ਹਿਆ ਹੀ ਨਾ ਜਾਵੇ। ਰਾਤ ਸਤਿਗੁਰੂ ਰਾਮ ਸਿੰਘ ਜੀ ਦਰਸ਼ਨ ਦੇ ਉਸ ਨੂੰ ਕਿਹਾ, ਤੇਰੀ ਆਕੜ ਭੰਨੀ ਹੈ, ਤੂੰ ਸਾਧ ਹੀ ਹੈਂ, ਮੇਰਾ ਕੰਮ ਨਿਰਵਿਘਨ ਨਿਰਮਾਣ ਰੱਖਣਾ ਹੈ ਸਿੱਖ ਨੂੰ।

ਸਤਿਗੁਰੂ ਜੀ ਐਸੇ ਸਾਧਾਂ ਦੇ ਬਚਨ ਸੁਣਾ ਕਿਹਾ, ਹੁਣ ਅਗੋਂ ਐਸੇ ਹੋਣੋ ਘੱਟ ਰਹੇ ਹਨ। ਬਚਨ ਕੀਤਾ ਜਿਵੇਂ ਵੱਟ ਦੇ ਮੌਸਮ ਗਲੋ, ਜਵੈਣ, ਰਾਤ ਭਿਉਂ ਸਵੇਰੇ ਰਗੜ ਛਕਣ ਨਾਲ ਤਾਪ ਨਹੀਂ ਹੁੰਦਾ ਤਿਵੇਂ ਸਤਿਗੁਰੂ ਜੀ ਦੀ ਮੱਤ ਦੀ ਕਰੜੀ ਕਮਾਈ ਕੀਤੀ ਸਿੱਖ ਨੂੰ ਸੰਸਾਰ ਦੇ ਦੁੱਖ, ਤਾਪਾਂ ਤੋਂ ਬਚਾ ਰੱਖਦੀ ਹੈ ਤੇ ਗੁਰਮੰਤਰ ਤੇ ਹੋਰ ਮੰਤਰ ਨਹੀਂ ਚਲਦੇ।

ਸਤਿਗੁਰੂ ਜੀ ਬਚਨ ਕੀਤਾ, ਮਠੱਡੀਂ ਗਿਆਂ ਸਤਿਗੁਰੂ ਰਾਮ ਸਿੰਘ ਜੀ ਪਾਸੋਂ ਇਕ ਨੇ ਭਜਨ ਲਿਆ ਮਸਤ ਹੋਇਆ, ਉਸ ਦੀ ਮਾਈ ਦੋਵਾਂ ਆਇ ਕਿਹਾ, ਗੁਰੂ ਜੀ ਆਪਣਾ ਟੱਪਾ ਮੋੜ ਲਵੋ। ਸਤਿਗੁਰੂ ਜੀ ਬਚਨ ਕੀਤਾ, ਇਹ ਖਈ ਰੋਗ ਵਾਂਗੂੰ ਹੁਣ ਨਹੀਂ ਇਸ ਵਿਚੋਂ ਨਿਕਲਦਾ। ਮੈਂ ਦੇਖਿਆ ਹੈ, ਉਸ ਕੁਲ ਵਿਚ ਖਈ ਰੋਗ ਰਹਿੰਦਾ ਹੈ। ਅੱਛਰੂ ਮਸਤ ਹੋਏ ਮਾਂ ਆਪਣੀ ਨੂੰ ਧੱਕਾ

ਮਾਰਿਆ। ਸਤਿਗੁਰਾਂ ਕਿਹਾ, ਤੂੰ ਭੁੱਲ ਕੀਤੀ ਹੈ, ਮਾਈ ਤੋਂ ਮੁਆਫ਼ੀ ਮੰਗ ਹੱਥ ਜੋੜ। ਉਸ ਬਚਨ ਨਾ ਮੰਨਿਆ। ਸਤਿਗੁਰਾਂ ਕਿਹਾ, ਕੋੜ੍ਹੀ ਨਾ ਹੋਵੇ ਤੇ। ਉਹ ਕੋੜ੍ਹਾ ਹੋ ਹੀ ਮਰਿਆ। ਕਿਉਂਕਿ ਉਸ ਨੇ ਭਾਰੀ ਭੁੱਲ ਕਰਕੇ ਸਤਿਗੁਰਾਂ ਦੇ ਕਹੇ ਭੀ ਆਪਣੀ ਮਾਤਾ ਤੋਂ ਹੱਥ ਜੋੜ ਮੁਆਫ਼ੀ ਨਾ ਮੰਗੀ ਸੀ। ਬਚਨ ਕੀਤੋ ਨੇ, ਗੁਰੂ ਹਰੀ ਸਿੰਘ ਜੀ ਫ਼ਤਹਿ ਬੁਲਾਉਣ ਦੇ ਥਾਂ ਸਤਿ ਸ੍ਰੀ ਅਕਾਲ ਕਹਿਣ ਦਾ ਹੁਕਮ ਸੰਗਤ ਨੂੰ ਮੁੰਡੀ ਦੌਰੇ ਤੇ ਗਿਆਂ ਦਿੱਤਾ ਸੀ ਕਿਉਂਕਿ ਸਤਿਗੁਰੂ ਰਾਮ ਸਿੰਘ ਜੀ ਫਤਹਿ ਬੁਲਾਉਣੀ ਬੋਲਾ ਬਹੁਤ ਵਰਤਦੇ ਸੀ, ਹੁਕਮਨਾਮਿਆਂ ਵਿਚ, ਤੇ ਗੋਰੇ ਲਖ ਲੈਂਦੇ ਸੀ। ਸੋ ਬੋਲਾ ਗੁਰੂ ਜੀ ਬਦਲਵਾਇਆ ਤੇ ਸੰਗਤ ਅਪਣਾਇਆ। ਬੀਬੀਆਂ ਨੂੰ ਰਾਮ ਸਤ, ਤੇ ਸਿੱਖਾਂ ਨੂੰ ਵਾਹਿਗੁਰੂ ਜੀ ਕੀ ਫਤਹਿ ਬੁਲਾਈ ਪਰਵਾਨ ਕਰਨਾ।

ਸ਼ੀਹਣੀ ਦਾ ਦੁੱਧ ਸਿਆਮ ਵੱਲ ਮਿਲਦਾ ਏ। ਜਦ ਬੱਚਾ ਚੁੰਘ ਹਟਦਾ ਏ ਜੋ ਚੋਏ ਬਾਅਦ ਭੁੰਜੇ ਪੈਂਦੇ ਹਨ, ਗਜ਼ ਗਜ਼ ਧਰਤੀ ਵਿਚ ਧਸ ਜਾਂਦੇ ਹਨ ਤੇ ਉਹ ਥਾਂ ਫੁੱਲ ਜਾਂਦਾ ਏ। ਭੇਤੀ ਲੱਭ ਲੈਂਦੇ ਹਨ। ਜਿਸ ਤੀਵੀਂ ਦਾ ਬੱਚਾ ਹੋਣੋ ਅਟਕ ਜਾਵੇ, ਉਹ ਰਗੜ ਦੇਣ ਨਾਲ ਪੈਦਾ ਹੋ ਪੈਂਦਾ ਏ। ਸਾਧੂ ਤੇ ਸੂਧਾ ਦੇ ਅੱਖਰ ਉਹੋ ਰਹਿੰਦੇ ਹਨ, ਮਾਤਰਾ ਜਿਵੇਂ ਬਦਲਦੀਆਂ ਹਨ ਤਿਵੇਂ ਸਾਧੂ ਸੂਧਾ ਹੀ ਹੋਵੇ ਤਾਂ ਬਣਦਾ ਹੈ ਜਿਵੇਂ ਤੁਲਸੀ ਦਾਸ ਜੀ ਹੋ ਗਏ ਸੀ। ਪੁਰਾਣੇ ਸਭ ਚੇਤੇ ਭੁੱਲ ਗਏ ਸੀ। 'ਨਗਨ ਨਾਇਕਾ ਨਾਹਿ ਨਿਹਾਰੇ' ਦਾ ਅਰਥ ਕਰਦਿਆਂ ਕਿਹਾ, ਸਤਿਗੁਰੂ ਰਾਮ ਸਿੰਘ ਜੀ ਨਗਨ ਤੀਵੀਂ ਦੂਰੋਂ ਪਈ ਤੱਕ ਪਰਤ ਆਏ ਦੂਜੇ ਰਸਤੇ ਹੋ ਜੰਗਲ ਗਏ ਸੀ। ਵਰਤ ਕੇ ਵਖਾਇਆ ਸੀ ਇਹ ਵਾਕ।

ਕਿਸੇ ਦੀ ਚਿੱਠੀ ਆਈ, ਬਹੁਤ ਅੱਖਰ. ਮਾਤਰਾਂ ਗ਼ਲਤ ਸੀ। ਦੇਖ ਕਿਹੋ ਨੇ, ਹੁਣ ਮੈਂ ਦੋ ਸਾਲ ਦਾ ਘੱਟ ਲਿਖਦਾ ਹਾਂ ਨਹੀਂ ਤੇ ਦੋ ਤਿੰਨ ਪੱਤਰੇ ਲਿਖ ਪੜ੍ਹ ਦੇਖਦਾ ਸਾਂ, ਇਕ ਗ਼ਲਤੀ ਨਾ ਹੁੰਦੀ। ਪੰਜ ਅਸੂ ੨੧੦੦ ਪਾਠਾਂ ਦੇ ਭੋਗ ਪਏ। ਕਿਹੋ ਨੇ, ਸਾਊ ਪੁਰਸ਼ ਕਿਸੇ ਦੀ ਬਦਨਾਮੀ ਨਹੀਂ ਕਰਦੇ। ਦਾਨ ਸਿੰਘ ਜੀ ਅਤਰੀ ਖਾਨੇ ਵਾਲੀ ਦੀ ਮੁਖਤਾਰੀ ਸਮੇਂ ਕਿਸੇ ਗੱਲੋਂ ਰਿੰਜਗੀ ਕਰ ਜੋੜਾ ਨਾ ਪੈਰੀਂ ਪਾਂਦੇ ਸੀ। ਕਿਸੇ ਕਿਹਾ, ਤੂੰ ਗੁਰੂ ਕਾ ਵਜ਼ੀਰ ਹੋ ਕੇ ਨੰਗੀਂ ਪੈਰੀਂ ਕਿਉਂ ਰਹਿੰਦਾ ਏਂ ? ਉੱਤਰ ਦਿਤੋ ਨੇ, ਮੈਂ ਜਿਸ ਚੁਮਾਰ ਤੋਂ ਜੁੱਤੀ ਲੈਂਦਾ ਹਾਂ, ਸੋ ਕਿਤੇ ਗਿਆ ਹੋਇਆ ਏ। ਇਹ ਸੁਣ ਅਤਰੀ ਨੇ ਆਪਣੀ ਭੁੱਲ ਦੀ ਮੁਆਫ਼ੀ ਮੰਗੀ, ਜੋੜਾ ਦਿੱਤਾ ਤਾਂ ਪਾਇਓ ਨੇ। ਸਾਊਪੁਣਾ ਦੂਜੇ ਨੂੰ ਜਿੱਤਣ ਦਾ ਵੱਡਾ ਸਾਧਨ ਹੈ।

੬ ਅਸੂ ੨੫੦੦ ਪਾਠਾਂ ਦੇ ਭੋਗ ਪਏ। ੭ ਅਸੂ ੨੧੫੦ ਪਾਠਾਂ ਦੇ ਭੋਗ ਪਏ। ਬਿਜਲੀ ਬੰਦ ਹੋਣ ਤੇ, ਘਿਓ ਦੇ ਦੀਵੇ ਜਗਾ ਏਸ ਦਿਨ ਪਾਠ ਕੀਤੇ ਸੀ। ਸਲੋਕ ਤੇ ਪੰਜ ਪਉੜੇ ਜਪੁਜੀ ਦੇ, ਤੇ ਸ਼ਬਦ ਹਜ਼ਾਰੇ ਛਾਪ ਵਖਰੇ ਪਾਠੀਆਂ ਨੂੰ ਦਿੱਤੇ ਹੋਏ ਸੀ। ਬਾਬੇ ਗੁਰੂ ਕੇ ਹੁਕਮ ਨਾਲ ਸ਼ਬਦ ਇਕ ਰਾਗੀਆਂ ਤੋਂ ਪਹਿਲੋਂ ਜਾਂ ਪਿਛੋਂ ਸੁਣਾਉਂਦੇ ਸੀ। ਸਤਿਗੁਰੂ ਜੀ ਬਿਰਧ ਸਾਧਾਂ ਦੇ ਡੇਰੀਂ ਜਾ ਦਰਸ਼ਨ ਦੇਂਦੇ ਸੀ। ਤੇ ਸੇਵਕ ਉਪਰ ਲਾਈ ਰਖਦੇ ਸੀ। ਗੁਰੂ ਹਰੀ ਸਿੰਘ ਜੀ ਤੇ ਸੰਤ ਕੇਸਰ ਸਿੰਘ ਜੀ ਚਵਿੰਡੇ ਵਾਲਿਆਂ ਦੇ ਬਚਨ ਕਰ ਸੁਣਾ ਕਿਹੋ ਨੇ, ਉਹ ਕਹਿੰਦੇ ਸੀ, ਜੋ ਕਹੇ ਰਾਮ ਤੇ ਰੂਸ ਨਹੀਂ ਆਉਣਾ, ਉਹਦਾ ਸੋ ਵਾਰੀ ਫਿਟੇ ਮੂੰਹ। "ਕਰਮ ਕਰਤ ਹੋਵੈ ਨਿਹਕਰਮ" ਦਾ

ਨਿਰਣਾ ਕਰਦਿਆਂ ਕਿਹਾ, ਸਾਧੂ ਕਰਮ ਕਰਦਾ ਆਪ ਬੇਲਾਗ ਰਹਿ ਗੁਰੂ ਕਾ ਹੁਕਮ ਜਾਣ ਕਰੇ ਤੇ ਪ੍ਰਾਪਤੀ ਹੋਈ ਤੇ ਭੀ ਕਰਮ ਧਰਮ ਨਾ ਤਿਆਗੇ। ਸੰਸਾਰ ਦੇ ਭਲੇ ਨੂੰ ਮੁਖ ਰੱਖ। ਬਚਨ ਕੀਤੇ ਨੇ ਅੰਮ੍ਰਿਤ ਛਕਾਣ ਸਮੇਂ ਮਾਈਆਂ ਬੀਬੀਆਂ ਨੂੰ ਦੁਵੱਲੀ ਸਤਿ ਸ੍ਰੀ ਅਕਾਲ ਹੀ ਕਹਿਣਾ ਚਾਹੀਦਾ ਹੈ।

ਜਲ ਵਿਚ ਬੈਠਿਆਂ, ਪਾਸ ਪੰਡਿਤ ਗੁਪਾਲ ਸਿੰਘ ਜੀ, ਮਾਸਟਰ ਨਿਹਾਲ ਸਿੰਘ ਜੀ, ਸੰਤ ਮਹਿਤਾਬ ਸਿੰਘ ਜੀ ਲਾਹੌਰ ਵਾਲੇ ਤੇ ਮੈਂ ਬੈਠੇ ਸਾਂ। ਕਈ ਪ੍ਰਕਾਰ ਦੇ ਬਚਨ ਹੁੰਦਿਆਂ ਸਮੇਂ ਮੈਂ ਅਰਜ਼ ਕੀਤੀ, ਅਰਦਾਸੇ ਦੇ ਅਰੰਭ ਵਿਚ ਪਾਤਿਸ਼ਾਹੀ ਬਾਰਾਂ ਜਾਂ ਬਾਰ੍ਹਵੀਂ ਕਹਿਣਾ ਚਾਹੀਦਾ ਹੈ। ਉਤਰ ਦਿਤੋ ਨੇ, ਮਹੱਲੇ ਚੌਥੇ ਪੰਜਵੇਂ ਵਾਂਗੂ ਵਡਿਆਵਾਂ ਬੋਲਾ ੧੨ਵੀਂ ਹੀ ਬਣਦਾ ਹੈ। ਚਾਰ ਪੰਜ ਮਹੱਲਾ ਕਹਿਣ ਵਾਂਗੂ ਬਾਰਾਂ ਵੀ ਬੱਝਵਾਂ ਤੇ ਛੋਟਾ ਜਿਹਾ ਉਚਾਰ ਲਗਦਾ ਏ। ਸੰਤ ਮਹਿਤਾਬ ਸਿੰਘ ਜੀ ਕਿਹਾ, ਮੈਂ ਤੇ ਕਹਿੰਦਾ ਹੀ ਪਾਤਿਸ਼ਾਹੀ ਦਸ ਹਾਂ। ਜੇ ਬਾਰ੍ਹਵੀਂ ਕਹਿਣ ਦਾ ਸਾਰ ਸਮਝ ਵਿਚ ਆ ਜਾਵੇ ਤਾਂ ਬਾਰ੍ਹਵੀਂ ਕਹਿਣ ਨੂੰ ਤਿਆਰ ਭੀ ਹਾਂ। ਸਤਿਗੁਰੂ ਜੀ ਉੱਤਰ ਦਿੱਤਾ, ਸਤਿਗੁਰੂ ਰਾਮ ਸਿੰਘ ਜੀ ਬਦੇਸ਼ੋਂ ਹੁਕਮਨਾਮਿਆਂ ਵਿਚ ਭਗਉਤੀਆਂ ਦੀ ਮਾਲਾ ਕਰਨ ਜੋਗ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਹਾਇ ਲਿਖਿਆ ਹੈ ਅਰਥਾਤ ਦੋ ਗੁਰੂਆਂ ਦਾ ਨਾਮ ਹੋਰ ਲਿਆ ਹੈ, ਤੇ ਗੁਰਬਾਣੀ ਵਿਚ ਇਵੇਂ ਮਹੱਲੇ ਵਾਕ ਵਧਣ ਤੇ ਬਦਲੇ ਹੋਏ ਹਨ। ਇਸ ਲਈ ਇਹ ਅਰਦਾਸਾ ਹੁਣ ਬਾਰ੍ਹਵੀਂ ਪਾਤਿਸ਼ਾਹੀ ਦਾ ਉਚਾਰਣ ਬਣਦਾ ਹੈ ਤੇ ਗੁਰੂ ਹਰੀ ਸਿੰਘ ਜੀ ੧੨ਵੀਂ ਪਾਤਿਸ਼ਾਹੀ ਕਹਿ ਅਰਦਾਸਾ ਕਰਨ ਦਾ ਹੁਕਮ ਦੇ ਆਪਣੇ ਦਸਤਖ਼ਤ ਭੀ ਇਕ ਕਾਗਜ਼ ਤੇ ਕੁਝ ਸਿੱਖਾਂ ਸਮੇਤ ਕੀਤੇ ਹੋਏ ਹਨ। ਸਾਡੇ ਵਲੋਂ ਇਹ ਸਬੂਤ ਹਨ। ਸੰਤ ਮਹਿਤਾਬ ਸਿੰਘ ਜੀ ਸੁਣ ਕਿਹਾ, "ਆਕਲਾਂ ਰਾ ਇਸ਼ਾਰਾ ਕਾਫੀ ਅਸਤ" ਤੋਂ ਕਿੰਨਾ ਵੱਧ ਆਪ ਨੇ ਸੁਝਾ ਦਿੱਤਾ ਹੈ ਤੇ ਮੈਂ ਅੱਜ ਤੋਂ ਪਾਤਿਸ਼ਾਹੀ ਬਾਰ੍ਹਵੀਂ ਹੀ ਕਹਿ ਅਰਦਾਸਾ ਕਰਾਂਗਾ। ਕਰਤੇ ਦੀ ਨੇਤ ਕਿਸੇ ਦਿਨ ਹੁਕਮਨਾਮਿਆਂ ਦੇ ਪਾਠ ਸਮੇਂ ਜੋ ਕਥਾ ਤੋਂ ਪਹਿਲੋਂ ਰੋਜ਼ ਹੁੰਦਾ ਸੀ, ਇਹੋ ਹੀ ਹੁਕਮਨਾਮਾ ਆਇਆ ਕਿ "ਭਗਉਤੀ" ਚੰਡੀ ਦੀ ਵਾਰ ਦੀ ਪਹਿਲੀ ਪਉੜੀ ਦਾ ਨਾਮ ਹੈ ਤੇ "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਅਕਾਲ ਪੁਰਖ ਜੀ ਸਹਾਇ।" ਸਤਿਗੁਰੂ ਰਾਮ ਸਿੰਘ ਜੀ ਵਲੋਂ ਲਿਖੀ ਤੁਕ ਭੀ ਆਈ। ਸਤਿਗੁਰੂ ਪ੍ਰਤਾਪ ਸਿੰਘ ਜੀ ਸਭ ਸੰਗਤ ਨੂੰ ਸੁਣਾ ਕਿਹਾ, ਕਿਸੇ ਨੂੰ ਭੁਲੇਖਾ ਨਾ ਰਹੇ, ਅਕਾਲ ਪੁਰਖ ਸਤਿਗੁਰੂ ਜੀ ਆਪਣੇ ਗੁਰੂ ਬਾਲਕ ਸਿੰਘ ਜੀ ਜੋਗ " ਗੁਰ ਪਰਮੇਸਰ ਏਕੋ ਜਾਣ" ਦੇ ਆਸ਼ੇ ਅਨੁਸਾਰ ਲਿਖਿਆ ਹੈ ਤੇ ਇਹ ਤੁਕ ਦੋ ਗੁਰੂਆਂ ਦੇ ਨਾਮਾਂ ਵਾਲੀ ਵਜੋਂ ਇਹ ਹੁਣ ਅਰਦਾਸਾ ਪਾਤਸ਼ਾਹੀ ਬਾਰ੍ਹਵੀਂ ਦਾ ਉਚਾਰਣ ਹੈ ਅਗੇ ਤੇ ਅਸਾਂ ਚੌਹਾਂ ਹੀ ਸਾਰ ਸਮਝਿਆ ਸੀ, ਹੁਣ ਸਭ ਨੂੰ ਸਾਹਿਬਾਂ ਸਮਝਾਇਆ।

ਕ੍ਰਿਸੇ ਕਿਸੇ ਦਿਨ ਅਨੰਦ ਭੀ ਹੁੰਦੇ ਜੋ ਅਗੇ ਅਨੰਦ ਹੋਏ ਵਾਲੀ ਬੀਬੀ ਆਉਂਦੀ ਦੁਬਾਰਾ ਅਨੰਦ ਜੋਗ, ਤਾਂ ਸੰਗਤ ਸਾਹਵੇਂ ਖੜੇ ਕਰ ਆਪਣੇ ਹਜ਼ੂਰ ਅਰਦਾਸਾ ਹੀ ਕਰਵਾ ਦੇਂਦੇ। ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਸਿੱਖ ਨੂੰ ਮਾਣ ਕਦੇ ਭੀ ਨਹੀਂ ਕਰਨਾ ਚਾਹੀਦਾ, ਸੰਤ ਲਾਲ ਸਿੰਘ ਜੀ ਏਕ ਸਮੇਂ ਪਟਿਆਲੇ ਸਿੰਘ ਸਭਾ ਦੇ ਗੁਰਦੁਆਰੇ ਵਿਚ ਰਾਜੇ ਤੇ ਅਮੀਰਾਂ ਵਜ਼ੀਰਾਂ ਦੇ ਬੈਠਿਆਂ

"ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ।" ਦਸਮ ਜੀ ਦੇ ਸ਼ਬਦ ਐਸੀ ਸੱਚੀ ਸੁਚੀ ਵਿਆਖਿਆ ਕੀਤੀ ਤੇ ਸਭ ਨੂੰ ਸੱਚੀਆਂ ਸੁਣਾਈਆਂ । ਜੋ ਸੰਤ ਜੀ ਸੁਣਦੇ ਸੀ ਕਿ ਰਿਆਸਤਾਂ ਵਿਚ ਬੜਾ ਦੁਰਾਚਾਰ ਵਰਤਦਾ ਹੈ, ਐਸੀਆਂ ਸੱਚੀਆਂ ਸੁਨਾਉਣ ਵਾਲੇ ਸੰਤ ਲਾਲ ਸਿੰਘ ਜੀ ਤਦ ਸੀ ਜਦ ਆਪ ਹਰ ਤਰ੍ਹਾਂ ਦੀ ਮਾਇਆ ਤੋਂ ਬਚੇ ਹੋਏ ਸੀ । ਬਾਅਦ ਏਕ ਸਮੇਂ ਸੰਤ ਲਾਲ ਸਿੰਘ ਜੀ ਅੰਮ੍ਰਿਤਸਰ ਦੀਵਾਨ ਲਾਇਆ ਸੀ ਤੇ ਮਾਇਆ ਬੜੀ ਵਰ੍ਹਦੀ ਸੀ । ਤਾਂ ਲਾਲ ਸਿੰਘ ਮੁਸਤਰਾ ਪੁਰ ਦੇ ਮਸਤਾਨੇ ਕਿਹਾ, ਵੈਖੀਂ ਸੰਤਾ ਕਿਤੇ ਮਾਣ ਨਾ ਕਰੀਂ ਭਾਵੀ ਕਿਸੇ ਦੀ ਸੱਕੀ ਨਹੀਉਂ ਤੇ ਇਹ ਮਾਇਆ ਭੀ ਕਿਸੇ ਦੀ ਮਿਤ ਪੱਤ੍ਰੀ ਨਹੀਉਂ । ਤਾਂ ਸੰਤ ਲਾਲ ਸਿੰਘ ਜੀ ਮਾਣ ਵਿਚ ਹੋ ਕਿਹਾ, ਐਵੇਂ ਨਹੀਂ ਆਉਂਦੀ । ਪਹਿਲੋਂ ਤੁਹਾਡੇ ਮੂੰਹ ਵਿਚ ਸਭ ਕੁਝ ਪਾਇਆ ਹੈ, ਘਰ ਲੁਟਾਇਆ ਹੈ । ਇਸ ਮਾਣ ਕੀਤੇ ਬਾਅਦ ਉਹ ਸੰਤ ਲਾਲ ਸਿੰਘ ਜੀ, ਜੋ ਕਦੇ ਮਾਇਆ ਨੂੰ ਹੱਥ ਨਾ ਲਾਉਂਦੇ ਸੀ, ਸਿੱਖਾਂ ਤੋਂ ਮੰਗ ਮੰਗ ਮਾਇਆ ਲੈਣ ਲਗ ਪਏ ਸੀ, ਇਸ ਲਈ ਸਿੱਖ ਨੂੰ ਮਾਣ ਤੋਂ ਸਦਾ ਬਚਣਾ ਚਾਹੀਦਾ ਹੈ ।

ਸਤਿਗੁਰੂ ਜੀ ਕਥਾ ਵਿਚ ਬਚਨ ਕੀਤਾ, ਅਸਾਂ ਸਿਆਮ ਵਲ ਗਿਆਂ ਸਤਿਗੁਰੂ ਰਾਮ ਸਿੰਘ ਜੀ ਦੇ ਦੋਵੇਂ ਥਾ ਰੰਗੂਨ ਵਾਲਾ ਤੇ ਮਰਗੋਈ ਵਾਲਾ ਦੇਖੇ ਸੀ । ਇਕ ਪਿਪਲ ਤਲੇ ਥੜ੍ਹਾ ਭੀ । ਸਭ ਥਾਈਂ ਉਹ ਲੋਕ ਦੀਵੇ ਬਾਲਦੇ ਤੇ ਪਾਸੋਂ ਸਿਰ ਨਿਵਾ ਲੰਘਦੇ ਹਨ, ਏਥੇ ਪੰਜਾਬ ਦਾ ਰਾਜਾ ਰਾਮਾ ਗੁਰੂ ਆਇ ਰਿਹਾ ਹੈ । ਕੁਝ ਚਿਰ ਓਧਰ ਇਕ ਬਡਿਆਣੇ ਦਾ ਆਤਮਾ ਸਿੰਘ ਸਾਨੂੰ ਮਿਲਿਆ ਤੇ ਉਸ ਕਿਹਾ ਆਓ ਮੈਂ ਤੁਹਾਨੂੰ ਬਾਬੇ ਰਾਮ ਸਿੰਘ ਜੀ ਦਾ ਅੰਤਲਾ ਥਾਂ ਦਿਖਾਵਾਂ ਜਿਥੇ ਅੰਗਰੇਜ਼ਾਂ ਸਸਕਾਰੇ ਸੀ । ਅਸਾਂ ਕਿਹਾ, ਅਸੀਂ ਤੇ ਇਹ ਮੰਨਦੇ ਹੀ ਨਹੀਂ, ਤੂੰ ਕੀ ਕਹਿੰਦਾ ਹੈਂ ? ਤਾਂ ਉਸ ਕਿਹਾ, ਠੀਕ ਹੈ ਜੋ ਆਪ ਆਖਦੇ ਹੋ, ਮੈਂ ਏਧਰ ਬੜੇ ਚਿਰ ਦਾ ਹਾਂ ਤੇ ੧੧੧ ਸਾਲ ਦੇ ਇਕ ਸਿਆਮੀ ਨੇ ਮੈਨੂੰ ਦੱਸਿਆ ਸੀ ਕਿ ਓਹ ਤ ਅਲੋਪ ਹੋ ਗਏ ਸੀ ਤੇ ਅੰਗਰੇਜ਼ਾਂ ਸਣ ਦੇ ਗਲਨੇ ਨੂੰ ਮੁਨ੍ਹੇਰੇ ਅੱਗ ਲਾ ਕਿਹਾ ਸੀ, ਰਾਮ ਸਿੰਘ ਦੜ੍ਹ ਗਿਆ ਹੈ । ਸਤਿਗੁਰੂ ਜੀ ਬਚਨ ਕੀਤਾ, ਅਸਾਂ ਨਾਨੂ ਸਿੰਘ ਤੋਂ ਭੀ ਪੁਛਿਆ ਸੀ, ਉਸ ਦੱਸਿਆ ਸੀ ਸਤਿਗੁਰੂ ਜੀ ਮੈਨੂੰ ਕਹਿੰਦੇ ਸੀ ਤੂੰ ਦੇਸ਼ ਨੂੰ ਚਲਾ ਜਾ, ਮੈਂ ਹੁਣ ਬਿਲਿਆਂ ਦੀ ਕੈਦ ਵਿਚ ਨਹੀਂ ਰਹਿਣਾ, ਮੈਂ ਨਾ ਮੰਨਿਆ ਤਾਂ ਉਹ ਮੈਨੂੰ ਇਸ਼ਨਾਨ ਕਰ ਆਉਂਦੇ ਸਮੇਂ ਫਤਹਿ ਬੁਲਾ ਅਲੋਪ ਹੋਏ । ਮੈਂ ਬੰਗਲੇ ਵਿਚ ਆਇਆ ਤੇ ਚਾਦਰ ਤਾਣ ਸੁਤੇ ਜਾਣ ਚਰਨੀਂ ਲੱਗਾ । ਉਹ ਸਰੂਪ ਉਠ ਮੈਨੂੰ ਮਾਰਨ ਲਗਾ । ਮੈਂ ਭੀ ਅਗੋਂ ਲਕੜ ਫੜ ਲੜਿਆ ਪਰ ਫੇਰ ਭੈ ਖਾ ਨੱਸ ਗਿਆ । ਤੇ ਰੋਂਦਾ ਦੇਸ਼ ਨੂੰ ਪਰਤਿਆ ਕਿ ਕੀ ਜਾ ਕੇ ਦਸਾਂਗਾ । ਨਾਨੂ ਸਿੰਘ ਕਿਹਾ ਸੀ, ਮੈਂ ਬੇ-ਭਰੋਸਾ ਹੋ ਗਿਆ ਹਾਂ ਤੇ ਉਸ ਮੇਰੇ ਨਾਲ ਏਸ ਤਰ੍ਹਾਂ ਨਾ ਸੀ ਕਰਨੀ ਤੇ ਰੋ ਪਿਆ ਸੀ ।

ਸਤਿਗੁਰੂ ਜੀ ਬਚਨ ਕੀਤਾ ਗੁਰੂ ਹਰੀ ਸਿੰਘ ਜੀ ਕੂੜਤੇ ਅੰਗਰੇਜ਼ਾਂ ਵਲੋਂ ਮਿਲੇ ਤੇ ਕਈ ਅਰਜ਼ੀਆਂ ਦਿਤੀਆਂ ਸੀ ਸਰਕਾਰੇ ਕਿ ਜੇ ਤੁਸੀਂ ਸੱਚੇ ਹੋ ਤਾਂ ਸਤਿਗੁਰਾਂ ਦੇ ਬਸਤਰ, ਗੁਟਕਾ, ਗੜਵਾ, ਪਊਏ, ਮਾਲਾ ਆਦਿ ਦਿਓ । ਪਰ ਕਿਸੇ ਕੋਈ ਉਤਰ ਨਾ ਦਿੱਤਾ ਸੀ, ਤੇ ਸੰਤ ਜਵੰਦ ਸਿੰਘ ਜੀ ਜ਼ਿੰਦਾ ਸ਼ਹੀਦ ਖਿਆਲੇ ਵਾਲਿਆਂ ਤੇ ਸੰਤ ਚੇਤ ਸਿੰਘ ਜੀ ਬੈਂਕੇ ਵਾਲਿਆਂ ਸ਼ਿਮਲੇ ਜਾ ਲਾਟ ਦੀ

ਬੱਘੀ ਰੋਕ ਕਿਹਾ ਜੀ, ਸਾਨੂੰ ਸਤਿਗੁਰਾਂ ਦਾ ਪਤਾ ਦਿਓ ਉਸ ਕਿਹਾ ਸੀ ਸਾਨੂੰ ਉਨ੍ਹਾਂ ਦਾ ਕੋਈ ਪਤਾ ਨਹੀਂ, ਆਦਿ ਬਚਨ ਕਰਦੇ ਸਤਿਗੁਰੂ ਜੀ ਵੈਰਾਗੀ ਹੋ ਗਏ ਤੇ ਕਥਾ ਸਮਾਪਤ ਹੋਈ ਉਸ ਦਿਨ।

ਸਤਿਗੁਰੂ ਜੀ ਲਾਂਗਰੀਆਂ ਬਾਬਤ ਬਚਨ ਕਥਾ ਵਿਚ ਕੀਤਾ। ਤੁਸੀਂ ਸੇਵਾ ਜੇ ਵਿਤਕਰੇ ਮਾਨ ਤੇ ਕ੍ਰੋਧ ਤੋਂ ਉਪਰ ਰਹਿ ਕਰੋਗੇ ਤਾਂ ਸਭ ਦੀ ਬੰਦਗੀ ਦਾ ਅੱਧ ਖੱਟੋਗੇ। ਗੁਰੂ ਹਰੀ ਸਿੰਘ ਜੀ ਦਾ ਬਚਨ ਹੈ ਜੋ ਮਾਲਾ ਨਹੀਂ ਫੇਰ ਸਕਦੇ ਲਾਂਗਰੀ, ਉਨ੍ਹਾਂ ਦੇ ਥਾਂ ਮੈਂ ਫੇਰਦਾ ਹਾਂ। ਤੇ ਦਾਲਾ ਬਨਾਉਣ ਵਾਲੇ ਉਤਮ ਸਿੰਘ ਨੂੰ ਕਿਹੋ ਨੇ, "ਜੋ ਹੁਣ ਗ੍ਰਿਹਸਤੀ ਬਣ ਗੰਗਾ ਨਗਰ ਜ਼ਿਲੇ ਵਿਚ ੬ ਡਬਲਿਊ ਰਹਿੰਦਾ ਹੈ। ਤੂੰ ਦਾਲਾ ਪਤਲਾ ਬਣਾਉਂਦਾ ਹੈਂ। ਗੁਰੂ ਕਾ ਬਚਨ ਹੈ ਜਿਸ ਦਾ ਪ੍ਰਸਾਦਾ ਦਾਲਾ ਪਤਲਾ, ਉਸ ਦੀ ਕਾਰ ਭੀ ਪਤਲੀ। ਸਾਨੂੰ ਇਹ ਗੱਲ ਨਹੀਂ ਮਨਜ਼ੂਰ। ਜੇ ਕਲ ਨੂੰ ਭੀ ਜਲ ਦਾਲੇ ਵਿਚ ਵਧ ਪਾਇਓ ਈ ਤਾਂ ਤੈਨੂੰ ਡਾਂਗ ਫੇਰਾਂਗੇ। ਅਸਾਂ ਤੇ ਕਰੜਾ ਦਾਲਾ ਤੇ ਮੋਟੇ ਪ੍ਰਸ਼ਾਦੇ ਦੀ ਧਾਰਨਾ ਰਖਣੀ ਹੈ ਤੇ ਧਾਰਿਆ ਹੈ 'ਰੱਬ ਦਿੱਤੀਆਂ ਗਾਜਰਾਂ, ਵਿਚੇ ਰੰਬਾ ਰਖ।' ਸਿਦਕ ਤੇ ਬਚਨ ਹੋਇਆ। ਸ਼ੇਰ ਸਿੰਘ ਚੂਹੜਕਾਣੇ ਦੇ ਦਰਸ਼ਨ ਮੰਗਿਆ ਸਤਿਗੁਰਾਂ ਦਰਸ਼ਨ ਦਿੱਤਾ। ਉਸ ਅਰਜ਼ ਕੀਤੀ, ਜੰਗਲ ਵਿਚ ਮੱਝਾਂ ਚਾਰਦਿਆਂ ਜਲ ਦੀ ਤੰਗੀ ਹੁੰਦੀ ਹੈ। ਹੁਕਮ ਹੋਇਆ ਕੂਨ੍ਹੀ ਕੋਲ ਰਖਿਆ ਕਰ, ਸੋ ਰਖਦਾ। ਲਾਭ ਸਿੰਘ ਕੂਕੇ ਗਿਲਾਨ ਕੀਤੀ, ਕੂਕਾ ਹੋ ਚੰਮ ਦੀ ਕੂਨ੍ਹੀ ਰਖਦਾ ਏਂ। ਅਵਾਜ਼ਾ ਹੋਇਆ, ਉਹ ਵਖਰਾ ਜਲ ਛਕਦਾ ਏ ਛਪੜੋਂ ਨਹੀਂ ਪੀਂਦਾ। ਉਸ ਦੇ ਅੰਦਰ ਸਿਦਕ ਹੈ, ਤੂੰ ਗਿਲਾਨ ਨਾ ਕਰ, ਸਿਦਕ ਹੀ ਸੁਚਾ ਹੈ। ਸਿਦਕ ਦੇ ਬਚਨ ਕਰਦਿਆਂ ਹਰੀ ਸਿੰਘ ਲੂਲੋਂ ਦੇ ਸਿੱਖ ਦੀ ਸਿਫਤ ਕੀਤਿਓ ਨੇ, ਉਹ ਮਾਸ, ਸ਼ਰਾਬ ਵਰਤ ਲੈਂਦਾ ਸੀ, ਉਸ ਦੀ ਧੀ ਨੂੰ ਵਿਆਹੁਣ ਆਏ ਕੁੜਮਾਂ ਕਿਹਾ, ਅਸਾਂ ਨਾਮਧਾਰੀ ਮਰਯਾਦਾ ਦੇ ਫੇਰੇ ਨਹੀਂ ਕਰਨੇ। ਹਰੀ ਸਿੰਘ ਕਿਹਾ, ਮੇਰੇ ਘਰੋਂ ਚਲੇ ਜਾਉ। ਭਲਾ ਹੋਇਆ ਵੇਲੇ ਨਾਲ ਪਤਾ ਲਗਾ ਕਿ ਤੁਸੀਂ ਮਨਮੁਖ ਹੋ। ਤੁਸਾਂ ਨਾਲੋਂ ਟੁਟੀ ਹੀ ਭਲੀ। ਮੈਂ ਕਿਸੇ ਮਾੜੇ ਕੂਕੇ ਨੂੰ ਕੁੜੀ ਦਿਆਂਗਾ। ਉਨ੍ਹਾਂ ਹੱਥ ਜੋੜ ਭੁਲ ਮੰਨੀ ਤਾਂ ਉਸ ਅੰਮ੍ਰਿਤ ਛਕਵਾ ਤੇ ਭਜਨ ਪੁਛਾ ਅਨੰਦ ਧੀ ਦਾ ਕਰ ਤੋਰੇ। ਉਹ ਕੁੜਮ ਉਹਦੇ ਤੋਂ ਡਰਦੇ ਕੂਕੇ ਸਿੱਖ ਹੀ ਸਜੇ ਰਹੇ। ਮਤ ਕੋਈ ਹੋਰ ਚੰਦ ਨਾ ਚੜ੍ਹੇ।

ਸਾਧ ਸੰਗਤ ਵਿਚ ਇਕ ਦਿਨ ਇਤਿਹਾਸ ਤੇ ਵਿਚਾਰ ਹੁੰਦੇ ਸਮੇਂ ਮੈਂ ਅਰਜ਼ ਕੀਤੀ, ਕਈ ਸੰਮਤ ਇਤਿਹਾਸਾਂ ਵਿਚ ਗਲਤ ਹੁੰਦੇ ਹਨ ਭਾਵੇਂ ਮੈਂ ਨਾਲੋ ਨਾਲ ਲਿਖਦਾ ਹਾਂ, ਕਈ ਵਾਕੇ ਪੁਰਾਣੇ ਹੁੰਦੇ ਹਨ, ਉਨ੍ਹਾਂ ਦੀ ਕਿਵੇਂ ਕਰਾਂ ? ਤਾਂ ਬਚਨ ਕੀਤੋ ਨੇ, ਵਾਰਤਾ ਸੱਚੀ ਹੋਵੇ, ਤੂੰ ਏਕ ਸਮੇਂ ਐਸੇ ਹੋਇਆ ਲਿਖ ਦੇਵੀਂ, ਤੈਨੂੰ ਕੋਈ ਦੋਸ਼ ਨਹੀਂ। ਬਚਨ ਕੀਤੋ ਨੇ, ਏਕ ਸਮੇਂ ਅਸੀਂ ਖੰਨੇ ਮਹਿਰੇ ਸਿੱਖ ਦੀਵਾਨ ਸਿੰਘ ਵਲ ਗਏ ਸਾਂ। ਗਊ ਚੰਗੀ ਵੇਖ ਚਿੱਤ ਵਿਚ ਆਈ ਨਸਲ ਬਨਾਉਣ ਸਵਾਰਨ ਲਈ ਭੈਣੀ ਸਾਹਿਬ ਲੈ ਚਲੀਏ, ਪਰ ਉਸ ਤੋਂ ਅਸਾਂ ਮੰਗੀ ਨਾ। ਗਊ ਦਾ ਵੱਛਾ ਮਰ ਗਿਆ ਤੇ ਉਹ ਮਿਲੇ ਨਾ ਉਸ ਤੋਂ, ਉਹ ਭੈਣੀ ਸਾਹਿਬ ਲੈ ਆਇਆ। ਨਾਲੇ ਰੋਵੇ ਤੇ ਨਾਲੇ ਕਹਵੇ ਤੁਸਾਂ ਏਦਾਂ ਨਹੀਂ ਸੀ ਕਰਨੀ ਮੈਨੂੰ ਤਾਂ ਚੀਨੀ ਵਾਲੇ ਪਾਤਿਸ਼ਾਹ ਆਪ ਭਜਨ ਦੱਸ ਸਿੱਖ ਬਣਾਇਆ ਹੋਇਆ ਹੈ। ਗਊ ਪਿਆਰ ਕਰਨ ਕਰ ਭੈਣੀ ਸਾਹਿਬ ਆ ਟਿਕ ਮਿਲਣ ਭੀ ਲਗ ਪਈ।

ਬਚਨ ਕੀਤਾ ਗੁਰਬਾਣੀ ਵਿਚ ਇਸਤ੍ਰੀ ਭਾਵ ਹੋ ਗੁਰ ਕਰਤਾਰ ਨੂੰ ਸਿਮਿਰਿਆ ਹੈ

ਕਿਉਂਕਿ ਇਸਤ੍ਰੀ ਵਿਚ ਸੇਵਾ ਤੇ ਸ਼ਰਧਾ ਨਿਮ੍ਰਤਾ ਹੁੰਦੀ ਹੈ। ਇਸ ਲਈ ਸਿੱਖ ਨੂੰ ਭੀ ਇਹੋ ਗੁਣ ਵਰਤਣੇ ਚਾਹੀਦੇ ਹਨ। ਨਹੀਂ ਤੇ ਥਿੜਕ ਮਾਰਿਆ ਜਾਂਦਾ ਹੈ। ਸਤਿਗੁਰੂ ਜੀ ਨੂੰ ਚੰਬਾ ਘੋੜਾ ਉਗੂ ਚਕੋਂ ਗੰਡਾ ਸਿੰਘ ਜੀ ਪਾਸੋਂ ਅਰਦਾਸ ਹੋਇਆ। ਸੂਬਾ ਸੁਧ ਸਿੰਘ ਨੂੰ ਸਵਾਰੀ ਲਈ ਦੇ ਕਿਹੋ ਨੇ ਤੇਰੇ ਨਾਲ ਕੀਤਾ ਇਕਰਾਰ ਭੀ ਪੂਰਾ ਹੋਇਆ। ਇਕਰਾਰ ਉਹ ਜਾਨਣ, ਪਰ ਉਹ ਘੋੜਾ ਦੌੜਦਾ ਗੱਡੀ ਨਾਲੋਂ ਲੰਘ ਜਾਂਦਾ ਸੀ। ਸੁਧ ਸਿੰਘ ਜੀ ਬੜੇ ਬਲੀ ਸੀ, ਜੰਗਲ ਗਿਆਂ ਨੂੰ ਸਾਨ੍ਹ ਪੈ ਗਿਆ ਸੋਟੀ ਨਾਲ ਧਿਕ ਸਫਾਜੰਗ ਮਾਰ ਭਜਾ ਦਿੱਤਾ ਸੀ ਉਨ੍ਹਾਂ।

ਹਰਿਮੰਦਰ ਵਿਚ ਇਕ ਸੁੰਦਰ ਦਾਸ ਉਦਾਸੀ ਆਏ ਮੱਥਾ ਟੇਕਿਆ ਸਤਿਗੁਰੂ ਜੀ ਕਿਹਾ, ਤੁਸਾਂ ਬੜੀ ਕ੍ਰਿਪਾ ਕੀਤੀ ਹੈ, ਦਰਸ਼ਨ ਦਿੱਤਾ ਹੈ। ਉਸ ਕਿਹਾ ਸਭ ਇਕ ਰੂਪ ਹੈ ਤਾਂ ਕਿਹੋ ਨੇ ਆਪ ਤਾਂ ਐਸੇ ਹੋ ਗਏ ਹੋ ਸਾਨੂੰ ਭੀ ਕਰ ਦਿਓ। ਉਸ ਕਿਹਾ ਤੁਸੀਂ ਹੀ ਸਾਰੇ ਹੋ। ਇਕ ਦਿਨ ਕਥਾ ਵਿਚ ਕਿਹੋ ਨੇ, ਐਤਕੀਂ ਮਨ ਵਿਚ ਆਈ ਸੀ ਕਿ ਕਥਾ ਸੁਣਾ ਕਹਵਾਂ ਕੁਝ ਨਾ ਕਿਉਂਕਿ

"ਅਵਰ ਉਪਦੇਸੈ ਆਪਿ ਨ ਕਰੈ ।"

ਗੁਰਵਾਕ ਤਾੜਨਾ ਕਰਦਾ ਏ ਤੇ ਹੋ ਉਹ ਕੁਝ ਆਉਂਦਾ ਨਹੀਂ। ਸੰਤ ਮੋਹਣ ਸਿੰਘ ਜੀ ਕਿਹਾ, ਆਪ ਦੇ ਬਚਨ ਸੁਣ ਇਹ ਸਿੱਖ ਸਭ ਖੁਸ਼ੀ ਤੇ ਸੁਖੀ ਤੇ ਸੁਮੱਤੇ ਹੁੰਦੇ ਹਨ। ਤੁਸੀਂ ਐਸੇ ਕਿਉਂ ਕਹਿੰਦੇ ਹੋ ? ਤਾਂ ਕਿਹੋ ਨੇ ਜਿਵੇਂ ਸੰਗਤ ਦੀ ਰਜ਼ਾ ਮੈਨੂੰ ਵੀ ਸਾਧ ਸੰਗਤ ਦਾ ਦਰਸ਼ਨ ਕਰਕੇ ਸੁੱਖ ਹੁੰਦਾ ਹੈ ਤੇ ਅਨੁਭਵ ਖੁਲ੍ਹ ਫੁਰਦਾ ਹੈ, ਨਹੀਂ ਤੇ ਮੈਂ ਕਿੱਥੋਂ ਬਹੁਤਾ ਪੜ੍ਹਿਆ ਹਾਂ।

ਕਥਾ ਸਮੇਂ ਸਤਿਗੁਰੂ ਜੀ ਬਚਨ ਕੀਤਾ, ਅਸਲ ਹੁਕਮਨਾਮੇ ਸਾਨੂੰ ਨਹੀਂ ਮਿਲੇ, ਇਹ ਉਤਾਰਾ ਹਨ। ਸਤਿਗੁਰਾਂ ਦਾ ਬਚਨ ਸੀ, ਇਹ ਬੇਬੰਧਨ ਹਨ ਨਾ ਮੜ੍ਹਨੇ। ਅਸਾਂ ਸ਼ੀਸ਼ਿਆਂ ਵਿਚ ਜੜਾਏ ਜਾਂਦੇ ਰਹੇ। ਮਹਿਤਾਬ ਸਿੰਘ ਲਾਹੌਰ ਵਾਲੇ ਪੁਛਿਆ ਇਹ ਲਿਖਤ ਅਸਲ ਹੈ ਤਾਂ ਬਚਨ ਕੀਤਾ, ਸਰਕਾਰੀ ਰੀਕਾਰਡ ਵਿਚੋਂ ਕੋਈ ਸਾਬਤ ਮਿਲਦਾ ਹੈ, ਨਹੀਂ ਤੇ ਉਤਾਰੇ ਹੀ ਹਨ। ਹੂ-ਬਹੂ ਉਤਾਰੇ ਵੀ ਮਿਲ ਹੀ ਜਾਣਗੇ ਜੇ ਗੁਰੂ ਕਿਰਪਾ ਕੀਤੀ, ਸਾਡਾ ਰਾਜ ਆਪਣਾ ਹੋਇਆ ਤਾਂ।

ਹਰਿਮੰਦਰ ਵਿਚ ਦੋ ਵਜੇ ਮਾਈ ਦੁਰਗਾ ਦੇਵੀ ਨੁਸ਼ਹਿਰੇ ਦੀ ਦੇਖਦੀ ਫਿਰੇ ਕਿ ਸਤਿਗੁਰੂ ਜੀ ਕਿੱਥੇ ਹਨ, ਨਜ਼ਰ ਮਾੜੀ ਕਰ। ਸਤਿਗੁਰੂ ਜੀ ਅਵਾਜ਼ ਦੇ ਕਿਹਾ, ਮਾਈ ਜੀ ਮੈਂ ਆਹ ਹਾਂ, ਏਥੇ ਹਾਂ, ਕਿਧਰ ਭਾਲਦੀ ਹੈਂ ? ਸੰਗਤ ਦੇਖ ਸੁਣ ਅਸਚਰਜ ਹੋਈ, ਕਿਸੇ ਨੂੰ ਆਪ ਬੁਲਾਉਂਦੇ ਤੇ ਆਂਹਦੇ ਹਨ, ਮੈਂ ਏਥੇ ਹਾਂ, ਕਿਧਰ ਭਾਲਦੀ ਹੈਂ ਮਾਈ। ਕਿਸੇ ਕਿਸੇ ਨੂੰ ਨੇੜੇ ਭੀ ਨਹੀਂ ਖੜੋਨ ਬਹਿਣ ਦੇਂਦੇ, ਪਰ੍ਹੇ ਪਰ੍ਹੇ ਕਰਦੇ ਹਨ। ਸਤਿਗੁਰੂ ਜੀ ਪੂਜਾ ਬਾਰੇ ਬਚਨ ਕੀਤਾ, ਇਸ ਨੂੰ ਲੋਹ ਹੀ ਸੁਧ ਕਰਦੀ ਹੈ ਨਹੀਂ ਤੇ ਇਸ ਨੇ ਕਈ ਘਰ ਗਾਲੇ ਹਨ। ਮੈਂ ਉਨ੍ਹਾਂ ਘਰਾਂ ਦਾ ਨਾਮ ਨਹੀਂ ਲੈਂਦਾ ਪਰ ਜਾਣਦਾ ਹਾਂ।

ਬਾਬੇ ਬੁੱਢਾ ਸਿੰਘ ਜੀ ਖਾਨਪੁਰੀਏ ਬਚਨ ਸੁਣਾਇਆ, ਬਾਬੇ ਜਮੀਤ ਸਿੰਘ ਜੀ ਨੇ ਜੋ ਹਰੀ ਸਿੰਘ ਜੀ ਨੂੰ ਕਿਹਾ ਸੀ, ਪੰਜ ਵੱਸ ਹੋ ਗਏ ਜੇ, ਗੁਰੂ ਜੀ ਉਤਰ ਦਿੱਤਾ, ਜੇ ਇੱਕੋ ਵੱਸ ਆ

ਜਾਵੇ ਤਾਂ ਬੜੀ ਵੱਡੀ ਗੱਲ ਹੈ, ਬਾਬੇ ਕਿਹਾ, ਕੋਈ ਹੋਰ ਬਚਨ ਕਰੋ। ਗੁਰੂ ਜੀ ਕਿਹਾ, ਨਾਮ ਜਪਣ ਨਾਲੋਂ ਵੱਡਾ ਕਿਹੜਾ ਬਚਨ ਹੈ? ਬਾਬੇ ਦੀ ਨਿਸ਼ਾ ਹੋਈ ਤੇ ਚਰਨੀਂ ਲੱਗਾ ਸੀ। ਸੰਤ ਮੰਗਲ ਸਿੰਘ ਜੀ ਫਰਿਸ਼ਤਾ ਨੇ ਅਰਜ਼ ਕੀਤੀ, ਕਬਜ਼ ਹੋ ਗਈ ਹੈ। ਸਤਿਗੁਰੂ ਜੀ ਬਚਨ ਕੀਤਾ, ਤੇਲ ਸਰਨਾ ਸੁਖਦੀ ਕਰ ਡੰਡੀਆਂ ਚੁਗ ੨੦ ਗਿਰੀਆਂ ਬਦਾਮਾਂ ਦੀਆਂ ਰਾਤ ਭਿਉਂ ਸੁਬ੍ਹਾ ਰਗੜ ਛਕੋ ਇਕ ਦੋ ਦਿਨ ਮਲ ਸਾਫ਼ ਹੋ ਕਬਜ਼ ਖੁਲ੍ਹੇਗੀ।

ਹੁਕਮਨਾਮੇ ਵਿਚ ਯਾਰ੍ਹਵੇਂ ਗੁਰੂ ਦਾ ਨਾਮ ਆਇਆ ਤੇ ਕਿਹੋ ਨੇ ਜਿਵੇਂ ਉਨ੍ਹਾਂ ਵਡਿਆ ਕੇ ਨਾਮ ਲਿਆ ਹੈ. ਤਿਵੇਂ ਹੀ ਵਡਿਆਵਾਂ ਨਾਮ ਬਾਰ੍ਹਵੀਂ ਪਾਤਿਸ਼ਾਹੀ ਕਹਿਣਾ ਹੈ। ਸਭ ਨੂੰ ਗੁਰਮੁਖੀ ਅੱਖਰ ਪੜ੍ਹਨ ਦਾ ਹੁਕਮ ਆਇਆ ਤਾਂ ਕਿਹੋ ਨੇ, ਜੋ ਇਹ ਹੁਕਮ ਨਹੀਂ ਮੰਨਦੇ, ਉਹ ਗੁਰਮੁਖ ਨਹੀਂ, ਮਨ ਦੇ ਮਤੇ ਵਾਲੇ ਆਲਸੀ ਹਨ। ਭਾਈ ਗੁਰਦਾਸ ਤਾਂ ਲਿਖਿਆ ਹੈ :

"ਬੇਮੁਖ ਇਲਮ ਨ ਪੜ੍ਹੇ।"

ਸਤਿਗੁਰੂ ਜੀ ਮਨ ਦੇ ਤੇ ਕਲਜੁਗ ਦੇ ਦਾਅ ਲਾਉਣ ਤੇ ਬਚਨ ਸੁਣਾਇਆ। ਸੰਤਾ ਜਵਾਹਰ ਸਿੰਘ ਜੀ ਨੂੰ ਸੁਪਨੇ ਵਿਚ ਸਤਿਗੁਰੂ ਜੀ ਦਾ ਸਰੂਪ ਮਿਲਿਆ। ਪਰ ਹੱਥ ਵਿਚ ਹੁੱਕਾ ਫੜਿਆ ਸੀ। ਸੰਤ ਜੀ ਸਤਿਗੁਰਾਂ ਅੱਗੇ ਅਰਜ਼ ਕੀਤੀ ਕਿ ਇਹ ਕੀ ਕਉਤਕ ਵਖਾਇਆ ਜੇ? ਜੇ ਆਪ ਨੂੰ ਐਸਾ ਸਰੂਪ ਸੋਭਦਾ ਏ ਤਾਂ ਅਸੀਂ ਤਾਂ ਸੋਨੇ ਚਾਂਦੀ ਦੇ ਹੁੱਕੇ ਬਣਵਾ ਲਵਾਂਗੇ, ਸਤਿਗੁਰਾਂ ਉੱਤਰ ਦਿੱਤਾ, ਮੇਰੇ ਬਦੇਸ਼ ਜਾਣ ਬਾਅਦ ਕਲਜੁਗ ਕਈ ਐਸੇ ਰੂਪ ਧਾਰ ਤੁਹਾਨੂੰ ਭੁਲਾਏਗਾ। ਤਾਂ ਸੰਤ ਜੀ ਕਿਹਾ, ਅਸੀਂ ਕਿਵੇਂ ਲਖੀਏ ਕਿ ਇਹ ਆਪ ਦਾ ਰੂਪ ਨਹੀਂ? ਤਾਂ ਸਤਿਗੁਰਾਂ ਕਿਹਾ, ਤੁਸਾਂ ਸੋਚਣਾ ਕਿ ਇਹ ਗੁਰੂ ਕੀ ਮਰਯਾਦਾ ਨਹੀਂ, ਕਲਜੁਗੀ ਛਲ ਹੈ। ਦਸਮ ਜੀ ਤੇ ਤਮਾਕੂ ਵਾਲੇ ਖੇਤ ਵਿਚ ਦੀ ਘੋੜਾ ਭੀ ਨਾ ਲੰਘਾਇਆ ਤੇ ਹੁੱਕਾ ਰੱਖਣ ਦਾ ਕੀ ਮਤਲਬ? ਇਹ ਬਚਨ ਸੁਣਾ ਸਤਿਗੁਰੂ ਜੀ ਦੱਸਿਆ ਕਿ ਕੇਸੋ ਸੁਨਿਆਰਾ ਜੋ ਕੇਸਰ ਭੀ ਕਹਾਉਂਦਾ ਸੀ, ਕਿਤੋਂ ਚੀਨੀ ਘੋੜੀ ਛੋਟੀ ਜਿਹੀ ਲੈ ਕਹਿੰਦਾ ਸੀ, ਮੈਂ ਹੀ ਸਤਿਗੁਰੂ ਰਾਮ ਸਿੰਘ ਹਾਂ। ਕਈ ਸੂਧੇ ਕੂਕੇ ਉਸ ਦੇ ਮਗਰ ਭੀ ਲੱਗੇ ਫਿਰਦੇ ਸੀ। ਉਹ ਕਈ ਹੱਥਾਂ 'ਚੋਂ ਗੱਲਾਂ 'ਚ ਮਦਾਰੀ ਵਾਂਗੂੰ ਮੁਅਜਜ਼ੇ ਭੀ ਵਖਾਉਂਦਾ ਸੀ। ਹੈ ਤੇ ਉਹ ਗੋਇੰਦਵਾਲ ਦਾ ਸੀ ਤੇ ਮਹਿਦੀਪੁਰ ਦੁਰਗਾਪੁਰ, ਰਾਮਪੁਰ, ਘੁੜਾਣੀ, ਆਦਿ ਕਈ ਪਿੰਡੀਂ ਆ ਟਿਕਦਾ ਫਿਰਦਾ ਸੀ। ਮੈਂ ਤੇ ਸੰਤ ਆਲਾ ਸਿੰਘ ਜੀ, ਲਾਭ ਸਿੰਘ ਵਰਨ, ਸੰਤ ਹਾਕਮ ਸਿੰਘ ਜੀ, ਕਾਲੋਕਿਆਂ ਵਾਲੇ ਤੇ ਉਤਮ ਸਿੰਘ ਗੁਰਪੀਰ ਉਸ ਨੂੰ ਘੁੜਾਣੀ ਵੇਖਣ ਗਏ। ਗੁਰਪੀਰ ਤੇ ਉਸ ਤੇ ਕਾਇਲ ਹੋ ਗਿਆ ਪਰ ਜਦ ਉਸ ਸਿਗਰਟ ਪੀਤੀ ਤਾਂ ਅਸੀਂ ਸਭ ਉਹੋ ਸਤਿਗੁਰਾਂ ਦੇ ਬਚਨ ਕਿ ਇਹ ਗੁਰੂ ਕੀ ਮਰਯਾਦਾ ਨਹੀਂ, ਕਲਜੁਗੀ ਛਲ ਹੈ।' ਸੋਚ ਪਰਤੇ ਤੇ ਲਾਭ ਸਿੰਘ ਨੇ ਪਲ੍ਹ ਫੇਰ ਹੋਕਾ ਦਿੱਤਾ, ਲੋਕੋ ਇਹ ਕਲਜੁਗੀ ਛਲ ਜੇ, ਕੋਈ ਇਸ ਤੇ ਨਾ ਵਿਛੇ। ਥੋੜੇ ਦਿਨਾਂ ਬਾਅਦ ਉਸ ਦਾ ਪਾਜ ਖੁਲ੍ਹ ਗਿਆ ਤੇ ਬੇਕਦਰਾ ਹੋ ਗੁਰੂ ਬਣਨ ਵਾਲਾ ਰੁਲ ਮਰਿਆ। ਸ਼ਹੁ ਸੁਹਾਗਣ ਵਾਂਗੂੰ।

ਅਤਰੀ ਖ਼ਾਨੇ ਵਾਲੀ ਨੂੰ ਕਲਜੁਗੀ ਭਲਉਟੀ ਨੇ ਭੁਲਾਇਆ ਸੀ ਬਨਾਉਟੀ ਗੁਰੂ ਬਣ।

ਜ਼ਿੰਦਾ ਸ਼ਹੀਦ ਸੰਤ ਜਵੰਦ ਸਿੰਘ ਜੀ ਖਿਆਲੇ ਵਾਲਿਆਂ ਬਾਰਬਟਨ ਨੂੰ ੯੦ ਚਿੱਠੀਆਂ ਤੇਜਾ ਸਿੰਘ ਭਸੌੜੀ ਦੇ ਘਰੋਂ ਫੜਾਈਆਂ ਸੀ। ਜੋ ਤੇਜਾ ਸਿੰਘ ਨੂੰ ਖ਼ਾਨੇ ਰਹਿੰਦੇ ਉਸ ਦੇ ਬੇਦਿਆਂ ਪਾਈਆਂ ਸੀ। ਜਵੰਦ ਸਿੰਘ ਜੀ ਅਰੂੜ ਸਿੰਘ ਜੀ ਬਲੂਆਣੀਏ, ਕਿਸ਼ਨ ਸਿੰਘ ਜੀ ਵਰਨ ਤੇ ਭਗਵਾਨ ਸਿੰਘ ਜੀ ਅੜਬੰਗੀ ਮਰਾਣੇ ਵਾਲੇ. ਬਰੀ ਭੀ ਇਸੇ ਵਜ੍ਹੋਂ ਹੋਏ ਸੀ ਕਿ ਕੂਕਿਆਂ ਤੋਂ ਕਤਲ ਕਰਾਇਆ ਗਿਆ ਹੈ, ਇਨ੍ਹਾਂ ਨੂੰ ਉਕਸਾ ਫਰਜ਼ੀ ਗੁਰੂ ਬਣ । ਭਾਵੇਂ ਜੱਜ ਦੇ ਪੁੱਤਰ ਦੇ ਪੇਟ ਪੀੜ ਪਈ ਤੇ ਭੀ ਸੰਤ ਜਵੰਦ ਸਿੰਘ ਕਿਹਾ ਸੀ, ਤੂੰ ਅਸਲ ਅਦਾਲਤ ਕਰ ਤੇਰਾ ਪੁੱਤਰ ਬਚ ਰਹੇਗਾ। ਸੰਤਾਂ ਅਰਦਾਸਾ ਭੀ ਕੀਤਾ ਸੀ, ਉਸ ਦੇ ਪੁੱਤਰ ਲਾ-ਇਲਾਜ ਹੋਏ ਦਾ। ਤੇ ਉਹ ਬਚ ਭੀ ਗਿਆ ਸੀ, ਪਰ ਮਿਸਲ ਵਿਚ ਜੱਜ ਲਿਖਿਆ ਇਹੋ ਸੀ। ਇਨ੍ਹਾਂ ਦੀ ਅਣਖ ਨੂੰ ਟੁੰਬ ਉਕਸਾ ਫਰਜ਼ੀ ਗੁਰੂ ਬਣਾ ਕੂਕਿਆਂ ਤੋਂ ਕਤਲ ਕਰਵਾਇਆ ਗਿਆ ਹੈ। ਪਰ ਅਤਰੀ ਸਮੇਤ ਸਾਥੀਆਂ ਤਾਂ ਮਰੀ ਸੀ, ਗੁਰੂ ਘਰੋਂ ਮੁਨਕਰ ਹੋਈ ਸੀ ਕਲਜੁਗੀ ਮਤ ਦੇ ਅੱਡੇ ਚੜ੍ਹ।

ਸੰਤੋਖ ਦੀ ਕਿਰਤ ਤੇ ਬਚਨ ਕੀਤਾ, ਲੁਹਾਰਾ ਸਿੰਘ ਜੀ ਅੰਮ੍ਰਿਤਸਰੀ ਰੋਜ਼ ਦੋਵੇਂ ਜੀਅ ਇਕ ਪਸ਼ਮ ਦੀ ਮਾਲਾ ਬਣਾ ਵੇਚਦੇ ਸੀ। ਆਏ ਸਾਧ ਦੀ ਸੇਵਾ ਵੀ ਕਰਦੇ ਸੀ ਸੰਤੋਖ ਰੱਖ ਸੋਹਣਾ ਗੁਜ਼ਾਰਾ ਕਰਦੇ ਨਿਭੇ ਸੀ। ਚਾਰ ਆਨੇ ਰੋਜ਼ ਤੋਂ। ਸੇਵਾ ਤੇ ਬਚਨ ਕੀਤੇ ਨੇ ਏਕ ਸਮੇਂ ਸੰਤਰਾਮ ਜੀ ਉਦਾਸੀ ਮੰਡਲੀ ਸਮੇਤ ਭੈਣੀ ਸਾਹਿਬ ਆਏ ਸੀ। ਮਾਤਾ ਜੀ ਆਦਰ ਨਾਲ ਜਲ-ਪ੍ਰਸ਼ਾਦਿ ਛਕਾ ਘਿਓ ਖੰਡ ਆਦਿ ਪਦਾਰਥ ਨਾਲ ਚਿਪੀਆਂ ਭਰ ਹੱਟ ਗੁਰੂ ਕੀ ਵਿਚੋਂ ਪਊਏ, ਮਾਲਾ, ਗੜਵੇ, ਆਸਣ ਆਦਿ ਸਭ ਨੂੰ ਦਵਾਏ ਸੀ। ਉਸ ਸੰਤਰਾਮ ਨੇ ਉਸ ਸੇਵਾ ਪਾਰੋਂ ਮਹੰਤ ਨਨਕਾਣੇ ਵਾਲੇ ਨੂੰ ਕਹਿ ਸੰਤ ਮੰਗਲ ਸਿੰਘ ਜੀ, ਸੰਤ ਭਗਤ ਸਿੰਘ ਜੀ. ਹਾਕਮ ਸਿੰਘ ਜੀ ਘੁਕਲ ਵਾਲਿਆਂ ਨੂੰ ਜਗ੍ਹਾ ਦਿਵਾਈ ਸੀ ਧਰਮਸਾਲਾ ਜੋਗ। ਮਾਤਾ ਜੀ ਹੋਲੇ ਤੇ ਅਨੰਦਪੁਰ ਜਾਣ ਵਾਲੀ ਸੰਗਤ ਆਈ ਦੀ ਸੇਵਾ ਭੀ ਕਰਦੇ ਤੇ ਰਾਹ ਦਾ ਖਰਚ ਰਸਦ ਭੀ ਦੇਂਦੇ ਸੀ। ਜਿਦੂੰ ਕਈ ਯਾਤਰੂ ਪੰਜ ਛਕ ਪੰਦਰਾਂ, ਪੰਞੀ ਮੱਥਾ ਟੇਕ ਜੱਸ ਕਰਦੇ ਜਾਂਦੇ ਸੀ। ਮਾਤਾ ਜੀ ਦਾ ਬੋਝਾ ਕਈ ਵਾਰ ਰਾਤ ਨੂੰ ਮਾਇਆ ਨਾਲ ਭਰਿਆ ਹੁੰਦਾ ਸੀ ਸੇਵਾ ਪਾਰੋਂ ਹੀ।

ਕਥਾ ਵਿਚ ਸਤਿਗੁਰੂ ਜੀ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਇਕ ਮਸਤਾਨੇ ਨੂੰ ਦਰਸ਼ਨ ਦੇ ਬਚਨ ਕੀਤਾ ਹੈ, ਜੇ ਸੰਤੋਖਾ ਸਾਧੂ ਅੰਮ੍ਰਿਤਸਰ ਜਿਸ ਦੇ ਨਾਮ ਤੇ ਤਾਲ ਏ, ਏਨੇ ਚਿਰ ਦਾ ਜ਼ਮੀਨ ਵਿਚੋਂ ਨਿਕਲ ਸਕਦਾ ਏ, ਮੰਨਦੇ ਹੋ ਤਾਂ ਮੈਂ ਭੀ ਮੁਦਤ ਬਾਅਦ ਆ ਸਕਦਾ ਹਾਂ। ਤੁਸੀਂ ਡੋਰੋਂ ਅੱਕੋ ਨਾ ਤੇ ਪਾਠ ਕਰਦੇ ਥੱਕੋ ਨਾ, ਇਹ ਜੋ ਦੂਜੀ ਵਾਰ ਮੇਰੇ ਨਮਿਤ ਤੁਸਾਂ ਸਵਾ ਲੱਖ ਪਾਠ ਅਰੰਭਿਆ ਹੈ, ਇਹ ਐਵੇਂ ਨਹੀਂ ਜਾਂਦੀ ਘਾਲ। ਸਾਧ ਸੰਗਤ ਨੂੰ ਸਤਿਗੁਰੂ ਜੀ ਫਤਹਿ ਭੀ ਬੁਲਾ ਭੇਜੀ ਹੈ ਤੇ ਕਿਹਾ ਹੈ ਪਾਠ ਕਰੀ ਚਲੋ। ਸਤਿਗੁਰੂ ਜੀ ਬਚਨ ਕੀਤਾ, ਅਸੀਂ ਪੱਤਰਾ ਪਾਠ ਸਮੇਂ ਬੜੇ ਔਖੇ ਆਪ ਭੀ ਹੋਏ ਤੇ ਪੱਤਰਾ ਕਰਨ ਵਾਲੇ ਭੀ, ਪਰ ਸਲਾਹ ਫੇਰ ਸਵਾ ਲੱਖ ਪਾਠ ਕਰਨ ਦੀ ਜਦ ਬਣੀ ਤਾਂ ਸਤਿਗੁਰੂ ਰਾਮ ਸਿੰਘ ਜੀ, ਸੂਬਾ ਵਰਿਆਮ ਸਿੰਘ ਜੀ ਸਮਸੇ ਵਾਲਿਆਂ ਨੂੰ ਦਰਸ਼ਨ ਦੇ ਕਿਹਾ, ਪਰਤਾਪ ਸਿੰਘ ਨੂੰ ਕਵ੍ਹੋ, ਇਸ

ਵਾਰ ਸ਼ਬਦ ਤੇ ਤੁਕ ਤੁਕ ਕਰਕੇ ਸੰਗਤ ਨੂੰ ਦੇਵੇ। ਸਭ ਕਰ ਸਕਣਗੇ ਤੇ ਔਖ ਭੀ ਨਾ ਹੋਵੇਗਾ ਤੇ ਕਿਹੋ ਨੇ ਜੇ ਸਾਨੂੰ ਸਤਿਗੁਰੂ ਸੱਚਾ ਪ੍ਰੀਤਮ ਇਹੋ ਜਿਹੇ ਸੁੱਖ ਸੁਨੇਹੜੇ ਨਾ ਭੇਜੇ ਤਾਂ ਅਸੀਂ ਢਿੱਲੇ ਢੱਠੇ ਦਿਲਾਂ ਵਾਲੇ ਢਾਰਸ ਬੰਨ੍ਹ ਉਸ ਦੇ ਨਾਮ ਰਸ ਵੱਲ ਕਿਵੇਂ ਉਤਸ਼ਾਹੀ ਲੱਗ ਸਕਦੇ ਹਾਂ। ਇਹ ਕਾਰਜ ਸੋ ਆਪ ਹੀ ਕਰਾ ਰਹੇ ਹਨ। ਬਚਨ ਕੀਤੋ ਨੇ ਪਾਠਾਂ, ਗੁਪਤ ਹੁੰਦਿਆਂ ਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਚੁਗਲਾਂ ਕਹੇ ਪੁਲਸ ਆ ਪਈ। ਲੰਗਰ ਵਿਚ ਕੋਠੜੀ ਵਿਚ ਪਾਠ ਰੱਖਿਆ ਸੀ, ਓਧਰ ਚੁਬਾਰੇ ਗ੍ਰੰਥ ਸਾਹਿਬ ਪ੍ਰਕਾਸ਼ ਰੱਖਿਆ ਸੀ, ਉਸ ਤੋਂ ਤੁਕ ਲੈ ਸਿੱਖ ਪੜ੍ਹਦਾ ਰਿਹਾ ਤੇ ਕੋਠੜੀ ਵਿਚ ਦੇ ਚੁਪ ਹੋ ਰਹੇ ਸੀ। ਤਲੇ ਭੋਰੇ ਤੇ ਟੋਕਰਾ ਪ੍ਰਸ਼ਾਦਿਆਂ ਦਾ ਰੱਖ ਦਿੱਤਾ ਸੀ, ਉਸ ਦਿਨ ਬਦੇਸ਼ ਹੀ ਸਤਿਗੁਰਾਂ ਦੀ ਦੇਹ ਨੂੰ ਪਾਠ ਵਿਘਨ ਤੇ ਖੇਦ ਹੋਇਆ। ਸਤਿਗੁਰੂ ਜੀ ਲਿਖ ਭੇਜਿਆ ਸੀ, "ਜਿਸ ਦਿਨ ਭੈਣੀ ਸਾਹਿਬ ਪਾਠ ਵਿਚ ਵਿਘਨ ਪਿਆ ਸੀ, ਮੇਰੀ ਦੇਹ ਨੂੰ ਬਹੁਤ ਖੇਦ ਹੋਇਆ ਸੀ।"

ਲਾਲ ਸਿੰਘ ਛੱਤੀ ਚੱਕ ਬਾਹੜੀਆਂ ਵਾਲੇ ਦਾ ਆਇਆ ਦੇਖ ਕਿਹੋ ਨੇ, ਹੁਣ ਤੇ ਮੇਲਾ ਭਰ ਚੱਲਿਆ ਹੈ। ਤੇ ਕਿਹੋ ਨੇ ਇਹੋ ਜਿਹੇ ਸਾਧੂ ਧਰਤੀ ਥਮ੍ਹਣ ਵਾਲੇ ਹੁੰਦੇ ਹਨ। ਫਿਰ ਬਚਨ ਕੀਤੋ ਨੇ, ਅੱਗੇ ਸਿੱਖ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨੂੰ ਬਦੇਸ਼ ਗਏ ਬਾਣੇ ਬਦਲਦੇ ਸੀ ਤੇ ਝੂਠ ਬੋਲਦੇ ਸੀ। ਹੁਣ ਸਿੱਖ ਬਾਣੇ ਤੇ ਬੇਅਰਥ ਹੀ ਪਏ ਬਦਲਦੇ ਨੇ ਤੇ ਝੂਠ ਦੁਨੀਆਂ ਦੇ ਲਾਲਚ ਨੂੰ ਜਾਂ ਮੈਨੂੰ ਪਿੰਡ ਲਿਜਾਣ ਵੇਲੇ ਬੋਲਦੇ ਹਨ ਕਿ ਰਸਤਾ ਹੱਛਾ ਹੀ ਹੈ। ਮੇਰੀ ਭਾਵੇਂ ਕਾਰ ਟਾਹੇ ਹੀ ਫਸ ਜਾਵੇ, ਤੇ ਔਖਾ ਭੀ ਹੋਵਾਂ। ਹੁਣ ਸਿੱਖਾਂ ਨੂੰ ਸਰਦਾਰ ਬਣਨ ਦੀ ਲਿਲ ਲੱਗੀ ਹੋਈ ਹੈ। ਇਹ ਖਿਤਾਬ ਮੁਸਲਮਾਨਾ ਹੈ, ਅੰਗਰੇਜ਼ ਨੇ ਸਿੱਖਾਂ ਨੂੰ ਚਮੋੜ ਦਿੱਤਾ ਹੈ। ਹੁਣ ਸਿੱਖ ਮੋੜਿਆਂ ਭੀ ਮੁੜਨ ਵਾਲੇ ਨਹੀਂ ਅੰਗਰੇਜ਼ ਨੇ ਛੱਡੇ। ਅੱਗੇ ਵੱਡਾ ਉਹ ਹੁੰਦਾ ਸੀ ਜੋ ਗੁਰਸਿੱਖੀ ਵਿਚ ਵੱਡਾ ਹੁੰਦਾ। ਹੁਣ ਸਰਦਾਰੀ ਪੁਣਾ ਹੀ ਵੱਡਾ ਲਗਦਾ ਏ ਸਿੱਖਾਂ ਨੂੰ। ਬਚਨ ਕੀਤੋ ਨੇ, ਭਜਨ ਕਰਨ ਸਮੇਂ ਜਲ ਦਾ ਗੜਵਾ ਪਾਸ ਰੱਖਣਾ ਚਾਹੀਦਾ ਹੈ ਜਾਂ ਜਲ ਕੰਢੇ ਬੈਠ ਭਜਨ ਕਰਨਾ ਚਾਹੀਦਾ ਹੈ। ਜਦ ਚੌਂਕੜਾ ਲਾ ਸਿੱਖ ਬਹਵੇ, ਫੇਰ ਰਾਮ ਦਾ ਹੋ ਰਹੇ। ਵਿਚ ਦੁਨਿਆਵੀ ਧੰਦਾ ਨਾ ਵਿਚੀ ਰਖੇ। ੮ ਅਸੂ ੨੬੨੫ ਪਾਠਾਂ ਦੇ ਭੋਗ ਪਏ। ਪੰਜਾਂ ਪਉੜੀਆਂ ਜਪੁਜੀ ਦੀਆਂ ਸਮੇਤ। ਰਾਗੀ ਅਜੋੜਾ ਵਗਦੇ ਸੀ, ਕਿਹੋ ਨੇ ਸਾਨੂੰ ਸਭ ਨੂੰ ਨਾ ਉਠਾਉਣਾ ਪਵੇ, ਰਸ ਕੇ ਸ਼ਬਦ ਪੜ੍ਹੋ ਤੇ ਕਿਹਾ, ਸੁੰਦਰ ਮੁਸਲਮਾਨ ਹੈ, ਸੁਹਣਾ ਅੱਧਾ ਸਿੱਖ ਹੈ ਤੇ ਸੰਦਲ ਸਿੱਖ ਹੈ, ਸ਼ਬਦ ਭੀ ਲਿਆ ਹੈ ਇਸ ਨੇ ਪਾਠ ਕਰਨ ਲਈ। ਇਨ੍ਹਾਂ ਰਾਗੀਆਂ ਦੇ ਸੰਬੰਧੀ ਨਿਹਾਲੂ ਨੂੰ ਕਿਹੋ ਨੇ ਜੇ ਇਨ੍ਹਾਂ ਜਿੰਨੀ ਰਹਿਤ ਰੱਖਣੀ ਹੈ ਤਾਂ ਸ਼ਬਦ ਪੜ੍ਹ ਉਸ ਸਤਿ ਬਚਨ ਕੀਤਾ ਤੇ ਤਾਊਸ ਲੈ ਸ਼ਬਦ ਪੜ੍ਹਨ ਲੱਗਾ।

ਆਸਾ ਦੀ ਵਾਰ ਦੇ ਕੀਰਤਨ ਵਿਚ ਕਈ ਸਿੱਖਾਂ ਨੂੰ ਨੀਂਦ ਆਈ ਦੇਖ ਸਤਿਗੁਰੂ ਜੀ ਕਥਾ ਕਰਦੇ ਸਮੇਂ ਬਚਨ ਕੀਤਾ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹਰ ਛਕੇ ਤੇ ਜੈਕਾਰਾ ਬੋਲਦੇ ਸੀ ਤੇ ਇਕ ਸਿੱਖ ਛਟੀ ਲੈ ਖੜਾ ਰਹਿੰਦਾ ਸੀ। ਜੋ ਹੁੰਗਲਾਉਂਦਾ ਉਸ ਨੂੰ ਛਟੀ ਲਾ ਜਗਾਉਂਦਾ ਸੀ। ਸਾਨੂੰ ਭੀ ਸੋ ਜੁਗਤ ਲੋੜੀਂਦੀ ਹੈ ਤੇ ਕਿਹਾ, ਸੰਤ ਬਹਾਦਰ ਸਿੰਘ ਜੀ ਕਦੇ ਕਦੇ ਨੀਂਦ ਆਈ ਤੇ ਜੈਕਾਰਾ ਬੁਲਾਉਂਦੇ ਸੀ। ਸਾਧਾਂ ਨੇ ਸੁਣ ਕੇ ਜੁਗਤ ਅਰੰਭੀ।

ਸਤਿਜੁਗ ਤੇ ਹਰ ਨਾਮਧਾਰੀ ਜੋਗ ਲਿਖਾਇਆ ਕਿ ਹਰ ਘਰ ਵਿਚੋਂ ਬਹੁਤੇ ਨਹੀਂ ਤਾਂ ਇਕ ਜ਼ਰੂਰ ਆਵੇ। ਸਤਿਗੁਰੂ ਰਾਮ ਜੀ ਦੇ ਦਰਸ਼ਨਾਂ ਨਮਿਤ ਪਾਠ ਗੁਰਬਾਣੀ ਦੇ ਹੋ ਰਹੇ ਹਨ। ਸ਼ਰੋਮਣੀ ਕਮੇਟੀ ਜੋਗ ਭੀ ਲਿਖਾਇਆ ਕਿ ਰਾਗਮਾਲਾ ਗ੍ਰੰਥ ਸਾਹਿਬ ਵਿਚੋਂ ਕੱਢ ਦਿੱਤੀ ਜੇ, ਤੁਹਾਡੀ ਗ੍ਰੰਥ ਨੂੰ ਗੁਰੂ ਕਹਿਣ ਵਾਲੀ ਸ਼ਰਧਾ ਕਿੱਥੇ ਗਈ, ਕਿਉਂ ਸਿੰਘ ਸਭੀਆਂ ਤੇ ਭਸੌੜੀਆਂ ਪਿੱਛੇ ਲੱਗ ਉਕਾ ਸਿੱਖੀ ਵੱਲੋਂ ਮੁਨਕਰ ਹੋ ਰਹੇ ਹੋ ਅੰਗਰੇਜ਼ੀ ਮਤ ਵਰਤ। ਜੇ ਗੁਰੂ ਮੰਨਦੇ ਹੋ ਉਸੇ ਨੂੰ ਪੁਛੋ ਤੇਰੇ ਵਿਚ ਕਿਸ ਨੇ ਕਦੋਂ ਇਹ ਲਿਖ ਪਾਈ ਹੈ। ਜੇ ਕਵੀ ਕਿਸੇ ਹੋਰ ਦੀ ਕਿਰਤ ਹੀ ਮੰਨੋ ਤਾਂ ਜੋ ਗੁਰੂ ਅਰਜਨ ਦੇਵ ਜੀ ਪਰਵਾਨ ਕੀਤੀ ਹੈ, ਸੁੰਦਰ ਦੇ ਸੱਦ ਤੇ ਭਟਾਂ ਦੇ ਸਵਈਆਂ ਵਾਂਗੂ ਤੁਹਾਨੂੰ ਕੀ ਹੱਕ ਹੈ ਇਤਰਾਜ਼ ਕਰਨ ਦਾ। ਗੁਰੂ ਸਾਹਿਬ ਚੰਗਾ ਹੀ ਕੀਤਾ ਹੈ, ਰਾਗਮਾਲਾ ਬਿਨ ਰਾਗਾਂ ਦੀ ਵੰਡ ਗੇਣਤੀ ਦਾ ਸੁਰਪਤਾ ਨਹੀਂ ਲਗਦਾ। ਬਚਨ ਕੀਤਾ, ਪਾਪ ਕਰਨ ਬਾਅਦ ਪਛਤਾ ਕੀਤਿਆਂ ਅੱਧਾ ਪਾਪ ਘਟਦਾ ਏ ਤੇ ਸਜ਼ਾ ਭੁਗਤੀ ਤੇ ਸਾਰਾ।

ਟੱਬ ਵਿਚ ਬੈਠਣ ਬਾਅਦ ਕੋਠੀ ਜਾਂ ਭਜਨ ਵਾਲੀ ਕੁਟੀਆ ਦੁਆਲੇ ਦੌੜ ਕੇ ਜਾਂ ਕਾਹ੍ਲੀ ਤੁਰ ਸਰੀਰ ਗਰਮ ਕਰਦੇ। ਬਚਨ ਕੀਤੋ ਨੇ, ਸਤਿਗੁਰੂ ਰਾਮ ਸਿੰਘ ਦਾ ਪ੍ਰਤੱਖ ਦਰਸ਼ਨ ਖ਼ਾਸ ਇਕ ਵਾਰ ਹੋਇਆ ਹੈ ਤੇ ਹੋਰ ਰੂਪਾਂ ਵਿਚ ਕਈ ਵਾਰ। ਸਤਿਗੁਰੂ ਜੀ ਦੇ ਸੱਜੇ ਜਾਣੂੰ ਗੋਡੇ ਤੇ ਨਿੰਮ ਦੇ ਪੱਤੇ ਤਰ੍ਹਾਂ ਦਾ ਦਾਗ਼ ਤਿਲ ਸੀ। ਹੋਰ ਰੂਪਾਂ ਦਾ ਲਖਤਾ ਵਿਚ ਹੋਇਆ ਹੈ। ਹੁਕਮਨਾਮੇ ਵਿਚ ਚੰਡੀ ਦੀ ਵਾਰ ਪੜ੍ਹਨ ਦਾ ਹੁਕਮ ਆਇਆ ਤਾਂ ਕਿਹੋ ਨੇ ਗੁਰੂ ਹਰੀ ਸਿੰਘ ਜੀ ਕਦੀ ਕਦੀ ਸੂਰਜ ਪ੍ਰਕਾਸ਼ ਦੀ ਕਥਾ ਜ਼ਰੂਰ ਸੁਣਦੇ ਤਾਕਿ ਸਿੰਘੀ ਸਪਿਰਿਟ ਉਕਾ ਹੀ ਧੀਮੀ ਨਾ ਪੈ ਜਾਵੇ। ਮੇਰੀ ਜਾਚੇ ਨਾਮਧਾਰੀਆਂ ਨੂੰ ਭੀ ਭਜਨ ਬਾਣੀ ਸੇਵਾ, ਗਰੀਬੀ, ਚਰਨੀਂ ਹੱਥ ਲਾਉਣ ਦੇ ਨਾਲ ਇਹ ਬਾਣੀ ਪੜ੍ਹਨ ਦਾ ਤਦੇ ਹੀ ਹੁਕਮ ਹੈ। ਪੁਰਾਤਨ ਸਿੱਖ ਜੰਗਲਾਂ ਵਿਚ ਰਹਿੰਦੇ ਭੀ ਚੰਡੀ ਦੀ ਵਾਰ ਜ਼ਰੂਰ ਪੜ੍ਹਦੇ ਸੀ। ਕਰਮ ਸਿੰਘ, ਸਿੰਘ-ਸਭੀਏ ਭੀ ਬੰਦੇ ਦੇ ਜੀਵਨ ਵਿਚ ਲਿਖਿਆ ਹੈ।

ਸੰਤ ਕਰਮ ਸਿੰਘ ਜੀ ਲਸਾੜੇ ਜ਼ਿਲੇ ਸਿਆਲਕੋਟ ਦਿਆਂ ਨੇ ਦਮੜੇ ਭੇਟਾ ਕੀਤੇ ਤਾਂ ਕਿਹੋ ਨੇ ਤੂੰ ਕਿਉਂ ਖੇਚਲ ਕਰਦਾ ਏਂ ਜਦ ਅਸਾਂ ਭੋਗ ਪਵਾਉਣੇ ਹਨ। ਸੰਤ ਜੀ ਕਿਹਾ, ਜੋ ਪਾਠ ਸਾਡੇ ਘਰ ਸਾਰੇ ਜੀਅ ਕਰਦੇ ਹਨ, ਉਨ੍ਹਾਂ ਦੇ ਭੋਗ ਸਾਨੂੰ ਹੀ ਪਵਾਉਣੇ ਬਣਦੇ ਹਨ। ਕਹਿ ੧੦੦) ਰੁਪਏ ਨਾ ਮੋੜੇ ਚੁਕੇ ਜੋ ਮੱਥਾ ਟੇਕੇ ਸਨ। ਤਾਂ ਸਤਿਗੁਰੂ ਜੀ ਬਚਨ ਕੀਤਾ ਐਸੀ ਧਰਮ ਦੀ ਕਮਾਈ ਤੇ ਸਿੱਖੀ ਸ਼ਰਧਾ ਦਾ ਪਦਾਰਥ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਲੋਹ ਨੂੰ ਚਲਾ ਰਿਹਾ ਹੈ।

ਕਥਾ ਕਰਦਿਆਂ ਸਮੇਂ ਇਕ ਕੰਬੋ ਸਿੱਖ ਆਇਆ। ਸਿੰਘ-ਸਭੀ ਜਾਪਦਾ ਸੀ। ਉਸ ਹੱਥ ਜੋੜ ਅਰਜ਼ ਕੀਤੀ, ਨਾਮਧਾਰੀਆਂ ਨੂੰ ਭਾਵੇਂ ਅੰਗਰੇਜ਼ ਆਖੇ ਕੁਝ ਲਿਖਦੇ ਹਨ ਹੋਰ ਸਿੱਖ, ਪਰ ਆਪਣੇ ਥਾਂ ਸਭ ਮੰਨਦੇ ਹਨ ਕਿ ਨਾਮਧਾਰੀਏ ਸਾਡੇ ਨਾਲੋਂ ਭਜਨ ਬਾਣੀ ਇਸ਼ਨਾਨ ਦਾਨ ਸੇਵਾ ਆਦਿ ਵਲੋਂ ਚੰਗੇਰੇ ਹਨ। ਤੁਸੀਂ ਦੱਸੋ ਅਸੀਂ ਨਿੱਕੀ ਜਿਹੀ ਜ਼ਾਤ ਕੰਬੋ ਹਾਂ। ਸਾਡਾ ਭੀ ਨਾਮ ਆਪ ਨੂੰ ਚੇਤੇ ਹੈ ਤੇ ਕਿਸੇ ਕੰਬੋ ਸੰਤ ਸੂਰਮੇ ਨੂੰ ਜਾਣਦੇ ਹੋ? ਤਾਂ ਸਤਿਗੁਰੂ ਜੀ ਉੱਤਰ ਦਿੱਤਾ, ਚੂਹੇ ਝਾੜ ਦਾ ਹੋਲਾ ਦਲ ਸਿੰਘ ਕੰਬੋ ਸਿੰਘ ਨੇ ਜ਼ਿਮੀ ਗਹਿਣੇ ਪਾ ਕੀਤਾ ਸੀ। ਜਦ

ਜਾਣਿਆ ਜਾ ਸਕੂ ਕਿ ਸਾਥੀ ਸੰਜਮ ਸੰਗ ਖਰਚ ਕਰਦੇ ਹਨ, ਉਹ ਜਵਾਨ ਭੀ ਮੈਦਾਨੀ ਸੀ ਤੇ ਮਾਨਾਂਵਾਲੇ ਦੇ ਦੁਆਲੇ ਬੜੇ ਸ਼ੁਧ ਕਿਰਤੀ ਸਾਡੇ ਸਿੱਖ ਕੰਬੋ ਹਨ ਤੇ ਸੂਰਮਾ ਸਿੰਘ ਕੰਬੋ ਊਧਮ ਸਿੰਘ ਸੁਨਾਮ ਦਾ ਹੋਇਆ ਹੈ ਜਿਸ ਨੇ ਉਡਵਾਇਰ ਜਲ੍ਹਿਆਂ ਵਾਲੇ ਬਾਗ਼ ਅੰਮ੍ਰਿਤਸਰ ਬੇਦੋਸਿਆਂ ਤੇ ਗੋਲੀ ਚਲਾਈ ਸੀ ੧੯ ਸੰਨ ਨੂੰ ਵਿਸਾਖੀ ਵਾਲੇ ਦਿਨ, ਊਧਮ ਸਿੰਘ ਨੇ ਰਾਮ ਮੁਹੰਮਦ ਸਿੰਘ ਸੰਕੇਤੀ ਰੱਖ ਉਸ ਨੂੰ ਵਲੈਤ ਵਿਚ ਜਾ ਬੋਲਦੇ ਨੂੰ ਅਖ਼ੀਰ ਫਗਣ ਦੇ, ਪਸਤੌਲ ਨਾਲ ਪਾਰ ਕੀਤਾ ਸੀ ਤੇ ਤਿੰਨੀ ਮਹੀਨੀਂ ਬਾਅਦ ੧੩ ਜੂਨ ੧੯੪੦ ਨੂੰ ਸ਼ਹੀਦ ਹੋਇਆ ਸੀ ਫਾਹੇ ਆ। ਤੇ ਕਿਹਾ, ਮੈਂ ਅਣਖੀ ਤੇ ਧਰਮੀ ਦੇਸ਼-ਭਗਤਾਂ ਸਭ ਨੂੰ ਮਨੋਂ ਚੰਗੇਰਾ ਮੰਨਦਾ ਹਾਂ। ਇਹ ਸੁਣ ਉਸ ਕੰਬੋ ਕਿਹਾ, ਮੈਂ ਜਿਹਾ ਸੁਣਦਾ ਸਾਂ ਆਪਣੇ ਭਰਾਵਾਂ ਨਾਮਧਾਰੀਆਂ ਤੋਂ ਕਿ ਸਾਡੇ ਸਤਿਗੁਰੂ ਜੀ ਸਰਬ ਗੁਣ ਸੁਪੰਨ ਹਨ। ਅੱਜ ਅਜ਼ਮਾ ਮੰਨ ਗਿਆ ਹਾਂ। ਨਹੀਂ ਤੇ ਮੈਂ ਕਹਿੰਦਾ ਸਾਂ ਉਹ ਤੇ ਭਜਨ ਬਾਣੀ ਵੱਲ ਹੀ ਰੁਝੇ ਰਹਿੰਦੇ ਹਨ, ਹੋਰ ਲੋਅ ਉਨ੍ਹਾਂ ਨੂੰ ਕੋਈ ਨਹੀਂ।

ਸਤਿਗੁਰੂ ਜੀ ਲਾਂਗਰੀਆਂ, ਮਸਤਾਂ ਤੇ ਗ੍ਰਿਹਸਤੀਆਂ ਦੇ ਬਚਨ ਕਰਦਿਆਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ ਵਿਚ ਬਹੁਤ ਉਚੇ ਸੁਚੇ ਸਾਧੂ ਸੰਤ ਹੋਏ ਹਨ। ਮੈਂ ਕਿਦ੍ਹਾ ਕਿਦ੍ਹਾ ਨਾਮ ਲਵਾਂ। ਕੀ ਕੀ ਉਨ੍ਹਾਂ ਦੀ ਸਿਫਤ ਕਰਾਂ। ਇਕ ਸੰਤ ਭਾਨ ਸਿੰਘ ਜੀ ਕੁਜਰਾਂ ਜ਼ਿਲਾ ਸ਼ੇਖ਼ੂਪੁਰੇ ਦੇ ਐਸੇ ਲਾਂਗਰੀ ਹੋਏ ਹਨ ਮੇਰੇ ਵੇਖਣ ਦੇ ਸਮੇਂ, ਹਰ ਹੋਲੇ ਤੇ ਨੇੜੇ ਦੇ ਮੇਲੇ ਨਾਮਧਾਰੀ ਪੰਥ ਦੇ ਤੇ ਉਹ ਆਪੇ ਜਾ ਲੋਹ ਚੁੰਬੇ ਤਿਆਰ ਕਰਦੇ। ਲੰਗਰ ਪਕਾਂਦੇ ਇਕ ਚੌਂਕੜੇ ਬੜਾ ਚਿਰ ਬੈਠੇ ਪ੍ਰਸ਼ਾਦੇ ਵੇਲੀ ਜਾਂਦੇ। ਛਕਣ ਦੀ ਤੇ ਉਨ੍ਹਾਂ ਨੂੰ ਲੋੜ ਹੀ ਨਾ ਲਗਦੀ ਸੀ। ਸੁੰਢ ਘੋਟ ਛਕ ਹੀ ਚਾਰ ਪਹਿਰ ਬੇਪ੍ਰਵਾਹ ਗੁਜ਼ਾਰਦੇ ਸੀ। ਢੋਲਕ ਭੀ ਚੰਗੀ ਵਜਾਉਂਦੇ ਸੀ ਤੇ ਮਸਤ ਭੀ ਬੜੇ ਹੁੰਦੇ ਸੀ। ਏਕ ਸਮੇਂ ਸੰਤ ਆਲਾ ਸਿੰਘ ਜੀ ਨਾਲ ਉਨ੍ਹਾਂ ਦੀ ਭੈਣ ਦੇ ਪਿੰਡ ਜਲ੍ਹਣ ਜਥੇ ਨਾਲ ਗਏ। ਮਸਤ ਹੋਇਆਂ ਕਿਹੋ ਨੇ, "ਸੰਤ ਜੀ ਇਹ ਘਰ ਸਾਡੇ ਪਾਠ ਕਰਨ ਤੇ ਲੰਗਰ ਛਕਣ ਵਾਲਾ ਨਹੀਂ। ਇਨ੍ਹਾਂ ਅੰਦਰੇ ਦੋ ਮੁਰਦੇ ਆਪਣੇ ਬੱਚੇ ਮਾਰ ਦੱਬੇ ਹਨ।" ਸੰਤ ਆਲਾ ਸਿੰਘ ਜੀ ਨੇ ਭੈਣ ਨੂੰ ਪੁੱਛਿਆ ਤਾ ਉਹ ਮੰਨ ਗਈ ਕਿ ਪਹਿਲੋਂ ਕੁੜੀ ਤੇ ਫੇਰ ਹੋਇਆ ਮੁੰਡਾ ਮਾਰ ਦੱਬਿਆ ਹੈ। ਸੰਤਾਂ ਕਿਹਾ ਮੁੰਡਾ ਕਿਉਂ ਮਾਰਿਆ ? ਤਾਂ ਉਸ ਦੱਸਿਆ ਮਾਲਕੀ ਥੋੜ੍ਹੀ ਹੈ ਤੇ ਮੁੰਡੇ ਬਹੁਤੇ ਹੁੰਦੇ ਜਾਂਦੇ ਕਰ ਪਤੀ ਮੋਟੀ ਮੱਤ ਵਾਲੇ, ਪੁੱਤਰ ਮਾਰ ਦਿੱਤਾ। ਸਾਰੀ ਉਮਰ ਤੇ ਨਾ ਦੁਖ ਭੁਖ ਨਾਲ ਘੁਲੇ। ਸੰਤਾਂ ਕਿਹਾ, ਅਸੀਂ ਜਾਂਦੇ ਹਾਂ। ਤਾਂ ਸਮੇਤ ਸੰਤਾਂ ਦੀ ਭੈਣ ਤੇ ਭਣਵਈਏ ਨੇ ਅੱਗੋਂ ਕੰਨਾਂ ਨੂੰ ਹੱਥ ਲਾਇਆ ਤੇ ਪਿਛਲੇ ਕੀਤੇ ਦਾ ਮੇਰੇ ਸਾਹਮਣੇ ਖਲੋ ਸੰਗਤ ਵਿਚ ਮੰਨ ਪਛਤਾਵਾ ਕੀਤਾ।

ਸੰਤ ਭਾਨ ਸਿੰਘ ਜੀ ਦੇ ਘਰੋਂ ਦਿਆਲਾਂ ਭੀ ਬੜੀ ਨਰਮ ਦਿਲ ਸੀ। ਦਰ ਆਏ ਕੁੱਤੇ ਨੂੰ ਭੀ ਨਾ ਝਿੜਕਿਆ ਸਹਿੰਦੀ ਸੀ। ਪੁੱਤਰਾਂ ਨੂੰ ਭੀ ਜੀ ਕਰਕੇ ਬੁਲਾਉਂਦੀ ਸੀ ਤੇ ਕਹਿੰਦੀ ਸੀ ਕੁਕਿਆਂ ਵਲ ਸਾਧ ਹੀ ਜੰਮਦੇ ਹਨ। ਘਰ ਗਿਆਂ ਸਾਧਾਂ ਨੂੰ ਸਭ ਪਦਾਰਥ ਵਾਧੂ ਰੱਖ ਕਰ ਵਰਤਦੀ ਸੀ। ਰਾਮ ਭੀ ਕਈ ਵਾਰ ਸਖਣੇ ਹੋਏ ਭਾਂਡੇ ਉਸ ਦੇ, ਸਾਧਾਂ ਦੇ ਆਇਆਂ ਭਰ ਦੇਂਦਾ ਸੀ। ਸਾਧ ਦਸਦੇ ਹਨ ਕਿ ਏਕ ਸਮੇਂ ਉਨ੍ਹਾਂ ਘਰ ਸਾਧ ਆਏ ਖਰਬੂਜ਼ੇ ਖੁਆਉਣ ਦੀ ਰੀਝ

ਦਿਆਲਾਂ ਦੇ ਦਿਲ ਵਿਚ ਹੋਈ ਪਰ ਭਾਲਿਆ ਤਾਂ ਘਰ ਵਿਚੋਂ ਕੋਈ ਦਮੜਾ ਹੱਥ ਨਾ ਆਇਆ। ਦਿਆਲਾਂ ਝੂਰ ਖੜੀ ਸੋਚੀਂ ਪੈ ਗਈ ਤਾਂ ਛੱਤ ਵਿਚੋਂ ਛਣਕਦੇ ਦੋ ਰੁਪਏ ਚਿੱਟੇ ਚਾਂਦੀ ਦੇ ਡਿੱਗੇ ਤੇ ਉਨ੍ਹਾਂ ਦੇ ਖਰਬੂਜੇ ਲਿਆ ਦਿਆਲਾਂ ਸਾਧਾਂ ਨੂੰ ਛਕਾਏ। ਇਹ ਦਿਆਲਾਂ ਕਹਿੰਦੀ ਹੁੰਦੀ ਸੀ, ਪਿਉ ਦੀ ਤਾਂ ਔਲਾਦ ਵਿਚ ਜਾਗ ਹੀ ਹੁੰਦੀ ਏ ਮਾਂ ਦਾ ਹਿੱਸਾ ਬਹੁਤਾ ਹੁੰਦਾ ਏ। ਮਾਂ ਦੇ ਪੇਟ ਵਿਚ ਹੀ ਪਲਦਾ ਹੈ, ਦੁੱਧ ਪੀਂਦਾ ਹੈ, ਕੂਣ ਸਿੱਖਦਾ ਹੈ, ਮੱਤ ਲੈਂਦਾ ਹੈ, ਮਾਂ ਨੂੰ ਚਾਹੀਦਾ ਹੈ ਬੱਚੇ ਦੇ ਨਿੰਮਣ ਤੋਂ ਲੈ ਦੁੱਧ ਪਿਆਉਣ ਵੇਲੇ ਭੀ ਗਰਮ ਸੁਭਾ ਸਰੀਰ ਨਾ ਕਰੇ। ਤੇ ਸੋਹਣੀ ਖ਼ੁਰਾਕ ਬੋਲੀ ਉਹਨੂੰ ਖਵਾਏ ਸਿਖਾਏ। ਮਾਂ ਨੂੰ ਚਾਹੀਦਾ ਹੈ ਗਰਮੀ ਵਿਚ ਭੀ ਠੰਡਾ ਸੀਨਾ ਕਰ ਤੇ ਕ੍ਰੋਧ ਕਦੇ ਨਾ ਕਰਨਾ ਸੁਭਾ ਰੱਖ ਪੁੱਤਰ ਧੀ ਨੂੰ ਦੁੱਧ ਪਿਆਏ। ਜੇ ਮਾਂ ਏਨੀ ਸੁੱਧ ਰਖੇ ਤਾਂ ਬੱਚਾ ਕਿਉਂ ਨਾ ਸੁੱਧ ਬੁੱਧੀ ਹੋਵੇ। ਹੁਣ ਉਸ ਜੋੜੀ ਦੇ ਬੱਚੇ ਮੈਂ ਵੇਖੇ ਹਨ, ਸਭ ਬਲੀ, ਗੁਣੀ, ਸਾਧੂ ਤੇ ਸ਼ਰਧਾ ਸੁਭਾ ਵਾਲੇ ਹਨ। ਗੁਰਦਿਆਲ ਸਿੰਘ ਏਥੇ ਭੀ ਆਇਆ ਹੈ ਲੰਗਰ ਵੱਡੇ ਵਿਚ

ਸੰਤ ਮਹਿਤਾਬ ਸਿੰਘ ਜੀ ਅਰਜ਼ ਕੀਤੀ, ਮੇਰੇ ਕੀਤੇ ਕਰਮ ਬਖਸ਼ੋ। ਤਾਂ ਕਿਹੋ ਨੇ ਉਹ ਸੱਚਾ ਪਾਤਿਸ਼ਾਹ ਤਾਂ ਆਇਆ ਹੀ ਸਭ ਨੂੰ ਬਖਸ਼ਣ ਵਾਸਤੇ ਹੈ। ਜਿਸ ਨੂੰ ਬਖਸ਼ਦਾ ਹੈ ਉਸ ਨੂੰ ਹੀ ਆਪਣੇ ਵੱਲ ਲਾਂਦਾ ਹੈ। ਤੁਸੀਂ ਬਖਸ਼ਿਸ਼ ਮੰਗੋ, ਮੰਦੇ ਕਰਮ ਹੋਣ ਹੀ ਨਾ ਸਾਥੋਂ। ਹੁਕਮਨਾਮੇ ਵਿਚ ਬਚਨ ਆਇਆ, ਅਨੰਦ ਸੰਗਤ ਦੇ ਸਮਾਗਮ ਵਿਚ ਹੀ ਕਰਨ, ਸਤਿਗੁਰੂ ਜੀ ਬਚਨ ਕੀਤਾ, ਮੈਂ ਤੇ ਏਸ ਹੁਕਮ ਗੁਰੂ ਕੇ ਦੀ ਪਾਲਨਾ ਕਰਦਾ ਹਾਂ ਤੇ ਜੋ ਅੜਿਕਾ ਪਾਉਂਦੇ ਹਨ, ਉਹ ਗੁਰੂ ਕੇ ਹੁਕਮ ਦੀ ਖਿਲਾਫ਼ੀ ਕਰਦੇ ਹਨ। ਮੇਰਾ ਚਿੱਤ ਤੇ ਕਰਦਾ ਏ ਕਮੂਹੀ ਨੂੰ ਬਖਸ਼ ਦੇਵਾਂ ਜੇ ਮੇਰੇ ਤੇ ਵੀ ਬਖਸ਼ਿਸ਼ ਹੋਵੇ। ਪਰ ਗੁਰੂ ਕੇ ਹੁਕਮ ਅੱਗੇ ਅੜਿਕਾ ਡਾਹੁਣ ਵਾਲੇ ਨੂੰ ਭੀ ਕੁਝ ਸੋਚਣਾ ਚਾਹੀਦਾ ਹੈ। ਬਚਨ ਕੀਤੋ ਨੇ ਨਰਾਇਣ ਸਿੰਘ ਜੀ ਰੋੜਿਆਂ ਵਾਲਿਆਂ ਤੋਂ ੩੫ ਹੁਕਮਨਾਮੇ ਇਕੱਠੇ ਹੀ ਫੜੇ ਗਏ ਸੀ। ਗੁਰਬਖਸ਼ ਸਿੰਘ ਸੂਬੇ ਅੰਬਾਲੇ ਦੇ ਅਰਜ਼ ਕੀਤੀ, ਕੀਤੇ ਕਰਮ ਡਰਾਉਂਦੇ ਹਨ, ਕਿਵੇਂ ਬਖਸ਼ ਹੋਵੇ। ਉੱਤਰ ਦਿਤੋ ਨੇ, ਤੂੰ ਸਾਡੇ ਨਾਲ ਰਹਿ ਖਾਅਦ ਜਾ ਡਾਕੇ ਮਾਰੇ ਹਨ, ਹੁਣ ਸੰਤੋਖੀ ਹੋਇਆ ਹੈਂ ਹਰ ਵਕਤ ਭਜਨ ਕਰਕੇ ਬਖਸ਼ਿਸ਼ ਮੰਗਿਆ ਕਰ, ਸੋ ਖਸਮ ਬਖਸ਼ਿੰਦ ਹੈ।

"ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ।" ਦਾ ਅਰਥ ਕਰਦਿਆਂ ਕਿਹੋ ਨੇ :

"ਸੋਹੰ ਚਲੇ ਛਿਦਰ ਜਿਉਂ ਸੋਮਾ,<br>ਸਾਢੇ ਤੀਨ ਕਰੋੜ ਹੈ ਰੋਮਾ।"

ਅਰਥਾਤ ਜਦ ਗੁਰਮੁਖ ਅੰਦਰੋਂ ਹੋ ਕੇ ਨਾਮ ਜਪਦਾ ਹੈ ਤਾਂ ਸਾਢੇ ਤਿੰਨ ਕਰੋੜ ਰੋਮ ਰੋਮ ਚੋਂ ਭਜਨ ਹੁੰਦਾ ਹੈ। ਝੂਠੇ ਤੇ ਸੱਚੇ ਪ੍ਰੇਮ ਦਾ ਫ਼ਰਕ ਦੱਸਿਆ, ਕਿ ਜਗਤ ਪ੍ਰੀਤ ਦੀ ਹੱਦ ਹੋ ਜਾਂਦੀ ਹੈ ਤੇ ਗੁਰ-ਪ੍ਰਮੇਸ਼ਰ ਦੇ ਪ੍ਰੇਮ ਦੀ ਹੱਦ ਸਗੋਂ ਸਵਾਦ ਪਿਆਂ ਵਧੀ ਜਾਂਦੀ ਹੈ ਤੇ ਸਵਾਦ ਭੀ ਵਧਦਾ ਜਾਂਦਾ ਹੈ, ਪ੍ਰੀਤ ਬਣੀ ਰਹਿੰਦੀ ਹੈ। ਬਚਨ ਕੀਤੋ ਨੇ, ਕੂਕੇ ਕਦੀ ਅੰਗਰੇਜ਼ ਦੀ ਰੇਲ, ਤੇ ਨਹਿਰ ਦੀ ਵਰਤੋਂ ਨਾ ਕਰਦੇ ਸੀ। ਕੀ ਕਰਾਂ, ਗੁਰੂ ਹਰੀ ਸਿੰਘ ਜੀ ਦਾ ਪਹਿਰਾ ਹੈ ਤੇ ਸਤਿਗੁਰੂ ਰਾਮ

ਸਿੰਘ ਜੀ ਵੱਲੋਂ ਸਮਾਈ ਨਾਲ ਸਮਾਂ ਕੱਢਣ ਦਾ ਹੁਕਮ ਹੈ ਨਹੀਂ ਤੇ ਕੂਕਿਆਂ ਨੂੰ ਕੀ ਇਨ੍ਹਾਂ ਵੋਟਾਂ ਨਾਲ ਜੋ ਅਸੰਬਲੀਆਂ ਤੇ ਮੈਂਬਰੀਆਂ ਵਾਲੇ ਮੰਗਦੇ ਹਨ ਤੇ ਮੈਨੂੰ ਭੀ ਕੁਝ ਧਰੂਹ ਘਸੀਟ ਸਹਿਣੀ ਪੈਂਦੀ ਹੈ। ਬਾਣੇ ਤੇ ਬਚਨ ਕੀਤਾ ਕਿ ਪਟੇ ਵਾਲੇ ਕੁੱਤੇ ਨੂੰ ਕੋਈ ਸੱਟ ਨਹੀਂ ਮਾਰ ਸਕਦਾ ਨਾ ਮਹੁਰਾ ਦੇ ਸਕਦਾ ਹੈ। ਕਿਉਂਕਿ ਮਾਲਕ ਉਸ ਦਾ ਮਦਦਗਾਰ ਹੁੰਦਾ ਹੈ, ਇਸ ਲਈ ਕੂਕੇ ਨੂੰ ਬਾਣਾ ਕਦੇ ਭੀ ਕੋਥਰਾ ਨਹੀਂ ਕਰਨਾ ਚਾਹੀਦਾ। ਜੂਠੀਂ ਮੂੰਹ ਪਾਉਣ ਹੀ ਹੁੰਦਾ ਹੈ ਐਸੀ ਮੱਤ।

ਆਸ਼ਕ ਦਾ ਸੁਭਾਓ ਦੱਸਦਿਆਂ ਕਿਹਾ :

"ਮੈਨੂੰ ਕਸਮ ਹੈ ਦੀਨ ਈਮਾਨ ਦੀ,
ਮੈਂ ਰੱਬ ਰਾਂਝੇ ਨੂੰ ਜਾਣਦੀ।"

ਜਿਵੇਂ ਹੀਰ ਕਹਿੰਦੀ ਸੀ ਤਿਵੇਂ ਸਿੱਖ ਜੋਗ ਭੀ ਧਰਮ ਹੈ ਸਤਿਗੁਰੂ ਆਪਣੇ ਨੂੰ ਜਾਣੇ। ਬਚਨ ਕੀਤੋ ਨੇ, ਦਾਨਿਆਂ ਵਾਲੇ ਅੰਦਰ ਸਤਿਗੁਰੂ ਰਾਮ ਸਿੰਘ ਜੀ ੨੫ ਗ੍ਰੰਥ ਸਾਹਿਬ ਪ੍ਰਕਾਸ਼ੇ ਸੀ ਤੇ ਆਪ ਭੀ ਸਿੱਖਾਂ ਵਿਚ ਮਿਲ ਪਾਠ ਕਰਦੇ ਸੀ। ੭੦ ਪਾਠਾਂ ਦੇ ਭੋਗ ਪੈਣੇ ਸੀ। ਕਈ ਸਿੱਖਾਂ ਕੜਾਹ ਪ੍ਰਸ਼ਾਦਿ ਬਣਾਇਆ। ਸਤਿਗੁਰੂ ਜੀ ਪੁੱਠਾ ਹੱਥ ਲਾ ਦੇਖਦੇ ਸੀ, ਕੜਾਹ ਪ੍ਰਸ਼ਾਦਿ ਦੇ ਬਣਨ ਵਿਚ ਕਮੀ ਹੀ ਰਹਿੰਦੀ। ਤੇ ਕਹਿੰਦੇ ਧਰ ਲੱਗੀ ਰਕਮ। ਅੰਤ ਬਾਹਰ ਮਾਲੀ ਵਾਲੇ ਖੂਹ ਤੇ ਸੂਬਾ ਸਾਹਿਬ ਸਿੰਘ ਜੀ ਅਰਜ਼ ਕੀਤੀ ਮੈਂ ਬਣਾਉਂਦਾ ਹਾਂ। ਅਰਦਾਸਾ ਕਰ ਬਣਾਇਆ। ਪ੍ਰਸ਼ਾਦਿ ਪੂਰੀ ਜੁਗਤ ਦਾ ਬਣਿਆ। ਅਰਥਾਤ ਜੋ ਕੰਮ ਸਿੱਖ ਅੰਦਰੋਂ ਅਰਦਾਸ ਕਰ ਅਰੰਭੇ, ਸੋ ਸੁਧ ਹੁੰਦਾ ਹੈ। ਤੇ ਜੋ ਆਪਣੀ ਚੌੜੋਂ ਕਰੇ ਸੋ ਚੌੜ ਹੁੰਦਾ ਹੈ। ਬਚਨ ਕੀਤਾ, ਏਕ ਸਮੇਂ ਭਾਈ ਵਜ਼ੀਰ ਸਿੰਘ, ਰਤਨ ਸਿੰਘ ਤੇ ਮੈਂ ਮਲੇਰ ਕੋਟਲੇ ਗਏ ਸਾਂ, ਹੋਰ ਸੁਭਾ ਹੋ ਗਿਆ ਸੀ ਲੋਕ ਕੂਕਿਆਂ ਦਾ ਕਲਰ ਕਹਿੰਦੇ ਹਨ। ਤੇ ਕਹਿੰਦੇ ਹਨ, ਕਦੀ ਕਦੀ ਅਵਾਜ਼ੇ ਭੀ ਆਉਂਦੇ ਹਨ। ਮਾਰੋ ਮਾਰੋ ਬਿਲਿਆਂ ਨੂੰ।

ਸੰਜਮ ਨੇਮ ਵਿਚ ਲੱਗੇ ਸਭ ਨੂੰ ਕੋਈ ਖੇਡ ਖਰਮਸਤੀ ਗ੍ਰਿਹਿਸਤ ਆਦਿ ਮਨ੍ਹਾ ਸੀ। ਰੋਜ਼ ਹਵਨ ਹੁੰਦਾ ਸੀ, ਵਰਖਾ ਤੇ ਬੂੰਦਾ ਬਾਂਦੀ ਭੀ ਹੁੰਦੀ ਸੀ। ੯ ਅਸੂ ੨੭੦੦ ਪਾਠਾਂ ਦੇ ਭੋਗ ਪਏ। ਸਤਿਗੁਰੂ ਜੀ ਬਚਨ ਕੀਤਾ, ਵੱਡੇ ਹਵਨ ਜਗ ਸਮੇਂ ੧੦ ਦਿਨ ਝੜੀ ਰਹੀ ਸੀ। ਸ੍ਰੀ ਭੈਣੀ ਸਾਹਿਬ ਦੇ ਨੇੜੇ ਦੇ ਨਗਰਾਂ ਦੇ ਲੋਕ ਕੋਠੇ ਢਹਿੰਦੇ ਦੇਖ ਕਹਿੰਦੇ ਸੀ, ਇਹ ਕੂਕੇ ਆਪ ਤੇ ਉਜੜਨ ਵੱਲ ਟੁਰੇ ਹੋਏ ਹੀ ਹਨ ਮੁਢੋਂ, ਹੁਣ ਸਾਨੂੰ ਵੀ ਉਜਾੜ ਛੱਡਣ ਵੱਲ ਲੱਗੇ ਹਨ। ਲੱਲਾਂ ਦੇ ਲੋਕ ਸਦਾ ਖੇਤਾਂ ਦੀਆਂ ਵੱਟਾਂ ਹਵਨ ਹੋਣ ਦੇ ਸਮੇਂ ਤਾੜ ਲੈਂਦੇ ਹਨ ਤੇ ਕਹਿੰਦੇ ਹਨ, ਕੂਕੇ ਹਵਨ ਕਰਨ ਲੱਗੇ ਹਨ, ਵਰਖਾ ਜ਼ਰੂਰ ਹੋਵੇਗੀ। ਤੇ ਕਿਹੋ ਨੇ, ਕੋਈ ਸ਼ਰਧਾ ਕਰੇ, ਕੋਈ ਉਜੜਨ ਵੱਲ ਟੁਰੇ ਕਹਿ ਅਸਾਂ ਤੇ ਆਪਣਾ ਨੇਮ ਨਿਭਾਉਣਾ ਹੈ, ਲੋਕਾਂ ਆਪਣੀ ਕਰਨੀ ਦਾ ਫਲ ਪਾਣਾ ਹੈ।

ਉਤਮ ਸਿੰਘ ਦਾਲਾ ਰਿੰਨ੍ਹਣ ਵਾਲੇ ਨੂੰ ਝਿੜਕਿਓ ਨੇ ਉਸ ਪਤਲਾ ਦਾਲਾ ਹੋਣ ਤੋਂ

ਸਾੜ ਹੀ ਦਿੱਤਾ ਸੀ। ਸਤਿਗੁਰੂ ਜੀ ਰੋਜ਼ ਹੀ ਜਾਂ ਦੂਜੇ ਚੌਥੇ ਦਿਨ ਵੱਡੇ ਲੰਗਰ ਦਾ ਦਾਲਾ ਪ੍ਰਸ਼ਾਦਿ ਮੰਗਾ ਛਕਦੇ ਸੀ। ਉਸ ਨੂੰ ਕਿਹੋ ਨੇ ਸਨੇਹੀ ਪਿਆਰੇ ਲਈ ਪਦਾਰਥ ਪ੍ਰੇਮ ਨਾਲ ਬਣਾਈਦੇ ਹਨ। ਤੂੰ ਸਤਿਗੁਰਾਂ ਦੇ ਅਰਦਾਸੇ ਸੰਗਤ ਦੇ ਛਕਣ ਵਾਲੇ ਪਦਾਰਥ ਵਲੋਂ ਗਾਫਲੀ ਹੀ ਕਰਦਾ ਹੈਂ। ਸਾਧ ਸੰਗਤ ਅਰਜ਼ ਕੀਤੀ, ਉਸ ਨੂੰ ਬਖਸ਼ੋ। ਉਤਮ ਸਿੰਘ ਭੀ ਹੱਥ ਜੋੜ ਭੂਲ ਮੰਨੀ, ਅਗੋਂ ਸੁਮੱਤ ਦਿਓ ਅਰਜ਼ ਕੀਤੀ ਉਸ।

ਇਕ ਸਿੱਖ ਵਰਖਾ ਹੁੰਦੀ ਵਿਚ ਹੀ ਬੱਚੇ ਨੂੰ ਲਿਆ ਭਜਨ ਦਿਵਾ ਲੈ ਗਿਆ। ਤਾਂ ਕਿਹੋ ਨੇ, ਇਨ੍ਹਾਂ ਵਿਚ ਵਲ ਹੈ। ਅਗਲੇ ਰੋਜ਼ ਪਤਾ ਲਗਾ, ਉਸ ਨੂੰ ਸਾਕ ਦੀ ਲਾਰ ਲਗੀ ਹੋਈ ਹੈ। ੧੦ ਅਸੂ ੩੧੦੦ ਭੋਗ ਪਏ। ੧੧ ਨੂੰ ੨੭੫੦ ਪਏ। ੧੨ ਅਸੂ ਨੂੰ ੩੪੦੦ ਭੋਗ ਪਏ। ਮੈਨੂੰ ਮੂੰਹ ਦੀ ਪੀੜ ਤੰਗ ਕੀਤੀ ਰਖਿਆ ਕਈ ਦਿਨ। ਮੈਂ ਕਥਾ ਵਿਚਲੇ ਬਚਨ ਨਾ ਲਿਖ ਸਕਿਆ। ਕਥਾ ਵਿਚ ਬਚਨ ਸਤਿਗੁਰੂ ਪ੍ਰਤਾਪ ਸਿੰਘ ਜੀ ਕੀਤਾ ਲੱਲਾਂ ਗੁਰੂਸਰ ਦੇ ਸਰਦਾਰ ਅਨੂਪ ਸਿੰਘ ਤੋਂ ਸਤਿਗੁਰੂ ਰਾਮ ਸਿੰਘ ਜੀ ਬੋੜ੍ਹ ਲੰਗਰ ਭੈਣੀ ਸਾਹਿਬ ਦੇ ਜੋਗ ਮੰਗੀ। ਉਸ ਉਜ਼ਰ ਕੀਤਾ ਤਾਂ ਕਿਹੋ ਨੇ, ਉਥੇ ਹੀ ਜਾਵੇਗੀ। ਖੂਹ ਢਹਿ ਪਿ ਯਾ ਤੇ ਬੋੜ੍ਹ ਬਾਲਣ ਲਈ ਭੈਣੀ ਸਾਹਿਬ ਹੀ ਆਈ।

ਬਚਨ ਕੀਤਾ, ਛੋਟੇ ਖਿਆਲੇ ਬਾਰ ਦੇ ਗਏ ਸਾਂ, ਲੋਕਾਂ ਗੁਰਦੁਆਰੇ ਦੀਵਾਨ ਲਵਾਉਣੋ ਰੋਕ ਕੀਤੀ। ਮੁਸਲਮਾਨ ਸਫੈਦਪੋਸ਼ ਕਿਹਾ, ਸਾਡੀ ਮਸੀਤ ਵਿਚ ਚਲ ਲਾਵੋ। ਅਸਾਂ ਵੋਟਾਂ ਵਿਚ ਉਸ ਦੀ ਮਦਦ ਕੀਤੀ ਕਿਸੇ ਦੀ ਗਲ, ਕਾਰ ਚੰਗਿਆਈ, ਨੇਕੀ ਦੀ ਕੀਮਤ ਪਾਣੀ ਵੀ ਧਰਮ ਹੈ ਤੇ ਸਿਰੋਂ ਕਰਜ਼ ਲਾਹੁਣਾ ਹੁੰਦਾ ਹੈ ਤੇ ਫਰਜ਼ ਪੂਰਾ ਹੁੰਦਾ ਹੈ। ਸਤਿਗੁਰੂ ਜੀ ਬਚਨ ਕੀਤਾ, ਗੁਰੂਸਰ ਲਲੀਂ ਤਲੇ ਛੇਵੇਂ ਗੁਰਾਂ ਦਾ ਤੇ ਉਪਰ ਦਸਮ ਜੀ ਦਾ ਅਸਥਾਨ ਹੈ। ਕ੍ਰਿਸ਼ਨ ਜੀ ਗੋਪੀਆਂ ਤੋਂ ਤੇ ਦਸਮ ਜੀ ਸਿੱਖਾਂ ਤੋਂ ਵੀਰਵਾਰ ਹੀ ਵਿਛੜੇ ਸੀ। ਅਸੀਂ ਗੁਰੂਸਰ ਜਾ ਸੰਤ ਸੇਵਾ ਸਿੰਘ ਜੀ ਥੂਏ ਦੇ ਤੇ ਲਛਮਣ ਸਿੰਘ ਜੀ ਜਟਾਣੇ ਵਾਲਿਆਂ ਤੋਂ ਸੰਥਾ ਲੈਂਦੇ ਰਹੇ ਹਾਂ। ਦਸਮ ਜੀ ਮਾਛੀਵਾੜੇ ਤੋਂ ਲਲੀਂ ਗੁਰੂਸਰ ਆਏ ਸੀ। ਬਚਨ ਕੀਤੋ ਨੇ, ਨਿੱਕਿਆਂ ਬੱਚਿਆਂ ਨੂੰ ਭਜਨ ਕਰਦਿਆਂ ਦੇਖ ਮੋਤੀਆਂ ਵਾਲਾ ਜਿਸ ਨਗਰ ਜਾਂਦਾ, ਬਾਲਕਾਂ ਨੂੰ ਬਿਠਾ ਚੌਂਕੜੇ ਲਵਾ ਭਜਨ ਦਸ ਕਹਿੰਦਾ, ਸਮਾਧੀ ਲਾ ਕਰੋ। ਪ੍ਰੀਤ ਨਗਰ ਤੇ ਰਾਜੇ ਜੰਗ ਜੋ ਉਕਾ ਭਜਨ ਨੂੰ ਨਹੀਂ ਜਾਣਦੇ ਸੀ, ਉਨ੍ਹਾਂ ਦੇ ਬੱਚਿਆਂ ਨੂੰ ਭਜਨ ਦਸ ਕਰਾਉਂਦਾ ਸੀ। ਮੋਤੀਆਂ ਵਾਲਾ ਜ਼ਿਮੀਂਦਾਰ ਸੀ ਤੇ ਪਤੰਗ ਨਥਾ ਸਿੰਘ ਜੀ ਰਾਮਗੜ੍ਹੀ ਸੀ। ਉਨ੍ਹਾਂ ਦੀ ਕੂਕਾ ਕਾਰ ਤੇ ਪ੍ਰਸੰਨ ਹੋ ਵਿਧਵਾ ਹੋਈ ਭੈਣ ਦਾ ਉਨ੍ਹਾਂ ਨਾਲ ਕਰੇਵਾ ਕਰਾ ਦਿੱਤਾ ਸਾਸੂ। ਗੁਰੂ ਕਾ ਹੁਕਮ ਜਾਣ।

ਹਰਿਮੰਦਰ ਵਿਚ ਸੂਬੇ ਮਸਤਾਨ ਸਿੰਘ ਜੀ ਰਾਏਸਰ ਵਾਲਿਆਂ ਦੇ ਪੁੱਤਰ ਦਲੀਪ ਸਿੰਘ ਦਸਮ ਗ੍ਰੰਥ ਦਾ ਪਾਠ ਸੁਣਾਇਆ ਛੋਟੇ ਜਹੇ। ਕੰਡ ਤੇ ਥਾਪੀ ਦੇ ਬਚਨ ਕੀਤੋ ਨੇ, "ਐਸੇ ਬੱਚੇ ਉਹ ਸਾਧ ਹਨ, ਜੋ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਤਾਂਘ ਵਿਚ ਚੜ੍ਹ ਗਏ ਹਨ।" ਸੋ ਹੁਣ ਫਿਰ ਉਸੇ ਅਰਾਧਨਾ ਵਿਚ ਆ ਗੁਰਬਾਣੀ ਦੇ ਪਾਠ ਕਰਦੇ ਹਨ। ਸਤਿਗੁਰੂ ਜੀ ਕਥਾ ਵਿਚ ਪੁਰਾਣੇ ਸਾਧਾਂ ਦੇ ਬਚਨ ਕਰਦਿਆਂ ਕਿਹਾ, ਨਰੈਣ ਸਿੰਘ ਜੀ ਬਿਜਲੀਪੁਰੀਏ, ਜਿਨ੍ਹਾਂ ਦਾ ਪਿੱਛਾ ਜਨੇਂਦ ਦ

ਸੀ। ਸਭ ਤੋਂ ਪਹਿਲਾਂ ਦਸਮ ਜੀ ਦੀਆਂ ਹਕਾਇਤਾਂ ਦਾ ਟੀਕਾ ਉਨ੍ਹਾਂ ਕੀਤਾ ਸੀ ਤੇ ਕਈਆਂ ਦੇ ਭੂਤ ਭਜਨ ਦਸ ਉਨ੍ਹਾਂ ਕੱਢੇ ਸੀ। ਬੜੀ ਕਰਨੀ ਤੇ ਵਿਦਿਆ ਵਾਲੇ ਸਾਧੂ ਸੀ। ਸੰਤ ਜਵਾਹਰ ਸਿੰਘ ਜੀ ਤੇੜ ਕਛਹਿਰਾ, ਗਲ ਗਿਲਤੀ, ਸਿਰ ਤੇ ਚਿੱਟਾ ਪਰਨਾ ਰਖਦੇ ਸੀ। ਪਰ ਦੋ ਥਾਈਂ ਘੋੜੇ ਦੀ ਸਵਾਰੀ ਕਰਨ ਤੇ ਦੀਵਾਨ ਵਿਚ ਆਉਣ ਸਮੇਂ ਇਨ੍ਹਾਂ ਨੂੰ ਪੂਰੇ ਪੁਸ਼ਾਕੇ ਨਾਲ ਗੁਰਮੁਖੀ ਬਾਣੇ ਪੂਰੇ ਵਿਚ ਆਉਣ ਦਾ ਹੁਕਮ ਸੀ। ਕਿਉਂਕਿ ਇਹ ਦੋ ਸਮੇਂ ਪੂਰੇ ਠਾਠ ਦੇ ਦਰਸ਼ਨ ਦੇ ਹੁੰਦੇ ਹਨ।

ਬਚਨ ਕੀਤੇ ਨੇ ਕਥਾ ਵਿਚ, ਮਲੇਰ ਕੋਟਲੇ ਤੋਂ ਭੂਦਨ ਪਿੰਡ ਦੇ ਥੇਹ ਤੇ ਪੂਜ ਹੀਰਾ ਸਿੰਘ ਜੀ ਜਦ ਕਿਹਾ, ਅਸਾਂ ਤੇ ਸ਼ਹੀਦੀ ਪਾਉਣੀ ਹੈ, ਜੋ ਚਾਹੇ ਚਲਾ ਜਾਵੇ। ਕਈ ਚਲੇ ਗਏ ਸੀ। ਜਿਨ੍ਹਾਂ ਵਿਚੋਂ ਹੀਰਾ ਸਿੰਘ ਜੀ ਗਹਿਲਾਂ ਦੇ ਜੋ ਚਿੱਟੀ ਰਹਿੰਦੇ ਸੀ, ਮੈਂ ਏਕ ਸਮੇਂ ਓਧਰ ਗਿਆ ਸਾਂ, ਉਹ ਰੋ ਕੇ ਗਲ ਲਗ ਮਿਲੇ ਸੀ ਤੇ ਸੰਗਤ ਵਿਚ ਬਹਿ ਪ੍ਰਸ਼ਾਦਿ ਛਕ ਉਨ੍ਹਾਂ ਕਿਹਾ ਸੀ ਕਿ ੭੦ ਸਾਲ ਬਾਅਦ ਆਪਣੇ ਟੱਬਰ ਵਿਚ ਬਹਿ ਕੇ ਪ੍ਰਸ਼ਾਦਿ ਛਕਿਆ ਹੈ। ਝੰਡਾ ਸਿੰਘ ਜੀ ਡੇਰ੍ਹੇ ਇਸਮਾਈਲ ਵਾਲੇ ਛਤ ਨਾਲ ਰੁਪਿਆਂ ਦੀਆਂ ਗੁਥੀਆਂ ਲਟਕਾ ਛਡਦੇ ਸੀ। ਜਦ ਕੋਈ ਸਿੱਖ ਮਿਲਦਾ ਭੈਣੀ ਸਾਹਿਬ ਦੇ ਲੰਗਰ ਨੂੰ ਭੇਜ ਦੇਂਦੇ। ਮਜਤਾਨ ਦਾਸ ਪਟਿਆਲੇ ਰਹਿੰਦਾ ਸੀ ਜੋ ਕਦੇ ਕਿਸੇ ਤੋਂ ਕਪੜਾ ਨਾ ਲੈਂਦਾ ਸੀ। ਮਾਤਾ ਜੀਉਣ ਕੌਰ ਜੀ ਸੋਭਾ ਸੁਣ ਮਿਲਣ ਗਏ। ਪਰਦਾ ਲੈ ਰੋ ਮਿਲਿਆ ਤੇ ਕਿਹੋ ਸੂ, ਮੈਂ ਉਸੇ ਘਰ ਦਾ ਪੁਤਰ ਹਾਂ ਜਿਸ ਦੇ ਤੁਸੀਂ ਮਾਤਾ ਹੋ। ਤੁਹਾਥੋਂ ਕੀ ਲੁਕਾ ਹੈ। ਰਾਵਲਪਿੰਡੀ ਮਾਤਾ ਜੀ ਪਹਾੜ ਤੇ ਬੈਠੇ ਸਾਧ ਨੂੰ ਮਿਲਣ ਗਏ। ਉਹ ਅਗੋਂ ਆ ਰੋ ਮਿਲਿਆ ਤੇ ਪੁਰਾਣੇ ਸਾਧੂਆਂ ਦੇ ਨਾਮ ਲੈ ਲੈ ਵੈਰਾਗ ਕੀਤਾ, ਦੁਖ ਸੁਖ ਦਸਿਆ ਤੇ ਕਿਹੋ ਸੂ, ਹੋਰ ਤੇ ਕੋਈ ਦੁਖ ਨਹੀਂ, ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਦੀ ਭੁਖ ਦੁਖੀ ਕਰਦੀ ਹੈ।

੧੧ ਅਸੂ ਬਹੁਤ ਵਰਖਾ ਹੋਈ, ਬਹੁਤ ਕੰਧਾਂ, ਕੋਠੇ ਡਿਗੇ, ਢੱਠੇ। ਝੜੀ ਕਰ ਬਾਲਣ ਦੀ ਤੰਗੀ ਜਾਪੇ। ਸਤਿਗੁਰੂ ਜੀ ਮੁਖਤਾਰਾਂ ਨੂੰ ਸੱਦ ਕਿਹਾ, ਸਭ ਨਗਰ ਭੈਣੀ ਸਾਹਿਬ ਦੇ ਘਰ ਘਰ ਫਿਰ ਪਤਾ ਕਰੋ, ਪੁਛੋ ਜਿਸ ਨੂੰ ਲੋੜ ਹੈ ਬਾਲਣ ਆਟੇ ਦੀ ਪੂਰੀ ਕਰੋ। ਜਿਨ੍ਹਾਂ ਕੁਝ ਨਹੀਂ ਦੱਸਣਾ ਉਨ੍ਹਾਂ ਦੀ ਘਰੀਂ ਆਪ ਲਿਜਾ ਦਿਓ। ਘੁਮੰਡੇਕਿਆਂ ਵਲ ਭੀ ਬਾਲਣ ਆਟਾ ਪੁਚਾਓ। ਮੈਨੂੰ ਚੇਤਾ ਹੈ ਜਿਸ ਦਿਨ ਮਾਤਾ ਜੀਉਣ ਕੌਰ ਜੀ ਚੜ੍ਹੇ ਸੀ, ਘੁਮੰਡੇ ਕੇ ਬੜਾ ਰੋਏ ਸੀ। ਤੇ ਕਿਹਾ ਸੀ ਲੈ ਮਾਤਾ, ਸਾਡੀ ਅੱਜ ਏਸ ਘਰੋਂ ਆਸ ਟੁਟੀ। ਭਾਵ ਇਹ ਸੀ ਕਿ ਉਹ ਔਖ ਸੌਖ ਵੇਲੇ ਮਾਤਾ ਜੀ ਤੋਂ ਗਰਜ਼ ਜ਼ਨਾਨੇ ਜਾਂ ਮਰਦਾਨੇ ਕਰ ਲੈਂਦੇ ਸੀ। ਮੈਂ ਤੇ ਸੁਣਿਆ ਹੈ, ਗੁਰੂ ਘਰ ਤੇ ਦਾਹਵੇ ਭੀ ਕਰਨ ਵੇਲੇ ਮਾਤਾ ਜੀ ਤੋਂ ਹੀ ਖਰਚ ਆ ਮੰਗਦੇ ਸੀ। ਜੇ ਕੋਈ ਸਿੱਖ ਮਾਤਾ ਜੀ ਨੂੰ ਕਹਿੰਦਾ ਤੁਸੀਂ ਕਿਉਂ ਕੁਝ ਦਿੰਦੇ ਹੋ ਤਾਂ ਮਾਤਾ ਜੀ ਕਹਿੰਦੇ, ਮੇਰਾ ਨੇਮ ਹੈ, ਆਏ ਨੂੰ ਖਾਲੀ ਨਾ ਮੋੜਨਾ। ਨਿਰਵੈਰੇ ਨਾਲ ਵੈਰ ਕਰਨ ਵਾਲਾ ਕਿਤੇ ਪੁਜ ਨਹੀਂ ਸਕਦਾ। ਤੁਸੀਂ ਗੁਰਬਾਣੀ ਦੇ ਵਾਕ ਤੇ ਭਰੋਸਾ ਰਖੋ ਤੇ ਅੰਤ ਇਹ ਟੱਬਰ ਹਾਰ ਕੇ ਗੁਰੂ ਘਰ ਨਾਲ ਕਦੇ ਰਸ ਹੀ ਟੁਰੇਗਾ।

ਇਕ ਸਿੱਖ ਅਰਜ਼ ਕੀਤੀ ਮੇਰਾ ਨੇਮ ਸੀ ਸਦਾ ਏਸ ਮੇਲੇ ਤੇ ਆਪ ਪਾਠ ਕਰਕੇ ਲਿਆਉਣਾ। ਸੋ ਹੋ ਨਹੀਂ ਸਕਿਆ। ਸਤਿਗੁਰੂ ਜੀ ਉਤਰ ਦਿੱਤਾ, ਗੁਰੂ ਹਰੀ ਸਿੰਘ ਜੀ ਦੇ ਸਮੇਂ

ਸਤਿਗੁਰੂ ਰਾਮ ਸਿੰਘ ਜੀ ਵਲੋਂ ਹੁਕਮ ਆਇਆ ਸੀ, ਪਾਠ ੪੦ ਦਿਨ ਬਾਅਦ ਭੀ ਕਰ ਲਵੇ ਸਿੱਖ ਪਰ ਖਿਆਲ ਰਖੇ, ਆਲਸ ਨਾ ਗਲ ਪਵੇ। ਸੋ ਤੂੰ ਹੁਣ ਕਰ ਲੈ।

ਬਚਨ ਕੀਤਾ, ਪਹਿਲਾਂ ਹਵਨ ਦੀਆਂ ਪੰਜ ਬਾਣੀਆਂ ਜਪੁ, ਜਾਪ, ਚੋਪਈ, ਅਕਾਲ ਉਸਤਤ ਤੇ ਚੰਡੀ ਚਰਿਤਰ ਦੂਜਾ ਸੀ। ਦੋ ਬਾਣੀਆਂ ਉਗਰਦੰਤੀ ਤੇ ਚੰਡੀ ਦੀ ਵਾਰ ਗੁਰੂ ਹਰੀ ਸਿੰਘ ਜੀ ਸਾਥ ਜੋੜੀਆਂ ਹਨ ਕਿਉਂਕਿ ਇਨ੍ਹਾਂ ਦੇ ਪੜ੍ਹਨ ਦਾ ਸਤਿਗੁਰੂ ਰਾਮ ਸਿੰਘ ਜੀ ਵਲੋਂ ਬਹੁਤ ਤਾਕੀਦੀ ਹੁਕਮ ਸੀ। ਸਤਿਗੁਰੂ ਜੀ ਮਨ ਦੀ ਪੂਰੀ ਸਫਾਈ ਤੇ ਪੁਗੇ ਤੇ ਬਚਨ ਕਰਦਿਆਂ ਕਿਹਾ, ਜਦ ਮਨ ਓਥੇ ਪੁਜ ਜਾਵੇ, ਫੇਰ ਝਾਕਾ ਨਹੀਂ ਰਹਿੰਦਾ। ਏਕ ਸਮੇਂ ਸੰਤ ਜੀਉਣ ਸਿੰਘ ਸ਼ੇਖੂਪੁਰੇ ਬੇਦਾਦ ਵਾਲੇ ਫਿਲੋਕੀ, ਜਿਥੇ ਉਹ ਵਿਆਹੇ ਹੋਏ ਸੀ, ਦੀਵਾਨ ਵਿਚ ਮਸਤ ਹੋਏ, ਮੇਰੇ ਸਾਹਵੇਂ ਪਹਿਲਾਂ ਇਕ ਦੋ ਵਾਰੀ ਕਿਹਾ, ਨਾ ਦਸ ਸਹੁਰੇ ਨੀ। ਫੇਰ ਸਭ ਕਰਮ ਦਸਣ ਲਗ ਪਏ। ਤੇ ਉਹ ਉਹ ਦੱਸੇ ਜੋ ਮੈਂ ਸੰਗਤ ਵਿਚ ਹੁਣ ਭੀ ਦੱਸ ਨਹੀਂ ਸਕਦਾ। ਤੇ ਦਸਣ ਦੇ ਬਾਅਦ ਕਿਹੋ ਸੂ, ਸੰਗਤ ਵਿਚ ਸਚ ਦਸ ਹੁਣ ਮੈਂ ਹੌਲੇ ਭਾਰ ਹੋ ਗਿਆ ਹਾਂ। ਜੋ ਇਨ੍ਹਾਂ ਪਾਪਾਂ ਦੀ ਸਜ਼ਾ ਮੈਨੂੰ ਸੰਗਤ ਦੇਵੇ, ਮੈਂ ਰਾਜ਼ੀ ਖੁਸ਼ੀ ਸਿਰ ਮਥੇ ਸਹਿਣ ਭੁਗਤਣ ਨੂੰ ਤਿਆਰ ਹਾਂ, ਕਹਿ ਬੈਠ ਗਿਆ ਤੇ ਕਿਹੋ ਨੇ, ਸੰਤ ਕੇਸਰ ਸਿੰਘ ਮਹਾਵੇ ਵਾਲੇ ਕਿਸੇ ਕਿਸੇ ਦਿਨ ਮਸਤ ਹੋ ਆਪਣੇ ਘਰ ਨਗਨ ਆ ਨੂਹਾਂ ਨੂੰ ਕਹਿੰਦੇ ਸੀ, ਬੀਬੀ ਮੈਂ ਅੱਜ ਬਾਲ ਸਰੂਪ ਧਾਰਿਆ ਹੈ, ਆਓ ਸਭ ਚਰਨੀਂ ਲਗੋ ਸਭ ਨੂੰਹਾਂ ਧੀਆਂ ਸ਼ਰਧਾ ਨਾਲ ਚਰਨੀਂ ਲਗਦੀਆਂ ਸੀ।

ਅਗੇ ਚੌਥਾ ਭਾਗ ਪੜ੍ਹੋ